ਹਿਬਜੀਦੀ ਆਗਜ਼ਾਬਿਨਾਂ ਕੋਈ ਨਾਂ ਛਾਪੇ,ਕਾਪੀਰਾਈਟ ਦੇ ਹ[illegible]ਕ ਰਾਖਵੇਂ ਹਨ।

੧ ਓ ਸਤਿਗੁਰਪ੍ਰਸਾਦਿ ॥

ਜਿਨਾ ਰੰਧਾਵਾ ਭੱਲਾ ਬੁੜਾ ਬੁੱਢਾ ਇਕ ਮਨ ਧਿਆਵੈ ॥

## ਜੀਵਨ ਚਰਿਤ੍ਰ

# ਬਾਬਾ ਬੁੱਢਾ ਸਾਹਿਬਜੀ

ਕ੍ਰਿਤ

## ਭਾਈ ਮੰਗਲ ਸਿੰਘ ਜੀ ਉਪਦੇਸ਼ਕ

ਚੀਫ਼ ਖ਼ਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ ਜੀ

(ਮਾਮੂੰ ਪੁਰ,ਰਿਆਸਤ ਪਟਿਆਲਾ ਨਿਵਾਸੀ)

ਜਿਸਨੂੰ

ਸ੍ਰੀ ਮਾਨ ਬਾਬਾ ਬੁੱਢਾ ਜੀ ਦੇ ਗੱਦੀ ਨਸ਼ੀਨ ਸਿਰੋਮਣੀ ਮਹੰਤ

## ਰਾਇ ਸਾਹਿਬ ਭਾਈ ਰਘਬੀਰ ਸਿੰਘ ਜੀ

ਆਨਰੇਰੀ ਮੇਜਿਸਟ੍ਰੇਟ ਦਰਜਾ ਅੱਵਲ ਤੇ ਸਿਵਲ ਜੱਜ ਸ੍ਰੀ ਦੀ

ਆਗਜ਼ਾ ਅਨੁਸਾਰ

ਕਰਤਾ ਨੇ ਤਯਾਰ ਕਰਕੇ

ਸਤੰਬਰ ੧੯੧੬ ਮੁਤਾਬਕ ਅੱਸੂ ੪੪੮ ਨਾ: ਨੂੰ ਪ੍ਰਕਾਸ਼ਤ ਕੀਤਾ।

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਬਹਾਦਰ ਸਿੰਘ ਮੇਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਯਾ ॥

ਤਕ ਪਰ ਮਹੰਤ ਸਾਹਿਬ ਜੀ ਦੇ ਦਸਤੀ ਦਸਖਤ ਹੋਣੇ ਜ਼ਰੂਰੀ ਹਨ। ਭੇਟਾ ३)

# ਸਮਰਪਨ

॥ ਕਬਿੱਤ ॥

ਬਾਬੇ ਬੁੱਢੇ ਜੀ ਦੇ ਗੁਰਦ੍ਵਾਰੇ ਦੇ ਮਹੰਤ ਭਾਰੇ,
ਗੁਰੂ ਜੀ ਦੇ ਸਿੱਖ, ਸਿੱਖ ਕੌਮ ਦੇ ਸਤਾਰੇ ਹੈਂ ।
ਦਾਨੀ,ਮਾਨੀ,ਗੁਨੀ, ਗਜਾਨੀ,ਸ੍ਰੀ ਮਾਨ ਜੀ ਮਹੰਤ,
ਭਾਈ ਰਘਬੀਰ ਸਿੰਘ ਗੁਰੂ ਦੇ ਪਿਆਰੇ ਹੈਂ ।
ਮੈਜਿਸਟ੍ਰੇਟ,ਸਿਵਲ ਜੱਜ,ਰਾਇ ਸਾਹਿਬ ਆਦਿ,
ਦੇਇ ਕੇ ਖਿਤਾਬ ਗੁਰਮਿੰਟ ਸਤਕਾਰੇ ਹੈਂ ।
ਪੰਥਕ ਪ੍ਰੇਮ ਰਿਦੇ ਆਪ ਜੀ ਦੇ ਵੱਸਦਾ ਹੈ,
ਸਾਰੇ ਸਿੱਖ ਆਪ ਜੀ ਤੋਂ ਜਾਂਦੇ ਵਾਰੇ ਵਾਰੇ ਹੈਂ ।

ਦੋਹਿਰਾ

ਮੰਗਲ ਸਿੰਘ ਗ੍ਰੰਥ ਇਹ, ਨਾਲ ਪ੍ਰੇਮ ਸਤਕਾਰ ।
ਸੇਵਾ ਵਿਚ ਅਰਪਨ ਕਰੇ, ਕਰੋ ਆਪ ਸ੍ਵੀਕਾਰ ॥

ਦਾਸ–ਕਰਤਾ

੧ ਓ ਸਤਿਗੁਰਪ੍ਰਸਾਦਿ ॥

# ਤਤਕਰਾ

---

ਭਾਈ ਭਾਨੇ ਜੀ ਦਾ ਜੀਵਨ ਚਰਿੱਤ੍ਰ

॥ ਸਮਾਪਤ ॥

# ਭੂਮਿਕਾ

ਇਤਹਾਸ–ਜਿਸਨੂੰ ਤਵਾਰੀਖ ਆਖਦੇ ਹਨ–ਕੌਮਾਂ ਦੀ ਜਾਨ ਹੋਯਾ ਕਰਦਾ ਹੈ,ਪਰ ਸ਼ੋਕ ਹੈ ਕਿ ਸਿੱਖਾਂ ਵਿਚ ਅਪਨੇ ਇਤਹਾਸ ਦੀ ਖੋਜ ਬੜੀ ਘੱਟ ਹੈ, ਅਰ ਕੌਮੀ ਹਾਲਾਤ ਇਉਂ ਖਿੱਲਰੇ ਪਏ ਹਨ ਜੀਕੂੰ ਕਿਸੇ ਮਾਲਾ ਦੇ ਮੋਤੀ ਬਿਖਰੇ ਪਏ ਹੁੰਦੇ ਹਨ। ਕੌਮ ਵਿਚ ਉਨ੍ਹਾਂ ਗੱਲਾਂ ਵੱਲ ਖਿਆਲ ਘੱਟ ਹੈ, ਜਿਨ੍ਹਾਂ ਨਾਲ ਕੌਮੀ ਜੀਵਨ ਪਕਿਆਈ ਪਾਂਦਾ ਹੈ। ਕਿਸੇ ਬੜੇ ਗੁਣੀ ਵਿਦਵਾਨ ਦਾ ਅਜੇ ਤਕ ਇਸ ਲੋੜੀਂਦੇ ਕੰਮ ਨੇ ਧਿਆਨ ਪੂਰਾ ਪੂਰਾ ਨਹੀਂ ਖਿੱਚਯਾ ਅਰ ਕੋਈ ਪੂਰਨ ਪ੍ਰਬੀਨ ਆਤਮਾਂ ਏਸ ਪਾਸੇ ਤਰੱਦਦ ਵਿਚ ਨਹੀਂ ਪਏ।

ਇਸ ਹਾਲ ਵਿਚ ਫਿਰ ਹਮਾਤੜ ਛੋਟੇ ਤੇ ਛੋਟੀ ਪਹੁੰਚ ਵਾਲੇ ਦਿਲਾਂ ਨੂੰ ਜੋ ਨਿਰੀ ਉਮੰਗ ਹੀ ਉਮੰਗ ਰੱਖਦੇ ਹਨ ਕੁਛ ਜ਼ੋਰ ਅਜ਼ਮਾਈ ਕਰਨ ਦੀ ਰੀਝ ਆ ਜਾਂਦੀ ਹੈ। ਭਾਵੇਂ ਮੈਨੂੰ ਪਤਾ ਹੈ ਕਿ ਇਤਹਾਸ ਦਾ ਸੁਪਨਾ ਲੈਣੇ ਦੀ ਵੀ ਮੇਰੇ ਵਿਚ ਯੋਗਤਾ ਨਹੀਂ, ਪਰ ਕੌਮੀ ਲੋੜ ਨਚੱਲਿਆਂ ਨਹੀਂ ਰਹਿਣ ਦੇਂਦੀ।

ਚੀਫ਼ ਖਾਲਸਾ ਦੀਵਾਨ ਦੀ ਸੇਵਾ ਵਿਚ ਚਿਰਾਂ ਤੋਂ ਮੈਨੂੰ ਭਾਈ ਨਰੈਣ ਸਿੰਘ ਜੀ ਉਪਦੇਸ਼ਕ ਘੜੂਏਂ ਵਾਲਿਆਂ ਨੇ ਲਾਯਾ,ਜੋ ਬੜੇ ਪ੍ਰੇਮੀ ਸਿੰਘ ਹਨ, ਦੀਵਾਨ ਦੀ ਸੇਵਾ ਕਰਦਿਆਂ,ਇਲਾਕੇ ੨ ਫਿਰਦਿਆਂ ਮੈਨੂੰ ਤਵਾਰੀਖੀ ਦਿਲਚਸਪੀ ਪੈਦਾ ਹੋਈ ਅਰ ਮੈਂ ਕੁਛ ਕੁਛ ਯਤਨ ਕੀਤੇ। ਛੇਕੜ ਮੇਰਾ ਖਯਾਲ ਹੋਯਾ ਕਿ ਸਭ ਤੋਂ ਪੁਰਾਣੇ ਤੇ ਸਤਿਗੁਰ ਦੇ ਪਯਾਰੇ ਸਿੱਖ ਬਾਬਾ ਬੁੱਢਾ ਜੀ ਦਾ ਜੀਵਨ ਖੋਜ ਕਰਾਂ।

ਇਸ ਖੋਜ ਵਿਚ ਰੁੱਝਿਆਂ ਮੈਨੂੰ ਪਤਾ ਲੱਗਾ ਕਿ 'ਰਮਦਾਸ' ਬਾਬੇ ਬੁੱਢੇ ਦੀ ਨਗਰੀ–ਜੋ ਗੁਰੂ ਰਾਮਦਾਸ ਜੀ ਦੇ ਹੱਥੀ ਨੀਂਹ ਰੱਖਕੇ ਬਣੀ ਸੀ–ਦੇ ਮਹੰਤ ਸਾਹਬ ਰਘਬੀਰ ਸਿੰਘ ਜੀ ਰਾਇ ਸਾਹਿਬ ਤੇ ਸਿਵਲ ਜੱਜ, ਔਨਰੇਰੀ ਮੈਜਿਸਟ੍ਰੇਟ ਦਰਜਾ ਅੱਵਲ ਬੀ ਇਸੇ ਖੋਜ ਵਿਚ ਲੱਗੇ ਹੋਏ ਹਨ, ਮੈਨੂੰ ਇਹ ਬੀ ਪਤਾ ਲੱਗਾ ਕਿ ਆਪ ਸ੍ਰੀ ਬਾਬਾ ਬੁੱਢਾ ਜੀ ਦੀ ਵੰਸ ਦੇ ਨਕਸ਼ੇ ਕਦਮ ਤੇ ਚੱਲਣ ਦੇ ਯਤਨ ਕਰਨ ਹਾਰੇ ਹਨ। ਆਪ ਨੇ ਭਾਈ ਬ੍ਰਿਧ ਜੀ ਦੀ ਸਾਰੀ ਬੰਸ ਵਾਂਙੂ,ਹਾਂ ਜੀ ਭਾਈ ਗੁਰਬਖਸ਼ਸਿੰਘਜੀ,ਭਾਈ ਮੋਹਰ ਸਿੰਘ ਜੀ,ਭਾਈ ਸ਼ਾਮ ਸਿੰਘਜੀ,ਭਾਈ ਕਾਹਨ ਸਿੰਘ ਜੀ,ਭਾਈ ਸੁਜਾਨ ਸਿੰਘਜੀ, –ਜੋ ਇਸ ਗੱਦੀ ਪਰ ਰੰਗ ਲਾ ਗਏ ਹਨ–ਵਾਂਙੂ ਅੰਮ੍ਰਿਤ ਛਕਿਆ ਹੋਯਾ ਹੈ ਤੇ ਤਯਾਰ ਬਰ ਤਯਾਰ ਸਿੱਖੀ ਧਾਰੀ ਹੋਈ ਹੈ, ਅਤੇ ਬ੍ਰਿੱਧ ਜੀ ਤੋਂ ਲੈਕੇ ਭਾਈ ਕਾਹਨ ਸਿੰਘ ਜੀ ਤੱਕ ਵੱਡੇ ਵਡੇਰਿਆਂ ਵਾਂਙੂ ਤੇ ਸਤਿਗੁਰਦੇ ਪ੍ਰਚਾਰੇ ਅਸੂਲ ਅਨੁਸਾਰ,ਕਿ ਗੁਰੂਕੇ ਸਿਖ:-

'ਵਿਚੇ ਗ੍ਰਿਹਸਤ ਨਿਤ ਰਹੇ ਉਦਾਸੀ ਜਿਉ ਕਮਲ ਰਹੇ ਵਿਚ ਪਾਣੀ ਹੇ।'

ਗ੍ਰਿਹਸਤ ਆਸ਼੍ਰਮ ਨੂੰ ਪਯਾਰ ਕਰਦੇ ਤੇ ਆਪ ਸ਼ੁਭ ਨਮੂਨਾ ਗ੍ਰਿਹਸਤੀ ਮਹੰਤ ਦਾ ਬਣਕੇ ਗੁਰ ਸਿੱਖੀ ਦਾ ਪ੍ਰਚਾਰ ਕਰਦੇ ਹਨ। ਦਾਸ ਨੂੰ ਉਨ੍ਹਾਂ ਦਾ ਇਸਤਰਾਂ ਬ੍ਰਿਧ ਬੰਸ ਦੀ ਪੁਰਾਣੀ ਰਹੁ ਰੀਤ ਤੇ ਟੁਰਨ ਦਾ ਤੇ ਗੁਰਦੁਆਰਿਆਂ ਦੀ ਸੇਵਾ ਸੋਹਣੀ ਤਰਾਂ ਕਰਨ ਦਾ ਹਾਲ ਸੁਣਕੇ ਖੁਸ਼ੀ ਹੋਈ ਤੇ ਉਨ੍ਹਾਂ ਪਾਸ ਪੁੱਜਾ। ਆਪ ਨੇ ਮੇਰੇ ਤਰੱਦਦ ਨੂੰ ਪਸੰਦ ਕੀਤਾ ਤੇ ਇੱਛਾ ਕੀਤੀ ਕਿ ਰਲਕੇ ਕੰਮ ਕਰੀਏ, ਇਸ ਲਈ ਆਪ ਨੇ ਚੀਫ਼ ਖਾਲਸਾ ਦੀਵਾਨ ਨੂੰ ਬਿਨਜ ਕੀਤੀ ਕਿ ਮੇਰੀਆਂ ਸੇਵਾਂ ਕੁਛ ਚਿਰ ਲਈ ਮਹੰਤ ਸਾਹਿਬ ਦੀ ਵਰਤੋਂ ਦੇ ਅਰਪਨ ਕੀਤੀਆਂ ਜਾਣ,ਦੀਵਾਨ ਨੇ ਇਸ ਸ਼ੁਭ ਕਾਰਜ ਲਈ ਮੈਨੂੰ ਨੀਯ

ਕਰ ਦਿੱਤਾ ਤੇ ਫਿਰ ਮੈਨੇ ਮਹੰਤ ਸਾਹਿਬ ਦੀ ਖੋਜ ਤੇ ਸਾਮਾਨ ਅਰ ਅਪਨੀ ਪੜਤਾਲ ਦੇ ਆਧਾਰ ਪਰ ਇਹ ਕੰਮ ਅਰੰਭ ਦਿੱਤਾ। ਜਿਨ੍ਹਾਂ ੨ ਵਸੀਲਿਆਂ ਤੋਂ ਮੈਂ ਲਾਭ ਉਠਾਇਆ ਉਨ੍ਹਾਂ ਦੇ ਨਾਮ ਏਹ ਹਨ:-

( ੧ ) ਗੁਰ ਪ੍ਰਤਾਪ ਸੂਰਜ ਗ੍ਰੰਥ,ਕ੍ਰਿਤ ਭਾਈ ਸੰਤੋਖ ਸਿੰਘ ਜੀ
( ੨ ) ਗੁਰੁ ਤੀਰਥ ਸੰਗ੍ਰਹ ਗੁਰਮਤ ਨਿਰਨੈ ਸਾਗਰ,ਕ੍ਰਿਤ ਪੰਡਤ ਤਾਰਾ ਸਿੰਘ ਜੀ
( ੩ ) ਤਵਾਰੀਖ ਗੁਰੂ ਖਾਲਸਾ,ਕ੍ਰਿਤ ਭਾਈ ਗਜ਼ਾਨ ਸਿੰਘ ਜੀ ਗਜ਼ਾਨੀ
( ੪ ) ਗੁਰ ਬਿਲਾਸ ਤੇ ਪੰਥ ਪ੍ਰਕਾਸ਼ ਛੇਵੀਂ ਪਾਤਸ਼ਾਹੀ,ਕ੍ਰਿਤ ਭਾਈ ਭਗਤ ਸਿੰਘ ਜੀ
( ੫ ) ਗੁਰ ਬਿਲਾਸ ਪਾਤਸ਼ਾਹੀ ੧੦,ਕ੍ਰਿਤ ਭਾਈ ਸੁੱਖਾ ਸਿੰਘ ਜੀ
( ੬ ) ਪੰਥ ਪ੍ਰਕਾਸ਼ ਕ੍ਰਿਤ ਭਾਈ ਰਤਨ ਸਿੰਘ ਜੀ
( ੭ ) ਜਨਮਸਾਖੀ ਭਾਈ ਮਨੀ ਸਿੰਘ ਜੀ ਵਾਲੀ
( ੮ ) ਜਨਮਸਾਖੀ ਭਾਈ ਬਾਲੇ ਵਾਲੀ
( ੯ ) ਜਨਮਸਾਖੀ ਬਾਬਾ ਸ੍ਰੀ ਚੰਦ ਜੀ } ਕ੍ਰਿਤ ਬੀਬੀ ਲਛਮੀ
(੧੦) ਜਨਮਸਾਖੀ ਬਾਬਾ ਲਖਮੀ ਚੰਦ ਜੀ }
(੧੧) ਕੱਤਕ ਕਿ ਵੈਸਾਖ?ਤੇ ਗੁਰਪੁਰਬ ਨਿਰਣੈ, ਕ੍ਰਿਤ ਭਾਈ ਕਰਮ ਸਿੰਘ ਜੀ ਹਿਸਟੋਰੀਅਨ
(੧੨) ਇਤਹਾਸ ਗੁਰੁ ਖਾਲਸਾ,ਕ੍ਰਿਤ ਸੰਤ ਗੋਬਿੰਦ ਸਿੰਘ ਜੀ ਸ਼ਾਸਤ੍ਰੀ
(੧੩) ਦਬਸਤਾਨ ਮਜ਼ਾਹਬ,ਜੋ ਈਰਾਨ ਦੇ ਮੌਲਵੀ ਨੇ ਫਕੀਰ ਹੋਕੇ ਬਨਾਈ
(੧੪) ਗੁਰੂ ਬੰਸਾਵਲੀਆਂ ਕਈ ਲਿਖਤ ਦੀਆਂ ਤੇ ਛਪੀਆਂ ਹੋਈਆਂ
(੧੫) ਪੁਰਾਣੇ ਪਟੇ ਜੋ ਮਹੰਤ ਸਾਹਿਬਾਂ ਪਾਸ ਕਾਇਮ ਹਨ ਤੇ ਮਹੰਤ ਸਾਹਿਬਾਂ ਦੀ ਖੋਜ ਜੋ ਪੁਰਾਣੇ ਬਜ਼ੁਰਗਾਂ ਤੋਂ ਪੁਛ ਕੇ ਲਿਖੀ ਹੋਈ ਸੀ
(੧੬) ਝੰਡੇ ਰਾਮਦਾਸ ਪੁਰੇ ਦੇ ਕਾਜ਼ੀਆਂ ਪਾਸ ਜੋ ਫਾਰਸੀ ਵਿਚ ਪੁਰਾਣੀ ਕਿਤਾਬ ਕਲਮੀਲਿਖੀ ਹੋਈ ਹੈ,ਜਿਸ ਵਿਚ ਚਲਾਣਿਆਂ ਆਦਿਦੇ ਸੰਮਤ ਲਿਖੇ ਹਨ
(੧੭) ਰਾਜਗਨਿ ਮਹਾਰਾਜ ਪਟਿਆਲਾ ਵਾਲੀ,ਜੋ ਸੰ: ੧੯੧੩ ਈਸਵੀ ਨੂੰ ਛਪੀ।
(੧੮) ਪੰਡਤ ਰਾਮ ਕ੍ਰਿਸ਼ਨ ਜੀ ਦੁਬੇਸਰ ਬ੍ਰਾਹਮਨ ਰਮਦਾਸ ਨਿਵਾਸੀ
(੧੯) ਭਾਈ ਰੂੜ ਸਿੰਘ ਜੀ ਪਿੰਡ ਨਾਨੋਕੇ,ਜੋ ਭਾਈ ਲੰਗਾਹੇ ਜੀ ਦੀ ਬੰਸ ਤੋਂ ਹਨ, ਰਵਾਜਤਨਸਾਖੀਆਂ ਕਈ ਇਨ੍ਹਾਂ ਤੋਂ ਸੁਣਕੇਲਿਖੀਆਂ ਹਨ, ਇਨ੍ਹਾਂ ਦੀ ਉਮਰ ਬਿਧ ਹੈ ਅਤੇ ਗੁਰਬਾਣੀ ਦੇ ਨੇਮੀ ਪ੍ਰੇਮੀ ਹਨ। ਭਾਈ ਲਾਭ ਚੰਦ ਜੀ ਮੁਹੱਰਰ।

ਇਸ ਪ੍ਰਕਾਰ ਤਰੱਦਦ ਦੇ ਬਾਦ ਇਹ ਪੁਸਤਕ ਤਯਾਰ ਹੈ।

ਮੈਂ ਇਸ ਵਿਚ ਅਪਨੇ ਲੱਭੇ ਹਾਲ, ਮਹੰਤ ਜੀ ਦੇ ਲੱਭੇ ਹਾਲ, ਪਿੱਛੇ ਕਹੇ ਗ੍ਰੰਥਾਂ ਵਿੱਚੋਂ ਲੀਤੇ ਤੇ ਪੁਰਖਾਂ ਤੋਂ ਸੁਣੇ ਹਾਲਾਤ ਦਿੱਤੇ ਹਨ। ਮੇਰੀ ਸਮਝ ਤੇ ਹਿੰਮਤ ਮੂਜਬ ਇਹ ਨੀਵੀਂ ਜੇਹੀ ਸੇਵਾ ਹਾਜ਼ਰ ਹੈ, ਤੇ ਮੈਂ ਆਪ ਜਾਣੂ ਹਾਂ ਕਿ ਇਹ ਕਸਰਾਂ ਵਾਲੀ ਹੋਵੇਗੀ,ਪਰ ਜਿੰਨਾ ਤਾਣ ਹੈ ਉੱਨਾ ਉਚਾਣ ਖਾਲਸੇ ਦੇ ਦੀਬਾਨ ਹਾਜ਼ਰ ਹੈ। ਇਸ ਵਿਚ ਦੀਆਂ ਭੁੱਲਾਂ ਰਹੀਆਂ ਸੱਜਨ ਜਨ ਦੇਖ ਕੇ ਦਾਸ ਪ੍ਰਤੀ ਯਾ ਮਹੰਤ ਸਾਹਿਬ ਪ੍ਰਤੀ ਲਿਖ ਘੱਲਣ। ਸੱਜਨਾਂ ਦੀ ਸਿਖ ਮੱਤ ਦਾ ਪੂਰਾ ਲਾਭ ਉਠਾਇਆ ਜਾਵੇਗਾ। ਦੂਸਰੀ ਵੇਰ ਪੁਸਤਕ ਨੂੰ ਇਸ ਲਾਭ ਤੋਂ ਲਾਭਵੰਦ ਕਰਨ ਦਾ ਜਤਨ ਕੀਤਾ ਜਾਵੇਗਾ।

ਦਾਸ-ਮੰਗਲ ਸਿੰਘ ਉਪਦੇਸ਼ਕ, ਮਾਮੂੰ ਪੁਰੀਆ

# ਬੰਸਾਵਲੀ

ਸਿਰਠੀ ਕਰਤਾ ਸਿਰਜਨਹਾਰ ਵਾਹਿਗੁਰੂ ਨੇ ਅਨੇਕ ਤਰਾਂ ਦੀ ਸਿਰਠੀ ਰਚ ਕਰ ਸਭ ਦੀ ਡੋਰ ਅਪਨੇ ਹੱਥ ਰੱਖੀ ਹੈ, ਤੇ ਜਿਵੇਂ ਕਰਤਾ ਵਾਹਿਗੁਰੂ ਬੇਅੰਤ ਹੈ,ਤਿਵੇਂ ਤਿਸਦੀ ਰਚਨਾ ਵੀ ਬੇਅੰਤ ਹੈ, ਤੇ ਸਿਰਠੀਦੀ ਰਚਨਾ ਬਾਬਤ ਸਿਰਠੀ ਰਚਨ ਹਾਰ ਹੀ ਜਾਣਦਾ ਹੈ। ਜਿਹਾ:-"ਥਿਤ ਵਾਰ ਨ ਜੋਗੀ ਜਾਣੈ ਰੁਤ ਮਾਹੁ ਨ ਕੋਈ । ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ" ਸਿਰਠੀ ਉਧਾਰ ਨਮਿੱਤ ਸ੍ਰੀ ਗੁਰੂ ਨਾਨਕ ਦੇਵ ਦੱਸੋ ਗੁਰੂ ਸਾਹਿਬ ਜੀ ਰੂਹਾਨੀ ਤਾਕਤ ਸੰਸਾਰੀ ਜੀਵਾਂ ਵਿਚ ਭਰਕੇ ਉਧਾਰਨ ਲਈ ਆਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੂਹਾਨੀ ਆਤਮਕ ਸ਼ਕਤੀ ਬਾਬਾਬੁੱਢਾਸਾਹਿਬਜੀਵਿੱਚ ਭਰੀ ਤੇ ਉਨ੍ਹਾਂਨੂੰ ਨਾਮਦਾਨਦੇਕੇ ਨਿਹਾਲ ਕੀਤਾ। ਤਿਸ ਬਾਬਾ ਬੁੱਢਾ ਜੀ ਦੀ ਬੰਸਾਵਲੀ ਦਾ ਜਿੰਨਾ ਕੁ ਪਤਾ ਲੱਗਾ ਹੈ ਉਹ ਹੇਠ ਦਿੰਦਾ ਹਾਂ:-

## ਬਾਬਾ ਬੁੱਢਾ ਸਾਹਿਬ ਜੀ ਚੰਦ੍ਰ ਬੰਸੀ ਸਨ

ਆਖਦੇ ਹਨਅਕਾਲ ਪੁਰਖ ਨੇ ਜੋ ਸ੍ਰਿਸ਼ਟੀ ਰਚੀ ਤਿਸਦੀ ਰਚਨਾਵਿਚ ਇਕਬ੍ਰਹਮਾ ਜੀ ਹੋਏ, ਬ੍ਰਹਮਾ ਜੀ ਦੇ ਦੋ ਪੁਤ੍ਰ ਮਰੀਚ ਤੇ ਅਤ੍ਰੀ ਹੋਏ।ਮਰੀਚ ਦੀ ਬੰਸ ਤੋਂ ਕਸ਼ਪ, ਕਸ਼ਪ ਤੋਂ ਸੂਰਜ, ਤਿਸ ਤੋਂ ਸੂਰਜ ਬੰਸੀ ਛੱਤ੍ਰੀ ਹੋਏ, ਤੇ ਸੂਰਜ ਬੰਸੀ ਛੱਤ੍ਰੀਆਂ ਦੀ ਬੰਸ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਤੇ ਦਸੋ ਗੁਰੂ ਜੀ ਹੋਏ। ਅਤੇ ਅੱਤ੍ਰੀ ਜੀ ਦੀ ਬੰਸ ਤੋਂ ਸੋਮ ਜੀ, ਸੋਮ ਜੀ ਦੀ ਬੰਸੋਂ ਚੰਦ੍ਰਮਾਂ, ਤਿਸ ਬੰਸ ਤੋਂ ਚੰਦਰ ਬੰਸੀ ਛੱਤ੍ਰੀ ਹੋਏ, ਤੇ ਬਾਬਾ ਬੁੱਢਾ ਜੀ ਵੀ ਚੰਦਰ ਬੰਸੀ ਕੁਲ ਵਿੱਚੋਂ ਸਨ। ਚੰਦ੍ਰ ਬੰਸੀ ਕੌਮ ਨੇ ਕਈ ਸਦੀਆਂ ਰਾਜ ਕੀਤਾ ਪਰ ਰਾਜਾ ਦਰਯੋਧਨ ਤੇ ਯੁਧਿਸ਼੍ਰਰ ਜੀ ਨੇ ਰਾਜਾ ਪ੍ਰਿਥੀ ਚੰਦ ਤਕ ੧੨੦ ਰਾਜਿਆਂ ਨੇ ੪੪੨੦ ਸਾਲ ਤਕ ਰਾਜ ਕੀਤਾ ।* ਫਿਰ ਤਿਨ੍ਹਾਂ ਵਿੱਚੋਂ ਰਾਜਾ ਜੈਸਲਮੇਰ ਹੋਯਾ,ਤਿਸਦਾ ਅੱਗੇ ਰਾਜਾ ਹਿਮਹਿਲ ਸੀ, ਤਿਸਦੇ ਅੱਗੇ ਜੂੰਧਰ ਜੀ ਹੋਏ, ਰਾਜਾ ਜੂੰਧਰ ਦੇ ੨੧ ਪੁਤ੍ਰਾਂ ਦੀ ਗਿਣਤੀ ਵਿਚ ਇਕ ਦਾ ਨਾਮ ਪਪਟ ਸੀ, ਅੱਗੇ ਪਪਟ ਦੀ ਔਲਾਦ ਤੋਂ ਰੰਧਾਵਾ ਜੀ ਹੋਏ, ਤਿਸ ਦੀ ਬੰਸ ਦੇ ਅੱਜ ਕੱਲ ਰੰਧਾਵੇ ਸਦੌਂਦੇ ਹਨ। ਏਹ ਰੰਧਾਵੇ ਕਿਸੇ ਪੁਰਾਤਨ ਸਮੇਂ ਬੀਕਾਨੇਰ ਵਲੋਂ ਸ਼ਹਿਰ ਤਾਂਮ ਕੋਟ ਤੋਂ ਚੱਲਕੇ ਮਧਰ ਦੇਸ ਪੰਜਾਬ ਬਿਆਸਾ ਤੇ ਰਾਵੀ ਦਰਿਆਇ ਦੇ ਵਿਚਕਾਰ ਆਕੇ ਵੱਸੇ, ਤੇ ਵਟਾਲਾ ਸ਼ੈਹਰ ਵਸਾਯਾ, ਜੋ ਕੁਝ ਚਿਰ ਮਗਰੋਂ ਮੁਸਲਮਾਨ ਪਠਾਨਾਂਨੇ ਲੁੱਟਲਿਆ। ਤਿਸ ਪਰ ਸ: ੧੨੭੨ ਬਿ: ਵਿਚ ਚਵਿੰਡਾ ਪਿੰਡ ਵਸਾਯਾ, ਜੋ ਸ੍ਰੀ ਅੰਮ੍ਰਿਤਸਰ ਜੀ ਦੇ ਜ਼ਿਲੇ ਵਿਚ ਕੱਥੂ ਨੰਗਲ ਦੇ ਲਾਗੇ ਹੈ ਅਰ ਜੋ ਵੱਡਾ ਭਾਰੀ ਕਸਬਾ ਵੱਸ ਰਿਹਾ ਹੈ,ਤੇ ਜਿਸਨੂੰ ਦੇਵੀ ਵਾਲਾ ਚਵਿੰਡਾ ਭੀ ਆਖਦੇ ਹਨ ।

---

*ਖੁਲਾਸਾ ਤਵਾਰੀਖ ਕਲਮੀ ਫਾਰਸੀ ਕਰਤਾ ਸੁਜਾਨ ਸਿੰਘ ਪੁਰੀ ਖੱਤ੍ਰੀ ਵਟਾਲਾ ਨਿਵਾਸੀ, ਜੋ ਪਾਤਸ਼ਾਹ ਆਲਮਗੀਰ ਦੇ ਸਮੇਂ ਸੰ: ੧੭੫੨ ਬਿ: ਨੂੰ ਲਿਖੀ ਗਈ, ਤੇ ਹੁਣ ਪੰਡਤ ਰਾਮਕ੍ਰਿਸ਼ਨ ਜੀ ਦਵੇਸਰ ਬ੍ਰਾਹਮਣ ਪਾਸ ਇਸ ਵਕਤ ਮੌਜੂਦ ਹੈ।

ਚਵਿੰਡੇ ਵਿੱਚੋਂ ਭਾਈ ਕਰਣ ਜੀ ਦੇ ਪੁਤ੍ਰ ਕੱਥੂ ਜੀਨੇਕੱਥੂਨੰਗਲਨਾਮ ਪਰਇਕ ਪਿੰਡ ਵਸਾਯਾ, (ਚਵਿੰਡੇ ਤੋਂ ਉੱਠਕੇ ੨੨ ਪਿੰਡ ਵੱਸੇ ਜਿਸਨੂੰ ਮਾਝੇ ਵਿਚ ਬਾਈਆ ਬੋਲਿਆ ਜਾਂਦਾ ਹੈ) ਇਸ ਪਿੰਡ ਵਿਚ ਕੱਥੂਦੀਬੰਸ ਤੋਂ ਭਾਈ ਗੱਗੋ ਜੀ ਹੋਏ,ਤਿਸਦੀਆਂ ਦੋ ਇਸਤ੍ਰੀਆਂ ਨਿਹਾਲੀ ਤੇ ਭਾਗੋ ਨਾਮੇ (ਭਾਗੋ ਤੇ ਨਿਹਾਲੀ ਦੇ ਨਾਮ ਤੋਂ ਕੱਥੂ ਨੰਗਲ ਵਿੱਚ ਦੋ ਪੱਤੀਆਂ ਬੋਲੀਆਂ ਜਾਂਦੀਆਂ ਹਨ)ਹੋਈਆਂ।ਭਾਗੋਦੀ ਪੱਤੀ ਵਿਚ ਗੱਗੋ ਦੇ ਘਰ ਬੂਆ ਜੀ, ਬੂਏ ਦੇ ਭਾਈ ਸੁਘਾ ਜੀ, ਭਾਈ ਸੁਘੇ ਦੇ ਘਰ ਮਾਤਾ ਗੌਰਾਂ ਜੀ ਦੀ ਕੁੱਖੋਂ ਸੰ: ੧੫੬੩ ਕੱਤਕ ੭ ਵਦੀ ੧੦ ਦਿਨ ਸ਼ੁਕ੍ਰਵਾਰ ਨੂੰ ਬਾਬਾ ਬੁੱਢਾ ਜੀ ਜਨਮੇ, ਸੰ: ੧੫੭੫ ਕੱਤਕ ਵਦੀ ੪ ਕੱਤਕ ੯ ਮੰਗਲਵਾਰ ਨੂੰ ੧੧ ਸਾਲ ੧੧ ਮਹੀਨੇ ੨੪ ਦਿਨ ਦੀ ਉਮਰ ਵਿਚ ਗੁਰੂਨਾਨਕ ਦੇਵ ਜੀ ਦੇ ਸਿੱਖ ਹੋਕੇ ਸ੍ਰੀਗੁਰੂ ਹਰਿਗੋਬਿੰਦਜੀ ਤੱਕ੧੨੫ ਸਾਲ ਦੀ ਉਮਰ ਭੋਗ ਕਰ ਗੁਰ ਚਰਨਾਂ ਵਿਚ ਸਮਾ ਗਏ।

ਸ੍ਰੀ ਗੁਰੂ ਨਾਨਕਦੇਵਜੀਦੇਪਜਾਰੇਸਿੱਖ ਬਾਬਾ ਬੁੱਢਾਜੀਦੀਬੰਸਇਸਵੇਲੇਢੇਰਮੌਜੂਦਹੈ, ਜਿਸਵਿੱਚੋਂ ਰਾਇ ਦਾਸੂ ਦੀ ਬੰਸ ਝੰਡੇ ਰਾਮਦਾਸ ਪੁਰੇ ਹੈ,ਭਾਈ ਮਸਤੂ ਜੀਦੀ ਬੰਸ ਝੰਡੇ ਰਾਮ ਦਾਸ ਪੁਰੇ ਹੈ, ਭਾਈ ਰਾਜ ਮੱਲ ਜੀ ਦੀ ਬੰਸ, ਭਾਈ ਕੇ ਬੁੱਗਰ, ਬੀਲਾ, ਜਲੂਰ ਮਾਲਵੇ ਵਿੱਚ ਵਸਦੇ ਹਨ, ਭਾਈ ਅਨੂਪਸਿੰਘ ਜੀ ਦੀ ਸਮਾਧ ਤੇਜਿਆਂ ਵਿੱਚ ਹੈ, ਭਾਈ ਭੂਪ ਸਿੰਘ ਜੀ ਦੀ ਸਮਾਧ ਸਾਬਾ ਰਿਆਸਤ ਜੰਮੂੰ ਵਿੱਚ ਹੈ, ਭਾਈ ਸੁਧਾਰੀ ਜੀ ਦੀ ਬੰਸ ਝੰਡੇ ਰਾਮ ਦਾਸ ਪੁਰੇ ਹੈ, ਭਾਈ ਗੁਰਬਖਸ਼ ਸਿੰਘ ਜੀਦੀ ਸਮਾਧ ਨੈਨੇ ਕੋਟ ਜ਼ਿਲਾ ਗੁਰਦਾਸ ਪੁਰਵਿੱਚਹੈ,ਇਤਆਦਿਕ ਬਾਬਾ ਬੁੱਢਾ ਜੀ ਦੀ ਬੰਸ ਬੇਅੰਤ ਮੌਜੂਦਹੈ

ਬਾਬਾ ਬੁੱਢਾ ਜੀ ਦੇ ਅਸਥਾਨ ਗੁਰਦਵਾਰਾ ਰਮਦਾਸ ਵਿੱਚ ਗੁਰੂ ਪੰਥ ਦੀ ਸੇਵਾ ਹਿਤ ਬਾਬਾ ਬੁੱਢਾ ਜੀ ਦੀ ਸੰਤਾਨ ਵਿੱਚੋਂ ਪੀੜ੍ਹੀ-ਬ-ਪੀੜ੍ਹੀ ੧੧ ਸੱਜਣ ਬਿਰਾਜਮਾਨ ਹੋਏ, ਤੇ ਅਖੀਰ ਭਾਈ ਸੁਜਾਨ ਸਿੰਘ ਜੀ ਛੋਟੀ ਉਮਰ ਵਿੱਚ ਹੀ ਚਲਾਣਾ ਕਰ ਗਏ, ਤੇ ਆਪ ਦੀ ਸੰਤਾਨ ਕੋਈ ਨਹੀਂ ਸੀ, ਉਪ੍ਰੰਤ ਮਹੰਤ ਸੰਪ੍ਰਦਾ ਚੱਲੀ । ਇਸ ਬੰਸ ਸੰਪ੍ਰਦਾ ਤੇ ਮਹੰਤ ਸੰਪ੍ਰਦਾ ਦੋਹਾਂ ਦਾ ਵੇਰਵਾ ਨਾਲ ਦੇ ਪੱਤ੍ਰੇ ਪੁਰ ਦਿੱਤਾ ਗਿਆ ਹੈ।



ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਆਰੇ ਸਿੱਖ ਬਾਬਾ ਬੁੱਢਾ ਜੀ ਦੀ ਸੰਪ੍ਰਦਾ

# ਬੰਸ ਸੰਪ੍ਰਦਾ

## ੧—ਸ੍ਰੀ ਬਾਬਾ ਬੁੱਢਾ ਸਾਹਿਬ ਜੀ

ਭਾਈ ਮਹਿਮੂੰ ਜੀ  ੨—ਭਾਈ ਭਾਨਾ ਸਾਹਿਬ ਜੀ

ਭਾਈ ਸੁਧਾਰੀ ਭਾਈ ਭਿਖਾਰੀ ਜੀ

੩—ਭਾਈ ਜਲਾਲ ਸਾਹਿਬ ਜੀ | ਭਾਈ ਦਾਸੂ ਰਾਇ ਜੀ

੪—ਭਾਈ ਸਰਵਣ ਸਾਹਿਬ ਜੀ

੫—ਭਾਈ ਝੰਡਾ ਸਾਹਿਬ ਜੀ

੬—ਭਾਈ ਗੁਰਦਿੱਤਾ ਸਾਹਿਬ ਜੀ  ਭਾਈ ਹਰਦਿੱਤਾ ਜੀ

ਬੀਬੀ ਲਛਮੀ  ੭—ਭਾਈ ਰਾਮਕੌਰ (ਗੁਰਬਖਸ਼ ਸਿੰਘ)

ਸੱਤ ਸਰੂਪ ਸਾਹਿਬ ਜੀ

ਬੀਬੀ ਸੁੱਖਾਂ  ਬੀਬੀ ਧਰਮੋ  ੮—ਭਾਈ ਮੋਹਰ ਸਿੰਘ ਸਾਹਿਬ ਜੀ  ਭਾਈ ਕਿਸ਼ਨ ਕੌਰ ਜੀ

੯—ਭਾਈ ਸ਼ਾਮ ਸਿੰਘ ਸਾਹਿਬ ਜੀ  ਭਾਈ ਭੂਪ ਸਿੰਘ ਜੀ  ਭਾਈ ਅਨੂਪ ਸਿੰਘ ਜੀ

੧੦—ਭਾਈ ਕਾਹਨ ਸਿੰਘ ਸਾਹਿਬ ਜੀ

੧੧—ਭਾਈ ਸੁਜਾਨ ਸਿੰਘ ਸਾਹਿਬ ਜੀ ਤੇ
ਉਨ੍ਹਾਂ ਦੀ ਮਾਤਾ ਕਰਮ ਕੌਰ ਜੀ

# ਮਹੰਤ ਸੰਪ੍ਰਦਾ

੧—ਮਹੰਤ ਭਾਈ ਚਰਨ ਦਾਸ ਜੀ

੨—ਮਹੰਤ ਭਾਈ ਬ੍ਰਹਮ ਪ੍ਰਕਾਸ਼ ਜੀ

੩—ਮਹੰਤ ਭਾਈ ਰਾਮਪ੍ਰਸ਼ਾਦ ਜੀ

੪—ਮਹੰਤ ਭਾਈ ਠਾਕਰ ਦਾਸ ਜੀ

## ੫—*ਸ੍ਰੀ ਮਹੰਤ ਭਾਈ ਰਘਬੀਰ ਸਿੰਘ ਜੀ
(ਵਰਤਮਾਨ)

*ਇਨ੍ਹਾਂ ਦੇ ਗ੍ਰਿਹ ਵਿਖੇ ਦੋ ਪੁੱਤ੍ਰ ਕਾਕਾ ਉੱਤਮ ਸਿੰਘ ਤੇ ਅਵਤਾਰ ਸਿੰਘ, ਤੇ ਇੱਕ ਕਾਕੀ ਅਵਤਾਰ ਕੌਰ ਨਾਮੇਂ ਹਨ।

੧ ੴ ਸਤਿਗੁਰਪ੍ਰਸਾਦਿ ॥

# ਮੰਗਲ

ਦੋਹਰਾ

ਸਤਿਗੁਰ ਮੇਰੀ ਆਨ ਕਰ ਕੀਜੋ ਬੁੱਧ ਸੁਜਾਨ ।
ਬਾਬੇ ਬੁੱਢੇ ਦੀ ਕਥਾ ਕਰੋ ਸੰਪੂਰਨ ਆਨ ॥ ੧ ॥

ਰਸਾਵਲ ਛੰਦ

ਬੇਦਿ ਵੰਸ ਅਵਤੰਸ ਅੰਸ ਕੁਲ ਹੰਸਨ ਮਾਨਕ ।
ਦੇਤ ਗਯਾਨ ਬਿੱਗਯਾਨ ਬਾਤ ਅੰਤਰ ਕੀ ਜਾਨਕ ।
ਕਰੀ ਪਰਖਨਾ ਪੰਥ ਰੂਪ ਧਰ ਜਿਸਨੇ ਧਾਨਕ ।
ਤਿਸ ਗੁਰੂ ਕੋ ਪਰਨਾਮ ਨਾਮ ਸੁੰਦਰ ਸ੍ਰੀ ਨਾਨਕ ॥ ੨ ॥

ਕੁੰਡਲੀਆ ਛੰਦ

ਗੁਰ ਅੰਗਦ ਮਮ ਅੰਗ ਕਰ ਅੰਗ ਸੰਗ ਹੋਇ ਆਪ ।
ਕਿਰਪਾ ਅਸ ਤੇ ਸਤਿਗੁਰੂ ਅਰਿ ਜਨ ਦੀਜੋ ਥਾਪ ।
ਅਰਿ ਜਨ ਦੀਜੋ ਥਾਪ ਜਾਪ ਆਵੇ ਸੁਖਦਾਈ ।
ਕਿਰਪਾ ਕੀਜੋ ਭੂਰ ਦੂਰ ਹੋਵੇ ਦੁਚਿਤਾਈ ।
ਵਰਤੇ ਸ਼ਾਂਤਿ ਅਪਾਰ ਸਾਰ ਰਸ ਛਾਏ ਸਭ ਉਰ ।
ਐਸੇ ਦੂਸਰ ਰੂਪ ਧਾਰਕੇ ਆਏ ਹੈਂ ਗੁਰ ॥ ੩ ॥

ਥਾਨ ਨਿਥਾਵੇਂ ਸਤਿਗੁਰੂ ਮਾਣ ਨਿਮਾਣੇ ਜੋਇ ।
ਅਮਰ ਦਾਸ ਸ੍ਰੀ ਸਤਿਗੁਰੂ ਮਮ ਪ੍ਰਣਾਮ ਤਿਸ ਹੋਇ ।

ਮਮ ਪ੍ਰਣਾਮ ਤਿਸ ਹੋਇ ਸੇਵ ਜਿਨ ਪੂਰਨ ਕੀਤੀ ।
ਮਾਨ ਬਡਾਈ ਛੋਡ ਫੜੀ ਗੁਰ ਚਰਨ ਪਰੀਤੀ ।
ਮਿਟਿਆ ਸਕਲ ਅੰਧੇਰ ਚੜ੍ਹੇ ਗੁਰ ਤੀਸਰ ਭਾਨ ।
ਧੰਨ ਸ੍ਰੀ ਗੁਰਦੇਵ ਊਚ ਪਦ ਪਾਇ ਮਾਨ ॥ ੪ ॥

ਕਬਿੱਤ

ਪੂਰ ਕਰੇ ਆਸਨ ਬਿਨਾਸਨ ਦੁਖਾਸਨ ਕੇ ਦਾਸਨ ਕੇ ਦੁੱਖ ਜੋਊ ਪਲ ਮਾਹਿ ਚੂਰ ਹੈਂ । ਚੂਰ ਹੈਂ ਕਰੋਧ ਕਾਮ ਮੋਹ ਮਦ ਮਾਨ ਸਭ ਸੇਵਕਨ ਨੇੜੇ ਪੁਨ ਬਸਨ ਨ ਦੂਰ ਹੈਂ । ਦੂਰ ਹੈਗੋ ਜਗ ਜਿਨ ਨੇਰ ਹੈਗੋ ਸਤਿ ਸੰਗ ਸੂਖਨ ਭੰਡਾਰ ਜੋਊ ਲਬਾ ਲਬ ਪੂਰ ਹੈਂ । ਪੂਰ ਹੈ ਹਮਾਰੀ ਆਸ ਸੋਊ ਗੁਰੂ ਰਾਮਦਾਸ ਜਾਹਿ ਕੋ ਅਭਾਸ ਮਮ ਅੰਤਰ ਕੋ ਨੂਰ ਹੈਂ ॥ ੫ ॥

ਅਰਜਨ ਕੋ ਸੁਨੇ ਪੁਨ ਅਰਿ ਜਨ ਕੋ ਨਾਸ ਕਰੇ ਅਰਿ ਜਨ ਕੋ ਮਾਰ ਪੁਨ ਹਰਿ ਜਨ ਕਰੱਤ ਹੈਂ । ਰਤ ਹੈਗੋ ਹਰੀ ਮਾਹਿ ਪੁਨਾ ਗੁਰ ਬਾਨੀ ਚਾਹਿ ਸੰਤ ਸੇਵ ਮਾਹਿ ਜੋਊ ਮਨਹੂੰ ਧਰੱਤ ਹੈਂ । ਰਤ ਹੈਂ ਨ ਦੁਖ ਜਾਹਿ ਰਹਿਤ ਸੰਸਾਰ ਮਾਹਿ ਸਮਤਾ ਸਰੂਪ ਹੂੰ ਕੇ ਵਡਹੂੰ ਸਰੱਤ ਹੈਂ । ਰੱਤ ਹੈਗੀ ਮੇਰੀ ਤਿਨ ਚਰਨ ਕਮਲ ਮਾਹਿ ਅਰਜਨ ਗੁਰੂ ਜੀ ਕੇ ਪਾਇਨ ਪਰੱਤ ਹੈਂ ॥ ੬॥

ਮੀਰੀ ਵਾਲੇ ਪੀਰੀ ਵਾਲੇ ਦੋਊ ਤਲਵਾਰ ਵਾਲੇ ਕਰ ਮਾਹਿ ਬਾਜ ਵਾਲੇ ਬਾਜ ਕੇ ਸਵਾਰਾ ਜੋ। ਦੂਖਨ ਹਰਨ ਵਾਲੇ ਸੁਖਨ ਕਰਨ ਵਾਲੇ ਊਰਨ ਭਰਨ ਵਾਲੇ ਭਵ ਮੇਂ ਉਜਾਰਾ ਜੋ । ਰਾਗ ਵਾਲੇ ਰੰਗ ਵਾਲੇ ਢੋਲਕ ਮ੍ਰਿਦੰਗ ਵਾਲੇ ਗਾਵਤ ਹਜ਼ੂਰ ਜਿਸ ਜਗਤ ਸਤਾਰਾ ਜੋ । ਬੀਰ ਰਸ ਧੀਰ ਵਾਲੇ ਸੁੰਦਰ ਸਰੀਰ ਵਾਲੇ ਸ੍ਰੀ ਹਰਿ ਗੋਬਿੰਦ ਨਮੋ ਕਰੇ ਭਵ ਪਾਰਾ ਜੋ ॥ ੭ ॥

ਸੁੰਦ੍ਰੀ ਸ੍ਵੈਯਾ

ਸਤਿ ਸਾਗਰ ਮਾਹਿ ਬਿਆਪਕ ਹੈ ਸਤਿ ਦੀਪ ਵਿਖੇ ਪਰਕਾਸ ਮਹਾਨੋ। ਸਤਿ ਨਾਮੁ ਵਿਖੇ ਜਿਨ ਕੀ ਰਤ ਹੈ ਅਰ ਸਾਤਿ ਪਤਾਲ ਜਿਸੇ ਪ੍ਰਗਟਾਨੋ। ਕੀਰਤ ਸਾਤਿ ਅਕਾਸ਼ ਵਿਖੇ ਅਰ ਸਾਤਿ ਰਿਸ਼ੀ ਜਿਸਕੇ ਢਿਗ ਜਾਨੋ। ਸਾਤਿ ਸਰੂਪ ਸਿਰੀ ਹਰਿਰਾਇ ਗੁਰੂ ਮਮ ਹੈਂ ਭ੍ਰਿਤ ਪਾਦ ਲਗਾਨੋ ॥ ੮ ॥

ਆਠ ਦਿਸਾ ਜਿਸਕੇ ਬਸ ਹੈਂ ਬਸੁ ਲੋਚ ਰਹੇ ਗੁਰ ਕੇ ਚਰਨੀ। ਆਠ ਭੁਜੀ ਉਧਰੀ ਚਰਨੀ ਲਗ ਜਾਸ ਉਜਾਰ ਕਹੈਂ ਧਰਨੀ। ਆਠਹਿ ਪਾਹਿਰ ਜੋਗ ਵਿਖੇ ਜੁੜ ਪੂਰਨ ਰੂਪ ਗੁਰੂ ਕਰਨੀ। ਸ੍ਰੀ ਗੁਰ ਆਪ ਕ੍ਰਿਸ਼ਨ ਹਰਿ ਮੂਰਤਿ ਬਾਲਕ ਰੂਪ ਵਡੀ ਵਰਨੀ॥੯

ਨਵ ਖੰਡ ਵਿਖੇ ਜਿਨ ਕੋ ਜਸ ਹੈ ਨਵ ਨਾਥ ਲਗੇ ਗੁਰ ਕੇ ਚਰਨੀ। ਨਵ ਗ੍ਰੈਹ ਖਰੇ ਗੁਰ ਕੇ ਦਰ ਹੈਂ ਕਲਿਆਨ ਚਹੈਂ ਅਪਨੀ ਕਰਨੀ। ਨਵ ਨਾੜਨ ਮੇਂ ਨਵਧਾ ਭਗਤੀ ਰਸ ਰੂਪ ਬਨੀ ਨ ਜਵੇ ਵਰਨੀ। ਨਵ ਰੂਪ ਸ੍ਰੀ ਗੁਰ ਤੇਗ ਬਹਾਦਰ ਸੀਸ ਉਤਾਰ ਧਰੀ ਧਰਨੀ ॥ ੧੦ ॥

ਤ੍ਰਿਭੰਗੀ ਛੰਦ:–

ਗੁਰ ਜੀ ਅਵਿਨਾਸੀ ਦਸ ਦਿਸ ਵਾਸੀ ਜੋਤ ਪ੍ਰਕਾਸੀ ਸੁਖ ਰਾਸੀ। ਸੰਤਾਂ ਹਿਤਕਾਰੀ ਦੁਸ਼ਟ ਪ੍ਰਹਾਰੀ ਜਗ ਕੀ ਟਾਰੀ ਰਵਰਾਸੀ। ਖਾਲਸ ਸਿਖ ਕੀਨੇ ਜਾਤ ਨ ਚੀਨੇ ਸੁਤ ਦੇ ਦੀਨੇ ਉਪਕਾਰੀ। ਐਸੇ ਦੁਖ ਭਾਰੇ ਆਪ ਸਹਾਰੇ ਗੁਰ ਪਦ ਵਾਰੇ ਸਦ ਵਾਰੀ ॥ ੧੧ ॥

ਦੋਹਿਰਾ:–

ਕਲਗੀਧਰ ਦਸਮੇਸ ਦੀ ਉਪਮਾਂ ਲਿਖਨੋਂ ਦੂਰ।
ਬਸਦੇ ਸਭ ਦੇ ਚਿੱਤ ਮੇਂ ਸਿਮਰੈ ਹੋਨ ਹਜ਼ੂਰ ॥ ੧੨ ॥

ਸੋਰਠਾ

ਗੁਰ ਨਾਨਕ ਦੀ ਜੋਤ ਦਸੋਂ ਰੂਪ ਇਕ ਰੂਪ ਹੈ।
ਰਮਿਓਂ ਹੈ ਉਤਪੋਤ ਪਰ ਉਪਕਾਰੀ ਸਤਿਗੁਰੂ ॥ ੧੩ ॥
ਖਾਲਸ ਜੋਤ ਅਪਾਰ ਬਾਨੀ ਸ੍ਰੀ ਗੁਰ ਗ੍ਰੰਥ ਕੀ।
ਤਾਂਕੋ ਹੁਕਮ ਵਿਚਾਰ ਜੋ ਸਿਮਰੈ ਸੋ ਪਾਰ ਹੈ॥ ੧੪ ॥

ਸੁੰਦ੍ਰੀ ਸ੍ਵੈਯਾ

ਜਵ ਹੀ ਗੁਰ ਨਾਨਕ ਰੂਪ ਧਰਾ ਜਨਮੇਂ ਗੁਰ ਸਿੱਖ ਬਲੀ ਤਵਹੀ। ਤਵ ਹੀ ਦਸ ਰੂਪ ਵਿਖੇ ਵਰਤੇ ਗੁਰ ਪੂਰਨ ਕਾਜ ਕੀਏ ਸਵ ਹੀ। ਸਵ ਹੀ ਸਿਖ ਆਨ ਲਗੇ ਗੁਰ ਕੇ ਪਦ ਮੋਖ ਭਏ ਛਿਨ ਮੇਂ ਭਵ ਹੀ। ਭਵ ਹੀਨ ਕਰੇ ਦੁਖ ਦੋਖਨ ਕੇ ਸ਼ੁਭ ਸਿੱਖ ਸੁ ਨਾਮ ਸੁਨੋਂ ਅਵਹੀ॥ ੧੫॥

ਕੁੰਡਲੀਆ ਛੰਦ

ਸਾਹਿਬ ਬੁੱਢੇ ਦੀ ਕਥਾ ਸੁਨੋਂ ਸਭੀ ਹਿਤ ਲਾਇ। ਪੂਰਨ ਸਿੱਖੀ ਹੈ ਭਈ ਸਤਿਗੁਰ ਨਾਨਕ ਆਇ। ਸਤਿਗੁਰ ਨਾਨਕ ਆਇ ਦਏ ਵਰ ਜਾਂਕੋ ਪੂਰਨ। ਵਰ ਸਰਾਪ ਦੀ ਜੋਤ ਭਈ ਜਿਸ ਭੇ ਦੁਖ ਚੂਰਨ। ਸਤਿ ਨਾਮ ਉਪਦੇਸ ਦ੍ਵੈਸ ਦੇਸਨ ਦੁਖ ਲਾਹਿਬ। ਬੁੱਢਾ ਜੀ ਧਨ! ਧੰਨ! ਜਾਸ ਗੁਰ ਨਾਨਕ ਸਾਹਿਬ ॥ ੧੬ ॥

ਦੋਹਰਾ

ਚੰਦਰ ਬੰਸੀ ਬੰਸ ਦੀ ਲਿਖਦਾ ਹਾਂ ਕੁਝ ਬੰਸ।
ਜਿਸਤੋਂ ਪੈਦਾ ਹੋਇਆ ਬੁੱਢਾ ਸਾਹਿਬ ਹੰਸ ॥ ੧੭ ॥
ਬੰਸ ਵਡੀ ਤਿਨ ਕੀ ਅਤੀ ਲਿਖਿਆਂ ਗ੍ਰੰਥ ਵਧਾਇ।
ਲਿਖਦਾ ਲੋੜਨੁਸਾਰ ਹਾਂ ਸੁਣੋਂ ਨਾਮ ਹਿਤ ਲਾਇ॥ ੧੮ ॥

*ਬੀਕਾਨੇਰ ਵੱਲੋਂ ਉਠ ਧਾਏ। ਵਿੱਚ ਪੰਜਾਬ ਦੇਸ ਦੇ ਆਏ।
ਰਣ ਧਾਵਾ ਕੀਤਾ ਵਡਭਾਗੀ। ਰਣਧਾਵੇ ਹੋਏ ਬਲਕਾਰੀ॥੧੯॥
ਬੋਲੀ ਭੇਦ ਹੋਣ ਦੇ ਕਾਰਨ। ਨਾਮ ਰੰਧਾਵਾ ਲੋਕ ਉਚਾਰਨ।
ਅਸਲੀ ਰਣਧਾਵਾ ਸੀ ਭਾਈ। ਸੁਣੋ ਨਾਮ ਹੁਣ ਤਿਨ ਹਿਤਲਾਈ।੨੦॥
ਨਾਮ 'ਰੰਧਾਵਾ' ਚੰਦਰ ਬੰਸ। 'ਬੰਦ' ਪੁਤ੍ਰ ਸੀ ਤਿਨਕੀ ਅੰਸ।
'ਕੱਜਲ' ਤੋਂ ਸੀ 'ਭੋਆ' ਜਾਨ। 'ਔਘੜ' ਜੀ ਤੋਂ 'ਢੋਲਾ' ਗਾਨ॥੨੧॥
'ਕਰਣੋ' 'ਕੱਥੂ' ਨੰਗਲ ਵਾਲਾ। 'ਮੱਲ' ਤਾਸ ਦਾ ਪੁੱਤਰ ਭਾਲਾ।
ਤਾਂ ਸੁਤ 'ਡੱਲਾ' ਜਾਨ ਸੁਖਾਲ। 'ਗੱਗੋ ਜੀ' ਪਰ ਵੀਨ ਬਿਸਾਲਾ॥੨੨।
'ਬੂਏ' ਦੇ ਘਰ 'ਸੁੱਘਾ' ਜਾਨ। ਤਿਸ ਘਰ[1] 'ਬਾਬਾ ਬੁੱਢਾ' ਭਾਨ।
ਬਾਬੇ ਬੁੱਢੇ ਬੰਸ ਅਪਾਰ। ਸੋ ਭੀ ਅੱਗੇ ਲਿਖਾਂ ਨਤਾਰ ॥ ੨੩ ॥

## —[ਬਿੰਦੀ ਸੰਪ੍ਰਦਾ]—

ਕਬਿੱਤ

ਮਹਿਮੂੰ ਭਿਖਾਰੀ [2]ਭਾਣਾ ਤੇ ਸੁਧਾਰੀ ਚਾਰ ਪੂਤ ਭਾਨੇ ਦੇ [3]ਜਲਾਲ ਦਾਸੂ [4]ਸਰਵਣ ਜਾਨੀਏ। ਸੂਵਣ ਦੇ [5]ਝੰਡਾ ਜੀ ਹੈਂ ਤਾਂਕੇ ਹਰਦਿੱਤਾ ਸੁਤ ਅਤੇ [6]ਗੁਰਦਿੱਤਾ ਤਾਂਕੇ [7]ਰਾਮ ਕੌਰ ਮਾਨੀਏ। ਤਾਹਿ ਕੇ ਕਿਸ਼ਨ ਕੌਰ ਤੇ ਅਨੂਪ ਸਿੰਘ ਜਾਨੋ [8]ਮੋਹਰ ਮ੍ਰਿਗੇਸ਼ ਜੀ ਕੇ ਸੁਨੋਂ ਮਨ ਭਾਨੀਏ।[9]ਸ਼ਾਮ ਸਿੰਘ ਭਏ ਤਾਂਕੇ [10]ਕਾਹਨ ਸਿੰਘ ਸੁਤ ਜਾਨੋ ਤਾਂਹਿ ਕੇ ਸੁਜਾਨ ਸਿੰਘ ਪੀੜ੍ਹੀ ਦਸ ਗਾਨੀਏ॥੨੪॥

## —[ਮਹੰਤ ਸੰਪ੍ਰਦਾ]—

ਮਾਤਾ ਕਰਮ ਕੌਰ ਜੀ ਦੇ ਪਿੱਛੋਂ ਸਿੱਖ ਚਰਨ ਦਾਸ ਵਿੱਚ ਨੈਨੇ ਕੋਟ ਸੇਵਾ ਕੀਤੀ ਵਖਯਾਤ ਜੀ। ਬ੍ਰਹਮ ਪ੍ਰਕਾਸ਼ ਭਏ ਚੇਲੇ

---

*ਸ਼ਹਿਰ ਤਾਮਕੋਟ ਤੋਂ ਚਲ ਕਰ ਬਿਆਸਾ ਤੇ ਰਾਵੀ ਦੇ ਵਿਚਕਾਰ ਆਕੇ ਵੱਸੇ॥

ਚਰਨ ਦਾਸ ਜੀ ਦੇ ਰਾਮ ਪ੍ਰਸਾਦ ਚੇਲੇ ਤਾਸ ਦੇ ਸੁਹਾਤ ਜੀ।
ਤਾਂਹਿ ਕੇ ਠਾਕੁਰ ਦਾਸ ਚੇਲੇ ਹੋਇ ਏਸ ਜਗ੍ਹਾ ਵਕਤ ਮਹੰਤ ਹੁਣ
ਰਾਘੋਦਾਸ ਭ੍ਰਾਤ ਜੀ। ਭਾਈ ਗੁਰਬਖਸ਼ ਮ੍ਰਿਗੇਸ਼ ਨਾਮ ਰਾਮ
ਕੌਰ ਤਿਵੇਂ ਰਾਘੋਦਾਸ, ਰਘਬੀਰ ਸਿੰਘ ਗਾਤ ਜੀ ॥ ੨੫ ॥

ਦੋਹਿਰਾ

ਬਿੰਦੀ ਨਾਦੀ ਸੰਪ੍ਰਦਾ ਏਦਾਂ ਲਵੋ ਪਛਾਨ।
ਬਿੰਦੀ ਬੰਸ ਅਪਾਰ ਹੈ ਬਾਬੇ ਜੀ ਦੀ ਮਾਨ ॥ ੨੬ ॥
ਸਾਰ ਅੰਸ ਲਿਖਿਆ ਸਭੋ ਇਸ ਅਧਿਆਇ ਮਝਾਰ।
ਅੱਗੇ ਸੁਣ ਬਿਸਤਾਰ ਸੇ ਮਨ ਨੂੰ ਠੀਕ ਸੁਧਾਰ ॥੨੭॥
ਸਾਹਿਬ ਬੁੱਢੇ ਦੀ ਕਥਾ ਫਿਰ ਪੁੱਤ੍ਰਨ ਦੀ ਜਾਨ।
ਸੰਪ੍ਰਦਾ ਤਿਸਦੀ ਚਲੀ ਸੋ ਭੀ ਲਿਖਾਂ ਸੁਜਾਨ ॥ ੨੮ ॥

ਇਤ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਦਾ ਪਹਲਾ ਅਧਯਾਇ ਸਮਾਪਤੰ ॥

* ਨੋਟ—ਬਾਬਾ ਜੀ ਸਤਿਗੁਰ ਨਾਨਕ ਦੇਵ ਜੀ ਦੇ ਪਿਆਰੇ ਸਿੱਖ ਹੋਏ ਹਨ, ਅਰ ਇਨ੍ਹਾਂ ਦੀ ਵੰਸ ਦਸਾਂ ਸਤਿਗੁਰਾਂ ਦੇ ਵੇਲੇ ਸਿੱਖੀ ਮੰਡਲ ਵਿੱਚ ਇਕ ਸਿੱਖੀ ਦਾ ਨਮੂਨਾਂ ਹੁੰਦੀ ਰਹੀ ਹੈ। ਭਾਈ ਰਾਮਕੌਰ ਜੀ ਤੋਂ ਸਿੱਖੀ ਦੀ ਸਿੱਖਯਾ ਪ੍ਰਾਪਤ ਕਰਕੇ ਜੋ ਪ੍ਰਨਾਲੀ ਟੁਰੀ, ਤਿਸ ਸਿਲਸਿਲੇ ਵਿਚ ਇਸ ਵੇਲੇ ਮਹੰਤ ਰਘਬੀਰ ਸਿੰਘ ਜੀ ਮੌਜੂਦ ਹਨ।

੧ ੴ ਸਤਿਗੁਰਪ੍ਰਸਾਦਿ ॥

# ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ

## ਸਾਹਿਬ ਬਾਬਾ ਬੁੱਢਾ ਜੀ ਦਾ ਜਨਮ

ਸ੍ਵੱਯਾ ਛੰਦ

ਜਿਸ ਥਾਂ ਬੁੱਢਾ ਸਾਹਿਬ ਜਨਮੇ ਕੱਥੂ ਨੰਗਲ ਤਿਸਦਾ ਨਾਮ।
ਸ੍ਰੀ ਅੰਮ੍ਰਿਤਸਰ ਜੀ ਦੇ ਲਾਗੇ ਹੈ ਵੇ ਮਾਝੇ ਵਿੱਚ ਗਰਾਮ।
ਜੱਟ ਰੰਧਾਵੇ ਕੱਥੂ ਜੀ ਨੇ ਆਨ ਬਸਾਈ ਅਪਨੀ ਬੰਸ।
ਤਿਸ ਪੀੜ੍ਹੀ ਤੋਂ ਪੈਦਾ ਹੋਏ ਬੁੱਢਾ ਸਾਹਿਬ ਪੂਰਨ ਹੰਸ ॥ ੧ ॥

ਚੌਪਈ

ਪੰਦਰਾਂ ਸੌ ਤ੍ਰੈਹਠ ਸਾਲ। ਕੱਤਕ ਸੱਤ ਵਦੀ ਦਸ ਭਾਲ।
ਸ਼ੁਕ੍ਰਵਾਰ ਦਿਨ ਸੁੰਦਰ ਮਾਨੋਂ।ਅੰਮ੍ਰਿਤ ਵੇਲੇ ਜਨਮੇ ਜਾਨੋਂ॥੨॥
*ਮਾਤਾ ਗੌਰਾਂ ਦੇ ਉਰ ਆਏ। ਸੁੱਘੇ ਪਿਤ ਦੇ ਧਾਮ ਸੁਹਾਏ।
ਭਈ ਵਧਾਈ ਭਾਰੀ ਮਾਨੋਂ। ਪ੍ਰਗਟੇ ਬੁੱਢਾ ਸੰਤ ਸੁਜਾਨੋਂ ॥ ੩ ॥
ਦੇਨ ਵਧਾਈ ਸਭ ਨਰ ਨਾਰੀ। ਸੁੱਘੇ ਦੇ ਘਰ ਆਨੰਦ ਭਾਰੀ।
ਦੇਵਤ ਦਾਨ ਗਰੀਬ ਨਿਹਾਰ। ਸੁੱਘੇ ਦਾ ਵਧਿਆ ਪ੍ਰਵਾਰ ॥੪॥

ਸੁੰਦਰੀ ਸ੍ਵੈਯਾ

ਸ਼ੁਭ ਧਾਮ ਵਿਖੇ ਉਤਸ਼ਾਹ ਭਯੋ ਨਰ ਨਾਰ ਕਮੀਨ ਸਭੇ

*ਇਨ੍ਹਾਂ ਦੀ ਮਾਤਾ ਗੌਰਾਂ ਜੀ ਸੰਧੂਆਂ ਦੇ ਬੁੰਡਾਲੇ ਤੋਂ ਗਾਜੀ ਸੰਧੂ ਦੀ ਸਪੁੱਤ੍ਰੀ ਸੀ।

ਘਰ ਧਾਏ । ਤੁਮਰੇ ਘਰ ਆਜ ਸਪੂਤ ਭਯੋ ਸੁਭ ਮੰਗਲ ਗੀਤ ਸੁ ਗਾਵਤ ਭ੍ਰਾਏ । ਬਰਸਾ ਬਰਸੇ ਜਿਵ ਘਾਮ ਮਿਟੇ ਤਿਸ ਸ਼ਾਂਤਿ ਭਈ ਸੁਖ ਚੈਨ ਬਿਤਾਏ । ਪਿਤ ਮਾਤਨ ਕੇ ਉਰ ਠਾਰ ਭਏ ਜਿਨਕੇ ਘਰ ਸੁੰਦਰ ਬਾਲਕ ਆਏ ॥ ੫ ॥

ਦੋਹਿਰਾ

ਮਾਤ ਪਿਤਾ ਦੀ ਇੱਛਿਆ ਧਰਿਆ ਬੂੜਾ ਨਾਮ ।
ਬੂੜਾ ਬੂੜਾ ਆਖਕੇ ਸੱਦਨ ਲੋਕ ਤਮਾਮ ॥ ੬ ॥

ਚੌਪਈ

ਸੁੰਦਰ ਬਾਲਕ ਛਬ ਬਲਕਾਰੀ। ਸਭ ਨੂੰ ਭਾਵੇ ਹਸ ਮੁਖ ਵਾਰੀ। ਸਭੀ ਗੋਦ ਲੇ ਦੇਵਤ ਲੋਰੀ । ਮੋਹਤ ਸਭ ਦੇ ਮਨ ਕੋ ਜੋਰੀ ॥ ੭ ॥ ਬਾਲਕ ਬੋਲੀ ਮਧਰ ਸੁਹਾਵੇ । ਫਿਰ ਘਿਰ ਸਭ ਨੂੰ ਚੋਜ ਵਿਖਾਵੇ । ਹਸ ਮੁਖ ਸੁੰਦਰ ਜਾਕੀ ਬਾਤਾ । ਪੇਖ ਪੇਖ ਵਿਗਸੇ ਪਿਤ ਮਾਤਾ ॥ ੮ ॥ ਜਦ ਚਰਨਨ ਸੇ ਤੁਰਨੇ ਲਾਗੇਂ । ਬਾਲਨ ਸੰਗ ਕਰੈਂ ਅਨੁਰਾਗੇਂ । ਸਭ ਦੀ ਅਕਲ ਸ਼ਕਲ ਨੂੰ ਜਾਨੈਂ । ਦੇਵਤਿਆਂ ਸਮ ਬਿਰਤੀ ਠਾਨੈਂ ॥ ੯ ॥ ਕੱਥੂ ਨੰਗਲ ਕਰੈਂ ਅਨੰਦ । ਚੰਦਰ ਬੰਸੀ ਦੇ ਵਿਚ ਚੰਦ । ਨਿੱਕੇ ਹੁੰਦੇ ਹੀ ਵਡ ਸਿਆਣੇ । ਲੋਕਾਂ ਭਾਣੇ ਦਿੱਸਨ ਧਾਣੇ ॥ ੧੦ ॥ ਪ੍ਰੇਮ ਭਰੀ ਅਰ ਸੱਚੀ ਬਾਣੀ । ਬੋਲਣ ਜੋ ਸਭ ਦੇ ਮਨ ਭਾਣੀ । ਸੰਤ ਸੇਵ ਹਿਤਕਾਰੀ । ਕਿਰਤ ਵਿਰਤ ਦੇ ਰਾਹਕ ਭਾਰੀ ॥ ੧੧ ॥ ਸਮਾਂ ਦੇਖ ਕਰ ਤਿਸ ਪਿਤ ਮਾਤਾ । ਆਏ ਰਾਵੀ ਢਿਗ ਤਿਸ ਤਾਤਾ । ਤਿਸ ਥਲ ਛੱਪਰ ਸੁੰਦਰ ਪਾਇ । ਰਹਿਨੇ ਲਾਗੇ ਮਿਲ ਸਮੁਦਾਇ ॥ ੧੨ ॥ ਅਤਿ ਸੁੰਦਰ ਰਮਣੀਕ ਸਥਾਨ । ਸੁੰਦਰ ਹਵਾ ਤਾਹਿ ਕੀ ਜਾਨ । ਰਾਵੀ ਦੇ ਢਿਗ ਘਾਹੁ ਅਪਾਰ । ਚੋਖਰ

ਚੁਗਕੇ ਕਰਨ ਬਹਾਰ ॥ ੧੩ ॥ ਬੁੜਾ ਚੌਖਰ ਚਾਰਨ ਜਾਵੈ।
ਬਾਲਨ ਸੰਗ ਖੇਡ ਸੁਖ ਪਾਵੈ। ਤਾਰੂ ਪੋਪਟ ਆਦਕ ਬਾਲ।
ਮਿਲ ਕਰ ਕੌਤਕ ਕਰੈਂ ਵਿਸਾਲ ॥ ੧੪ ॥

ਸੁੰਦਰੀ ਸ੍ਵੈਯਾ

ਚੌਖਰ ਚਾਰਨ ਜਾਵਤ ਹੈਂ ਨਿੱਤ ਕੌਤਕ ਬਾਲਨ ਸੰਗ
ਵਿਖਾਵੈਂ। ਸੰਤ ਸੁਭਾਵ ਬਹੈਂ ਕਰ ਆਸਨ ਲਾਇ ਦੀਵਾਨ
ਸੁ ਵਾਕ ਅਲਾਵੈਂ। ਬਾਲਨ ਕੇ ਸਿਰਮੌਰ ਬਨੈਂ ਸੁਠ ਬਾਲਨ ਸੇ
ਸੁਭ ਆਦਰ ਪਾਵੈਂ। ਬਾਲਨ ਸੇ ਨਿਤ ਖੇਡ ਨਈ ਕਰ
ਬਾਲਨ ਕੋ ਤਿਸ ਮਾਹਿ ਰਿਝਾਵੈਂ ॥ ੧੫ ॥

ਦੋਹਰਾ

ਏਸੇ ਬਿਧ ਨਿਤ ਖੇਡਦੇ ਗੁਜਰੇ ਬਾਰਾਂ ਸਾਲ।
ਪੂਰਬਲੇ ਹੁਣ ਭਾਗ ਭੀ ਜਾਗੇ ਤਿਸ ਦੇ ਨਾਲ ॥ ੧੬ ॥

ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਦਾ ਦੂਜਾ ਅਧਿਆਇ ਸਮਾਪਤੰ ॥



## ਗੁਰੂ ਨਾਨਕ ਜੀ ਤੇ ਬਾਲੇ ਦਾ ਸੰਬਾਦ !



ਜਦੋਂ ਸ੍ਰੀ ਗੁਰੂ ਨਾਨਕ ਜੀ ਤੇ ਭਾਈ ਬਾਲਾ ਜੀ *'ਸੱਚ ਖੰਡ' ਆਏ ਤਾਂ ਉਸ ਸਮੇਂ ਬਾਬਾ ਜੀ ੧੨ ਸਾਲ ਦੀ ਅਵਸਥਾ ਦੇ ਬਾਲਕ ਮਾਲ ਚਾਰਦੇ ੨ ਗੁਰੂ ਜੀ ਪਾਸ ਆਏ, ਤਾਂ ਗੁਰੂ ਜੀ ਨੇ ਪੁੱਛਿਆ, ਕਾਕਾ ! ਤੂੰ ਕਿਸਦਾ ਪੁਤ੍ਰ ਤੇ ਕਿਸ ਜਾਤੀ ਦਾ ਹੈਂ? ਤਾਂ ਬਾਬਾ ਜੀ ਨੇ ਪੁੱਤ੍ਰ ਭਾਈ ਸੁੱਘੇ ਦਾ ਤੇ ਜਾਤੀ

*ਬਾਬਾ ਬੁੱਢਾ ਜੀ ਦੇ ਸਸਕਾਰ ਅਸਥਾਨ ਦਾ ਨਾਮ 'ਸੱਚ ਖੰਡ' ਪ੍ਰਚਲਤ ਹੈ।

ਜੱਟ ਰੰਧਾਵਾ ਤੇ ਨਾਮ ਬੂੜਾ ਦੱਸਿਆ, ਅਤੇ ਜਦ ਕੁਝ ਚਿਰ ਬੈਠਕੇ ਬੂੜਾ ਜੀ ਮਾਲ ਵੱਲ ਚਲੇ ਗਏ ਤਾਂ ਮਗਰੋਂ ਭਾਈ ਬਾਲਾ ਜੀ ਨੇ ਦੀਨ ਦੁਨੀ ਦੇ ਮਾਲਕ ਪਾਲਕ ਗੁਰੂ ਨਾਨਕ ਜੀ ਨੂੰ ਪੁੱਛਿਆ: ਸਤਿਗੁਰੂ ਜੀ! ਤੁਸੀ ਅੱਜ ਇਸ ਬਾਲਕ ਨਾਲ ਬਹੁਤ ਸਾਰੀਆਂ ਗੱਲਾਂ ਕਰਕੇ ਤਿਸ ਪਰ ਬਹੁਤ ਦਯਾ ਕੀਤੀ ਹੈ। ਤਾਂ ਗੁਰੂ ਜੀ ਨੇ ਭਾਈ ਬਾਲਾ ਜੀ ਨੂੰ ਉੱਤ੍ਰ ਦਿੱਤਾ: ਭਾਈ ਬਾਲਾ! ਤੂੰ ਨਹੀਂ ਜਾਣਦਾ, ਇਸਨੂੰ ਅਸੀਂ ਜਾਣਦੇ ਹਾਂ, ਇਹ ਸਾਡਾ ਪੂਰਬਲਾ ਪ੍ਰੇਮੀ ਹੈ, ਇਸਦੇ ਪਾਸ ਦੀਵਾ ਬੱਤੀ ਤੇਲ ਤਿਆਰ ਹੈ, ਸਿਰਫ ਜਗਾਈ ਨਹੀਂ ਗਈ।

ਤਾਂ ਭਾਈ ਬਾਲਾ ਜੀ ਨੇ ਫੇਰ ਮੁੜਕੇ ਆਖਿਆ ਗੁਰੂ ਜੀ! ਇਸਦੀ ਬੱਤੀ ਤੇਲ ਦੀਵਾ ਕਦੋਂ ਬਲੇਗਾ? ਦੀਵਾ ਤੇਲ ਅਤੇ ਬੱਤੀ ਕੇਹੜੀ ਹੈ? ਗੁਰੂ ਜੀ ਨੇ ਉੱਤ੍ਰ ਦਿੱਤਾ: ਤੱਤ ਵਸਤੂ ਨੂੰ ਗ੍ਰਹਿਣ ਕਰਨਾ ਇਹ ਤੇਲ ਹੈ, ਜੋ ਪ੍ਰੇਮ ਰੂਪੀ ਸੇਵਾ ਕਰਨ ਤੋਂ ਮਿਲਦਾ ਹੈ, ਅਤੇ ਉੱਤਮ ਗੁਣਾਂ ਦੇ ਨਾਲ ਸਬੰਧ ਕਰਨ ਤੋਂ ਹਿਰਦੇ ਰੂਪੀ ਦੀਵਾ ਮਿਲ ਜਾਂਦਾ ਹੈ। ਤੀਜੇ ਮਲ ਬਿਖੇਪ ਅਵਰਣ ਤੋਂ ਅਪਨੇ ਮਨ ਨੂੰ ਸਾਫ ਨਿਰਮਲ ਕਰ ਲਵੇ। ਇਨ੍ਹਾਂ ਵਿਚੋਂ ਸੁਭ ਗੁਣਾਂ ਦੀ ਵਸਤੂ ਰਿਦੇ ਰੂਪੀ ਦੀਵੇ ਵਿਚ ਤੇਲ ਰੂਪੀ ਪ੍ਰੇਮ ਨਾਲ ਮਿਲਾ ਲਵੇ ਤਾਂ ਨਿਰਮਲ ਗੁਣਾਂ ਵਾਲੀ ਬੱਤੀ ਮਿਲਕੇ ਇੱਕ 'ਨਾਮ' ਦਾ ਦੀਵਾ ਬਣ ਜਾਂਦਾ ਹੈ।ਸੋ ਭਾਈ ਬਾਲਿਆ! ਤਿਸ ਬੂੜੇ ਬਾਲਕ ਵਿਚ ਸੱਭੇ ਚੀਜਾਂ ਕਾਇਮ ਹਨ, ਇਸ ਸਮੇਂ ਜਗਾਉਣ ਲਈ ਹੀ ਅਸੀਂ ਆਏ ਹਾਂ, ਸੋ ਹੁਣੇ ਕੁਝ ਸਮੇਂ ਤੱਕ ਓਹ ਬੱਤੀ ਜਗਣ ਵਾਲੀ ਹੈ।

ਬਾਲਾ—ਸਤਿਗੁਰੂ ਜੀ! ਮੈਨੂੰ ਭੀ ਜਗਦੀ ਨਜਰੇ ਆਵੇਗੀ?

ਗੁਰੂਜੀ—ਇਕ ਤੈਨੂੰ ਕੀ, ਸਾਰੇ ਸੰਸਾਰ ਨੂੰ ਸੂਰਜ ਦੀ ਤਰਾਂ ਪ੍ਰਕਾਸ਼ ਹੋਈ ਨਜ਼ਰ ਆਵੇਗੀ।

ਬਾਲਾ ਜੀ—ਗੁਰੂ ਜੀ! ਜਦ ਤੇਲ ਮੁਕ ਜਾਂਦਾ ਹੈ ਤਾਂ ਬੱਤੀ ਸੁੱਕ ਕਰ ਬੁਝ ਜਾਂਦੀ ਹੈ, ਇਹ ਬੱਤੀ ਸ੍ਰਿਸ਼ਟੀ ਅੰਤ ਤਕ ਜਗਦੀ ਰਹੇਗੀ?

ਗੁਰੂ ਜੀ—ਜਿਨ੍ਹਾਂ ਦੇ ਹਿਰਦੇ ਪੂਰਨ ਪਰਾ ਪੂਰਬਲਾ ਸੁਤੇ ਗਜਾਨ ਪ੍ਰਾਪਤ ਨਹੀਂ ਹੋਯਾ ਜਾਂ ਕਿਸੇ ਬ੍ਰਿਛ ਨੂੰ ਫਲ ਲੱਗਾ ਤੇ ਫਿਰ ਕਿਸੇ ਕਾਰਨ ਕੱਚਾ ਹੀ ਝੜ ਗਿਆ, ਅਤੇ ਜਿਨ੍ਹਾਂ ਨੂੰ ਪੂਰਨ ਕਾਮਲ ਗੁਰੂ ਨਹੀਂ ਮਿਲਿਆ, ਤਿਨ੍ਹਾਂ ਦੀ ਬੱਤੀ ਬੁੱਝਦੀ ਹੈ ਪਰ ਜੇ ਭਰਮ ਦੀ ਨਵਿਰਤੀ ਕਰਕੇ ਸਤਿਨਾਮ ਦੀ ਜੋਤ ਜਗਾ ਦੇਵੇ, ਸੋ ਫਿਰ ਕਦੀ ਕਿਸੇ ਜੁੱਗ ਵਿੱਚ ਭ ਨਹੀਂ ਬੁਝਦੀ (ਸਗੋਂ ਨਿੱਤ ਨਿਤ ਚੜ੍ਹੇ ਸਵਾਈ) ਸੋ ਬੂੜੇ ਦੇ ਅੰਦਰ ਓਹ ਬੱਤੀ ਜਗੇਗੀ ਜੋ ਸਦਾ ਜਗੇਗੀ।

ਤਾਂ ਗੁਰੂ ਜੀ ਦੇ ਚਰਨੀਂ ਲੱਗ ਬਾਲਾ ਜੀ ਸਾਖੀ ਸੁਣਕੇ ਅਤੀ ਖੁਸ਼ ਹੋਯਾ।

—o—

## ਬੂੜੇ ਤੋਂ ਬੁੱਢਾ ਹੋਣਾ

ਦੋਹਰਾ

ਪੰਦਰਾਂ ਸੌ ਪਾਛੱਤਰਾ ਸੋਮ ਵਾਰ ਦਿਨ ਜਾਨ ।
ਚਾਰ ਵਦੀ ਕੱਤਕ ਲਖੋ ਪਰਵਿਸਟਾ ਅਠ ਗਾਨ ॥ ੧ ॥

ਸੁੰਦ੍ਰੀ ਸ੍ਵੈਯਾ

ਗੁਰ ਨਾਨਕ ਸਾਹਿਬ ਦੇਵ ਗੁਰੂ ਜਗਤਾਰਨ ਦੇ ਹਿਤ ਹੈਂ ਵਪ ਲਜਾਇ। ਸ਼ੁਭ ਰੂਪ ਅਲੌਕਿਕ ਦੇਹ ਧਰੀ ਜੁਗ ਚਾਰ

ਵਿਖੇ ਜਿਨਕਾ ਜੱਸ ਗਾਏ। ਨਵ ਖੰਡ ਵਿਖੇ ਗੁਰਦੇਵ ਫਿਰੇ ਕਰਤਾਰ ਪੁਰੇ ਚਿਰ ਕਾਲ ਰਹਾਏ। ਜਗ ਜੋਤ ਜਗੇ ਗੁਰ ਨਾਨਕ ਦੀ ਸਭ ਸੰਤ ਮੁਨੀ ਨਿਤ ਧਯਾਨ ਲਗਾਏ ॥ ੨ ॥

ਚੌਪਈ

ਸ੍ਰੀ ਗੁਰੂ ਨਾਨਕ ਚਲ ਆਵੈਂ। ਭਾਈ ਬਾਲਾ ਸੰਗ ਸੁਹਾਵੈਂ। ਰਾਵੀ ਤੋਂ ਹੋ ਆਵੈਂ ਪਾਰ। ਬੈਠਣ ਆਕੇ ਵਿੱਚ ਉਜਾਰ ॥ ੩ ॥ ਜਿਸ ਥਲ ਬੂੜਾ ਚੌਖਰ ਚਾਰੇ। ਜੁੜੇ ਤਾਸ ਸੰਗ ਬਾਲ ਅਪਾਰੇ। ਬਾਲੇ ਨੂੰ ਗੁਰ ਖੇਡ ਵਿਖਾਵੈਂ। ਦ੍ਰਿਸ਼ਟ ਬਾਲਕਾਂ ਵਲ ਗੁਰ ਪਾਵੈਂ ॥੪॥ ਖਿੱਚੇ ਬਾਲਕ ਸ਼ਕਤੀ ਨਾਲ। ਆਏ ਗੁਰ ਵਲ ਨੂੰ ਸਭ ਬਾਲ। ਜਿਵੇਂ ਚੰਦ ਨੂੰ ਪਿਖੇ ਚਕੋਰ। ਲੋਹਾ ਜਿਉਂ ਚੁੰਬਕ ਦੀ ਓਰ॥੫॥ ਦੀਵਾ ਵੇਖ ਨ ਮੁੜੇ ਪਤੰਗ। ਤਿਉਂ ਆਏ ਰਲ ਬੂੜੇ ਸੰਗ। ਛੁੱਟੇ ਗੋਲਾ ਜਾਇ ਨਿਸੰਗ। ਨੱਸੇ ਜਾਵਨ ਰੱਤੇ ਰੰਗ ॥ ੬ ॥ ਬੂੜੇ ਸਣੇਂ ਜੁ ਬਾਲਕ ਸਾਰੇ। ਆਇ ਝੁਕੇ ਗੁਰ ਚਰਨ ਮਝਾਰੇ। ਬੈਠ ਗੁਰਾਂ ਦਾ ਦਰਸ਼ਨ ਪਾਯਾ। ਸਫਲਾ ਆਵਨ ਤਿਨ ਕਾ ਗਾਯਾ ॥ ੭ ॥ ਲਗਾ ਦੀਵਾਨ ਉਜਾਰ ਮਝਾਰ। ਜਿੱਥੇ ਬੈਠੇ ਗੁਰ ਕਰਤਾਰ। ਸਤਿਗੁਰ ਅੰਤਰ ਜਾਮਿ ਮੁਰਾਰੀ। ਪੁੱਛਨ ਲੱਗੇ ਹੋ ਸੰਸਾਰੀ ॥ ੮ ॥ ਬਾਲਕ ਹੋ ਤੁਮ ਕਿਸਦੇ ਭਾਈ। ਇਵ ਸਤ-ਗੁਰ ਨੇ ਗਿਰਾ ਅਲਾਈ। ਏਧਰ ਓਧਰ ਵੇਖਨ ਸਾਰੇ। ਦੂਜੇ ਵਲ ਦੂਜਾ ਦ੍ਰਿਸ਼ਟਾਰੇ ॥ ੯ ॥ ਚੁੱਪ ਚਾਪ ਮੁਖ ਕਿਸੇ ਨ ਖੋਲ੍ਹਾ। ਬੂੜਾ ਬਾਲ ਖੜਾ ਹੋ ਬੋਲ੍ਹਾ। ਗੁਰਜੀ! ਮੈਂ ਹਾਂ ਜੱਟ ਰੰਧਾਵਾ। ਇਨ ਬਾਲਨ ਕੇ ਸੰਗ ਰਹਾਵਾ ॥ ੧੦ ॥ ਮੇਰਾ ਘਰ ਇਸ ਥਾਨ ਮਝਾਰ। ਚੌਖਰ ਚਾਰੈਂ ਏਸ ਉਜਾਰ। ਕੱਥੂ ਨੰਗਲ ਤੋਂ ਪਿਤ ਮੇਰਾ। ਆਯਾ ਇਸ ਥਲ ਕਰਨ ਬਸੇਰਾ ॥ ੧੧ ॥ ਕੁਝੁਕ

ਬਾਲ ਮਮ ਪਿੰਡੋਂ ਜਾਨੋ। ਕੁਝ *ਮੰਦਰਾਂ ਵਾਲੇ ਦੇ ਮਾਨੋਇ ਸਭ
ਬਾਲਕ ਮੁੱਸਲਮਾਨ। ਰਲ ਮਿਲ ਕਰਦੇ ਹਾਂ ਗੁਜਰਾਨ ॥੧੨॥
ਬਾਲਕ ਕੁਝ ਚਿਰ ਬੈਠ ਬਿਚਾਰ। ਗਏ ਚੌਖਰਾਂ ਤੀਰ ਨਿਹਾਰ।
ਬੂੜਾ ਬੈਠਾ ਗੁਰ ਕੇ ਪਾਸ। ਵਾਕ ਸੁਣੇ ਗੁਰ ਕੇ ਸੁਠ ਖਾਸ।
ਹੈ ਬਾਲਾ। ਇਹ ਬਾਲ ਇਆਨਾ।ਅੰਦਰ ਇਸਦਾ ਅਤੀ ਸਿਆਨਾ
॥ ੧੩ ॥ ਦੀਵਾ ਤੇਲ ਬਤੀ ਇਸ ਪਾਸ। ਲੱਗੇ ਅਗਨ ਹੋਵੇ
ਪ੍ਰਕਾਸ਼। ਬਾਲਾ ਕਹਿ ਪ੍ਰਕਾਸ਼ ਕਦ ਹੋਵੇ। ਹੋ ਪ੍ਰਕਾਸ਼ ਇਹ ਕਦ
ਤਮ ਖੋਵੇ ॥ ੧੪ ॥ ਗੁਰੁ ਕਹਿ ਅੱਜ ਕੱਲ੍ਹ ਹੀ ਜਾਨ। ਇਸਨੂੰ
ਹੋਵੇ ਪੂਰਨ ਗਜਾਨ। ਏਸ ਜੋਤ ਦਾ ਪ੍ਰਗਟ ਉਜਾਲਾ। ਹੋਵੇਗਾ
ਜਗ ਮਾਹਿ ਬਿਸਾਲਾ ॥ ੧੫ ॥ ਬੂੜਾ ਸੁਨ ਕਰ ਘਰ ਨੂੰ ਆਯਾ।
ਪ੍ਰੇਮ ਗੁਰਾਂ ਦੇ ਚਰਨੀਂ ਲਾਯਾ। ਦੂਜੇ ਦਿਨ ਲੈ ਚੌਖਰ ਨਾਲ।
ਗਿਆ ਗੁਰਾਂ ਵਲ ਕਰਕੇ ਖ਼ਯਾਲ ॥ ੧੬ ॥ ਬੈਠਾ ਗੁਰ ਕੋ
ਸੀਸ ਨਿਵਾਇ। ਪ੍ਰੇਮ ਲਗਾ ਹਿਰਦੇ ਅਧਿਕਾਇ। ਨਿੱਕੀ ਉਮਰ
ਮਧੁਰ ਸੁਠ ਬਾਨੀ। ਕਰੇ ਬਾਤ ਮੁਖ ਤੋਂ ਸਭ ਸਜਾਨੀ ॥ ੧੭ ॥
ਪਿਖ ਕਰ ਬੋਲੇ ਦੀਨ ਦਿਆਲ। ਹੇ ਬਾਲਕ ਤੂੰ ਦਸ ਨਿਜ
ਹਾਲ। ਤੇਰੀ ਆਯੂ ਨਿੱਕੀ ਬਾਲ। ਕਿਵੇਂ ਸੇਵ ਦਾ ਆਇਆ
ਖ਼ਯਾਲ ॥ ੧੮ ॥ ਨਿੱਕੀ ਉਮਰੇ ਬਾਲ ਮਹਾਨ। ਤੈਨੂੰ ਡਰ ਕੀ
ਸਾਚ ਵਖਾਨ। ਤੇਰਾ ਡਰ ਹੋ ਜਾਸੀ ਦੂਰ। ਸਾਚ ਬੋਲ ਕੀ ਕਰੀ
ਕਸੂਰ॥੧੯॥ਤਦ ਬੂੜੇ ਨੇ ਵਾਕ ਉਚਾਰਾ।ਹੇ ਗੁਰ ਸੁਨੋਂ ਹਾਲ ਮਮ
ਸਾਰਾ।ਇਕ ਦਿਨ ਰਲ ਅਨਗਿਣਤ ਪਠਾਨਾ।ਲੁੱਟੇ ਖੇਤ ਲੋਕ ਭੀ
ਜਾਨ ॥ ੨੦ ॥ ਲੁੱਟ ਮਾਰ ਕਰ ਕਰੀ ਲਰਾਈ। ਮੇਰੇ ਮਨ
ਪਿਖ ਗ਼ੈਰਤ ਆਈ। ਕੀਤੀ ਮੈਂ ਮਨ ਨਾਲ ਵਿਚਾਰ। ਧਰਮ-

*'ਮੰਦਰਾਂ ਵਾਲਾ' ਝੰਡੇ ਰਾਮਦਾਸ ਪੁਰੇ ਦੇ ਨੇੜੇ ਇਕ ਪਿੰਡ ਹੈ॥

ਰਾਜ ਦੁਖ ਦਏ ਅਪਾਰ ॥ ੨੧ ॥ ਤਿਸ ਤੋਂ ਕਿਸ ਬਿਧ ਹੋ
ਛੁਟਕਾਰਾ। ਮੇਰੇ ਮਨ ਡਰ ਲਗਾ ਕਰਾਰਾ। ਹੇ ਸਤਿਗੁਰ ! ਮੈ
ਇਸ ਡਰ ਨਾਲ। ਹੋਯਾ ਚਕਨਾ ਚੂਰ ਬਿਸਾਲ ॥ ੨੨ ॥ ਅੱ
ਭਿਆ ਡਰ ਹੈ ਇਕ ਭਾਰੀ । ਸੁਨੋਂ ਸ੍ਰੀ ਗੁਰਦੇਵ ਮੁਰਾਰੀ
ਘਰ ਤੋਂ ਚੌਖਰ ਚਾਰਨ ਲਿਆਯਾ । ਸਭ ਬਾਲਨ ਦੇ ਸੰਗ
ਮਿਲਾਯਾ ॥ ੨੩ ॥ ਚੌਖਰ ਅੱਗੋਂ ਨਸ ਕਰ ਸਾਰੇ। ਜਾਇ ਵੜੇ
ਇਕ ਖੇਤ ਮਝਾਰੇ। ਜਿਮੀਂਦਾਰ ਪਿਖ ਖੇਤੀ ਵਾਲਾ । ਗੁੱਸੇ
ਹੋਵਨ ਲਗਾ ਬਿਸਾਲਾ ॥ ੨੪ ॥ ਪਿਖ ਦੂਰੋਂ ਨੱਸ ਤੁਧ ਪੈ
ਆਯਾ। ਅਤੀ ਆਸਰਾ ਤੋਰ ਤਕਾਯਾ । ਮੈਂ ਕੋਈ ਜਾਨ ਬੁੱਝ
ਨਹਿੰ ਕੀਤੀ। ਇਹ ਹੋਈ ਅਨਹੋਨੀ ਰੀਤੀ ॥੨੫॥ ਹੇ ਸਤਿਗੁਰ
ਮੈਂ ਬਾਲ ਅਯਾਨਾ। ਨਹਿੰ ਕਸੂਰ ਏਹ ਮੇਰਾ ਗਾਨਾ। ਇਤਨੇ ਨੂੰ
ਓਹ ਖੇਤੀ ਵਾਲਾ। ਪਿਤ ਬੂੜੇ ਸੰਗ ਆਵਤ ਚਾਲਾ ॥ ੨੬ ॥
ਬੂੜੇ ਨੇ ਦੁਇ ਆਤ ਬਿਚਾਰੇ। ਸਤਿਗੁਰ ਜੀ ਨੂੰ ਕਰੇ ਇਸ਼ਾਰੇ
ਔਹ ਆਵਤ ਹੈ ਬਾਪ ਹਮਾਰਾ। ਖੇਤ ਵਾਲ ਭੀ ਨਾਲ ਨਿਹਾ-
ਰਾ ॥ ੨੭ ॥ ਹੇ ਸਤਗੁਰ ਜੀ ਆਜ ਬਚਾਵੋ । ਮਾਰੇਗਾ ਪਿਤ
ਮੋਰ ਅਲਾਵੋ। ਦੂਜਾ ਖੇਤ ਵਾਲ ਹੈ ਨਾਲ। ਆਇਆ ਤਿਸਨੂੰ
ਘਰ ਤੋਂ ਚਾਲ ॥ ੨੮ ॥

ਦੋਹਰਾ

ਖੇਤੀ ਵਾਲਾ ਓਧਰੋਂ ਚਲਿਆ ਆਵਤ ਜਾਨ।
ਏਧਰ ਸਤਿਗੁਰ ਦੇਵ ਜੀ ਹੋਰੇ ਖੇਡ ਵਖਾਨ ॥੨੯॥

ਚੌਪਈ

ਹੇ ਬਾਲਾ ! ਤੂੰ ਸੁਨ ਧਰ ਕਾਨਾ। ਕੈਸਾ ਬਾਲਕ ਹੈ ਇਹ
ਸਯਾਨਾ। ਹੁਨ ਇਸਦੇ ਵਿਚ ਜੋਤ ਜਗਾਈਏ। ਇਸ ਥੋਂ ਕਵਨ

ਵਕਤ ਸ਼ੁਭ ਪਾਈਏ ॥ ੩੦ ॥ ਸ਼ਰਨ ਅਸਾਡੀ ਹੈ ਇਹ ਆਯਾ। ਪੂਰਬਲਾ ਹੀ ਮੇਲ ਮਿਲਾਯਾ ॥ ੩੧ ॥ ਹੇ ਬਾਲਕ! ਤੂੰ ਡਰ ਨਾ ਕਾਈ। ਰਹੁ ਅਨੰਦ ਤੂੰ ਸਦ ਸੁਖਦਾਈ। ਧਰਮਰਾਇ ਭੀ ਤੁਮਰਾ ਦਾਸ। ਆਵੇ ਕੋਇ ਨ ਤੇਰੇ ਪਾਸ ॥ ੩੨ ॥ ਪਿਤਾ ਤੁਮਾਰੇ ਨੂੰ ਭੀ ਗਜਾਨ। ਹੋ ਜਾਵੇਗਾ ਏਥੇ ਆਨ। ਚੌਖਰ ਜਿਸਦਾ ਖੇਤ ਉਜਾਰਾ। ਸੋ ਭੀ ਤੁਮਰਾ ਬਨੇ ਪਿਆਰਾ ॥ ੩੩ ॥

ਦੋਹਰਾ

ਸਤਿਗੁਰ ਕਿਰਪਾ ਧਾਰਕੇ ਲਿੱਤਾ ਪਾਸ ਬਠਾਰ।
ਬੂੜਾ ਤੂੰ ਸਮ ਬੁੱਢਿਆਂ ਬੋਲੈਂ ਬਚਨ ਅਪਾਰ ॥ ੩੪ ॥

ਕਬਿੱਤ

ਸੂਰਜ ਅਕਾਸ ਜੋਤ ਚੰਦ੍ਰਮਾਂ ਤੇ ਪਈ ਜਦੋਂ ਪੂਰਨ ਕਲਾਂ ਦਾ ਰੂਪ ਚੰਦ ਨੂੰ ਬਨਾਇਆ। ਤਾਰਿਆਂ ਦੀ ਮੰਡਲੀ ਸੁ ਚੰਦ੍ਰਮਾਂ ਫਬਾਈ ਆਨ ਅਪਨੇ ਅਨੰਦ ਦਾ ਹੈ ਚਾਨਣਾ ਖਿੜਾਇਆ। ਸੂਰਜ ਕਿਰਨ ਜਦੋਂ ਚੰਦ ਤੇ ਪ੍ਰਕਾਸ਼ ਹੋਈ ਅੰਮ੍ਰਤ ਦਾ ਸੋਮਾਂ ਤਿਸ ਵਿੱਚ ਨਜਰਾਇਆ। ਰਵ ਗੁਰੂ ਨਾਨਕ ਨੇ ਚੰਦ੍ਰ ਬੰਸ ਬਾਬਾ ਬੁਢਾ ਆਪਨੀ ਕਿਰਨ ਨਾਲ ਚਾਨਣਾ ਬਨਾਇਆ॥੩੫॥

ਚੌਪਈ

ਇਸ ਬਿਧ ਦ੍ਰਿਸ਼ਟ ਜਦੋਂ ਗੁਰ ਪਾਈ। ਬੂੜੇ ਨੂੰ ਬ੍ਰਿਧ ਦੀਆ ਬਨਾਈ। ਬਾਲਾ ਪਿਖ ਇਸ ਕੌਤਕ ਤਾਈਂ। ਚੁੱਪ ਭਿਆ ਨਹਿ ਬੋਲੇ ਕਾਈ ॥ ੩੬ ॥ ਜਿਮੀਂਦਾਰ ਜੋ ਖੇਤੀ ਵਾਲ। ਪਿਤ ਬੂੜੇ ਸੰਗ ਆਯਾ ਚਾਲ। ਪੁੱਛਨ ਇਸ ਥਲ ਬੂੜਾ ਬਾਲ। ਆਯਾ ਸੀਗ ਚੌਖਰਾਂ ਨਾਲ ॥ ੩੭ ॥ ਏਥੇ ਹੁਨ ਸੀ ਨਜਰੇ ਆਯਾ। ਦੱਸੋ ਹੈ ਉਹ ਕਿਤ ਵਲ ਧਾਯਾ? ਸਤਿਗੁਰ ਬੋਲੇ ਦੀਨ ਦਿਆਲ।

ਆਪੇ ਵੇਖ ਲਵੋ ਤੁਮ ਭਾਲ ॥ ੩੮ ॥ ਢੂੰਡਾ ਇਰਦ ਗਿਰਦ ਧਰ ਧਿਆਨ। ਨਹਿ ਪਾਯਾ ਬੂੜਾ ਕਿਤ ਜਾਨ । ਸਭ ਸਿੱਖਾਂ ਵਲ ਨਿਗ੍ਹਾ ਚਲਾਈ। ਹਾਰ ਪਰੇ ਨਹਿੰ ਪਾਯਾ ਕਾਈ ॥ ੩੯॥

ਦੋਹਰਾ

ਸਤਿਗੁਰ ਦੀਨ ਦਿਆਲ ਨੇ ਲੀਤੇ ਪਾਸ ਬਠਾਲ ।
ਕੀ ਕੀਤਾ ਤੁਧ ਬਾਲ ਨੇ ਹੋਇ ਕ੍ਰੋਧ ਬਿਸਾਲ? ॥੪੦॥

ਚੌਪਈ

ਜਿਮੀਂਦਾਰ ਜੋ ਮੰਦਰਾਂ ਵਾਲਾ । ਗੋਤਰ ਵਾਲ੍ਹਾ ਜਮਨ ਬਿਸਾਲਾ। *ਲਹਿੰਦੇ ਤਰਫ ਹੈ ਮੇਰਾ ਖੇਤ। ਬੋਲ੍ਹਾ ਇਸ ਬਿਧ ਹੋਇ ਸੁਚੇਤ ॥ ੪੧ ॥ ਬੂੜੇ ਪਿਤ ਨੂੰ ਲਿਆ ਵਖਾਇ । ਪੁੱਛੋ ਇਸਨੂੰ ਸਾਚ ਅਲਾਇ। ਮਿਲੇ ਇਤੇ ਜੇ ਬੂੜਾ ਬਾਲ । ਮਾਰਾਂ ਤਿਸਨੂੰ ਛਮਕਾਂ ਨਾਲ ॥ ੪੨ ॥

ਦੋਹਰਾ

ਬੋਲੇ ਸਤਿਗੁਰ ਦੇਵ ਜੀ ਸੁਨਹੋ ਜੀਮੀਂਦਾਰ ।
ਹਰਿਆ ਭਰਿਆ ਖੇਤ ਹੈ ਐਵੇਂ ਕੂੜ ਨ ਮਾਰ ॥੪੩॥

ਚੌਪਈ

ਚੱਲ ਦਿਖਾਵਾਂ ਤੈਨੂੰ ਭਾਈ। ਜੇ ਅਤਬਾਰ ਨ ਤੈਨੂੰ ਆਈ॥ ਸੰਗ ਲਿਜਾਕੇ ਗੁਰ ਪਿਖ ਆਏ । ਹਰੇ ਭਰੇ ਸਭ ਖੇਤ ਸੁਹਾਏ ॥ ੪੪ ॥ ਪੇਖੀ ਕਲਾ ਗੁਰੂ ਕੀ ਸਾਰੀ। ਚਰਨ ਗੁਰੂ ਦੇ ਫੜੇ ਨਿਹਾਰੀ। ਹੇ ਗੁਰ ਬਖਸ਼ੋ ਕਿਰਪਾ ਧਾਰ । ਬਾਲਕ ਦੇਵੋ ਅਸਾਂ ਵਿਖਾਰ ॥ ੪੫ ॥

---

* ਖੂੰਡਾ ਰਾਮਦਾਸ ਪੁਰੇ ਤੋਂ ਡੇਢ ਮੀਲ ਲਹਿੰਦੇ ਦੀ ਤਰਫ ਹੈ, ਅਤੇ ਸਚਖੰਡ (ਸਮਾਧਾਂ)ਤੋਂ ਅੱਧਾ ਮੀਲ ਲਹਿੰਦੇ ਦੀ ਤਰਫ ਹੈ, ਵਾਲ੍ਹੇ ਗੋਤ੍ਰ ਦਾ ਮੁਸਲਮਾਨ ਜਿਮੀਂਦਾਰ ਸੀ।

ਦੋਹਰਾ

ਸਾਫ ਰਿਦਾ ਤਿਨਕਾ ਪਿਖਾ ਸਤਿਗੁਰ ਭੇ ਕਿਰਪਾਲ।
ਬੂੜੇ ਕੋ ਫੜ ਬਾਹਿੰ ਤੇ ਲੀਤਾ ਪਾਸ ਬਿਠਾਲ ॥ ੪੬ ॥
ਇਸ ਕੌਤਕ ਨੂੰ ਵੇਖਕੇ ਹੋਏ ਬਿਸਮ ਅਪਾਰ।
ਬੂੜੇ ਦਾ ਤਨ ਵੇਖਿਆ ਬੁੱਢਾ ਚਿੱਟੇ ਵਾਰ ॥ ੪੭ ॥

ਚੌਪਈ

ਸੁਨ ਬੂੜੇ ਦੀ ਮਾਤਾ ਆਈ। ਬਾਲਕ ਨੂੰ ਬ੍ਰਿਧ ਲੀਆ ਬਨਾਈ। ਸੋ ਭੀ ਆਵਤ ਪਿਖ ਬਿਸਮਾਈ। ਇਹ ਕੌਤਕ ਵੇਖਾ ਹਿਤ ਲਾਈ ॥ ੪੮ ॥

ਸੁੰਦ੍ਰੀ ਸਵੱਯਾ

ਮਾਤ ਪਿਤਾ ਪਿਖ ਭਾਖਤ ਹੈਂ ਹੁਣ ਨਾਂ ਹਮਰੇ ਇਹ ਧਾਮ ਬਸਾਵੇ। ਨਾ ਕੁਝ ਕਾਮ ਬਨੇ ਇਸ ਤੇ ਹਮਰੋ ਇਹ ਸੇਵਕ ਨਾ ਬਨ ਆਵੇ। ਪਾਸ ਰਹੇ ਗੁਰ ਕੇ ਸਦ ਹੀ ਇਹ ਸੰਤ ਸਰੂਪ ਵਿਖੇ ਸੁਖ ਪਾਵੇ। ਵਾਰ ਹੀ ਵਾਰ ਪਿਖੈਂ ਤਨ ਬਾਲਕ ਸਾਹਿਬ ਕੀ ਗਤਿ ਕੌਨ ਚਿਤਾਵੇ ॥ ੪੯ ॥

ਚੌਪਈ

ਤਬ ਸਤਿਗੁਰ ਨੇ ਹਾਥ ਉਠਾਇਆ। ਬੂੜੇ ਬ੍ਰਿਧ ਕੇ ਸੀਸ ਟਿਕਾਇਆ। ਆਪੇ ਬਾਲੋਂ ਬ੍ਰਿਧ ਬਨਾਵੈਂ। ਆਪੇ ਬ੍ਰਿਧ ਤੋਂ ਬਾਲ ਵਿਖਾਵੈਂ ॥ ੫੦ ॥ ਐਸੀ ਕਲਾ ਗੁਰੂ ਦਿਖਲਾਈ। ਪੇਖਤ ਭਏ ਸਭੀ ਬਿਸਮਾਈ। ਗੁਰ ਸਿਖ ਭਏ ਚਰਨ ਲਗ ਸਾਰੇ। ਮੰਦਰਾਂ ਵਾਲੇ ਸਣੇਂ ਵਿਚਾਰੇ ॥ ੫੧ ॥

ਦੋਹਿਰਾ

ਬੂੜਾ ਨਾਮ ਮਿਟਾਇਕੇ ਬੁੱਢਾ ਧਰਿਆ ਨਾਮ।

ਪਿਛਲਾ ਜਨਮ ਮਿਟਾਇਕੇ ਪ੍ਰਗਟ ਕੀਨ ਨਿਜ ਧਾਮ*॥੫੨॥

ਚੌਪਈ

ਗੁਰ ਨਾਨਕ ਨੇ ਚਰਨ ਲਗਾਯਾ। ਆਤਮ ਜੀਵਨ ਵਿਚ ਜਿਵਾਯਾ। ਜੱਗ ਦੇ ਵਿੱਚੋਂ ਸੁਰਤ ਉਠਾਇ। ਆਤਮ ਰੰਗ ਵਿਚ ਦਈ ਟਿਕਾਇ॥੫੩॥ ਜਗ ਵੱਲੋਂ ਹੁਣ ਬੁੜਾ ਮੋਯਾ। ਗੁਰ ਘਰ ਉਸਦਾ ਜੀਵਨ ਹੋਯਾ। ਅਤੀ ਸੂਛ ਸਿੱਖਯਾ ਸਿਖਲਾਈ। ਰਹਿਨੀ ਬਹਿਨੀ ਸਭ ਸੁਨਾਈ। ਖਾਨ ਪਾਨ ਬਹਿਨਾ ਪਹਿ-ਰਾਵਨ। ਸ਼ੁਭ ਕਰਮਾਂ ਦਾ ਕੀਨ ਸੁਨਾਵਨ॥੫੪॥ ਤੜਕੇ ਉਠ ਕਰ ਕਰੇ ਮਦਾਨਾ। ਦਾਤਨ ਕੁਰਲਾ ਤੇ ਇਸ਼ਨਾਨਾ। ਪੜ੍ਹੋ ਨਾਮ ਬਾਣੀ ਹਿਤ ਲਾਇ। ਪੱਕੇ ਰਹੋ ਧਰਮ ਵਿਚ ਆਇ। ਇਤ ਆਦਿਕ ਗੁਰ ਨਿਯਮ ਸੁਨਾਏ। ਬੁੱਢੇ ਸੁਣੇ ਅਤੀ ਹਿਤ ਲਾਇ॥੫੫॥

ਦੋਹਿਰਾ

ਮੰਨ ਬਚਨ ਕਰਕੇ ਲਗਾ ਸਰਬ ਤਰਾਂ ਦੀ ਸੇਵ।
ਇਉਂ ਬੁੱਢੇ ਨੂੰ ਤਾਰਿਆ ਸ੍ਰੀ ਗੁਰ ਨਾਨਕ ਦੇਵ॥੫੬॥

—o—

ਕਰਤਾ ਵੱਲੋਂ—ਪਹਾੜ ਭਾਲ ਤਲਵਾੜਾ॥

ਬਿਸ੍ਰਾਮ—ਜੋਤ ਦਾ ਉਜਾਲਾ ਤੇਰੀ ਜੋਤ ਦਾ ਉਜਾਲਾ॥੧॥

ਸਾਹਿਬ ਬ੍ਰਿਧ ਦੇ ਹਿਰਦੇ ਕੀਨਾ। ਨਾਮ ਮਹਾਂ ਰਸ ਅੰਮ੍ਰਿਤ ਦੀਨਾ॥ ਹੋਏ ਗੁਰ ਕ੍ਰਿਪਾਲਾ॥੧॥ ਗਾਈਂ ਮੱਝੀਂ ਆਂ ਚਾਰ ਲਿਆਵੇ। ਛੋਟੀ ਉਮਰੇ ਅਤਿ ਛਬ ਪਾਵੇ। ਸੰਗੀ ਸੰਤਾਂ ਵਾਲਾ॥੨॥ ਬਿਰਤੀ ਸੰਤਾਂ ਵਾਲੀ ਤਾਂਕੀ। ਸੇਵ ਕਰਨ ਦੀ ਰੁਚਿ ਸੀ ਜਾਂਕੀ। ਸੀਗ ਪ੍ਰੇਮ

*ਸਤਿਗੁਰ ਕੇ ਜਨਮੋਂ ਜਵਨ ਮਿਟਾਇਆ।

ਬਿਸਾਲਾ ॥੩॥ ਭਗਤੀ ਦਾ ਸੌ ਪੁੰਜ ਪਿਆਰਾ। ਸਰਬ ਮਤਾਂ ਦਾ ਪਰਖਨ ਵਾਰਾ।ਸਭ ਤੋਂ ਰਹਿਤ ਨਿਰਾਲਾ॥੪॥ਜਦ ਗੁਰ ਨਾਨਕ ਦ੍ਰਿਸ਼ਟੀ ਪਾਈ। ਮੇਰੀ ਤੇਰੀ ਸਰਬ ਚੁਕਾਈ। ਸੱਚਾ ਭਿਆ ਉਜਾਲਾ॥ ੫॥ ਇੱਕੋ ਚੋਟਾ ਲਗੀ ਗੁਰ ਵਾਲੀ। ਮਨ ਪਿੰਗਲਾ ਹੋ ਦੁਬਿਧਾ ਜਾਲੀ॥ ਖਾਲਸ ਭਿਆ ਸੁਖਾਲਾ ॥੬॥ ਛਿਨ ਮੇਂ ਬਾਲੋਂ ਬ੍ਰਿਧ ਬਨਾਯਾ। ਪਿਖ ਕਰ ਬਾਲਾ ਅਤਿ ਬਿਸਮਾਯਾ। ਦੇਖ ਗੁਰਾਂ ਦਾ ਚਾਲਾ॥੭॥ ਸੂਰਜ ਦੀ ਜਦ ਕਿਰਨ ਮਿਲਾਈ। ਚੰਦ ਉੱਤੇ ਹੋਈ ਰੁਸ਼ਨਾਈ। ਹੋਯਾ ਰਿਦੇ ਉਜਾਲਾ ॥ ੮ ॥

ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਦਾ ਤੀਜਾ ਅਧਿਆਇ ਸਮਾਪਤ ॥



## ਭਾਈ ਮਰਦਾਨੇ ਨਾਲ ਬਾਬਾ ਬੁੱਢਾ ਜੀ ਦੀ ਗੋਸ਼ਟ

ਸੰ: ੧੫੭੫ ਵਿੱਕ੍ਰਮੀ ਨੂੰ ਜਿਸ ਸਮੇਂ ਗੁਰੂ ਜੀ ਨੇ ਬਾਲਕ ਤੋਂ ਬੁੱਢਾ ਬਨਾਵਨ ਦਾ ਕੌਤਕ ਕੀਤਾ, ਉਸ ਦਿਨ ਤੋਂ ਕੁਝ ਦਿਨ ਮਗਰੋਂ ਰਾਇ ਭੋਇ ਦੀ ਤਲਵੰਡੀਓਂ ਭਾਈ ਮਰਦਾਨਾ ਰੱਬਬ ਜੀ ਗੁਰੂ ਜੀ ਪਾਸ ਆਏ,ਗੁਰੂ ਜੀ ਦੇ ਚਰਨੀਂ ਮੱਥਾ ਟੇਕਿਆ,ਅਨੰਦ ਖੁਸ਼ੀ ਦੀ ਖਬਰ ਸੁਨਾਈ, ਬਿਸਰਾਮ ਕੀਤਾ, ਰਾਤ ਨੂੰ ਬਾਬਾ ਬੁੱਢਾ ਜੀ ਨਾਲ ਭਾਈ ਮਰਦਾਨਾ ਬਾਤਾਂ ਕਰਨ ਲੱਗਾ, ਬਾਬਾ ਬੁੱਢਾ ਜੀ ! ਤੁਹਾਨੂੰ ਗੁਰੂ ਜੀ ਨੇ ਕਿਸਤਰਾਂ ਬੁਢਾ ਕੀਤਾ ? ਬਾਬਾ ਜੀ:—

ਦੋਹਿਰਾ

ਗਤ ਅਗਾਧ ਹੈ ਗੁਰੂ ਦੀ ਗੁੰਗੇ ਦਾ ਗੁੜ ਜਾਨ।
ਤੁਸੀ ਗੁਰੂ ਦੀ ਗਤੀ ਨੂੰ ਜਾਨਤ ਹੋ ਪਹਿਚਾਨ ॥ ੧ ॥

ਮਰਦਾਨਾ ਸੁਣ ਕਰ ਚੁਪ ਹੋ ਗਿਆ। ਫਿਰ ਬਾਬਾ ਜੀ ਨੇ ਮਰਦਾਨੇ ਨੂੰ ਪੁੱਛਿਆ ਤੁਸੀ ਸਤਿਗੁਰੂ ਜੀ ਨਾਲ ਕਿਸਤਰਾਂ ਮਿਲੇ ਹੋ ? ਬਾਬਾ ਜੀ ਨੂੰ ਭਾਈ ਮਰਦਾਨਾ ਸ਼ੁਰੂ ਤੋਂ ਲੈਕੇ ਕਥਾ ਸੁਣਾਨ ਲੱਗੇ, ਰਾਇ ਭੋਇ ਜੀ ਭੱਟੀ ਰਾਜ ਪੂਤ ਨੇ ਸੰ:੧੪੮੬ ਬਿ: ਨੂੰ ਜਦੋਂ ਅਪਨੇ ਨਾਮ ਪਰ ਰਾਇ ਭੋਇ ਤਲਵੰਡੀ ਬਸਾਈ, ਉਸ ਸਮੇਂ ਗੁਰੂ ਜੀ ਦੇ ਵੱਡੇ ਪਿੰਡ ਗੋਡੇ ਤੋਂ ਆਣ ਕਰ ਵੱਸੇ, ਉਸੀ ਸਮੇਂ ਮੇਰੇ ਜਜਮਾਨ ਪਿੰਡ ਲੱਖਣਕੇ ਤੋਂ ਸੰਧੂ ਜ਼ਿਮੀਦਾਰ—ਜਿਨ੍ਹਾਂ ਵਿੱਚੋਂ ਭਾਈ ਬਾਲਾ ਜੀ ਹਨ—ਆ ਵੱਸੇ, ਇਨ੍ਹਾਂ ਦੇ ਨਾਲ ਹੀ ਮੇਰੇ ਵੱਡੇ 'ਰਜਾਨੀ' ਜੀ ਚੌਂਬੜ ਜਾਤ ਦੇ ਮਰਾਸੀ ਭੀ ਏਸ ਜਗ੍ਹਾ ਆ ਗਏ। ਉਸਦੀ ਵੰਸ ਤੋਂ ਭਾਦੜਾ, ਤਿਸ ਤੋਂ ਮੇਰਾ ਪਿਤਾ ਬਾਦਰਾ (ਬਾਦੀਆ) ਹੋਏ, ਤਿਸਦੇ ਘਰ ਮਾਤਾ ਲੱਖੋ ਤੋਂ ਮੇਰਾ ਜਨਮ ਸੰ: ੧੫੧੬ ਬਿ: ਨੂੰ ਹੋਯਾ। ਇੱਕ ਦਿਨ ਮੇਰਾ ਪਿਤਾ ਕਿਸੇ ਕਾਜ ਲਈ ਬਾਹਰ ਗਿਆ ਹੋਇਆ ਸੀ, ਮੇਰੀ ਮਾਂ ਨੇ ਮੈਨੂੰ ਦਾਣਿਆਂ ਦੀ ਤੰਗੀ ਵੇਖਕੇ ਬਚਨ ਆਖੇ (ਕਿਸੇ ਕੋਠਾ ਕਿਸੇ ਪੱਲਾ, ਮੈਨੂੰ ਆਸ ਤੇਰੀ ਅੱਲਾ) ਉਸ ਵਕਤ ਗੁਰੂ ਜੀ ਬਾਲਕਾਂ ਨਾਲ ਬਾਲ ਲੀਲ੍ਹਾ ਖੇਡਕੇ ਘਰ ਨੂੰ ਜਾ ਰਹੇ ਸੀ, ਇਤਨੀ ਗੱਲ ਸੁਣਕੇ ਮੇਰੀ ਮਾਤਾ ਨੂੰ ਗੁਰੂ ਜੀ ਨੇ ਬਾਲਕ ਅਵਸਥਾ ਵਾਲੀ ਰਸ ਭਿੰਨੀ ਜ਼ਬਾਨ ਨਾਲ ਬਚਨ ਕੀਤੇ:—ਅਸੀਂ ਭੀ ਆਸਰਾ ਅੱਲਾ ਦਾ ਰਖਦੇ ਹਾਂ, ਤੇ ਤੁਹਾਡਾ ਆਸਰਾ ਭੀ ਅੱਲਾ ਤੇ ਹੈ, ਸਾਨੂੰ ਅੱਲਾ ਵਾਲਿਆਂ

ਦੀ ਅਤੀ ਲੋੜ ਹੈ, ਅਪਨਾ ਪੁਤ੍ਰ ਸਾਨੂੰ ਦੇ ਛੱਡ।" ਮੇਰੀ ਮਾਤਾ ਸੁਣਕੇ ਆਖਨ ਲੱਗੀ ਤੁਸੀਂ ਮੇਰੇ ਰਾਜੇ ਜਜਮਾਨ ਹੋ, ਮੇਰਾ ਪੁਤ੍ਰ ਤਾਂ ਰਾਗ ਦਾ ਪ੍ਰੇਮੀ ਹੈ,ਇਸ ਗਵੱਯੇ ਤੋਂ ਤੁਹਾਡਾ ਕੀ ਕੰਮ ਸਰੇਗਾ, ਸਾਡਾ ਤਾਂ ਏਹ ਕੁਛ ਨਹੀਂ ਸਾਰਦਾ। ਗੁਰੂ ਜੀ ਬੋਲੇਃ—"ਗਵੱਜਾ ਨਿਕੱਮਾਂ ਨਹੀਂ ਹੋਂਦਾ, ਗਵੱਯਾ ਤੇ ਕਵੀ ਹੀ ਮਰਦ ਮਰਦਾਨਾਂ ਹੋਂਦੇ ਹਨ। ਸਾਨੂੰ ਇਸਦੇ ਰਾਗ ਦੀ ਹੀ ਲੋੜ ਹੈ।" ਉਸੀ ਦਿਨ ਤੋਂ ਮੇਰੇ ਪਰ ਗੁਰੂ ਜੀ ਕ੍ਰਿਪਾ ਕਰਨ ਲੱਗ ਗਏ। "ਮਰਦਾਨਾ" ਮੈਨੂੰ ਨਾਮ ਬਖਸ਼ਿਆ, ਸੁਲਤਾਨ ਪੁਰ ਭੀ ਮੈਨੂੰ ਨਾਲ ਰੱਖਿਆ। ਜਦ ਗੁਰੂ ਜੀ ਨੇ ਵੇਈਂ ਵਿਚ ਗੋਤਾ ਮਾਰ ਤਿੰਨ ਦਿਨ ਪਿੱਛੋਂ ਆ ਮੋਦੀ ਖਾਨਾ ਲੁਟਾ ਅਤੀਤ ਬਾਣਾ ਧਾਰ ਦੇਸ ਰਟਨ ਦੇ ਜਾਣ ਦਾ ਤਿਆਰਾ ਕੀਤਾ, ਉਸ ਸਮੇਂ ਮੈਨੂੰ ਆਖਿਆਃ ਮਰਦਾਨਿਆਂ! ਅਸਾਂ ਤੈਨੂੰ ਤਾਰ ਦਾ ਗੁਣ ਦੇ ਕੇ ਤੇਰਾ ਨਾਮ (ਸੋਈ ਮਰਦ ਮਰਦ ਮਰਦਾਨਾ) ਮਰਦਾਨਾ ਧਰਿਆ ਸੀ, ਸੋ ਹੁਣ ਰਬਾਬ ਲੈਕਰ ਸਾਡੇ ਨਾਲ ਚੱਲ। ਮੈਂ ਰਬਾਬ ਲੈ ਕਰ ਗੁਰੂ ਜੀ ਦੇ ਨਾਲ ਦੇਸ ਰਟਨ ਲਈ ਚਲਿਆ, ਦੂਜਾ ਨਾਲ ਭਾਈ ਬਾਲਾ ਲਿਆ, ਇਸ ਪਰ ਭੀ ਗੁਰੂ ਜੀ ਦਾ ਨਿੱਕਿਆਂ ਹੁੰਦਿਆਂ ਤੋਂ ਕਿਰਪਾ ਦਾ ਹੱਥ ਸੀ, ਹੁਣ ਮੈਂ ਗੁਰੂ ਜੀ ਪਾਸੋਂ ਛੁੱਟੀ ਲੈਕਰ ਅਪਨੇ ਸਜਾਦਾ ਤੇ ਸੂਬਾ ਦੋਹਾਂ ਪੁਤ੍ਰਾਂ ਨੂੰ ਮਿਲਨ ਗਿਆ ਸਾਂ, ਅੱਜ ਆਇਆ ਹਾਂ।

ਇਤਨਾ ਪ੍ਰਸੰਗ ਸੁਣਕੇ ਬਾਬਾ ਬੁੱਢਾ ਜੀਨੇ ਬਚਨ ਕੀਤਾ ਜਿਸ ਤਰਾਂ ਤੁਸੀਂ ਗੁਰੂਨਾਨਕ ਜੀ ਨਾਲ ਰਹਿਕੇ ਸ਼ਬਦ ਸੁਣਾਂਦੇ ਰਹੇ ਹੋ, ਇੱਸੇ ਤਰਾਂ ਤੇਰੀ ਬੰਸ ਮੇਰੀ ਬੰਸ ਨੂੰ ਸ਼ਬਦ ਸੁਣਾਨ ਦੀ ਕ੍ਰਿਪਾ ਕਰਦੀ ਰਹੇਗੀ। ਇਤਆਦਿ ਕੌਤਕ ਗੁਰੂ ਜੋਦੇ ਹਨ।ਬਾਬਾ ਜੀ

ਸੁਣਕੇ ਅਨੰਦ ਹੋਏ, ਭਾਈ ਮਰਦਾਨਾ ਬਾਬੇ ਬੁਢੇ ਜੀ ਨੂੰ ਬਾਲਕ ਅ
ਵਸਥਾ ਦੇ ਵਿੱਚ ਪੁਰਾਤਨ ਸਿਆਣਿਆਂ ਦੀ ਸਮਾਨ ਗੱਲਾਂ ਕਰ
ਵੇਖ ਗੁਰੂ ਜੀ ਦੇ ਕੌਤਕਾਂ ਤੇ ਸਮ੍ਰੱਥਤਾ ਤੋਂ ਕੁਰਬਾਨ ਹੋਣ ਲੱਗਾ

॥ ਇਤਿ ਸ੍ਰੀ ਜੀਵਨ ਸਾਹਿਬ ਬੁਢਾ ਜੀ ਚੌਥਾ ਅਧਿਆਇ ਸਮਾਪਤੰ ॥



## ਬਾਬੇ ਬੁੱਢੇ ਨੇ ਗੁਰੂ ਨਾਨਕ ਜੀ ਨਾਲ ਜਾਣਾ



ਦੋਹਰਾ

ਸਤਿਗੁਰ ਦੀਨ ਦਿਆਲ ਜੀ ਆਏ ਜਿਸ ਅਸਥਾਨ ।
ਨਾਮ ਸਮਾਧਾਂ 'ਸੱਚ ਖੰਡ' ਤਿਸਦਾ ਨਾਮ ਪਛਾਨ ॥ ੧ ॥

ਚੌਪਈ

ਇਕ ਦਿਨ ਗੁਰ ਨਾਨਕ ਕ੍ਰਿਪਾਲ । ਸੈਲ ਕਰਨ ਬ੍ਰਿਧ
ਲੈ ਨਾਲ । ਦੱਖਨ ਵਲ ਆਏ ਅਧ ਮੀਲ । ਆਏ ਚਲ ਗੁਰ
ਦੇਵ ਸੁਸ਼ੀਲ ॥ ੨ ॥

ਕਬਿੱਤ

ਛੇਂਡੇ ਰਾਮਦਾਸ ਪੁਰੇ ਵਿੱਚ ਜਿੱਥੇ ਗੁਰੂ ਦ੍ਵਾਰਾ ਬੈਠੇ ਗੁ
ਨਾਨਕ ਜੀ ਚੌਂਕੜੀ ਲਗਾਇਕੇ । ਸੋਗ ਰਮਣੀਕ ਅਸਥਾ
ਅਤੀ ਸੋਭਾ ਵਾਨ ਬਿਰਤੀ ਲਗਾਈ ਗੁਰਾਂ ਨੇਤ੍ਰ ਮਿਚਾਇਕੇ
ਸ੍ਰੀ ਬਾਬਾ ਬੁਢੇ ਬਾਲ ਬੈਠੇ ਪਾਸ ਵੇਖ ਰਹੇ ਕੌਤਕ ਗੁਰੂ
ਪਿਖ ਰਹੇ ਹਿਤ ਲਾਇਕੇ । ਖੁੱਲ੍ਹੇ ਗੁਰ ਨੈਨ ਤਦ ਬ੍ਰਿਧਾ ਜੀ

ੀਤੇ ਬੈਨ ਇਸ ਜਗ੍ਹਾ ਨਾਲ ਗੁਰੋ ਕੀਤਾ ਹਿਤ ਭਾਇਕੇ ॥ ੩ ॥
ਬੋਲੇ ਗੁਰਦੇਵ ਬੱਚਾ ਜਾਣਦੇ ਨਾਂ ਤੁਸੀ ਭੇਵ ਪੂਰਬ ਕੀਆ ਹੈ
ਪ ਇਸ ਜਗ੍ਹਾ ਆਇਕੇ। ਛੱਤੀ ਜੁੱਗ ਵਾਵਾ ਹਾਹਾ ਗੱਗਾ ਰਾਰਾ
ੀਤਾ ਜਪ, ਹੁਕਮ ਅਕਾਲ ਦਾ ਮੈਂ ਆਦਾ ਸੀਗ ਪਾਇਕੇ।
ਵਤੋਂ ਦੀ ਜਗ੍ਹਾ ਏਹ ਬਖਸ਼ੀ ਤੁਸਾਂ ਨੂੰ ਅੱਜ ਵੱਸੇ ਬੰਸ ਤੇਰੀ
ਤਿ ਪ੍ਰੀਤ ਕੋ ਲਗਾਇਕੇ। ਉਮਰ ਤੁਹਾਡੀ ਛੱਠਾ ਰੂਪ ਮੇਰਾ
ਖ ਜਾਵੇ ਭਗਤ ਪੁਰਾਨੇ ਤੁਸੀ ਮਿਲੇ ਹਿਤ ਲਾਇਕੇ ॥ ੪ ॥
ਤੁਮਰੀ ਭੀ ਬੰਸ ਵਿੱਚ ਸਿੱਖੀ ਸਾਡੀ ਸਦਾ ਰਹੂ, ਬਰਨ ਅਗੰਮ
ਾਖੇ ਗੁਰਾਂ ਹਿਤ ਲਾਇਕੇ। ਤੁਮਰਾ ਸਥਾਨ ਪੀੜ੍ਹਾ ਰਹੇ ਬੰਸ
ਮਰੀ ਤੇ ਹਮਰੀ ਚਲੇਗੀ ਗੱਦੀ ਗੇੜ ਮੋੜ ਖਾਇਕੇ। ਤੁਮ
ਤੇ ਤੁਧ ਬੰਸ ਹੋਵੇ ਸਿੱਖੀ ਵਿਚ ਪੱਕੀ ਵਰ ਤੇ ਸਰਾਪ *ਟੀਕਾ
ਨ ਹੋਵੇ ਆਇਕੇ। ਸਿੱਖ ਅਤੇ ਗੁਰੂ ਦਾ ਸਰੂਪ ਇੱਕੋ ਸਾਨ
ਾਨੋਂ ਇਤ ਆਦਿ ਕੀਤੇ ਬਰ ਪ੍ਰੇਮ ਸੀ ਲਗਾਇਕੇ ॥ ੫ ॥
ਆਏ ਮੁੜ ਸੱਚ ਖੰਡ ਤੋੜਕੇ ਪਖੰਡ ਸਾਰੇ ਦੂਜੇ ਦਿਨ ਚੱਲੇ ਗੁਰ
ਾਸਨ ਉਠਾਇਕੇ। ਰਹੇ ਸੀ ਮਹੀਨੇ ਤਿੰਨ ਬਾਬੇ ਬੁੱਢੇ ਪਾਸ
ਰ ਚੱਲੇ ਹੁਣ ਸ੍ਰੀ ਕਰਤਾਰ ਪੁਰ ਧਾਇਕੇ। ਸੰਗਤਾਂ ਨੂੰ ਕੀਤਾ
ਪਦੇਸ਼ ਦ੍ਰਿੜ੍ਹ ਨਾਮ ਜਪੋ ਬਾਬੇ ਜੀ ਨੂੰ ਨਾਲ ਲੀਤਾ ਅਤੀ
ਤ ਲਾਇਕੇ। ਕਰਨੇ ਦੀ ਗਤ ਕੌਨ ਲਖੇ ਇੱਕ ਜੀਵ ਤੁੱਛ
ਲੂ ਜੀਵ ਕੀਤੇ ਪਾਰ ਨਾਮ ਨੂੰ ਜਪਾਇਕੇ ॥ ੬ ॥

ਚੌਪਈ

ਮਾਤ ਪਿਤਾ ਨੂੰ ਦੇਕਰ ਧੀਰ। ਚੱਲੇ ਸ੍ਰੀ ਗੁਰਦੇਵ ਗੰਭੀਰ।

---

*ਭਾਵ ਇਹ ਕਿ ਗੁਰ ਗੱਦੀ ਦੀ ਰਸਮ ਸਮੇਂ ਤੁਹਾਡੀ ਤੇ ਤੁਹਾਡੀ ਅੰਸ ਦੀ
ੀਂ ਤਿਲਕ ਦੀ ਸੇਵਾ ਲਈ ਜਾਇਆ ਕਰੇਗੀ।

ਸੀ ਬੁਢਾ ਜੀ ਨਿੱਕੇ ਬਾਲ। ਮੱਤ ਸਿਆਣੀ ਊਚੇ ਖਯਾਲ ॥੭॥ ਸੇਵਾ ਕਰਨ ਲਗੇ ਹਿਤ ਲਾਕੇ। ਪ੍ਰੇਮ ਕਰੈਂ ਸਭ ਸੇ ਮਨ ਭਾਕੇ ॥੮॥ ਪਾਣੀ ਪੱਖਾ ਘਾਸ ਲਿਆਵੈਂ। ਸੰਗਤ ਨੂੰ ਪ੍ਰਸ਼ਾਦ ਛਕਾਵੈਂ। ਮਾਤ ਸੁਲਖਨੀ ਪਿਖ ਬਲ ਜਾਵੈ। ਗੁਰ ਪੁੱਤ੍ਰਨ ਸੰਗ ਖੇਡ ਖਿਡਾਵੈ ॥੯॥ ਸ੍ਰੀ ਬਾਬੇ ਦੀ ਕਥਾ ਅਪਾਰ। ਕਦ ਘਰ ਕਦ ਗੁਰ ਪਾਸ ਬਿਚਾਰ। ਸੰਗਤ ਸੇਵਾ ਬ੍ਰਿਧ ਕਮਾਵੈਂ। ਇਤ ਆਦਿਕ ਬੁੱਢੇ ਗੁਣ ਭਾਵੈਂ ॥੧੦॥

ਚੌਪਈ

ਸ੍ਰੀ ਕਰਤਾਰ ਪੁਰੇ ਅਸਥਾਨ। ਰਹਿਨ ਸ੍ਰੀ ਗੁਰ ਨਾਨਕ ਜਾਨ। ਹਰ ਦਮ ਲੰਗਰ ਚਲੇ ਅਪਾਰ। ਬਾਬਾ ਸੇਵਾ ਕਰੇ ਬਿਚਾਰ ॥੧੧॥ ਮਾਈ ਭਾਈ ਜੋ ਚਲ ਆਵੈਂ। ਬਾਬਾ ਆਦਰ ਨਾਲ ਬਿਠਾਵੈ। ਜਲ ਪ੍ਰਸ਼ਾਦ ਪੁਛੇ ਹਿਤ ਲਾਈ। ਕਰੇ ਸੇਵ ਨਿਸਕਾਮ ਸਦਾਈ ॥੧੨॥ ਸੰਗਤ ਬਾਬੇ ਸੇਵ ਨਿਹਾਰ। ਧੰਨ ਧੰਨ ਆਖੇ ਬਲਿਹਾਰ। ਸੇਵਾ ਕਰਨ ਅਥੱਕ ਅਪਾਰ। ਬੈਠਾ ਵੇਖੇ ਗੁਰ ਕਰਤਾਰ ॥੧੩॥

ਭਾਵੇਂ ਨਾਮ ਦੇ ਰਸੀਏ ਤੇ ਹਉਮੈਂ ਦੇ ਤਿਆਗ ਕਰਕੇ ਏ[illegible] ਤੇਜਵਾਨ ਤੇ ਮਾਨ ਯੋਗ ਹੋ ਗਏ ਸਨ, ਤਦ ਭੀ ਇਹ ਝਾੜੂ ੧, ਲੇਪਨ ੨, ਪੱਖਾ ੩, ਪਾਣੀ ੪, ਬਸਤ੍ਰ ਧੋਣੇ ੫, ਲੰਗਰ [illegible] ਸੇਵਾ ੬, ਤੇ ਖੇਤੀ ਦੀ ਕ੍ਰਿਤ ੭, ਘਾਹ ਖੋਤ ਕੇ ਮਾਲ ਨੂੰ ਛਕਾ[illegible] ਊਨਾ ੮, ਆਦਿਕ ਤਕ ਭੀ ਅੰਤ ਪ੍ਰਯੰਤ ਇਕ ਰਸ ਨਿਰਮਾ[illegible] ਸੇਵਾ ਕਰਦੇ ਰਹੇ।

ਪਾਠਕਾਂ ਨੂੰ ਚੇਤੇ ਰਹੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਦਸਮ ਜੀ ਪ੍ਰਯੰਤ ਸਿੱਖੀ ਦੇ ਰਸੀਏ ਕਰਤਾ[illegible]

ਦੇ ਖੋਜੀ ਸਿੱਖਾਂ ਦੀ ਪੜ੍ਹਾਈ ਸਿੱਖਯਾ ਏਸੇ ਪ੍ਰਕਾਰ ਹੀ ਰਹੀ ਹੈ। ਜੋ ਸਰਬ ਪ੍ਰਕਾਰ ਦੀ ਅਤੁੱਟ ਨਿਸਕਾਮ ਸ੍ਰੀਰ ਦਵਾਰਾ ਸਤਿ-ਗੁਰਾਂ ਤੇ ਗੁਰ ਸਿੱਖਾਂ ਦੀ ਸੇਵਾ ਕਰਕੇ ਹੌਮੈ ਡੈਣ ਦਾ ਤਿਆਗ ਕਰਨਾ, ਅਤੇ ਹਿਰਦੇ ਕਰਕੇ ਸ੍ਵਾਸ ਸ੍ਵਾਸ ਆਪਣੇ ਸ੍ਰਿਸ਼ਟੇ ਦਾ ਨਾਮ ਜਪਕੇ ਦੂਈ ਅਤੇ ਭਰਮ ਨੂੰ ਨਸ਼ਟ ਕਰਨਾ, ਅਤੇ ਸ੍ਰਿਸ਼੍ਰੇ ਦੀ ਉਤਪਤ ਕੀਤੀ ਹੋਈ ਨੀਚ ਊਚ ਅਨਕੂਲ ਪ੍ਰਤਿਕੂਲ ਸ਼ੱਤ੍ਰ ਮਿੱਤ੍ਰ ਰੂਪ ਸਰਬ ਸ੍ਰਿਸ਼ਟੀ ਪਰ ਸਤਿ ਉਪਦੇਸ਼ ਜਲ ਅੰਨ ਆਦਿ ਨਿਸਕਾਮ ਨਿਰਮਾਣ ਉਪਕਾਰ ਕਰਕੇ ਭਗਤੀ ਨੂੰ ਪ੍ਰਾਪਤ ਹੋਣਾ। ਬੱਸ ਏਹੋ ਸਿੱਖੀ ਦਾ ਮੂਲ ਮੰਤ੍ਰ ਤੇ ਸੁਖ ਮਾਰਗ ਸੀ, ਜੋ ਗੁਰੂ ਸਾਹਿਬ ਜੀ ਅਪਨੇ ਪਿਆਰੇ ਸਿੱਖਾਂ ਨੂੰ ਦੱਸ ਕੇ ਐਨ ਦ੍ਰਿੜ੍ਹ ਕਰਾਂਦੇ ਸਨ। ਗੁਰ ਘਰ ਵਿੱਚ ਇਸੀ ਘਾਲ ਦਾ ਨਾਮ ਬ੍ਰਹਮ ਗਜਾਨ ਹੈ।

ਪਰ ਇਸ ਦਰਜੇ ਪਰ ਪਹੁੰਚ ਕੇ ਭੀ ਸਿੱਖ ਅੰਤ ਪ੍ਰਯੰਤ ਸਿੱਖੀ ਅਰਥਾਤ ਸ਼ਗਿਰਦੀ ਵਿੱਚ ਹੀ ਰਹਿਕੇ ਅਭੇ-ਦਤਾ ਪ੍ਰਾਪਤ ਕਰਦੇ ਸਨ। ਸੋ ਏਸੇ ਪ੍ਰਕਾਰ ਬਾਬਾ ਬੁੱਢਾ ਜੀ ਨੇ ਘਾਲ ਘਾਲੀ।

ਅੱਜ ਸਮੇਂ ਦੇ ਸਿੱਖਾਂ ਨੂੰ ਭੀ ਬਾਬੇ ਬੁੱਢੇ ਜੀ ਦੇ ਪੂਰਨਿਆਂ ਪਰ ਚੱਲਕੇ ਅਪਨਾ ਜਨਮ ਸਫਲਾ ਕਰਨਾ ਚਾਹੀਦਾ ਹੈ।

ਸੰਮਤ ੧੫੭੬ ਬਿ: ਨੂੰ ਸ੍ਰੀ ਗੁਰੂ ਜੀ ਤਾਂ ਜਗਤ ਜੀਵਾਂ ਦੇ ਉਧਾਰ ਲਈ ਦੇਸ਼ ਰਟਨ ਚਲੇ ਗਏ, ਅਤੇ ਪਿੱਛੇ ਸ੍ਰੀ ਕਰਤਾਰਪੁਰ ਜੀ ਵਿੱਚ ਮਾਤਾ ਸੁਲੱਖਣੀ ਜੀ, ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਦੀ ਸੇਵਾ ਵਿੱਚ ਬਾਬੇ ਬੁਢੇ ਜੀ ਨੂੰ ਹੀ ਕਾਇਮ ਕਰ ਗਏ, ਜਿਨ੍ਹਾਂ ਨੇ ਉਸੇ

ਤੁਰਾਂ ਹੀ ਸਭ ਸੇਵਾ ਨਿਬਾਹੀ, ਅਤੇ ਲੰਗਰ ਜਾਰੀ ਰੱਖਿਆ, ਆਈ ਸਾਧ ਸੰਗਤ ਦੀ ਸਰਬ ਪ੍ਰਕਾਰ ਸੇਵਾ ਕਰਦੇ ਰਹੇ ਅਤੇ ਪੱਖੋਕੇ ਰੰਧਾਵੇ–ਜਿੱਥੇ ਗੁਰੂ ਸਾਹਿਬ ਜੀਦਾ ਸਹੁਰਾ ਭਾਈ ਮੂਲਾ ਚੋਣਾਂ ਜੀ ਪਟਵਾਰ ਦਾ ਕੰਮ ਕਰਦਾ ਸੀ (ਇਹ ਪਿੰਡ ਰੰਧਾਵਿਆਂ ਦਾ ਹੈ)–ਬਹੁਤ ਵੇਰੀ ਦੋਵੇਂ ਸਾਹਬਜ਼ਾਦੇ ਨਾਨਕੇ ਘਰ (ਜੋ ਸ੍ਰੀ ਕਰਤਾਰ ਪੁਰ ਤੋਂ ਦੋ ਢਾਈ ਕੋਹ ਹੈ) ਆਉਂਦੇ ਜਾਂਦੇ ਰਹੇ, ਏਥੋਂ ਦੀ ਸੇਵਾ ਭੀ ਬਾਬਾ ਬੁੱਢਾ ਜੀ ਹੀ ਕਰਦੇ ਕਰਾਂਦੇ ਰਹਿੰਦੇ ਸਨ, ਅਤੇ ਮਾਤਾ ਸੁਲੱਖਣੀ ਜੀ ਦੀ ਪੂਰੀ ਪੂਰੀ ਆਗਜਾ ਪਾਲਣ ਕਰਦੇ ਰਹਿੰਦੇ ਸੀ। ਏਸ ਵੇਲੇ ਬਾਬਾ ਬੁਢਾ ਜੀ ਦੀ ਅਵਸਥਾ ੧੩ ਸਾਲ ਦੀ ਸੀ, ਨਿੱਕੀ ਉਮਰ ਤੇ ਕੰਮ ਵੱਡਿਆਂ ਦੇ ਕਰਨ ਤੋਂ ਬਾਬਾ ਬੁੱਢਾ ਜੀ ਦੀ ਪਦਵੀ ਉੱਚੀ ਮੱਤ ਜਤਾਉਂਦੀ ਸੀ।

—o—

## ਸੰਗਤ ਨੂੰ ਗੁਰ ਸਿੱਖੀ ਦੀ ਸਾਖੀ ਸੁਣਾਈ!

ਇੱਕ ਵੇਰੀ ਬਾਬਾ ਬੁੱਢਾ ਜੀ ਦੇ ਪਾਸ ਸੰਗਤ ਨੇ ਬੇਨਤੀ ਕੀਤੀ ਬਾਬਾ ਜੀ! "ਸਾਨੂੰ ਕੋਈ ਸਿੱਖੀ ਦੇ ਸਿਦਕ ਦੀ ਸਾਖੀ ਸੁਣਾਓ?" ਤਾਂ ਬਾਬਾ ਬੁਢਾ ਜੀ ਨੇ ਸਿੱਖਾਂ ਦੇ ਪ੍ਰੇਮ ਨੂੰ ਮੁਖ ਰੱਖ ਕੇ ਦੀਵਾਨ ਸਜਾਕੇ ਸਿਦਕ ਰੱਖਣ ਤੇ ਹੁਕਮ ਮੰਨਣ ਦੀ ਇਹ ਸਾਖੀ ਸੁਣਾਈ:–

ਪਜਾਰੀ ਸਾਧ ਸੰਗਤ ਜੀ! ਇਕ ਸਿੱਖ ਗੁਰੂ ਜੀ ਦੇ ਲੰਗਰ ਵਿਚ ਰਹਿੰਦਾ ਸੀ, ਪਰ ਸੇਵਾ ਨਹੀਂ ਕੀਤਾ ਕਰਦਾ ਸੀ, ਤੇ ਕਿਸੇ ਸਿੱਖ ਦੇ ਆਖੇ ਨਹੀਂ ਸੀ ਲਗਦਾ, ਤੇ ਕਹਿੰਦਾ ਸੀ ਕਿ ਮੈਂ ਤਾਂ ਕੇਵਲ ਗੁਰੂ ਜੀ ਦਾ ਆਖਿਆ ਕੰਮ ਕਰਨਾ ਹੈ।

ਇਕ ਦਿਨ ਗੁਰੂ ਜੀ ਨੇ ਹੁਕਮ ਕੀਤਾ ਕਿ ਜੇ ਤੂੰ ਸਾਡਾ ਆਖਾ ਮੰਨਣਾ ਹੈ ਤਾਂ ਕਿਸੇ ਜੰਗਲ ਵਿਚ ਚਿਖਾ ਬਣਾ ਕੇ ਤਿਸ ਵਿਚ ਸੜਕੇ ਸੁਆਹ ਹੋ ਜਾਹ।

ਸਿੱਖ ਇਤਨਾ ਹੁਕਮ ਮੰਨਕੇ ਕਿਸੇ ਜੰਗਲ ਵਿਚ ਜਾ ਕੇ ਚਿਖਾ ਚਿਣ ਅੱਗ ਲਾਕੇ ਡਰਦਾ ਹੋਯਾ ਚੁਫੇਰੇ ਘੁਮ ਰਿਹਾ ਸੀ, ਕਿ ਇਤਨੇ ਨੂੰ ਇਕ ਚੋਰ ਜਸਰੋਟੇ ਵਾਲੇ ਰਾਜੇ ਦਾ ਘਰ ਭੰਨ ਕੇ ਨੱਸਿਆ ਆਉਂਦਾ ਤਿਸ ਚਿਖਾ ਪਾਸ ਇਹ ਕੌਤਕ ਵੇਖਕੇ ਖਲੋਗਿਆ, ਚੋਰਨੇ ਸਿੱਖਪਾਸੋਂ ਸਾਰਾ ਸਮਾਚਾਰ ਪੁਛਿਆ, ਸੁਣਦੇ ਸਾਰ ਹੀ ਚੋਰ ਦੇ ਰਿਦੇ ਵਿਚ ਸਿਦਕ ਜਾਗ ਪਿਆ, ਸਿੱਖ ਨੂੰ ਮਾਇਆ ਦਾ ਲਾਲਚ ਦੇ ਕੇ ਆਖਿਆ—"ਗੁਰੂ ਜੀ ਦੇ ਬਚਨ ਮੈਨੂੰ ਦੇ ਦੇਹ, ਤੇ ਏਹ ਮਾਯਾ ਸਭ ਤੂੰ ਸਾਂਭ ਲੈ।" ਸਿੱਖ ਮਾਇਆ ਦੇ ਲਾਲਚ ਵਿਚ ਆ ਕੇ ਭਰਮ ਗਿਆ।

"ਕਬੀਰ ਮਾਇਆ ਹੋਈ ਨਾਗਨੀ ਜਗਤ ਰਹੀ ਲਪਟਾਇ।
ਜੋ ਇਸਕੀ ਸੇਵਾ ਕਰੇ ਤਿਸਹੀ ਕੋ ਫਿਰ ਖਾਇ।"

ਸਿੱਖ ਨੇ ਮਾਇਆ ਲੈ ਕੇ ਗੁਰੂਜੀਦੇ ਬਚਨ ਚੋਰਪਾਸ ਵੇਚ ਦਿੱਤੇ, ਅਤੇ ਮਾਇਆ ਨੂੰ ਚੁਕ ਰਸਤੇ ਪਿਆ। ਇਤਨੇ ਨੂੰ ਜਸਰੋਟੇ ਵਾਲੇ ਰਾਜਾ ਦੇ ਨੌਕਰ—ਜੋ ਚੋਰ ਦੇ ਪਿੱਛੇ ਲੱਗੇਹੋਏ ਸੀ—ਆਗਏ, ਤਿਸ ਸਿੱਖ ਪਾਸ ਅਪਨੀ ਚੀਜ ਪਛਾਨ ਉਸਨੂੰ ਚੋਰ ਸਮਝਕੇ ਗ੍ਰਿਫਤਾਰ ਕਰ ਲਿਆ। ਜਦ ਇਹ ਜਸਰੋਟੇ ਵਾਲੇ ਰਾਜਾ ਦੇ ਪੇਸ਼ ਹੋਯਾ ਤਾਂ ਸਿਖ ਨੇ ਸਾਰਾ ਉਤਲਾ ਸਮਾਚਾਰ ਸੁਨਾਇਆ। ਏਹ ਕੌਤਕ ਸੁਣਦਿਆਂ ਹੀ ਰਾਜਾ ਨੂੰ ਅਜੇਹਾ ਪ੍ਰੇਮ ਜਾਗਿਆ ਕਿ ਉਸੀ ਵਕਤ ਅਪਨੇ ਪਰਵਾਰ ਸਣੇ ਕਰਤਾਰ ਪੁਰ ਸ੍ਰੀ ਗੁਰੂ ਨਾਨਕ

ਦੇਵ ਜਗਤ ਗੁਰੂ ਜੀ ਪਾਸ ਪੁਜਾ। ਸਿੱਖ ਤੇ ਚੋਰ ਦਾ ਸਮਾਚਾਰ ਗੁਰੂ ਜੀ ਨੂੰ ਰਾਜਾ ਨੇ ਸੁਨਾਯਾ ਅਤੇ ਬੇਨਤੀ ਕੀਤੀ:— ਹੇ ਸਤਿਗੁਰੋ! ਦਾਸ ਨੂੰ ਕਿਰਪਾ ਕਰਕੇ ਅਪਨੀ ਚਰਨੀਂ ਲਾਕੇ ਨਿਹਾਲ ਕਰੋ! ਗੁਰੂ ਜੀ ਸਰਬ ਘਟਾਂ ਦੇ ਜਾਨਣ ਵਾਲਿਆਂ ਨੇ ਤਿਸ ਰਾਜਾ ਨੂੰ ਸਿੱਖ ਕੀਤਾ ਅਤੇ ਸੁਤੇ ਬਚਨ ਕੀਤਾ 'ਤੇਰੀ ਬੰਸ ਸੁਖਦਾਇਕ ਹੋਵੇਗੀ' ਤਿਸ ਗੁਰਬਚਨ ਦੇ ਪ੍ਰਤਾਪ ਨਾਲ ਤਿਸਦੇ ਘਰ ਪੁਤ੍ਰ ਹੋਯਾ।

ਇਸ ਸਾਖੀ ਦਾ ਤਾਤਪਰਜ ਕੀ ਹੋਇਆ ਕਿ ਸਿੱਖ ਕੱਚਾ ਨਿਕਲਿਆ ਤਿਸ ਨੇ ਅਪਨਾ ਕੀਤਾ ਪਾਯਾ। ਚੋਰ ਵਿਸ਼ਵਾਸ ਦੇ ਦਰਜੇ ਵਿਚ ਆਯਾ, ਅਤੇ ਰਾਜਾ ਨੂੰ ਸੁਣਕੇ ਪ੍ਰੇਮ ਜਾਗਿਆ ਤਾਂ ਗੁਰੂ ਜੀ ਦਾ ਸਿੱਖ ਹੋਯਾ, ਅਪਨੀ ਮਨ ਦੀ ਮਨਸ਼ਾ ਪੂਰਨ ਕੀਤੀ। ਇਸੇ ਤਰਾਂ ਜੇਹੜੇ ਗੁਰੂ ਦੇ ਸਿੱਖ ਗੁਰੂ ਹੁਕਮ ਤੋਂ ਉਲਟ ਹੋਣਗੇ ਉਨ੍ਹਾਂ ਦੀ ਸਾਖੀ ਗੁਰੂ ਜੀ ਨਾ ਭਰਨਗੇ, ਭਾਵੇਂ ਉਨ੍ਹਾਂ ਦੇ ਉਪਦੇਸ਼ ਨਾਲ ਕਿਸੇ ਦਾ ਭਲਾ ਭੀ ਹੋ ਗਿਆ ਹੋਵੇ, ਪਰ ਗੁਰੂ ਤੋਂ ਉਲਟ ਚੱਲਣ ਵਾਲਿਆਂ ਦਾ ਭਲਾ ਕਦੀ ਨਹੀਂ ਹੋ ਸਕਦਾ, ਜਿਵੇਂ ਕੱਚੇ ਸਿੱਖ ਦਾ ਨਾ ਹੋਯਾ। ਜੈਸੇ ਗੁਰਵਾਕ ਹੈ:—

"ਮਾਇਆ ਧਾਰੀ ਅਤਿ ਅੰਨ੍ਹਾ ਬੋਲਾ।
ਸਬਦ ਨ ਸੁਣਈ ਬਹੁ ਰੋਲ ਘਚੋਲਾ।"

ਇਸ ਨਵੇਂ ਪ੍ਰਸੰਗ ਨੂੰ ਸੰਗਤ ਨੇ ਬਾਬਾ ਬੁੱਢਾ ਜੀ ਪਾਸੋਂ ਸੁਣਕੇ ਆਪੋ ਆਪਣੀਆਂ ਕਈ ਪ੍ਰਕਾਰ ਦੀਆਂ ਭੁੱਲਾਂ ਬਖਸ਼ਾ ਈਆਂ। ਅੱਗੇ ਲਈ ਸਿਦਕ ਦੇ ਪੱਕੇ ਨਿੱਤ ਨੇਮੀ ਬਣੇ ਅਤੇ

ਬਾਬੇ ਜੀ ਦਾ ਅਤੀ ਧੰਨਵਾਦ ਕੀਤਾ।

ਇਤਿ ਸ੍ਰੀ ਬਾਬਾ ਬੁੱਢਾ ਜੀ ਦਾ ਜੀਵਨ ਪੰਜਵਾਂ ਅਧਯਾਇ ਸਮਾਪਤੰ ॥

---

## ਸਾਹਿਬ ਬੁੱਢਾ ਜੀ ਦਾ ਵਿਵਾਹ !

ਬਾਬਾ ਬੁੱਢਾ ਜੀ ਦੇ ਮਾਤਾ ਪਿਤਾ ਦੇ ਚਿੱਤ ਵਿਚ ਇਹ ਉਮੰਗ ਚਿਰ ਤੋਂ ਲੱਗੀ ਹੋਈ ਸੀ, ਜੋ ਪੁਤ੍ਰ ਦਾ ਵਿਵਾਹ ਕਰੀਏ, ਪਰ ਬਾਬਾ ਬੁਢਾ ਜੀ ਨਹੀਂ ਮੰਨਦੇ ਸੀ।

ਇਹ ਸਰੋਤ ਇਕ ਦਿਨ ਗੁਰੂ ਜੀ ਨੂੰ ਭੀ ਪਈ, ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਮੁਖਵਾਕ ਤੋਂ ਫੁਰਮਾਇਆ:— ਜੋ ਅਸਾਂ ਸਿੱਖੀ ਗ੍ਰਿਸਤ ਵਿਚ ਹੀ ਰਚੀ ਹੈ "ਵਿਚੇ ਗ੍ਰਿਹ ਨਿਤ ਰਹੇ ਉਦਾਸੀ ਜਿਉ ਕਮਲ ਰਹੈ ਵਿਚ ਪਾਣੀ ਹੇ" ਗ੍ਰਿਸਤੀ ਹੀ ਮਾਯਾ ਵਿਚ ਉਦਾਸ ਹੋ ਕੇ ਕਰਤਾਰ ਨੂੰ ਪ੍ਰਾਪਤ ਹੋ ਸਕਦੇ ਹਨ, ਸੋ ਵਿਵਾਹ ਕਰਨਾ ਧਰਮ ਅੰਦਰ ਹੈ। ਬੱਸ ਬਾਬਾ ਬੁੱਢਾ ਜੀ ਨੂੰ ਗੁਰੂ ਜੀ ਦਾ ਹੁਕਮ ਮੰਨਣਾ ਪਿਆ।

ਹੁਣ ਗੁਰੂ ਜੀ ਦੇ ਦੇਸ਼ ਰਟਨ ਗਿਆਂ ਪਿਛੋਂ ਸੰ: ੧੫੮੦ ਬਿ: ਫਗਣ ੧੫ ਐਤਵਾਰ ਨੂੰ ਪਿੰਡ ਅੱਚਲ (ਬਟਾਲੇ) ਵਿਚ ਸਮਰਾਹ ਗੋਤ ਦੀ ਸਪੁਤ੍ਰੀ 'ਮਿਰੋਯਾਂ' ਨਾਮੀ ਨਾਲ ਬਾਬਾ ਬੁਢਾ ਜੀ ਦਾ ਵਿਵਾਹ ਹੋਇਆ।

ਬਾਬਾ ਸੁੱਘਾ ਜੀ ਨੂੰ ਬਾਬਾ ਬੁਢਾ ਜੀ ਦੇ ਸਹੁਰੇ ਨੇ ਅਪਨੀ ਸਪੁੱਤ੍ਰੀ ਲਈ ਬਸਤ੍ਰ ਤੇ ਨਕਦੀ ਪਦਾਰਥ ਬਹੁਤ ਦਿੱਤਾ, ਸਹਿਤ ਆਦਰ ਦੇ ਜੰਞ ਨੂੰ ਵਿਦਾ ਕੀਤਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤ੍ਰਾਂ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ

ਜੀ ਨੂੰ–ਜੋ ਜੰਞ ਨਾਲ ਆਏ ਹੋਏ ਸੇ–ਸਹਿਤ ਆਦਰ ਦੇ ਭੇਟਾ ਪੂਜਾ ਕਰਕੇ ਜੰਞ ਨਾਲ ਵਿਦਾ ਕੀਤਾ ॥

ਘਰ ਜਦੋਂ ਵਿਵਾਹੁ ਕੇ *ਕੱਥੂ ਨੰਗਲ ਆਏ ਤਾਂ ਬਾਬੇ ਬੁਢੇ ਜੀ ਦੀ ਸੁਪੱਤਨੀ ਨੇ ਪਹਿਲਾਂ ਸ੍ਰੀ ਮਾਤਾ ਸੁਲੱਖਣੀ ਜੀ ਦੇ ਚਰਨੀਂ ਮੱਥਾ ਟੇਕਿਆ ਤੇ ਫੇਰ ਅਪਨੀ ਸੱਸ ਦੇ ਚਰਨੀਂ ਮੱਥਾ ਟੇਕਿਆ।

ਬਾਬਾ ਬੁੱਢਾ ਜੀ ਦੇ ਪਿਤਾ ਨੇ ਸ੍ਰੀ ਮਾਤਾ ਸੁਲੱਖਣੀ ਜੀ ਤੇ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਦੀ ਸੇਵਾ ਵਿਚ ਭੇਟ ਹਾਜ਼ਰ ਕੀਤੀ ਅਤੇ ਸਹਿਤ ਆਦਰ ਦੇ ਵਿਦਾ ਕੀਤਾ, ਅਤੇ ਪ੍ਰਵਾਰ ਵਿਚ ਅਤੀ ਅਨੰਦ ਹੋਨ ਲੱਗਾ ॥

## ਬਾਬਾ ਜੀ ਦਾ ਪ੍ਰਵਾਰ

ਬਾਬਾ ਬੁੱਢਾ ਜੀ ਦੇ ਘਰ ਚਾਰ ਪੁੱਤ੍ਰ ਹੋਏ, ਜਿਨ੍ਹਾਂ ਦੇ ਨਾਮ ਬਾਬਾ ਜੀ ਨੇ ਸ੍ਰੀ ਗੁਰੂ ਨਾਨਕ ਜੀ ਤੋਂ ਰਖਵਾਏ, ਸਭਨਾਂ ਦੇ ਜਨਮ ਸਮੇਂ ਅਤੀ ਧੂਮ ਧਾਮ ਕੀਤੀ ਗਈ ॥

(੧) ਪਹਿਲਾ ਪੁਤ੍ਰ ਭਾਈ ਸੁਧਾਰੀ ਜੀ ਸੰ: ੧੫੮੫ ਬਿ: ਨੂੰ ਜਨਮਿਆਂ, ਵਿਵਾਹੁ ਤਿਸਦਾ ਸੰ: ੧੬੦੦ ਬਿੱ: ਨੂੰ ਪਿੰਡ ਡਗਤੂਤ ਦਰਿਆਊ ਬਿਆਸਾ ਦੇ ਕੰਢੇ ਤਸੀਲ ਕਸੂਰ ਜ਼ਿਲਾ ਲਹੌਰ ਜੀਊਣ ਜੱਟ ਦੇ ਘਰ ਹੋਯਾ।

(੨) ਦੂਜਾ ਪੁੱਤ੍ਰ ਭਾਈ ਭਿਖਾਰੀ ਜੀ ਸੰ: ੧੫੮੮ ਬਿੱ: ਨੂੰ

*ਏਹ ਅਸਥਾਨ ਪੁਰਾਣਾ ਕਥੂਨੰਗਲ ਸੀ,ਜੋ ਨਵੇਂ ਕੱਥੂਨੰਗਲ ਦੇ ਪਾਸ ਅੱਜ ਕੱਲ ਥੇਹ ਦੀ ਸ਼ਕਲ ਵਿਚ ਹੈ,ਇਥੇ ਹੀ ਬਾਬੇ ਬੁਢੇ ਜੀ ਦੇ ਜਨਮ ਤੇ ਵਿਵਾਹ ਹੋਣਦਾ ਅਨੁਮਾਨ ਹੈ।

ਜਨਮਿਆਂ, ਵਿਵਾਹੁ ਤਿਸਦਾ ਪਿੰਡ ਸਮਰਾ ਡੇਰਾ ਬਾਬਾ ਨਾਨਕ ਜੀ ਦੇ ਲਾਗੇ ਭਾਈ ਨਰੈਣੇ ਬਸਰਾ ਜ਼ਿਮੀਂਦਾਰ ਦੇ ਘਰ ਸੰ: ੧੬੦੨ ਬਿ: ਨੂੰ ਹੋਯਾ।

(੩) ਤੀਜਾ ਭਾਈ ਮਹਿਮੂ ਜੀ ਸੰ: ੧੫੯੦ ਬਿੱ: ਨੂੰ ਜਨਮਿਆਂ, ਵਿਵਾਹੁ ਤਿਸਦਾ ਪਿੰਡ ਤਲਵੰਡੀ ਭਿੰਡਰਾਂ ਵਿਚ ਭਿੰਡਰ ਜ਼ਿਮੀਦਾਰਾਂ ਦੇ ਘਰ ਸੰ: ੧੬੦੭ ਬਿ: ਨੂੰ ਹੋਯਾ॥

(੪) ਚੌਥਾ ਭਾਈ ਭਾਨਾ ਜੀ ਸੰ: ੧੫੯੩ ਬਿੱ: ਨੂੰ ਜਨਮਿਆ, ਵਿਵਾਹੁ ਤਿਸਦਾ ਪਿੰਡ ਫਿਲਵਾਂ ਜ਼ਿਲਾ ਜਲੰਧਰ ਵਜੀਰ ਦੇ ਪੱਤਣ ਲਾਗੇ ਫਿਲਮ ਜਿਮੀਦਾਰ ਦੀ ਸਪੁੱਤ੍ਰੀ ਗੌਗਦੇ ਨਾਲ ਸੰ: ੧੬੧੧ ਬਿੱ: ਨੂੰ ਹੋਯਾ।

ਇਨ੍ਹਾਂ ਦੀ ਬੰਸ ਅੱਜ ਕੱਲ ਝੰਡਾ ਰਾਮਦਾਸ ਪੁਰੇ ਤੋਂ ਆਦਿ ਲੇ ਕਈ ਜਗ੍ਹਾ ਵਸਦੀ ਹੈ। ਭਾਈ ਸੁਧਾਰੀ ਦੀ ਬੰਸ ਅਜ ਕਲ ਝੰਡਾ ਰਾਮਦਾਸ ਪੁਰੇ ਵਿੱਚ ਵਸਦੀ ਹੈ ਤੇ ਪੱਤੀ ਦਾ ਨਾਮ ਹੁਣ ਤੂੜ ਕਰਕੇ ਸੱਦਿਆ ਜਾਂਦਾ ਹੈ, ਪੱਤੀ ਦਾ ਨੰਬਰਦਾਰ ਹੁਣ ਦਲੀਪ ਸਿੰਘ ਹੈ। ਅਤੇ ਭਾਈ ਭਿਖਾਰੀ ਜੀ ਦੀ ਕੋਈ ਉਲਾਦ ਭੀ ਨਹੀਂ ਸੀ, ਭਾਈ ਭਾਨੇ ਦੀ ਉਲਾਦ ਦਾ ਸਮਾਚਾਰ ਅੱਗੇ ਲਿਖਿਆ ਜਾਵੇਗਾ ਅਤੇ ਦੂਜਿਆਂ ਦਾ ਭੀ ਉਨ੍ਹਾਂ ਦੇ ਪ੍ਰਸੰਗਾਂ ਵਿੱਚ ਬਿਸਥਾਰ ਨਾਲ ਪ੍ਰਸੰਗ ਲਿਖਿਆ ਜਾਏਗਾ।

ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਛੇਵਾਂ ਅਧਯਾਇ ਸਮਾਪਤੰ॥



# ਬੁਢਾ ਜੀ ਦੇ ਮਾਤਾ ਪਿਤਾ ਦਾ ਚਲਾਣਾ

ਬਾਬਾ ਬੁੱਢਾਜੀਦਾਜਿਸ ਸਮੇਂਵਿਵਾਹੁਹੋਯਾ,ਉਸਤੋਂਇਕਸਾਲ ਮਗਰੋਂ ਬਾਬਾ ਜੀਦੀ ਮਾਤ੍ਾ ਦਾ ਚਲਾਣਾ ਹੋਯਾ, ਅਤੇ ਦੋ ਸਾਲ ਮਗਰੋਂ ਪਿਤ੍ਾ ਦਾ ਚਲਾਣਾ ਹੋ ਗਿਆ। ਇਨ੍ਹਾਂ ਚਲਾਣਿਆਂ ਵਿੱਚ ਜੋ ਮਰਯਾਦਾ ਹੋਈਹੈ ਸੋ ਇੱਕੋ ਪ੍ਰਸੰਗ ਵਿੱਚ ਲਿਖੀ ਜਾਂਦੀ ਹੈ। ਇਨ੍ਹਾਂ ਸਮਿਆਂ ਪਰ ਬਾਬੇ ਬੁਢੇ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਰਾਧਨਾ ਕੀਤੀ, ਅਤੇ ਕੱਥੂ ਨੰਗਲ ਤੋਂ ਸਭ ਭਾਈ ਚਾਰਾ ਆਯਾ,ਅਤੇ ਪੱਖੋਕੇ ਤੋਂ ਕਈ ਮੁਖੀ ਭਰਾ ਆਏ। ਅੱਚਲ ਤੋਂ ਬਾਬਾ ਬੁੱਢਾ ਜੀ ਦੇ ਸਹੁਰੇ ਆਏ ਅਤੇ ਮਾਤ੍ਾ ਜੀ ਦੇ ਪੇਕੇ ਬਾਬਾ ਜੀਦੇ ਨਾਨਕੇ ਆਏ,ਸਭਨੂੰ ਸਹਿਤ ਆਦਰ ਦੇ ਸਤਿਕਾਰ ਕੀਤਾ ਅਤੇ ਬਾਬਾ ਬੁਢਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੱਗ ਦੋਵੇਂ ਸਮੇਂ ਬਖਸ਼ੀ, ਅਤੇ ਫੇਰ ਸਭਨਾਂ ਨੇ ਅਰਦਾਸ ਦੀ ਰਹੁ ਰੀਤੀ ਕੀਤੀ।

ਗੁਰੂ ਜੀਦੀ ਰਹੁ ਰੀਤੀ ਨਾਲ ਵਿਦਾਇਗੀ ਕੀਤੀ, ਦੂਰ ਤਕ ਨਾਲ ਛੱਡਣ ਗਏ। ਫਿਰ ਸਭ ਦੀ ਸੇਵਾ ਯਥਾ ਯੋਗ ਕਰਕੇ ਵਿਦਾ ਕੀਤਾ। ਪਿੱਛੋਂ ਬਾਬਾ ਬੁੱਢਾ ਜੀ ਦੀ ਸੁਪਤਨੀ ਘਰ ਦੀ ਸੇਵਾ ਅਤੀ ਸੁੰਦਰ ਰੀਤੀ ਨਾਲ ਚਲਾਉਨ ਲੱਗੀ, ਜਦ ਕਦੀ ਸਾਧ ਸੰਤ ਸਿੱਖ ਸਬੰਧੀ ਬਾਬਾ ਬੁੱਢਾ ਜੀ ਦੇ ਹੁੰਦਿਆਂ ਯਾ ਮਗਰੋਂ ਆਉਣ ਤਾਂ ਤਿਨ੍ਹਾਂ ਦੀ ਸੇਵਾ ਸਹਿਤ ਆਦਰ ਕਰਨ ਕਰਾਵਨ ਲੱਗੀ,ਤੇ ਏਦਾਂ ਲੋਕਾਂ ਵਿਚ ਬਾਬਾ ਜੀ ਦਾ ਜੱਸ ਹੋਣ ਲੱਗਾ॥

ਮਾਤ੍ਾ ਜੀਦੀ ਮਿਰਜਾਦਾ ਏਹੋਜੇਹੀ ਸ੍ਰੇਸ਼ਟ ਸੀ ਕਿ ਨਿਤਾਪ੍ਰਤੀ

ਤੜਕੇ ਜਾਗ ਕੇ ਜੇ ਬਾਬਾ ਜੀ ਘਰ ਹੋਣ ਤਾਂ ਪਹਿਲਾਂ ਬਾਬਾ ਜੀ ਦਾ ਅਸ਼ਨਾਨ ਕਰਾ ਕੇ ਪਿੱਛੋਂ ਆਪ ਕਰਕੇ ਨਿੱਤ ਨੇਮ ਬਾਣੀ ਦਾ ਪਾਠ ਕਰਨਾ ਤੇ ਘਰ ਦੀ ਕਿਰਤ ਸਭ ਤਰਾਂ ਨਾਲ ਕਰਨੀ, ਅਤੇ ਪਹਿਲਾਂ ਬਾਬਾ ਬੁੱਢਾ ਜੀ ਨੂੰ ਪ੍ਰਸ਼ਾਦ ਛਕਾ ਕੇ ਪਿੱਛੋਂ ਆਪ ਛਕਨਾ। ਮਾਤਾ ਜੀ ਸਤਿ ਧਰਮ ਦੀ ਪੱਕੀ, ਸੁਸ਼ੀਲਤਾ ਸੁੱਛ, ਸੀਤਾ ਤੋਂ ਅਧਕ ਪਵਿੱਤ੍ਰ ਜੀਵਨ, ਪਤਿਬ੍ਰਤਾ ਸੁਪਤਨੀ ਏਹੋ ਜੇਹੀ ਹੋਣੀ ਅਤੀ ਕਠਨ ਹੈ। ਏਹੋ ਜਹੇ ਮਾਤਾ ਜੀ ਦੇ ਵਿੱਚ ਬਿਅੰਤ ਗੁਣ ਸਨ।

## ਭਾਣਾ ਤਲਵੰਡੀ ਤੇ ਦੋ ਖੂਹ

ਦੋਹਿਰਾ

ਸਤਿਗੁਰ ਸਤਿ ਸਰੂਪ ਦਾ ਧਰ ਕਰ ਰਿਦੇ ਧਿਆਨ।
ਸਿੱਖ ਤਿਨ੍ਹਾਂ ਦੇ ਬਿਰਧ ਜੀ ਭਏ ਸਿੱਖ ਸੁਖ ਖਾਨ ॥ ੧ ॥

ਚੌਪਈ

ਜਦੋਂ ਸ੍ਰੀ ਗੁਰ ਨਾਨਕ ਆਏ। ਮਿਲ ਕਰਨ ਬ੍ਰਿਧ ਕੇ ਸੰਗ ਜਾਏ। ਬੈਠੇ ਤਿਸ ਥਲ ਜਹਿ ਗੁਰਦ੍ਵਾਰਾ। ਧਯਾਨ ਧਰਾ ਗੁਰ ਅਪਰ ਅਪਾਰਾ ॥ ੨ ॥ ਸ੍ਰੀ ਬੁੱਢਾ ਬਾਲਕ ਸੀ ਜਾਨੋ। ਦੀਪਕ ਬਲਾ ਅੰਧੇਰ ਪਲਾਨੋ। ਧਯਾਨ ਖੁਲ੍ਹਾ ਗੁਰ ਦਾ ਜਦ ਭਾਈ। ਗੁਰ ਕੋ ਬ੍ਰਿਧ ਨੇ ਗਿਰਾ ਅਲਾਈ ॥ ੩ ॥ ਹੇ ਸਤਿਗੁਰ ਮੈਂ ਤੁਮਰਾ ਦਾਸ। ਇਸ ਥਲ ਪ੍ਰੇਮ ਕਰਾ ਹੈ ਖਾਸ। ਸਤਿਗੁਰ ਬੋਲੇ ਹੇ ਬ੍ਰਿਧ ਪੁੱਤ੍ਰ। ਏਸ ਜਗ੍ਹਾ ਦਾ ਸੁਣ ਲੈ ਉੱਤ੍ਰ ॥ ੪ ॥ ਪਹਿਲਾਂ

ਅਸਾਂ ਏਸ ਥਾਂ ਆਕੇ । ਤਪ ਕਰਨੇ ਦੀ ਜਗ੍ਹਾ ਬਣਾਕੇ ।
ਕੀਤਾ ਤਪ ਰਹਿ ਪੌਨਾ ਹਾਰੀ।*ਛੱਤੀ ਜੁੱਗ ਲੱਗੀ ਹਮ ਤਾਰੀ ।
॥ ੫ ॥ ਕਈ ਜੁੱਗ ਹਮ ਮੰਤ੍ਰ ਪਕਾਯਾ । 'ਵਾਹਿਗੁਰੂ' ਇੱਕ ਮੰਤ੍ਰ
ਬਣਾਯਾ । ਇਸਤੋਂ ਪਹਿਲਾਂ ਸੀ ਸਤਿਨਾਮ । 'ਵਾਹਿਗੁਰੂ' ਪਾਯਾ
ਧਰ ਧਯਾਨ ॥ ੬॥ ਇਹ ਅਕਾਲ ਨੇ ਦੇ ਕਰ ਗਯਾਨ । ਭੇਜਯਾ
ਮੈਨੂੰ ਏਸ ਜਹਾਨ । ਚਹੁੰ ਜੁੱਗਾਂ ਦੀ ਕਥਾ ਵਿਚਾਰ । ਬੀਤੇ ਜੁੱਗ
ਬਿਅੰਤ ਅਪਾਰ ॥ ੭ ॥ ਇਸ ਬਿਧ ਤਪ ਕੀਤਾ ਕੁਝ ਕਾਲ ॥
ਬੈਠ ਵਿਚਾਰ ਕਰੀ ਇਸ ਢਾਲ। ਏਸ ਜਗਾ ਸੰਗ ਸਾਡਾ ਪਯਾਰ ॥
ਤਾੜੀ ਲਾਈ ਜਗ੍ਹਾ ਵਿਚਾਰ ॥ ੮ ॥ ਸੱਚ ਖੰਡ ਜਿਸ ਥਾਂ ਹਮ
ਆਏ । ਕਦੀ ਕਦੀ ਤਿਸ ਥਾਂ ਭੀ ਜਾਏ । ਦੋਵੇਂ ਉੱਤਮ ਸ੍ਰੇਸ਼ਟ
ਅਸਥਾਨ । ਜਨਮ ਮਰਨ ਦਾ ਦੇਵਤ ਗਯਾਨ । ਹੁਣ ਇਹ
ਜਗ੍ਹਾ ਤੁਸਾਡੀ ਹੋਈ । ਬਸੋ ਰਸੋ ਸੰਸੇ ਸਭ ਖੋਈ ॥ ੯ ॥

ਦੋਹਿਰਾ

ਫਿਰ ਬੁੱਢਾ ਜੀ ਬੋਲਿਆ ਚਰਨੀਂ ਸੀਸ ਟਿਕਾਇ ।
ਹੇ ਗੁਰ! ਮੈਂ ਤੇ ਬਾਲਕਾ ਬਸਾਂ ਕੌਨ ਬਿਧ ਆਇ ॥ ੧੦ ॥

ਚੌਪਈ

ਗੁਰ ਕਹਿ ਸੁਨ ਪੁੱਤ੍ਰ ਮਮ ਬਾਨੀ । ਤੂੰ ਸਿਖ ਪੂਰਨ ਹੋਯਾ
ਗਯਾਨੀ । ਤੇਰੇ ਸਮ ਨਹਿ ਕੋਇ ਸਿਆਨਾ । ਬੁੱਢਾ ਤਦੇ
ਤੋਹਿ ਕੋ ਭਾਨਾ ॥ ੧੧ ॥ ਤੇਰੇ ਘਰ ਨੇ ਪੁੱਤ੍ਰ ਚਾਰ । ਨਿੱਕੇ ਭਾਨਾ

---

*ਮਾਰੂ ਮਹਲਾ ੧–ਕੇਤੇ ਜੁਗ ਵਰਤੇ ਗੁਬਾਰੈ । ਤਾੜੀ ਲਾਈ ਅਪਰ ਅਪਾਰੈ । ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥ ੧ ॥ ਜੁਗ ਛਤੀਹ ਤਿਨੈ ਵਰਤਾਏ । ਜਿਉ ਤਿਸੁ ਭਾਣਾ ਤਿਵੈ ਚਲਾਏ । ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥ ੨ ॥ ਗੁਪਤੇ ਬੂਝਹੁ ਜੁਗ ਚਤੁਆਰੇ । ਘਟਿ ਘਟਿ ਵਰਤੈ ਉਦਰ ਮਝਾਰੇ । ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ ॥ ੩ ॥

ਨਾਮ ਉਚਾਰ। ਪਹਿਲਾ ਕਰੇ ਸੁਧਾਰ ਅਪਾਰਾ। ਦੂਤੀ ਭਿਖਾਰ ਨਿਵਾਰੇ ਸਾਰਾ॥ ੧੨॥ ਤੀਜੇ ਮਹਿਮਾਂ ਜੱਗ ਕਰਾਇ। ਰੌਥਾ ਗਿਆਨ ਜਿਵੇਂ ਚਮਕਾਇ। ਚਾਰੇ ਤੁਮਰੇ ਆਗਜ਼ਾ ਕਾਰੀ। ਸੇਵ ਕਰੇ ਨਿੱਕਾ ਬਡ ਭਾਰੀ॥ ੧੩॥ ਜਦ ਇਹ ਤੁਮਰੇ ਘਰ ਵਿਚ ਆਵੇਂ। ਅਤਿ ਅਨੰਦ ਤੁਧ ਕੋ ਦਿਖਰਾਵੈਂ। ਨਿੱਕੇ ਨਾਮ ਬਧੋ ਸ਼ੁਭ ਗ੍ਰਾਮ। ਪ੍ਰਿਥਮ ਗਾਮ *ਮੋਰੇ ਸਮ ਨਾਮ॥੧੪॥ ਪਹਿਲੇ ਪਿੰਡ ਅਜੇ ਪਿਤ ਤੋਰਾ। ਕੁਛ ਕੁ ਕਾਲ ਤਕ ਆਵੇ ਛੋਰਾ। ਇਸ ਥਲ ਬੈਠੇਗਾ ਉਹ ਆਈ। ਪਿੰਡ ਬਸਾਵੇਗਾ ਨਹਿ ਕਾਈ। ॥ ੧੫॥ ਮਾੜੇ ਮੋਟੇ ਛੱਪਰ ਪਾਇ। ਬੈਠੇਗਾ ਉਹ ਏਥੇ ਆਇ। ਤੱਕ ਤਕਾਂਦੇ ਸਾਲ ਬਿਤਾਵੈ। ਤੁਧ ਸ਼ਾਦੀ ਕਰ ਆਨੰਦ ਪਾਵੈ ॥੧੬॥ ਫਿਰ ਤੁਧ ਘਰ ਸੁਤ ਹੋਵਨ ਚਾਰ। ਹੋਵੇ ਬ੍ਰਿਧ ਪਿਤ ਤੋਰ ਨਿਹਾਰ। ਤੁਮ ਧਾਰੋਗੇ ਬਲ ਬਲਵਾਨਾਂ। ਪਿੰਡ ਬਧੋ ਸੁਤ ਨਾਮ ਮਹਾਨਾ॥ ੧੭॥ ਹੇ ਗੁਰ ਮੈਂ ਤੋ ਤੁਮਰਾ ਦਾਸ। ਆਠ ਪਹਿਰ ਰਹੁੰ ਤੁਮਰੇ ਪਾਸ। ਇਹ ਤੋ ਬਾਨੀ ਦੂਰ ਅਲਾਈ। ਤੁਸੀਂ ਕਰੋਗੇ ਆਪੇ ਆਈ॥ ੧੮॥ਮੋ ਮੈਂ ਸ਼ਕਤ ਨ ਰਾਈ ਜਾਨੋਂ। ਤੁਮਰੀ ਦ੍ਰਿਸ਼ਟੀ ਬਣੇ ਮਹਾਨੋ। ਤਨ ਮਨ ਧਨ ਸਭ ਤੁਮਰਾ ਸਾਰੇ। ਹੁਕਮ ਕਰੋ ਭ੍ਰਿਤ ਮੰਨਨ ਵਾਰੇ॥ ੧੯ ॥ ਇਤ ਆਦਿਕ ਕਰ ਗੋਸ਼ਟ ਭਾਰੀ। ਆਏ ਗੁਰ ਸਰ ਖੰਡ ਮਝਾਰੀ। ਸਚ ਖੰਡ ਗੁਰਦ੍ਵਾਰੇ ਵਿਚਕਾਰ। ਰਹੈਂ ਬ੍ਰਿਧ ਪਿਤ ਮਾਤ ਵਿਚਾਰ॥੨੦॥

ਦੋਹਿਰਾ

ਕਈ ਕਾਲ ਬੀਤੇ ਜ਼ਬੈ ਬ੍ਰਿੱਧ ਕਰੇ ਗੁਰ ਸੇਵ।
ਸੇਵਾ ਤੋਂ ਸਭ ਪਾਇਆ ਕ੍ਰਿਪਾ ਕਰੀ ਗੁਰਦੇਵ ॥੨੧॥

*ਰਾਇ ਭੋਇ ਦੀ ਤਲਵੰਡੀ ਦੇ ਨਾਮ ਦੀ ਰੀਸੇ ਭਾਣਾ ਤਲਵੰਡੀ ਨਾਮ ਰੱਖਿਆ,

ਚੌਪਈ

ਸਮਾਂ ਨਜੀਕ ਜਦੋਂ ਉਹ ਆਯਾ। ਬ੍ਰਿਧ ਘਰ ਸੁਤ ਚੌਥ ਉਪਜਾਯਾ। ਸ੍ਰੀ ਕਰਤਾਰ ਪੁਰੇ ਗੁਰਦੇਵ। ਕਰੇ ਬ੍ਰਿਧ ਤਿਸਹਿ ਬਲ ਸੇਵ॥ ੨੨॥ ਖਬਰ ਪਈ ਬੁਧ ਘਰ ਸੁਤ ਆਯਾ। ਬ੍ਰਿਧ ਨੇ ਗੁਰ ਕੋ ਆਖ ਸੁਨਾਯਾ। ਹੇ ਸਤਿਗੁਰ! ਸਭ ਤੁਮਰੀ ਦਾਤ। ਪੁੱਤਰ ਜਨਮਾ ਮੋ ਘਰ ਰਾਤ॥ ੨੩॥ ਜਿਵੇਂ ਹੁਕਮ ਤੁਮਰਾ ਸੋ ਕਰੀਏ। ਚਰਨ ਤਾਸ ਬਲ ਚਲ ਕਰ ਧਰੀਏ। ਸ੍ਰੀ ਸਤਿਗੁਰ ਜੀ ਹੋਇ ਤਿਆਰ। ਆਏ ਬ੍ਰਿਧ ਕੇ ਧਾਮ ਮਝਾਰ॥੨੪॥ ਮਾਤ ਸੁਲੱਖਨੀ ਦੁਇ ਸੁਤ*ਨਾਲ।ਸਿੱਖ ਹੋਰ ਭੀ ਨਾਲ ਬਿਸਾਲ। ਰੌਣਕ ਬ੍ਰਿਧ ਘਰ ਵਧੀ ਅਪਾਰ। ਜਿਸ ਘਰ ਆਏ ਗੁਰ ਕਰਤਾਰ॥ ੨੫॥ ਸੇਵਾ ਕਰੀ ਬ੍ਰਿੱਧ ਨੇ ਭਾਰੀ।ਸਤਿਗੁਰ ਕੋ ਫਿਰ ਗਿਰਾ ਉਚਾਰੀ। ਓਹ ਜੋ ਵਾਕ ਕਰੋ ਗੁਰ ਪੂਰੇ।ਕਰੋ ਸੰਪੂਰਨ ਆਜ ਜਰੂਰੇ॥ ੨੬॥

ਸਤਿਗੁਰ ਚਰਨੀਂ ਬਾਲਕ ਪਾਯਾ। ਸਤਿਨਾਮ ਗੁਰਮੰਤ੍ਰ ਸੁਣਾਯਾ। ਭਾਨ ਜਿਵੇਂ ਭਾਨਾ ਚਮਕਾਵੇ। ਗੁਰ ਨਾਨਕ ਇੰਵ ਵਾਕ ਅਲਾਵੇ॥ ੨੭॥ ਫਿਰ ਗੁਰ ਕਹਾ ਕਹੀ ਮਿਸਟਾਨ। ਛਬਦੇ ਲਿਆਵੋ ਅੱਜ ਪਛਾਨ। ਸੁਨਤ ਸਾਰ ਬੁੱਢਾ ਲੈ ਆਯਾ। ਦਿਵਸ ਵਸਾਖੀ ਦਾ ਸੁਭ ਭਾਯਾ॥ ੨੮॥ ਪੰਦਰਾਂ ਸੌ ਤੇਰਾਨਮ ਸਾਲ। ਪਿੰਡ ਜਨਮ ਦਾ ਲੀਜੋ ਭਾਲ। ਕਹੀ ਹਾਥ ਭਾਨੇ ਪਕੜਾਈ। ਟੱਕ ਤਾਸ ਬਲ ਦੀਆ ਲਗਾਈ॥ ੨੯॥ ਕਹੀ ਥਿੜਕ ਦੂਜੇ ਬਲ ਆਈ। ਰੋੜ ਪਿਖੇ ਗੁਰ ਗਿਰਾ ਅਲਾਈ।

---

*ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ।

ਰੋਥਾ ਜਾਮਾਂ ਹਮਰਾ ਆਵੈ। ਏਥੋਂ ਕਸਬਾ ਹੋਰ ਬਸਾਵੈ ॥ ੩੦॥ ਇਸ ਵਸਤੀ ਦੀ ਹੋਇ ਉਜਾਰ। ਬਸੇ ਰਸੰਗੀ ਕੁਝਕ ਬਿਚਾਰ। ਤੁਧ ਸੁਤ ਸੁਤ ਦਾ ਸੁਤ ਪਹਿਚਾਨੋ । ਕਰੇ ਅਬਾਦੀ ਔਰ ਪਛਾਨੋ ॥ ੩੧ ॥

ਦੋਹਰਾ

ਇਸ ਬਿਧ ਟੱਕ ਲਗਾਇਕੇ ਸਤਿਗੁਰ ਭਏ ਤਿਆਰ।
ਸੇਵ ਕਰੀ ਬ੍ਰਿਧ ਨੇ ਅਤੀ ਗੁਰ ਕੀ ਸਣਪਰਵਾਰ ॥ ੩੨ ॥

ਚੌਪਈ

ਨਾਮ ਧਰਾ ਭਾਣਾ ਤਲਵੰਡੀ। ਗੁਰ ਸਭ ਨੂੰ ਮਹਿਆਈ ਵੰਡੀ। ਨਾਮ ਜਪਨ ਦੀ ਜਗ੍ਹਾ ਬਨਾਈ। ਸਾਧੂ ਸੰਗਤ ਜਹਿ ਸੁਖ ਪਾਈ ॥ ੩੩ ॥ ਸੁੰਦਰ ਕੋਠੇ ਲਏ ਬਨਾਇ। ਵਿੱਤੇ ਛੱਪਰ ਸਭ ਢਹਾਇ। ਸੀਗ ਪੁਰਾਨੇ ਕੋਠੇ ਜੋਈ । ਸਾਜੇ ਨਵੇਂ ਢਾਹਿਕੇ ਸੋਈ ॥ ੩੪ ॥ ਰਾਹਕ ਅਤੇ ਕਮੀਨ ਬਸਾਏ। ਇਸ ਬਿਧ ਲੋਕ ਵਸੇ ਸਭ ਆਏ। ਖੇਤੀ ਕੀ ਬ੍ਰਿਧ ਕਾਰ ਕਰਾਵੈ। ਪਿਤ ਮਾਤਾ ਦੀ ਸੇਵ ਕਮਾਵੈ ॥ ੩੫ ॥ ਰਹੈਂ ਸ੍ਰੀ ਗੁਰ ਨਾਨਕ ਪਾਸ। ਪਾਇ ਆਗਿਆ ਆਵਨ ਖਾਸ । ਹੁਕਮ ਕਰੇ ਜਿਵ ਗੁਰ ਕਰਤਾਰ। ਕਰੈਂ ਰਾਤ ਦਿਨ ਅਤਿ ਹਿਤ ਧਾਰ ॥੩੬॥

ਦੋਹਰਾ

ਪਿੰਡ ਬੰਨ੍ਹਣ ਦੀ ਕਥਾ ਜੋ ਪੂਰਨ ਭਈ ਪਛਾਨ।
ਸੁਣੋਂ ਕਥਾ ਹੁਣ ਖੂਹ ਦੀ ਲਾਯਾ ਜਿਸ ਬਿਧ ਜਾਨ ॥ ੩੭ ॥

ਚੌਪਈ

ਜੋ ਭਾਣਾ ਤਲਵੰਡੀ ਨਾਮ। ਸੀਗ ਬਸਾਏ ਸੁੰਦਰ ਧਾਮ। ਪਾਣੀ ਬਿਨ ਅਤਿ ਬਨੀ ਖੁਆਰੀ। ਲਿਆਵਨ ਦੂਰੋਂ ਨੀਰ ਅਪਾਰੀ ॥ ੩੮॥ ਆਏ ਮਿਲ ਪੁਰ ਬਾਸੀ ਸਾਰੇ। ਸ੍ਰੀ ਬੁੱਢੇ ਦੇ

ਘਾਸ ਬਿਚਾਰੇ। ਹਾਥ ਜੋੜ ਕਰ ਅਰਜ ਗੁਜਾਰੀ । ਜਲ ਬਿਨ
ਪੁਰ ਬਾਸੀ ਦੁਖ ਭਾਰੀ ॥ ੩੯ ॥ ਖੂਹ ਲਵਾਵੋ ਕਿਰਪਾ ਧਾਰ।
ਪੁਰ ਬਾਸੀ ਸੁਖ ਹੋਇ ਅਪਾਰ। ਅਰਜ਼ ਸੁਨੀ ਬੁੱਢੇ ਨੇ ਸਾਰੀ।
ਪੁਰ ਬਾਸੀ ਮਿਲ ਕਰੀ ਤਿਆਰੀ ੪੦ ॥ ਇੱਟਾਂ ਖੂਬ ਤਿਆਰ
ਕਰਾਈਆਂ। ਲਾਕੇ ਆਵਾ ਠੀਕ ਪਕਾਈਆਂ। ਲੈ ਮਿਸਟਾਨ
ਸੰਗ ਪਰਵਾਰ। ਚਲੇ ਬ੍ਰਿੱਧ ਬਾਬਾ ਬਲਕਾਰ ॥ ੪੧ ॥ ਕਰ
ਅਰਦਾਸ ਟੱਕ ਕੋ ਲਾਵੈਂ। ਫਿਰ ਮਿਸਟਾਨ ਬੰਡ ਪਟਵਾਵੈਂ।
ਚੱਕ ਸਿਟਾਇ ਰਾਜ ਸਦਵਾਇ। ਇਟ ਰੱਖੀ ਚੂਨੇ ਸੇ ਲਾਇ॥੪੨॥
ਪਾਨੀ ਜਿਸਦਾ ਸੁੰਦਰ ਜਾਨ। ਖੂਹ ਲੱਗਾ ਬੁੱਢੇ ਦਾ ਜਾਨ।
ਸਭ ਪੁਰ ਬਾਸੀ ਨੀਰ ਲਿਆਵੈਂ। ਅਤੀ ਮਧਰ ਜਲ, ਸਰਬ
ਅਲਾਵੈਂ ॥ ੪੩ ॥ ਹੁਣ ਬੁੱਢੇ ਦਾ ਖੂਹ ਅਖਾਵੈ । ਸਰਬ ਭਾਂਤ
ਸੇ ਅਤਿ ਛਬ ਪਾਵੈ। ਹੈ ਭਾਣੇ ਤਲਵੰਡੀ ਨਾਲ । ਥੇਹ ਪਿਆ
ਹੁਣ ਜਿਸਦਾ ਭਾਲ ॥ ੪੪ ॥ ਸ੍ਰੀ ਬੁੱਢੇ ਦੀ ਖੂਹ ਨਿਸ਼ਾਨੀ।
ਸਭਨਾਂ ਨੂੰ ਲਿਖ ਪ੍ਰਗਟ ਵਖਾਨੀ ॥

ਦੋਹਰਾ

ਇਸ ਬਿਧ ਬੁੱਢੇ ਸਿੱਖ ਨੇ ਖੂਹ ਲਗਾਯਾ ਜਾਨ ।
ਭਾਨੇ ਮਾਤ ਲਗਾਇਆ ਦੂਜਾ ਖੂਹ ਪਛਾਨ ॥ ੪੫ ॥

ਚੌਪਈ

ਸ੍ਰੀ ਬੁੱਢਾ ਜੀ ਬੀੜ ਮਝਾਰ। ਰਹਿਨੇ ਲਾਗੇ ਸੰਗ ਬਚਾਰ।
ਮਾਤ 'ਮਿਰੋਯਾਂ' ਖੂਹ ਲਵਾਯਾ । ਰਵ ਪੁਤ੍ਰਨ ਮਿਲ ਸੰਗ
ਬਨਾਯਾ॥ ੪੬ ॥ ਥੋੜਾ ਫਰਕ ਦੁਹਾਂ ਦਾ ਜਾਨੋ। ਤਲਵੰਡੀ ਦੇ
ਥੇਹ ਪਛਾਨੋ। ਮਾਤਾ ਵਾਲਾ ਖੂਹ ਸਦਾਵੇ। ਪਾਨੀ ਵਿੱਚ ਅਥਾਹ
ਵਿਖਾਵੇ॥ ੪੭ ॥

ਦੋਹਰਾ

ਇਸ ਬਿਧ ਪਿੰਡ ਵਸਾਇਕੇ ਖੂਹ ਲਗਾਏ ਜਾਨ ।
ਇਕ ਬੁੱਢੇ ਦਾ ਜਾਨ ਲੋ ਦੂਜਾ ਮਾਤ ਵਖਾਨ ॥ ੪੮ ॥

॥ ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਸੱਤਵਾਂ ਅਧਯਾਇ ਸਮਾਪਤੰ ॥

## ਬਾਬੇ ਨੇ ਗੁਰਨਾਨਕ ਜੀ ਦੀ ਸੇਵਾ ਵਿਚ ਰਹਿਣਾ!

ਬਾਬਾ ਬੁੱਢਾ ਜੀ ਕਦੀ ਕਦਾਈਂ ਅਪਨੇ ਘਰ ਜਾਂਦੇ ਸੀ, ਉਹ ਭੀ ਜਦ ਘਰ ਦੇ ਸੰਬੰਧੀ ਮਿਲਣ ਮਿਲਾਣ ਲਈ ਬਹੁਤ ਜੋਰ ਦਿੰਦੇ ਅਤੇ ਸਤਿਗੁਰੂ ਜੀ ਆਪ ਹੁਕਮ ਦੇ ਕੇ ਤੋਰਦੇ ਤਾਂ ਇਕ ਅੱਧਾ ਦਿਨ ਹੀ ਰਹਿਕੇ ਝਟ ਸਤਿਗੁਰਾਂ ਦੇ ਹਜ਼ੂਰ ਜਾ ਹਾਜ਼ਰ ਹੁੰਦੇ। ਇਸੇ ਪ੍ਰਕਾਰ ਗੁਰੂ ਜੀ ਦੇ ਜੋਤੀ ਜੋਤ ਸਮਾਵਣ ਤਕ ਸ੍ਰੀ ਕਰਤਾਰ ਪੁਰ ਹੀ ਭਜਨ ਭਗਤੀ ਵਿਚ ਲਿਵਲੀਨ ਰਹੇ॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ ਦੇਸ਼ਾਂਤ੍ਰਾਂ ਦਾ ਅਖੀਰ ਰਟਨ ਅਤੇ ਸਤਿਨਾਮ ਦਾ ਬੀਜ ਜਗ੍ਹਾ ਜਗ੍ਹਾ ਬੀਜ ਕੇ ਮੁੜ ਅੰਤ ਨੂੰ ਸ੍ਰੀ ਕਰਤਾਰਪੁਰ ਜੀ ਆ ਬਿਰਾਜੇ, ਤਾਂ ਸਿੱਖ ਸੰਗਤ ਗੁਰੂ ਜੀ ਦੀ ਸਿਥਿਤੀ ਸੁਣਕਰ ਹੁੰਮ ਹੁਮਾਕੇ ਆਉਂਦੀ ਰਹੀ, ਅਤੇ ਮਨ ਬਾਂਛਤ ਚਾਰ ਪਦਾਰਥ ਪ੍ਰਾਪਤ ਕਰਕੇ ਘਰ ਨੂੰ ਜਾਂਦੀ ਰਹੀ। ਪਰ ਭਾਈ ਮੂਲ ਚੰਦ ਜੀ ੧, ਭਾਈ ਸਣਖੱਤ੍ਰਾ ੨, ਭਾਈ ਪ੍ਰਿਥੀ ਮੱਲ ਜੀ ੩, ਭਾਈ ਲਾਲੋ ਜੀ ੪, ਭਾਈ ਅਜਿਤਾ ਰੰਧਾਵਾ ਜੀ ੫, ਭਾਈ ਮਹਿਮਾਂ ਜੀ ੬, ਭਾਈ ਕਾਲਾ ਜੀ ੭, ਭਾਈ ਮਾਣਕ ਜੀ ਬ੍ਰਾਹਮਣ ੮, ਭਾਈ ਸੁੱਖਾ ਜੀ ਤ੍ਰਖਾਣ ੯, ਭਾਈ ਧੀਰਾ ਜੀ ਲੁਹਾਰ ੧੦, ਭਾਈ ਧੀਰੂ ਜੀ ਨਾਈ ੧੧,

ਭਾਈ ਸਧਾਰਨ ਜੀ ਖੱਤ੍ਰੀ ੧੨, ਭਾਈ ਨਿਹਾਲਾ ਜੀਰੰਧਾਵਾ੧੩, ਭਾਈ ਦਲੇਲ ਜੀ ਪਠਾਣ ੧੪, ਭਾਈ ਸੰਤਾ ਜੀ ੧੫, ਭਾਈ ਕਮਲੀਆ ਜੀ ੧੬, ਭਾਈ ਬਾਲਾ ਜੀ ੧੭, ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ੧੮, ਭਾਈ ਤਾਰੂ ਪੋਪਟ ਜੀ ੧੯, ਸਾਹਿਬ ਬਾਬਾ ਬੁਢਾ ਜੀ ੨੦, ਸਮੇਤ ਬਹੁਤ ਪ੍ਰੇਮੀਆਂ ਦੀ ਹਾਜ਼ਰੀ ਸਦਾ ਬਣੀ ਰਹੇ।

ਇਸ ਸਮੇਂ ਬਹੁਤ ਸਿੱਖਾਂ ਵਿਚ ਕਦੇ ਕਦਾਈਂ ਇਕਾਂਤ ਵਿਚ ਇਹ ਬਚਨ ਚਲਿਆ ਕਰੇ, ਜੋ ਦੇਖੀਏ ਇਸ ਅਬਚਲੀ ਜੋਤ ਗੱਦੀ ਪਰ ਕਿਸਨੂੰ ਤਿਲਕ ਦਿੰਦੇ ਹਨ ?

ਉੱਤ੍ਰ ਵਿਚ ਕੋਈ ਪੁਤ੍ਰਾਂ ਨੂੰ ਕੋਈ ਕਿਸੇ ਕਿਸੇ ਸੇਵਕ ਸਿੱਖ ਨੂੰ ਦੱਸੇ, ਉਸਤੋਂ ਉਲਟ ਕੋਈ ਹੋਰ ਦੱਸ ਦੇਵੇ, ਪਰ ਆਮ ਸਿਦਕੀ ਸਿੱਖਾਂ ਦੀ ਮਨੋਂ ਮਨੀਂ ਇਹ ਸੰਮਤੀ ਹੋ ਗਈ ਜੋ ਗੁਰੂ ਸਾਹਿਬ ਸੇਵਕ ਤੋਂ ਵਧਕੇ ਪੁਤ੍ਰਾਂ ਨੂੰ ਗੱਦਾ ਨਹੀਂ ਦੇਣਗੇ॥

ਇਸ ਚਰਚਾ ਦੀ ਸੂੰਧਕ ਹੁੰਦੀ ਹੁੰਦੀ ਸ੍ਰੀ ਮਾਤਾ ਸੁਲੱਖਣੀ ਜੀ ਦੇ ਕੰਨੀ ਭੀ ਜਾ ਪਈ। ਸ੍ਰੀ ਮਾਤਾ ਜੀ ਸਦਾ ਹੀ ਆਪਣੇ ਚਿੱਤ ਵਿਚ ਇਹ ਨਿਸਚਾ ਕਰੀ ਬੈਠੇ ਸਨ ਜੋ ਇਹ ਸਭ ਕੁਝ ਰਿੱਧੀ ਸਿੱਧੀ ਬਖਸ਼ਸ਼ ਕਰਾਮਾਤ ਗੱਦੀ ਗੁਰਿਆਈ ਮੇਰੇ ਪੁਤ੍ਰਾਂ ਦਾ ਹੀ ਹੱਕ ਹੈ, ਸੁਣਦੇ ਸਾਰ ਹੀ ਅਤੀ ਵਿਚਾਰਨ ਲੱਗੀ ਤੇ ਘਰ ਆਇਆਂ ਸਤਿਗੁਰੂ ਜੀ ਦੇ ਹਜ਼ੂਰ ਨਿੰਮ੍ਰਤਾ ਸਹਿਤ ਬੇਨਤੀ ਕੀਤੀ:—

"ਹੇ ਮਹਾਰਾਜ ਮੇਰੇ ਸਿਰਤਾਜ ਸੁਆਮੀ ਜੀ ! ਮੈਨੂੰ ਇੱਕ ਸੰਸਾ ਹੈ ਨਵਿਰਤ ਕਰੋ।"

ਗੁਰੂ ਜੀ ਦੇ ਆਗਯਾ ਦੇਣ ਪਰ ਹੱਥ ਜੋੜਕੇ ਬੋਲੀ:—

"ਸੁਆਮੀ ਜੀ! ਗੱਦੀ ਗੁਰਿਆਈ ਸਿੱਖਾਂ-ਪੁਤ੍ਰਾਂ ਵਿਚੋਂ ਕਿਸਨੂੰ ਬਖਸ਼ੋਗੇ?"

ਗੁਰੂ ਜੀ ਨੇ ਮਾਤਾ ਜੀ ਦੇ ਮਨ ਦੀ ਸਾਰੀ ਕਲਪਨਾ ਝੱਟ ਸਮਝ ਲਈ ਤੇ ਉੱਤ੍ਰ ਦਿੱਤਾ, ਜੋ ਸੇਵਾ ਕਰਨ ਵਾਲਾ ਹੈ ਤੇ ਜਿਸਨੂੰ ਕਰਤਾਰ ਦਿਵਾਏਗਾ, ਸੋ ਆਪ ਹੀ ਲੈ ਜਾਵੇਗਾ। ਅਸਾਂ ਨੂੰ ਸਿੱਖ ਤੇ ਪੁੱਤ੍ਰ ਇੱਕੋ ਜੇਹੇ ਹਨ, ਜਥਾ ਗੁਰਵਾਕ—

"ਜਿਨ ਸੇਵਿਆ ਤਿਨ ਪਾਇਆ ਮਾਨੁ।
ਨਾਨਕ ਗਾਵੀਐ ਗੁਣੀ ਨਿਧਾਨੁ" ॥

[ਜਪੁਜੀ ਸਾਹਿਬ ਜੀ

ਸਤਿਗੁਰ ਦੇ ਸਿੱਖ ਤੇ ਪੁੱਤ੍ਰ ਸਿੱਖੀ ਭਾਵ ਸਿਮ੍ਰਨ ਤੇ ਪ੍ਰੇਮ ਵਿਚ ਭਾਵੇਂ ਸਾਰੇ ਹੀ ਸ਼ਾਮਲ ਸਨ, ਪਰ ਸਤਿਗੁਰ ਜੀ ਦੇ ਲਈ ਇੱਕ ਪ੍ਰੀਖਯਾ ਕਰਨ ਦੇ ਸਮਿਆਂ ਪਰ ਹਰ ਗੱਲੇ ਪ੍ਰੇਮ ਵਿਚ, ਆਤਮ ਰੰਗ ਵਿਚ, ਆਗਯਾ ਪਾਲਨ ਵਿੱਚ, ਆਪਾ ਵਾਰਕੇ ਸਤਗੁਰ ਪ੍ਰਾਇਣ ਹੋਣ ਵਿਚ ਤੇ ਪੂਰਨ ਸਿੱਖੀ ਭਾਵ ਵਿਚ ਗੁਰਿਆਈ ਦੇ ਲਾਇਕ ਲਹਿਣਾ ਜੀ ਨਿਕਲੇ।

ਪ੍ਰਸੰਗ ਹੈ ਕਿ ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਤੀ ਤੇ ਇਕ "ਘੰਦੋਲਾ" ਵਿਛਾ ਕੇ ਆਖਿਆ ਜੋ ਇਸਨੂੰ ਚੁੱਕ ਲਏ ਸੋ ਗੁਰ ਗੱਦੀ ਦਾ ਮਾਲਕ ਹੋਵੇਗਾ।

ਤਾਂ ਹੌਂਸਲੇ ਨਾਲ ਬਾਬਾ ਸ੍ਰੀ ਚੰਦ ਜੀ ਤੇ ਫੇਰ ਬਾਬਾ ਲਖਮੀ ਚੰਦ ਜੀ ਵਾਰੀ ੨ ਚੁੱਕ ਚਲੇ, ਜ਼ੋਰ ਸਭ ਲਾਇਆ ਪਰ ਨਾ ਚੁਕ ਸੱਕੇ। ਘੰਦੋਲਾ ਜਨਕ ਦੇ ਧਨਖ ਵਾਂਗ ਸ੍ਰਿਸ਼ਟੀ ਦਾ ਭਾਰ ਲੈ ਬੈਠਾ। ਫੇਰ ਗੁਰੂ ਜੀ ਨੇ ਆਖਿਆ ਸਿੱਖਾਂ ਵਿੱਚੋਂ ਜਿਸਦਾ ਜੀ ਚਾਹੇ ਚੁਕੇ, ਤਦ ਭੀ ਕੋਈ ਨਾ ਚੁਕ ਸਕਿਆ, ਓੜਕ

ਬਾਬਾ ਬੁਢਾ ਜੀਨੂੰ(ਚਿੱਤੋਂ ਤਾਂ ਚੁਕਣਾਂ ਚਾਹੁੰਦੇ ਸੀ ਪਰ ਬੇਅਦਬ
ਸਮਝਕੇ ਚੁੱਪ ਬੈਠੇ ਸੀ) ਗੁਰੂ ਜੀ ਨੇ ਚੁੱਕਣ ਦਾ ਹੁਕਮ ਦਿੱਤ
ਬਾਬਾ ਬੁਢਾ ਜੀ ਜਦ ਚੁਕਣ ਲੱਗੇ ਤਾਂ ਚਾਰ ਪੱਲਿਆਂ ਵਿੱ
ਕੇਵਲ ਇੱਕ ਪੱਲੂ ਚੁਕ ਹੋਯਾ, ਓੜਕ ਰਹਿ ਗਏ । ਤਾਂ ਹੁਕ
ਪਾ ਕੇ ਭਾਈ ਲਹਿਣਾ (ਗੁਰੂ ਅੰਗਦ ਦੇਵ) ਜੀ ਨੇ ਘੰਦੋਲ
ਚੁਕ ਕੇ ਸਿਰ ਪਰ ਰੱਖ ਕੇ ਸ੍ਰੀ ਗੁਰੂ ਨਾਨਕਦੇਵ ਜੀ ਦੇ ਹਜ਼ੂ
ਲਿਆ ਰੱਖਿਆ, ਤਾਂ ਸ੍ਰੀ ਮੁਖਵਾਕ ਤੋਂ ਹੁਕਮ ਹੋਯਾ ਕਿ ਇ
ਵਾਹਿਗੁਰੂ ਦੀ ਦਾਤ ਦੇ ਯੋਗ ਭਾਈ ਲਹਿਣਾ ਜੀ ਹਨ,
ਗੱਦੀ ਪਰ ਭਾਈ ਲਹਿਣਾ ਜੀ ਬੈਠਣਗੇ,ਤੇ ਬਾਬੇ ਬੁੱਢੇ ਜੀ ਦ
ਪਦਵੀ ਸਿੱਖੀ ਮੰਡਲ ਵਿਚ ਸੱਚੇ ਸਿੱਖ ਦੀ ਉੱਚੀ ਪਦਵੀ ਹੋਊ
ਤੇ ਬਾਬਾ ਬੁੱਢਾ ਜੀ ਗੱਦੀ ਸਮੇਂ ਗੱਦੀ ਦੀ ਰਸਮ ਦੀ ਮਰਯਾ
ਦੀ ਸੇਵਾ ਕਰਨ ਲਈ ਤਿਲਕ ਦਾ ਟਹਲਾ ਕਰਿਆ ਕਰਨਗੇ
ਅਤੇ ਨਾਮ ਦਾਨ ਦੀ ਉੱਚ ਸ਼ਕਤੀ ਬਾਬਾ ਬੁੱਢਾ ਜੀ ਨੂੰ ਸ੍ਰੀ ਗੁ
ਨਾਨਕ ਦੇਵ ਜੀ ਨੇ ਬਖਸ਼ੀ। ਸੋ ਵਰ ਸਰਾਪ ਸੁਤੇ ਸਿਧ ਜੋ ਬਾ
ਜੀ ਦੇ ਮੁਖੋਂ ਨਿੱਕਲੇ ਸਭ ਸੰਪੂਰਨ ਹੋਏ,ਅੱਗੇ ਸਭ ਆ ਜਾਣ
"ਭਗਤ ਮੁਖੈ ਤੇ ਬੋਲਦੇ ਸੇ ਬਚਨ ਹੋਵੰਦੇ,"ਅਤੇ ਪਿੱਛੋਂ ਭੀ ਹ
ਇਕ ਗੁਰੂ ਜੀ ਦੇ ਗੱਦੀ ਬੈਠਣ ਦੀ ਰਸਮ ਦੀ ਸੇ
ਬਾਬਾ ਬੁੱਢਾ ਜੀ ਦੀ ਬੰਸ ਕਰਦੀ ਤੇ ਤਿਲਕ ਕਰਦੀ ਰਹੇਗੀ
ਸੋ ਦਸਮ ਗੁਰੂ ਜੀ ਤੱਕ ਓਹੀ ਰੀਤ ਹੋਂਦੀ ਰਹੀ।

॥ ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਅੱਠਵਾਂ ਅਧਯਾਇ ਸਮਾਪਤੰ ॥



## ...ੀ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦਾ ਤਿਲਕ

ਇਨ੍ਹਾਂ ਹੀ ਦਿਨਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਕ ...ਦਿਨ ਨੀਯਤ ਕਰ ਸੰਗਤਾਂ ਨੂੰ ਸੱਦਾ ਦੇਕੇ ਵੱਡਾ ਲੰਗਰ (ਜੱਗ) ...ਕਰ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦੇਣ ਦੀ ਰਸਮ ਸੰਮਤ ...੫੯੬ ਹਾੜ ਵਦੀ ੧੩ ਮਿਤੀ ੧੭ ਵਿਕ੍ਰਮੀ ਨੂੰ ਪੂਰੀ ਕੀਤੀ। ...ਭਾਈ ਲਹਿਣਾ ਜੀ ਨੂੰ ਸ੍ਰੇਸ਼ਟ ਗੱਦੀ ਤੇ ਬਿਠਾ ਪੰਜ ਪੈਸੇ ਇੱਕ ...ਨਲੇਰ ਰੱਖ ਆਪ ਨੀਵੀਂ ਜਗ੍ਹਾ ਬੈਠ ਕੇ ਸ੍ਰੀ ਗੁਰੂ ਨਾਨਕ ਜੀ ...ਨੇ ਮੱਥਾ ਟੇਕਿਆ ਤੇ ਪ੍ਰਕਰਮਾਂ ਕੀਤੀਆਂ ਤੇ ਆਪਣੀ ਜਗ੍ਹਾ ...ਗੁਰੂ ਥਾਪ ਕੇ ਨਾਮ ਸ੍ਰੀ ਗੁਰੂ ਅੰਗਦ ਸਾਹਿਬ ਪ੍ਰਗਟ ਕੀਤਾ, ...ਫਰ ਸਭ ਸਿੱਖਾਂ ਪਾਸੋਂ ਮੱਥਾ ਟਿਕਵਾਯਾ। ਇਨ੍ਹਾਂ ਸਾਰਿਆਂ ਮੱਥਾ ...ਟੇਕਣ ਵਾਲਿਆਂ ਸਿੱਖਾਂ ਵਿੱਚੋਂ ਇਸ ਕੰਮ ਦੇ ਲਾਇਕ ਜਾਣਕੇ ...ਗੱਦੀ ਦੇ ਤਿਲਕ ਦੇਣ ਦੀ ਸੇਵਾ ਬਾਬੇ ਬੁੱਢੇ ਜੀ ਦੇ ਹੱਥੋਂ ਹੀ ...ਕਰਵਾਈ, ਅਤੇ ਮੁਖੋਂ ਬਚਨ ਕੀਤਾ, ਜੁ ਭਾਈ ਲਹਿਣਾ! ਤੇਰਾ ...ਅਸਾਂ ਨੇ ਦੇਣਾ ਪੂਰਾ ਕੀਤਾ ਹੈ, ਅਸੀ ਅਪਨਾ ਅੰਗ ਤੈਨੂੰ ਬਣਾਯਾ, ...ਤੇਰਾ ਨਾਮ ਅੱਜ ਤੋਂ ਸ੍ਰੀ ਗੁਰੂ ਅੰਗਦ ਜੀ ਹੋਇਆ।

ਵਾਹ! ਵਾਹ!! ਧੰਨ ਸਤਿਗੁਰੂ ਜੀ ਤੇ ਧੰਨ ਲੀਲ੍ਹਾ, ਤੇ ...ਧੰਨ ਬਾਬਾ ਬੁੱਢਾ ਜੀ ਵਰਗੇ ਸਿੱਖ, ਜਿਨ੍ਹਾਂ ਦੇ ਹੱਥਾਂ ਨੇ ਸ੍ਰਿਸ਼ਟੀ ...ਤਾਰਕ ਸਤਿਗੁਰੂ ਦੀ ਸੇਵਾ ਕੀਤੀ, ਤੇ ਹੁਣ ਦੂਜੇ ਸਤਿਗੁਰ ਦੀ ...ਸੇਵਾ ਪ੍ਰਾਪਤ ਹੋਈ।



## ...ੀ ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤ ਸਮੋਣਾ

ਸ੍ਰੀ ਗੁਰੂ ਗੁਰ ਨਾਨਕ ਦੇਵ। ਤਾਰੀ ਸਾਰੀ ਸ੍ਰਿਸ਼ਟੀ ਏਵ।

ਨਵੇਂ ਖੰਡ ਗੁਰ ਕੀਨ ਉਜਾਲਾ।ਅੰਧ ਕਾਰ ਕਟ ਗਿਆ ਸੁਖਾਲਾ ॥੧॥ਜਗਤ ਗੁਰੂ ਨੇ ਦ੍ਰਿਸ਼ਟੀ ਪਾਈ।ਸਭ ਖ਼ਲਕਤ ਖਾਲਕ ਵਲ ਲਾਈ। ਗੁਰ ਅੰਗਦ ਨੂੰ ਦੇ ਗੁਰਿਆਈ।ਸ੍ਰੀ ਬੁੱਢੇ ਕਰ ਤਿਲਕ ਸੁਹਾਈ ॥ ੨॥ ਆਪ ਨਿਰਾਲੇ ਖਾਲਸ ਹੋਏ। ਭਾਣੇਂ ਨੂੰ ਵਰਤਾ ਖਲੋਏ। ਪੱਖੋ ਪਿੰਡ ਵਿਖੇ ਗੁਰ ਆਏ । ਬਾਬਾ ਬੁੱਢਾ ਨਾਲ ਸੁਹਾਏ ॥ ੩ ॥ ਲੱਗੇ ਸ੍ਰੀਰ ਤਿਆਗਨ ਜਬ ਹੀ । ਮਾਤਾ ਚੋਣੀ* ਬੋਲੀ ਤਬ ਹੀ। ਪੁਤ੍ਰਨ ਮਿਲੇ ਬਿਨਾਂ ਕਿਵ ਜਾਵੋ ਦਰਸ਼ਨ ਦੇਕੇ ਫੇਰ ਸਿਧਾਵੋ ॥ ੪ ॥ ਸਤਿਗੁਰ ਰੁਕ,ਨਹਿ ਤਜ ਸਰੀਰ। ਮਿਲੇ ਪੁੱਤ੍ਰ ਦੀਨੀ ਸ਼ੁਭ ਧੀਰ। ਰਿੱਧ ਸਿੱਧ ਤੁਮ ਪਾ ਚਾਲੇ। ਤੁਮ ਪੁੱਤ੍ਰੋ ਸਦ ਰਹੋ ਸੁਖਾਲੇ ॥ ੫ ॥ ਨਾਮ ਜਪੋ ਸ ਸ੍ਰੀ ਕਰਤਾਰ। ਸਤਿਗੁਰ ਚਰਨ ਸਦਾ ਰਿਦ ਧਾਰ। ਮਿਹਰ ਨਜ਼ਰ ਪੁਤ੍ਰਾਂ ਤੇ ਕੀਤੀ। ਤੇ ਸਮਝਾਯਾ ਨਾਲ ਪ੍ਰੀਤੀ। ਕਰਤਾਰ ਪੁਰੇ ਚਲ ਆਏ। ਗੁਰ ਪ੍ਰਵਾਰ ਨਾਲ ਸਭ ਆਏ ਬਾਬਾ ਬੁੱਢਾ ਪਾਸ ਬੁਲਾਯਾ। ਪੁਤ੍ਰਨ ਰਸਮ ਕਰਨ ਬਤਲਾਯਾ ॥ ੬ ॥ ਸ੍ਰੀ ਚੰਦ ਨੂੰ ਆਗਯਾ ਕੀਤੀ। ਸਦ ਉਦਾਸ ਦੀ ਪਾਲ ਰੀਤੀ। ਸ੍ਰੀ ਬੁੱਢੇ ਨੂੰ ਬਚਨ ਸੁਨਾਯਾ। ਇਨ ਕੀ ਰਸਮ ਕ ਹਿਤ ਲਾਯਾ॥ ੭ ॥ ਸ੍ਰੀ ਚੰਦ ਨੂੰ ਭੇਖ ਸੁਹਾਵੇ। ਉਦਾਸੀ ਇਸਦੇ ਮਨ ਭਾਵੇ। ਸ੍ਰੀ ਚੰਦ ਨੂੰ ਭੇਖ ਉਦਾਸੀ। ਸਤਿ ਨਾਮ ਜਪ ਕਟੇ ਚੁਰਾਸੀ ॥ ੮ ॥ ਜਟਾ ਜੂਟ ਦੀ ਰੀਤ ਚਲਾਈ ਕੁਦਰਤ ਰੀਤ ਸੀਸ ਪਰ ਭਾਈ। ਸ੍ਰੀ ਲਖਮੀ ਚੰਦ ਭੀ ਆਏ। ਗੁਰ ਗ੍ਰਿਸਤੀ ਪਿਖ ਬਚਨ ਅਲਾਏ ॥ ੯ ਪੈਸੇ ਪੰਜ ਤਾਸ ਕੋ ਦੀਨੇ । ਰਸਮ ਬੇਦੀਆਂ ਦੀ ਹੁ

*ਮਾਤਾ ਸੁਲੱਖਣੀ ਜੀ ਦੀ ਪੇਕੀ ਜਾਤ ਚੋਣੇ ਸੀ।

ਰੀਨੇ । ਇਸ ਬਿਧ ਕਰੀ ਰੀਤ ਸੁਭ ਜਾਨੋ । ਬਾਬਾ ਬੁੱਢਾ ਮੁਖੀ ਮਹਾਨੋ ॥ ੧੦ ॥ ਜਿਸਨੂੰ ਗੁਰ ਨਾਨਕ ਵਡਿਆਯਾ । ਉਸ ਨੂੰ ਛੋਟਾ ਕਿਸੇ ਨਾਂ ਗਾਇਆ । ਰਸਮ ਰੀਤ ਗੁਰੁ ਨਾਨਕ ਕਰਕੇ । ਸੁੱਤੇ ਪਲੰਘ ਸਿਰ੍ਹਾਨਾ ਧਰਕੇ ॥ ੧੧ ॥ ਜਾਇ ਜੋਤ ਮੇਂ ਜੋਤ ਸਮਾਈ । ਪਿੱਛੋਂ ਲੱਗੀ ਹੋਨ ਲਰਾਈ । ਮੁਸਲਮਾਨ ਹਿੰਦੂ ਰਲ ਆਏ । ਚਲੋ ਚਲੋ ਗੁਰਦੇਵ ਸਮਾਏ ॥ ੧੨ ॥ ਮੁਸਲਮਾਨ ਕਹਿ ਪੀਰ ਹਮਾਰੇ । ਭਈ ਲਰਾਈ ਅਧਕ ਪਿਆਰੇ । ਗੁਰ ਦੋਹਾਂ ਦਾ ਝਗਰ ਮਿਟਾਵੇਂ । ਦੇਹ ਗਈ ਚਾਦਰ ਛਡ ਜਾਵੇਂ ॥ ੧੩ ॥ ਚਾਦਰ ਜਾ ਕੇ ਲਗੇ ਉਠਾਨ । ਸਤਿਗੁਰ ਤਨ ਨਹਿ ਨਜ਼ਰੇ ਪਾਨ । ਕੌਤਕ ਵੇਖ ਭਏ ਹੈਰਾਨ । ਚਾਦਰ ਗੁਰ ਜੀ ਨਾਹਿ ਵਿਖਾਨ ॥ ੧੪ ॥ ਅੱਧੋ ਅੱਧੀ ਚਾਦਰ ਫਾੜ । ਦੋਨਾਂ ਦੀ ਮੇਟੀ ਸਭ ਰਾੜ । ਗੁਰ ਸਾਂਝੇ ਹੈਂ ਸਗਲ ਜਹਾਨ । ਜਿਉਂ ਹਿੰਦੂ ਤਿਉਂ ਮੁਸਲਮਾਨ ॥ ੧੫ ॥ ਬਾਬੇ ਬੁੱਢੇ ਵਾਕ ਉਚਾਰੇ । ਉੱਚੀ ਨਾਲ ਬਾਕ ਲਲਕਾਰੇ । ਹੇ ਸੰਗਤ ਗੁਰ ਨਾਨਕ ਦੇਵ । ਗੁਰ ਅੰਗਦ ਦੇ ਰਿਦੇ ਅਭੇਵ ॥ ੧੬ ॥ ਪੁਨ ਸਤਸੰਗਤ ਦੇ ਵਿਚ ਜਾਨੋ । ਗੁਰ ਨਾਨਕ ਸਭ ਜਗ ਪਛਾਨੋਂ । ਸਰਬ ਘਟਾਂ ਦੇ ਮਾਲਕ ਪਾਲਕ । ਹਰਿ ਮੰਗਲ ਗੁਰਕੇ ਪਦ ਬਾਲਕ ॥ ੧੭ ॥ ਸੇਵਕ ਦੀ ਅਤਿ ਉੱਚੀ ਕਾਰ । ਬਾਬਾ ਬੁੱਢਾ ਅਤਿ ਬਲਕਾਰ । ਜਿਸਦੀ ਮਹਿਮਾ ਦਾਸ ਨ ਕਰ ਹੈ । ਚਰਨ ਧੂਰ ਹੋ ਸੇਵਾ ਫਰ ਹੈ ॥ ੧੮ ॥

---

†ਸ੍ਰੀ ਚੰਦ ਲਖਮੀ ਚੰਦ ਜੀ ਨਾਲ ਇਸ ਪ੍ਰਕਾਰ ਦੇ ਵਰਤਾਉ ਪੁਰਾਣੀ ਜਨਮ ਸਾਖੀ, ਸੂਰਜ ਪ੍ਰਕਾਸ਼ ਆਦਿ ਗ੍ਰੰਥਾਂ ਵਿਚ ਨਹੀਂ ਲਿਖੇ, ਇਹ ਉਦਾਸੀ ਸੰਤਾਂ ਤੇ ਬੇਦੀ ਬੰਸ ਦੇ ਸਜਨਾਂ ਵਿਚ ਪ੍ਰਚਲਤ ਰਵਾਜਤਾਂ ਤੋਂ ਗ੍ਰੰਥਾਕਾਰ ਨੇ ਸੁਣੇ ਹਨ ।

ਦੋਹਿਰਾ

ਜੈਸੀ ਮੇਰੀ ਬੁੱਧ ਹੈ ਤੈਸੀ ਕਹੀ ਬਖਾਨ।
ਸਭ ਤਾਕਤ ਗੁਰਦੇਵ ਦੀ ਮੈਂ ਮੂਰਖ ਅਨਜਾਨ ॥ ੧੯ ॥
ਹੇ ! ਪਾਠਕ ਜਨ ਖਿਮਾਂ ਕਰ ਲੈਣੀ ਭੁੱਲ ਸੁਧਾਰ।
ਸਤਿਗੁਰ ਆਪ ਅਭੁਲ ਹੈ ਕੀਟਾ ਭੁੱਲਣ ਹਾਰ ॥ ੨੦ ॥

## ਸ੍ਰੀ ਗੁਰੂ ਨਾਨਕ ਦੇਵ ਜੀ ਤੇ ਲਹਣਾ ਜੀ ਦਾ ਮਿਲਾਪ

ਪਿੱਛੇ ਅਸੀ ਸਤਿਗੁਰ ਜੀ ਦੇ ਗੁਰੂ ਅੰਗਦ ਦੇਵ ਜੀ ਨੂੰ ਗੁਰ ਗਾਦੀ ਦੇਣ ਦਾ ਪ੍ਰਸੰਗ ਕਹ ਆਏ ਹਾਂ। ਹੁਣ ਉਨ੍ਹਾਂ ਦਾ ਪਿਛਲਾ ਪ੍ਰਸੰਗ ਦਸਦੇ ਹਾਂ ਕਿ ਓਹ ਸ੍ਰੀ ਗੁਰੂ ਨਾਨਕ ਜਗਤ ਗੁਰ ਸੁਆਮੀ ਨੂੰ ਕੀਕੂੰ ਮਿਲੇ ਸਨ:-

ਦੋਹਿਰਾ

ਪੰਦਰਾਂ ਸੌ ਉਨਾਨਵੇਂ ਲੀਜੇ ਸਾਲ ਪਛਾਨ।
ਮਿਲੇ ਸ੍ਰੀ ਕਰਤਾਰ ਪੁਰ ਗੁਰ ਅੰਗਦ ਜੀ ਆਨ ॥ ੧ ॥

ਚੌਪਈ

ਬਾਬਾ ਬੁੱਢਾ ਰਾਵੀ ਤੀਰ। ਨਿਤ ਇਸ਼ਨਾਨ ਕਰੇ ਧਰ ਧੀਰ।
ਭਜਨ ਨੇਮ ਨਿਤ ਕਰੇ ਅਪਾਰ। ਰਾਵੀ ਦੇ ਕੰਢੇ ਹਿਤ ਧਾਰ।੨।
ਵੇਖੇ ਇਕ ਸੰਗਤ ਵਡ ਭਾਰੀ। ਰਾਵੀ ਤੀਰ ਖਲੋਤੀ ਸਾਰੀ।
ਵਜੇ ਘੁੰਗਰੂ ਤਾਲ ਅਪਾਰ। ਮਾਯਾ ਮੇਂ ਲਪਟੇ ਕਰਤਾਰ ॥੩॥
ਜੈ ਦੇਵੀ ਦਾ ਗਜੇ ਜਕਾਰਾ। ਵੇਖੇ ਬੁੱਢਾ ਸਿੱਖ ਨਜਾਰਾ। ਚੜ੍ਹ
ਬੇੜੀ ਤੇ ਹੋਏ ਪਾਰ। ਰਸਤੇ ਹੋਇ ਪੁਰ ਕਰਤਾਰ ॥ ੪ ॥ ਜਦ
ਆਏ ਸਭ ਬੁੱਢੇ ਪਾਸ। ਰਸਤਾ ਪੁੱਛਣ ਲੱਗੇ ਖਾਸ। ਦਾਸ
ਅਗਾਰੀ ਸੰਗ ਪਿਛਾਰੀ।ਘੁੰਗਰ ਵਾਧੇ ਸੰਗ ਮੁਰਾਰੀ ॥੫॥ ਪੁੱਛਣ

ਗੁਰ ਨਾਨਕ ਅਸਥਾਨ । ਦਰਸ਼ਨ ਕਰਨੇ ਹੈਨ ਸੁਜਾਨ ॥੫ ਬਾਬੇ
ਨੇ ਗੁਰ ਪਾਸ ਪਚਾਇਏ । ਸ੍ਰੀ ਗੁਰ ਆਗੇ ਲੇਵਨ ਆਇਏ ॥ ੬ ॥
ਘੁੰਗਰ ਵਾਲਾ ਚਰਨੀ ਲਾਗਾ । ਜਾਨੋ ਭਾਗ ਤਾਸ ਦਾ ਜਾਗਾ ।
ਗੁਰ ਨਾਨਕ ਜੀ ਜਾਣੀ ਜਾਣ । ਲਿੱਤਾ ਉਸਦੇ ਤਈਂ ਪਛਾਣ॥੭॥
ਆਸਣ ਪਾਸ ਜਾਇ ਬਿਠਲਾਇਏ । ਬਾਤ ਚੀਤ ਪ੍ਰਸੰਗ ਚਲਾਇਏ ।
ਗੁਰ ਪੁੱਛਣ ਕੀ ਨਾਮ ਤੁਮਾਰਾ । ਕਿੱਥੇ ਜਾਣਾ ਹੈ ਸੰਗ ਸਾਰਾ ।
॥ ੮ ॥ ਦੱਸਣ ਲੱਗੇ ਨਾਮ ਸੁਜਾਨ । ਮੇਰਾ 'ਲਹਿਣਾ' ਨਾਮ
ਵਖਾਨ । ਦੇਵੀ ਦਰਸ਼ਨ ਕਰਨੇ ਆਯਾ । ਏਥੇ ਦਰਸ ਆਪ ਦਾ
ਪਾਯਾ ॥ ੯ ॥ ਸੁਣਦਾ ਸੀਗ ਆਪ ਦਾ ਨਾਮ । ਜੋਧਾ ਸਿੱਖ
ਖਡੂਰ ਗਰਾਮ । ਸੋ ਗੁਰਬਾਣੀ ਤੁਮਰੀ ਗਾਵੇ । ਮੈਨੂੰ ਭੀ ਉਹ
ਪਾਠ ਸੁਣਾਵੇ ॥ ੧੦ ॥ ਇਸ ਕਰ ਮੈਨੂੰ ਪ੍ਰੇਮ ਮਹਾਨ । ਦਰਸ਼ਨ
ਕਰਨੇ ਆਯਾ ਜਾਨ । ਦੁੱਵੇ ਜੀ ਤੋਂ ਪਤਾ ਪੁਛਾਯਾ । ਰਾਵੀ ਤੋਂ
ਟੁਰ ਏਥੇ ਆਯਾ ॥ ੧੧ ॥ ਸ੍ਰੀ ਗੁਰ ਨਾਨਕ ਮੁਖੋਂ ਉਚਾਰਾ ।
ਵਾਹ! ਵਾਹ! ਲਹਿਣਾ ਮਮ ਪਯਾਰਾ । ਲਹਿਣੇ ਲਹਿਣਾ ਦੇਣਾ
ਤੇਰਾ । ਸ਼ਾਹੁ ਵੱਡੋ ਤੂੰ ਜਾਨੋ ਮੇਰਾ ॥ ੧੨ ॥ ਇਹ ਬਚ ਸੁਣ
ਫਿਰ ਡੇਰੇ ਆਯਾ । ਉਠ ਪ੍ਰਭਾਤ ਦਰਸ ਨੂੰ ਧਾਯਾ। ਤਦ
ਲਹਿਣਾ ਦੇਖੇ ਮਹਾਮਾਈ । ਮਹਾਂ ਜੋਤ ਜਿਸਦੀ ਛਬ ਪਾਈ ।
ਸੋ ਗੁਰ ਕੇ ਦਰਬਾਰ ਮਝਾਰ।ਝਾੜੂ ਦੇਂਦੀ ਫਿਰੇ ਵਿਚਾਰ॥੧੩॥
ਲਹਿਣਾ ਝਲਕ ਵੇਖ ਵਿਗਸਾਯਾ । ਦੇਵੀ ਜੀ ਦਾ ਦਰਸ਼ਨ
ਪਾਯਾ । ਜਿਸਦਾ ਸਾਬਤ ਦਿਲ ਹੋ ਜਾਵੈ । ਸੋ ਪਦਵੀ ਇਕ
ਛਿਨ ਮੇਂ ਪਾਵੈ ॥੧੪॥ ਪੁੱਛਨ ਲੱਗਾ ਏਹ ਕੀ ਕਾਰਨ । ਦੇਵੀ
ਅੱਗੋਂ ਕਰੇ ਉਚਾਰਨ । ਗੁਰ ਨਾਨਕ ਹਨ ਰੂਪ ਮੁਰਾਰ । ਮੈਂ
ਸੇਵਾ ਕਰਦੀ ਹਿਤ ਧਾਰ । ਤੂੰ ਵੀ ਸਤਿਗੁਰ ਸੇਵਹੁ ਪਯਾਰੇ ।

ਦਿੱਤੀ, ਅਤੇ ਗੁਰੂ ਅੰਗਦ ਦੇਵ ਜੀ ਨੂੰ ਸ੍ਰੀ ਖਡੂਰ ਸਾਹਿਬ ਜੀ ਭੇਜ ਦਿੱਤਾ, ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਭਾਈ ਨਿਹਾਲੇ ਖਹਿਰੇ ਦੇ ਘਰ ਆ ਗਏ। ਇਸਦੀ ਵਹੁਟੀ ਦਾ ਨਾਮ ਮਾਈ ਭਿਰਾਈ ਸੀ, ਜੋ ਨਾਂਗੇ ਦੀ ਸਰਾਂ ਤੋਂ ਇਸ ਜਗ੍ਹਾ ਵਿਆਹੀ ਹੋਈ ਆਈ ਤੇ ਰੰਹਦੀ ਸੀ, ਮਾਈ ਤੋਂ ਗੁਰੂ ਜੀ ਨੇ ਇੱਕ ਇਕੰਤ ਜਗ੍ਹਾ ਲੈ ਲਈ ਤੇ ਕਿਹਾ ਸਾਡੇ ਏਥੇ ਹੋਣ ਦਾ ਪਤਾ ਕਿਸੇ ਨੂੰ ਨਹੀਂ ਦੇਣਾ, ਤੇ ਏਹ ਕਹਿ ਕੇ ਕੋਠੇ ਦਾ ਬੂਹਾ ਬੰਦ ਕਰਵਾ ਦਿੱਤਾ। ਗੁਰੂ ਜੀ ਉੱਥੇ ਕੋਠੇ ਵਿਚ ਬੈਠ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ੍ਰੀਰਕ ਵਿਛੋੜੇ ਦੇ ਬਿਰਹੋਂ ਵਿਚ ਖਾਨ ਪਾਨ ਤਿਆਗ ਇੱਕੋ ਲਗਨ ਵਿਚ ਮਸਤ ਹੋ ਬੈਠੇ, ਕੋਠੇ ਦਾ ਬੂਹਾ ਚਿਣਿਆਂ ਹੋਇਆ ਸੀ, ਤੇ ਗੁਰੂ ਜੀ ਅਠ ਪਹਿਰ ਅੰਦਰ ਹੀ ਰਹਿੰਦੇ ਸਨ। ਮਾਈ ਭਰਾਈ ਤੋਂ ਬਿਨਾਂ ਗੁਰੂ ਜੀ ਦਾ ਪਤਾ ਕਿਸੇ ਨੂੰ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਦੇ ਮਗਰੋਂ ਗੁਰ ਸਿੱਖਾਂ ਨੂੰ ਗੁਰੂ ਜੀ ਦੇ ਮਿਲਣ ਦੀ ਲੋੜ ਪਈ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸਾਰੇ ਢੂੰਡ ਥੱਕੇ, ਪਤਾ ਕੋਈ ਨਾਂ ਲੱਗੇ।

ਸਭ ਮੁਖੀ ਸਿੱਖਾਂ ਨੇ ਮਿਲਕੇ ਦੀਵਾਨ ਲਗਾਕੇ ਵੀਚਾਰ ਕੀਤੀ ਤਾਂ ਇਹ ਸਲਾਹ ਠਹਰੀ ਕਿ ਇਹ ਪਤਾ ਬਾਬਾ ਬੁੱਢਾ ਜੀ ਪਾਸੋਂ ਲੱਗੇਗਾ। ਇਕ ਸਿੱਖ ਨੇ ਆਖਿਆ ਇਹ ਬਚਨ ਸਾਧ ਸੰਗਤ ਦਾ ਸੱਚ ਹੈ। ਇਕ ਵਾਰੀ ਬੁੱਢਾ ਜੀ ਨੇ ਸ੍ਰੀ ਗੁਰੂ ਜੀ ਪਾਸ ਬੇਨਤੀ ਕੀਤੀ ਸੀ ਕਿ ਸਤਿਗੁਰੋ! ਤੁਸੀ ਸਾਨੂੰ ਏਥੇ ਛੱਡਕੇ ਦੇਸ਼ ਦੇਸ਼ਾਂਤ੍ਰਾਂ ਨੂੰ ਚਲੇ ਜਾਂਦੇ ਹੋ, ਜੇ ਆਪਦੇ ਲੱਭਨ ਦੀ ਲੋੜ ਹੋਵੇ ਤਾਂ ਕਿਸਤਰਾਂ ਲਭੀਏ? ਤਾਂ ਸ੍ਰੀ ਗੁਰੂ ਜੀ ਨੇ

ਬਚਨ ਕੀਤਾ ਸੀ ਕਿ ਇੱਕ ਮਨ ਹੋਕੇ ਧਿਆਨ ਕਰੋਗੇ ਤਾਂ ਅਸੀ ਪ੍ਰਤੱਖ ਹੋ ਮਿਲਾਂਗੇ।

ਸੋ ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ੧੫੮੩ ਬਿ: ਨੂੰ ਸ਼ਿਵਰਾਤ ਦੇ ਮੇਲੇ ਸਮੇਂ ਸਿੱਧ ਕੱਠੇ ਹੋਏ ਵੇਖ ਆਏ ਸਨ, ਉਸ ਵਕਤ ਗੋਰਖ ਨਾਥ ਦੇ ਚੇਲਿਆਂ ਨੇ ਅਨੇਕ ਤਰਾਂ ਦੀਆਂ ਰਿੱਧੀਆਂ ਸਿੱਧੀਆਂ ਮਿਰਗਾਨੀਆਂ ਉਡਾਕੇ ਵਿਖਾਈਆਂ,ਪਰ ਪੇਸ਼ ਕੋਈ ਨਾ ਗਈ,ਸਗੋਂ ਛਿੱਥੇ ਹੋ ਗਏ,ਫਿਰ ਗੋਰਖਨਾਥ ਨੇ ਆਖਿਆ ਆਓ ਲੁਕਣਮੀਟੀ ਖੇਡੀਏ, ਸ਼ਰਤ ਇਹ ਕਿ ਜੇ ਤੁਸਾਂ ਨੂੰ ਮੈਂ ਨਾਂ ਲੱਭਾਂ ਤਾਂ ਤਸੀ ਮੇਰਾ ਭੇਖ ਲੈਣਾ, ਜੇ ਤੁਸੀ ਨਾ ਲੱਭੋ ਤਾਂ ਤੁਹਾਡਾ ਭੇਖ ਮੈਂ ਧਾਰਨ ਕਰਾਂਗਾ।

ਗੁਰੂ ਜੀ ਨੇ ਆਖਿਆ ਚੰਗਾ ਤੁਸੀ ਲੁਕੋ ਅਸੀ ਲੱਭਾਂਗੇ, ਗੋਰਖ ਡੱਡੂ ਬਣਕੇ ਜਲ ਵਿਚ ਬੈਹ ਗਿਆ,ਗੁਰੂ ਜੀ ਨੇ ਗੁੜੈਂ ਗੁੜੈਂ ਕਰਦੇ ਡੱਡੂ ਨੂੰ ਜਾਕੇ ਫੜ ਆਂਦਾ। ਗੋਰਖ ਸ਼ਰਮਿੰਦਾ ਹੋ ਗਿਆ।

ਫਿਰ ਗੁਰੂ ਜੀ ਨੇ ਆਖਿਆ ਕਿ ਅਸੀ ਲੁਕਦੇ ਹਾਂ ਤੁਸੀ ਲੱਭੋ, ਪਰ ਬਾਬਾ ਬੁੱਢਾ ਜੀ ਨੂੰ ਲੁਕਨ ਸਮੇਂ ਗੁਰੂ ਜੀ ਬਚਨ ਕਰ ਗਏ ਸੀ ਕਿ ਗੋਰਖ ਜਦ ਛਿੱਥਾ ਹੋਕੇ ਆ ਜਾਵੇ ਤਾਂ ਤੁਸੀ ਅੰਤ੍ਰਜਾਮੀ ਅਕਾਲ ਪੁਰਖ ਅੱਗੇ ਅਰਦਾਸ ਸੋਧਨੀ ਅਸੀ ਆ ਜਾਵਾਂਗੇ। ਤਾਂ ਗੁਰੂ ਜੀ ਏਹੋ ਜਹੇ ਲੁਕੇ ਕਿ ਸਥੂਲ ਸਰੀਰ ਤੱਤਾਂ ਵਿਚ ਮਿਲਾ ਦਿੱਤਾ ਤੇ ਜੋਤ ਨਾਲ ਜੋਤ ਮਿਲ ਗਈ, ਹੁਣ ਗੋਰਖਨਾਥ ਜੀ ਕਿੱਥੇ ਲੱਭਨ ! ਜਦ ਕੋਈ ਪੇਸ਼ ਨਾ ਗਈ, ਛਿੱਥੇ ਤੇ ਸ਼ਰਮਿੰਦੇ ਹੋਕੇ ਅਪਨੇ ਸਥਾਨ ਆਨ ਬੈਠੇ ਤਾਂ ਬਾਬਾ ਬੁੱਢਾ ਜੀ ਨੇ ਪੁਛਿਆ ਨਾਥ ਜੀ ! ਗੁਰੂ ਜੀ

ਕਿੱਥੇ ਹਨ? ਚੁੱਪ, ਕੋਈ ਉਤ੍ਰ ਨਾ ਦਿਤਾ, ਤਿੰਨ ਵਾਰੀ ਆਖਿਆ, ਤੀਜੀ ਵਾਰ ਉਤ੍ਰ ਦਿਤਾ ਕਿ ਆਪਣੇ ਗੁਰੂ ਨੂੰ ਤੁਸੀ ਹੀ ਲੱਭੋ, ਨਿੰਮੋ ਝਾਣ ਜਿਹਾ ਸੁਭਾਵ ਵੇਖਕੇ ਬਾਬਾ ਬੁੱਢ੍ਹਾ ਜੀ ਨੇ ਸਤਿਗੁਰ ਨਾਨਕ ਦੇਵ ਜੀ ਦਾ ਧਿਆਨ ਕਰਕੇ ਅਰਦਾਸ ਕੀਤੀ ਤਾਂ ਸਤਿਗੁਰੂ ਜੀ ਨੇ ਪਰਤੱਖ ਦਰਸ਼ਨ ਆ ਦਿਤੇ, ਸੰਗਤ ਗੁਰੂ ਜੀ ਦੇ ਚਰਨੀਂ ਲੱਗ ਨਿਹਾਲ ਹੋਈ, ਗੋਰਖ ਦੇ ਚੇਲੇ ਸ਼ਰਮਿੰਦੇ ਹੋਏ । ਸੋ ਬਾਬਾ ਬੁੱਢਾ ਜੀ ਗੁਰੂ ਜੀ ਦੀ ਰਮਜ਼ ਬੁੱਝਣ ਵਾਲੇ ਹਨ, ਆਸ਼ਾ ਹੈ ਗੁਰੂ ਅੰਗਦ ਜੀ ਨੂੰ ਲੱਭ ਕੇ ਸੰਗਤ ਨੂੰ ਨਿਹਾਲ ਕਰਨਗੇ ।

ਸਭ ਸਿੱਖ ਚੱਲਕੇ ਭਾਣਾ ਤਲਵੰਡੀ ਪੁੱਜੇ, ਬਾਬਾ ਜੀ ਪਾਸ ਸੰਗਤ ਨੇ ਬੇਨਤੀ ਕੀਤੀ, ਬਾਬਾ ਜੀ ਨੇ ਸੰਗਤ ਦੀ ਬੇਨਤੀ ਭਲੀ ਭਾਂਤ ਸੁਣ ਕੇ ਗੁਰ ਚਰਨਾਂ ਨਾਲ ਧਿਆਨ ਜੋੜਿਆ ।

ਚੌਪਈ

ਬਾਬਾ ਬੁਢਾ ਪਰ ਉਪਕਾਰੀ । ਆਸਾ ਪੂਰਨ ਕਰੋ ਹਮਾਰੀ । ਅਸੀ ਗੁਰੂ ਨੂੰ ਢੂੰਡਾ ਸਾਰੇ। ਪਤਾ ਨਹੀਂ ਕਿਸ ਥਾਨ ਪਧਾਰੇ॥੧॥ ਤੁਮ ਕਰਨਾਕਰ ਕਰੋ ਉਪਾਇ । ਸਤਿਗੁਰ ਨੂੰ ਝਬ ਦਿਓ ਮਿਲਾਇ। ਤੁਸਾਂ ਬਿਨਾਂ ਕੋ ਨਜਰ ਨਾਂ ਆਵੇ। ਸਤਿਗੁਰਨੂੰ ਜੋ ਢੂੰਡ ਲਿਆਵੇ ॥ ੨ ॥ ਬਾਬਾ ਬੁੱਢਾ ਲਾਇ ਧਿਆਨ । ਹੋਇ ਰਹੇ ਜਲ ਜਲੈ ਸਮਾਨ। ਗੁਰ ਨਾਨਕ ਦੇ ਸਿੱਖ ਪਿਆਰੇ । ਗੁਰ ਸਿੱਖਾਂ ਤੋਂ ਹੈਂ ਬਲਿਹਾਰੇ ॥ ੩ ॥ ਸਿੱਖਾਂ ਦੀ ਸਭ ਪ੍ਰੀਤੀ ਜਾਨ । ਲੱਗੇ ਗੁਰ ਦੇ ਖੋਜਨ ਥਾਨ । ਸਾਰੇ ਫਿਰ ਬੁੱਢੇ ਮਨ ਆਵਾ । ਹੁਣ ਖਡੂਰ ਦੇ ਵਲ ਮਨ ਧਾਵਾ ॥ ੪ ॥ ਬਾਬੇ ਬੁੱਢੇ ਦੇ ਮਨ ਮਾਨਾ । ਸਤ੍ਰਿਗੁਰ ਜੀ ਦਾ ਪਤਾ ਪਛਾਨਾ । ਜੋ ਗੁਰ ਨਾਨਕ

ਪਾਸੋਂ ਪਾਈ। ਜੋ ਸਿੱਖਾਂ ਪਰਥਾਇ ਲਗਾਈ ॥ ੫ ॥ ਸੰਗ ਚਲੇ ਲੇ ਸੰਗਤ ਸਾਰੀ। ਬਾਬਾ ਬੁੱਢਾ ਜੀ ਉਪਕਾਰੀ। ਚਲੋ ਚਲੀਏ ਖਡੂਰ ਪਧਾਰੇ। ਗਏ ਭਿਰਾਈ ਦੇ ਘਰ ਸਾਰੇ ॥ ੬ ॥ ਮਾਈ ਪੇਖਤ ਹੀ ਬਿਗਸਾਈ। ਧੰਨ ਭਾਗ ਮੇਰੇ ਮੁਖ ਗਾਈ। ਆਦਰ ਭਾਵ ਨਾਲ ਬਿਠਲਾਏ। ਸਭ ਦੀ ਚਰਨੀਂ ਸੀਸ ਨਿਵਾਏ ॥ ੭ ॥ ਨਮਸਕਾਰ ਦੁਹਿ ਪਾਸੋਂ ਹੋਈ। ਸੁੱਖ ਸਾਂਦ ਪੁਛ ਕਰੀ ਰਸੋਈ। ਸਭਨਾਂ ਨੂੰ ਪਰਸ਼ਾਦ ਛਕਾਯਾ। ਵਡੇ ਆਨੰਦ ਨਾਲ ਵਰਤਾਇਆ ॥ ੮ ॥ ਫਿਰ ਸਾਰੇ ਰਲ ਬੈਠ ਸੁਹਾਏ। ਗੁਰ ਮਿਲਬੇ ਕੀ ਬਾਤ ਚਲਾਏ। ਹੇ ਮਾਤਾ! ਤੁਧ ਧੰਨ ਕਮਾਈ। ਜਿਸ ਘਰ ਗੁਰ ਹਨ ਗੁਪਤ ਰਹਾਈ ॥ ੯ ॥ ਮਾਤਾ ਜੀ ਤੁਮ ਦਿਓ ਬਤਾਇ। ਸਾਰੀ ਸੰਗਤ ਪਿਖ ਸੁਖ ਪਾਇ। ਉੱਭੇ ਸਾਸ ਪਿਖੇ ਨਾ ਜਾਂਦੇ। ਸਾਰੇ ਸਿੱਖ ਵੇਖ ਤੜਫਾਂਦੇ॥੧੦॥ ਗੁਰ ਨੂੰ ਪ੍ਰਗਟ ਕਰੋ ਝਬ ਮਾਈ। ਪਿਖ ਸੰਗਤ ਹੋਵੇ ਸੁਖਦਾਈ। ਜਿਵ ਚਕੋਰ ਨੂੰ ਚੰਦ ਸੁਹਾਵੇ। ਕੰਮੀ ਚੰਦ ਚੜ੍ਹੇ ਵਿਗਸਾਵੇ॥੧੧॥ ਗੁੱਡੀ ਦੇ ਵਸ ਹੈ ਜਿਵ ਡੋਰ। ਮੋਰ ਪਰੀਤੀ ਜਿਵ ਘਨਘੋਰ। ਚਕਵੀ ਸੂਰ ਨਾਲ ਵਿਗਸਾਵੈਂ। ਸਿੱਖ ਗੁਰੂ ਬਿਨ ਕਿਵ ਸੁਖ ਪਾਵੈਂ ॥ ੧੨ ॥ ਸ੍ਰੀ ਬਾਬੇ ਨੇ ਬਨ ਉਪਕਾਰੀ। ਇਵ ਮਾਈ ਨੂੰ ਗਿਰਾ ਉਚਾਰੀ। ਮਾਈ ਬੈਠੀ ਚੁੱਪ ਵਿਚਾਰ। ਉੱਤਰ ਦੇਵ ਨਾਹਿ ਨਿਤਾਰ ॥ ੧੩ ॥

ਦੋਹਰਾ

ਓਧਰ ਸਤਿਗੁਰ ਨਾਲ ਜੋ ਮਾਈ ਨੇ ਬਚ ਕੀਨ।
ਕਿਵੇਂ ਬਤਾਵੇ ਗੁਰਾਂ ਨੂੰ ਬਰਨ ਹੋਤ ਹੈਂ ਖੀਨ ॥ ੧੪ ॥

ਚੌਪਈ

ਚੁੱਪ ਰਹੀ ਨਾ ਬੋਲੀ ਮੂਲੋਂ । ਤਾਂ ਜੋ ਡਿੱਗੇ ਨਾਂਹਿ ਅਸੂਲੋਂ । ਪਰ ਬੁੱਢਾ ਜੀ ਸਾਰੀ ਗੱਲ । ਸਮਝ ਗਏ ਕਿ ਗੁਰ ਇਸ ਥਲ॥੧੫॥ਬਾਬਾ ਬੁੱਢਾ ਜੀ ਹੁਣ ਕੱਲੇ।ਸਿੱਖਾਂ ਤੋਂ ਕੱਲੇ ਉਠ ਚੱਲੇ । ਦੀਰਘ ਬੁੱਧੀ ਉੱਚ ਖਿਆਲ । ਬਾਬਾ ਬੁੱਢਾ ਦੀਨ ਦਿਆਲ॥੧੬॥ਕਰੀ ਭਾਲ ਫਿਰ ਗੁਰ ਦੀ ਸਾਰੀ।ਜਾਨੇ ਸਤਿਗੁਰ ਇਸ ਮਝਾਰੀ ॥ ੧੭ ॥ ਜਦ ਪੱਕਾ ਨਿਸਚਾ ਹੋ ਆਇਆ । ਸਤਿਗੁਰ ਹੋਰ ਥਾਉਂ ਨਾਂ ਪਾਇਆ । ਜਦ ਮਨ ਨੇ ਪੱਕਾ ਪਹਿਚਾਨਾ॥ਸੰਗਤ ਨੂੰ ਬੁਲਵਾਵੈਂ ਜਾਨਾ॥੧੮॥ ਸੰਗਤ ਨੂੰ ਬੁਲਵਾ ਕਰ ਬਾਬਾ । ਲੱਗੇ ਢੂੰਡਨ ਗੁਰ ਬਡ ਬਾਬਾ । ਕੰਧ ਪਾੜ ਕੇ ਥਾਂ ਕਰ ਲੀਨਾ । ਥਾਉਂ ਵੜਨ ਜੋਗਾ ਹੈ ਕੀਨਾ ॥ ੧੯ ॥ ਜਦ ਅੰਦਰ ਦਿਸ ਨਿਗ੍ਹਾ ਚਲਾਈ। ਬੈਠੇ ਸਤਿਗੁਰ ਧਜਾਨ ਲਗਾਈ। ਸਭ ਨੇ ਨਮਸਕਾਰ ਗੁਰ ਕਰੀ। ਸੁੱਕੀ ਬੂਟੀ ਹੋਈ ਹਰੀ ॥੨੦ ॥ ਬਾਬੇ ਬੁੱਢੇ ਗਿਰਾ ਅਲਾਈ। ਰੌਲਾ ਬੰਦ ਕਰੋ ਸਭ ਭਾਈ। ਸਤਿਗੁਰ ਬਿਰਤ ਲਗੀ ਸੀ ਭਾਰੀ। ਲਗੀ ਸਮਾਧੀ ਇਕ ਰਸ ਵਾਰੀ॥੨੧॥ ਜੋਤ ਅਬਚਲੀ ਲਈ ਨਿਹਾਰ । ਬਾਬੇ ਬੁੱਢੇ ਦੇ ਬਲਿਹਾਰ। ਇਸ ਉਪਮਾਂ ਨੂੰ ਕੌਨ ਵਖਾਨੇ । ਗੁਰ ਦੀ ਮਹਿਮਾਂ ਗੁਰ ਹੀ ਜਾਨੇ ॥ ੨੨ ॥

ਸੋਰਠਾ

ਸ੍ਰੀ ਗੁਰ ਅੰਗਦ ਦੇਵ ਗੁਰ ਨਾਨਕ ਦਾ ਰੂਪ ਹੈ ।
ਦਿੱਸੇ ਜੋਤ ਅਭੇਵ ਦੂਜੀ ਨਜਰੇ ਆਤ ਨਾ ॥ ੨੩ ॥

ਚੌਪਈ

ਬਾਬਾ ਬੁੱਢਾ ਅੰਦਰ ਜਾਵੇ । ਚਰਨ ਕਮਲ ਡੇ ਸੀਸ ਟਿਕਾਵੇ। ਨੇਤਰ ਨੀਰ ਝਰੇ ਝਰ ਪਾਵੇ । ਨਾਹਿ ਵਿਰਾਗ ਸੁ

ਢੰਭਾ ਜਾਵੇ ॥ ੨੪ ॥ ਫੁੱਲਾਂ ਪਰ ਜਿਵ ਭਵਰ ਲੁਭਾਵੇ। ਕੋਕਲ
ਅੰਬ ਪੇਖ ਵਿਗਸਾਵੇ। ਬਾਬੇ ਬੁੱਢੇ ਨੂੰ ਤਿਵ ਜਾਨੋ । ਲਪਟਾ
ਚਰਨਾਂ ਦੇ ਵਿਚ ਮਾਨੋ ॥ ੨੫ ॥ ਜਦ ਗੁਰ ਅੰਗਦ ਨੈਨ
ਉਘਾਰੇ। ਪੇਖਾ ਬੁੱਢਾ ਚਰਨ ਮਝਾਰੇ। ਕੰਧ ਛੇਦ ਕਰ ਅੰਦਰ
ਆਵਾ। ਸਿੱਖ ਗੁਰੂ ਦਾ ਹੈ ਮਨ ਭਾਵਾ ॥ ੨੬ ॥ ਅਪਨੇ ਹਸਤ
ਕਮਲ ਦੇ ਨਾਲ। ਸਿਰ ਨੂੰ ਚੁੱਕੈਂ ਦੀਨ ਦਿਆਲ। ਪਰਉਪਕਾਰੀ
ਪ੍ਰੇਮ ਮਹਾਨ। ਕੀਤਾ ਬੁੱਢੇ ਨੂੰ ਸਵਧਾਨ ॥ ੨੭ ॥ ਪੁੱਛਨ ਗੁਰ
ਤੁਮ ਕਿਸ ਹਿਤ ਆਇ। ਅਪਨੀ ਸਾਖੀ ਦਿਓ ਬਤਾਇ । ਕਿਸ
ਹਿਤ ਇਤਨਾ ਕਸ਼ਟ ਸਹਾਰਾ। ਆਏ ਹੋ ਕਿਸ ਕਾਜ ਪੁਕਾਰਾ॥੨੮॥
ਹੇ ਸਤਿਗੁਰ ਜੀ! ਜਾਣੀ ਜਾਣ। ਅਸੀਂ ਦਾਸ ਹਾਂ ਸਭ ਅਣਜਾਣ।
ਅਪਨੇ ਖੇਡ ਵਿਖਾਵੋ ਆਪੇ। ਪੁਤ੍ਰਨ ਵਿਗ ਕਰ੍ਹੋ ਲੁਕਣ ਮਾਪੇ।
॥ ੨੯ ॥ ਮਾਤ ਪਿਤਾ ਬਿਨ ਸੁਤ ਦੁਖ ਪਾਵੇ । ਮੱਛੀ ਵਾਂਗ
ਪਿਆ ਤੜਫਾਵੇ। ਤਾਕੀ ਕੋਇ ਨ ਸੁਣੇ ਪੁਕਾਰ। ਨਾਲ ਹਾਹੁਕੇ
ਭਿਆ ਲਚਾਰ ॥ ੩੦॥ ਸੰਗਤ ਬਾਹਰ ਹੈ ਬਿਲਲਾਂਦੀ। ਨਾ ਕੁਛ
ਪੀਂਦੀ ਨਾ ਕੁਛ ਖਾਂਦੀ। ਤਿਨ ਕੀ ਕੌਨ ਕਰੇ ਪ੍ਰਿਤਪਾਰ। ਦੇਖ
ਲੀਜੋ ਆਪ ਸੰਭਾਰ ॥ ੩੧॥ ਹੇ ਸਤਿਗੁਰ ਜੀ! ਦੀਨ ਦਿਆਲ।
ਦੇਵੋ ਦਰਸ਼ਨ ਕਰੋ ਨਿਹਾਲ । ਤੁਝ ਬਿਨ ਕਵਨ ਹਮਾਰ
ਜਾਨੋ। ਕਿਸ ਪੈ ਕਰੈਂ ਪੁਕਾਰ ਪਛਾਨੋ ॥ ੩੨ ॥ ਵਿੱਚ ਕੋਠੜੀ
ਗੁਰ ਕੇ ਪਾਸ। ਭਿਆ ਵਿਰਾਗੀ ਬਾਬਾ ਖਾਸ। ਦੋਹਾਂ ਦੀ ਗਤ
ਕੌਨ ਪਛਾਨੇ। ਭਏ ਵਿਰਾਗੀ ਮਹਿਦ ਮਹਾਨੇ ॥ ੩੩ ॥

ਦੋਹਰਾ

ਗੁਰ ਨਾਨਕ ਜਦ ਤੋਂ ਗਏ ਜੋਤੀ ਜੋਤ ਸਮਾਇ ।
ਗੁਰੂ ਬਿਨਾਂ ਸੰਗਤ ਸਭੀ ਮੱਛੀ ਜਿੰਵ ਤੜਫਾਇ॥੩੪॥

ਸੋਰਠਾ

ਮੁਖੋਂ ਸਬਦ ਉਚਾਰ ਬੋਲੇ ਦੂਜੇ ਗੁਰੂ ਜੀ।
ਨਿਕਲੇ ਅੰਮ੍ਰਿਤ ਧਾਰ ਸੁਣਦੇ ਹੀ ਉਰ ਸ਼ਾਂਤ ਹੋ ॥੩੫॥

ਸਲੋਕ ਮ: ੨

"ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ।
ਧ੍ਰਿਗ ਜੀਵਣ ਸੰਸਾਰ ਤਾਕੈ ਪਾਛੈ ਜੀਵਣਾ ॥ ੧ ॥"

ਚੌਪਈ

ਬੁੱਢਾ ਸਾਹਿਬ ਸੁਣਦੇ ਸਾਰ। ਲਿੱਤਾ ਗੁਰ ਚਰਨੀ ਸਿਰ ਧਾਰ। ਹੇ ਗੁਰ ਸੰਗਤ ਤਾਰੋ ਆਨ। ਬਿਹਬਿਲਾਟ ਹੋ ਖੜੀ ਮਹਾਨ ॥੩੬॥ ਬੈਠ ਸਿੰਘਾਸਨ ਦਰਸ਼ਨ ਦੀਜੋ। ਸਭ ਸੰਗਤ ਦੀ ਮਨਸ਼ਾ ਲੀਜੋ। ਸੰਗਤ ਦੀ ਸਭ ਆਸਾ ਪੂਰੋ। ਦੇਖੋ ਬੈਠੀ ਆਈ ਦੂਰੋਂ ॥ ੩੭ ॥ ਸ੍ਰੀ ਬੁੱਢੇ ਦੀ ਅਰਜੀ ਮੰਨ। ਬਾਹਰ ਆਏ ਸਤਿਗੁਰ ਧੰਨ। ਬੈਠੀ ਅਬਿਚਲ ਜੋਤ ਸਿੰਘਾਸਨ। ਸਿੱਖਾਂ ਦੇ ਮਨ ਖੁਸ਼ੀਆਂ ਭਾਸਨ ॥ ੩੮ ॥ ਕੋ ਕੜਾਹ ਪ੍ਰਸ਼ਾਦ ਲਿਆਵੇ। ਫੁੱਲ ਪਤਾਸੇ ਕੋਈ ਚੜ੍ਹਾਵੈ। ਨਕਦ ਰੁਪਈਏ ਅਤੇ ਅਨਾਜ। ਬਸਤਰ ਦੇਵੈਂ ਨਿਜ ਨਿਜ ਕਾਜ ॥੩੯॥ ਦਰਸਨ ਪਰਸਨ ਕਰ ਵਿਗ-ਸਾਵੈਂ। ਕੋਈ ਸਬਦ ਪ੍ਰੇਮ ਦੇ ਗਾਵੈਂ। ਸਤਿਗੁਰ ਬੈਠੇ ਵੇਖਨ ਰੰਗ। ਪਜਾਰ ਕਰਨ ਗੁਰ ਸਭ ਦੇ ਸੰਗ ॥੪੦ ॥ ਸਤਿਗੁਰ ਦੇ ਘਰ ਜੋ ਚਲ ਆਵੈ। ਮਨ ਬਾਂਛਤ ਸੋਈ ਫਲ ਪਾਵੈ। ਦੁੱਧ ਪੁੱਤ ਹਰ ਨਾਮ ਵਡਾਈ। ਸਤਿਗੁਰ ਨੂੰ ਮਿਲ ਸਭ ਨੇ ਪਾਈ ॥ ੪੧ ॥ ਦਰਸ਼ਨ ਦੇਖੇ ਕੀ ਵਡਿਆਈ। ਪੁਤ੍ਰ ਕਲੱਤ੍ਰ ਵਿੱਚੇ ਗਤ ਪਾਈ। ਇਹ ਗੁਰਵਾਕ ਸਦਾ ਉਰ ਧਾਰੋ। ਤਾਂ ਹੋਵੈਗੋ ਜਨਮ ਸੁਧਾਰੋ ॥ ੪੨ ॥ ਦਰਸ਼ਨ ਕਰ ਸੰਗਤ ਸੁਖ ਪਾਯਾ। ਬਾਬੇ ਬੁੱਢੇ ਦਾ ਜਸ ਗਾਯਾ। ਜਿਸਨੇ ਸਤਿਗੁਰ ਮੇਲ ਸੁ ਦੀਨੇ।

ਖੁਸ਼ ਹੋਏ ਸਿਖ ਜਿਉਂ ਜਲ ਮੀਨੇ ॥ ੪੩ ॥ ਦਰਸ਼ਨ ਕਰ ਕਰ ਸੰਗਤ ਜਾਵੈ । ਗੁਰਬਾਣੀ ਜਪ ਆਨੰਦ ਪਾਵੈ । ਸਾਖੀ ਸੁਣੇ ਸੁਣਾਵੈ ਜੋਈ । ਧੰਨ ਜਨਮ ਤਿਸਦਾ ਜਗ ਹੋਈ ॥ ੪੪ ॥

ਦੋਹਿਰਾ

ਇਸ ਬਿਧ ਬੁੱਢੇ ਸਾਹਿਬਾਂ ਸਤਿਗੁਰ ਮੇਲ ਸੁ ਦੀਨ ।
ਸੰਗਤ ਮਿਲ ਆਨੰਦ ਭਈ ਸੁਖ ਹੋਏ ਗੁਰ ਚੀਨ ॥ ੪੫



ਦੋਹਿਰਾ

ਇਕ ਦਿਨ ਸ੍ਰੀ ਗੁਰ ਪਾਸ ਆ ਬੁੱਢੇ ਬਿਨਤੀ ਕੀਨ ।
ਹੇ ਗੁਰ ਕੁਝ ਉਪਦੇਸ਼ ਕਰ ਕਰੋਂ ਬੁੱਧ ਪਰਬੀਨ ॥ ੧ ॥

ਚੌਪਈ

ਸਤਿਗੁਰ ਬੋਲੇ ਪਰ ਉਪਕਾਰੀ । ਸ੍ਰੀ ਬੁੱਢਾ ਜੀ ਮਤ ਤੂੰ ਭਾਰੀ । ਸਤਿਗੁਰ ਨਾਨਕ ਦੇਵ ਅਪਾਰ।ਗਏ ਤੁਸਾਂ ਨੂੰ ਜਗ ਤੇ ਤਾਰ ॥ ੨ ॥ ਜਿਨਕਾ ਜੱਸ ਨਵਖੰਡ ਮਝਾਰ । ਤਿਨਕੋ ਸ਼ਮਨ ਕੋ ਸੰਸਾਰ । ਤੁਸੀ ਸਿੱਖ ਤਿਸ ਸਤਿਗੁਰ ਜੀਕੇ । ਦੁੱਖ ਹਰੇ ਜਿ ਹੈਂ ਸਭ ਹੀ ਕੇ ॥ ੩ ॥ ਗੁਰ ਕਾ ਵਾਕ ਅਟੱਲ ਅਪਾਰ । ਗਏ ਧਰਮ ਦੀ ਨੀਂਹ ਉਸਾਰ।ਦੇਵਨ ਕੇ ਗੁਰਦੇਵ ਵਿਚਾਰ। ਮਹਿਮਾ ਜਿਨਕੀ ਅਪਰ ਅਪਾਰ ॥ ੪ ॥

ਸਲੋਕ ਮः ੨

ਦੀਖਿਆ ਆਖ ਬੁਝਾਇਆ ਸਿਫਤੀ ਸਚ ਸਮੇਉ ।
ਤਿਨ ਕਉ ਕਿਆ ਉਪਦੇਸੀਐ ਜਿਨ ਗੁਰ ਨਾਨਕ ਦੇਉ ॥੧॥

ਚੌਪਈ

ਨਾਮ ਰੂਪ ਨਾਮੀ ਦਾ ਜਾਨੋ ।ਬਾਚ ਬਾਚ ਤਜ ਲੱਛ ਪਛਾਨੋ

ਸਤਿਨਾਮ ਉਪਦੇਸ਼ ਅਪਾਰ। ਇਸਤੋਂ ਵੱਧ ਨ ਹੋਰ ਵਿਚਾਰ॥੫॥
ਬਾਬਾ ਜੀ ਸੁਨ ਆਨੰਦ ਪਾਵੈਂ।ਸਤਿਗੁਰ ਚਰਨੀ ਸੀਸ ਟਿਕਾਵੈਂ।
ਤੇਰੀ ਮੱਤ ਗੁਰੂ ਦੀ ਪੂਰੀ। ਮੇਰੀ ਭ੍ਰਾਂਤੀ ਸਭ ਹੀ ਚੂਰੀ॥੬॥
ਪ੍ਰੇਮੀ ਸ੍ਰੀ ਗੁਰ ਅੰਗਦ ਦੇਵ। ਸ੍ਰੀ ਬੁੱਢੇ ਸੰਗ ਕਰਨ ਅਭੇਵ।
ਗੁਰੂ ਸਲਾਹ ਤਾਸ ਸੰਗ ਕਰਦੇ। ਸਾਥ ਆਪਨੇ ਜਹਿ ਕਹਿ
ਕਰਦੇ॥੭॥ ਇਕ ਦਿਨ ਸਤਿਗੁਰ ਚਿੱਤ ਮਝਾਰ। ਸਾਖੀ ਕਰੀਏ
ਗੁਰ ਕੀ ਤਯਾਰ। ਸ੍ਰੀ ਬੁੱਢੇ ਨੂੰ ਨਿਕਟ ਬੁਲਾਯਾ। ਗੁਰ ਸਾਖੀ
ਦਾ ਜ਼ਿਕਰ ਚਲਾਯਾ॥੮॥ ਗੁਰ ਕੀ ਸਾਖੀ ਕਰੋ ਤਿਆਰ।
ਗੁਰੂ ਪਾਵਨ ਸੁਖ ਸਭ ਨਰ ਨਾਰ।ਗੁਰ ਸਾਖੀ ਸਿੱਖੀ ਵਿਰਧ੍ਰਾਵੈ।
ਸਭ ਦੇ ਮਨ ਨੂੰ ਆਨੰਦ ਭਾਵੈ॥ ੯ ॥ ਇਸਤੋਂ ਇਹ ਭਾਰੀ
ਉਪਕਾਰ। ਕਰੋ ਆਪ ਹੁਣ ਹਿੰਮਤ ਧਾਰ। ਜਹਿ ਜਹਿ ਗੁਰ ਦੇ
ਸਿੱਖ ਪਿਆਰੇ। ਕਰੋ ਖੋਜ ਤਿਨ ਪਾਸ ਪਧਾਰੇ॥੧੦॥
ਸ੍ਰੀ ਬੁੱਢੇ ਸੁਣ ਅਰਜ ਅਲਾਈ। ਹੇ ਸਤਿਗੁਰ ਸੁਣੀਓਂ ਹਿਤ
ਲਾਈ। ਮੈਂ ਗੁਰ ਸੰਗਤ ਪੁਰ ਕਰਤਾਰ। ਕੀਤੀ ਜਿਤਨੀ ਲਿਖਾਂ
ਵਿਚਾਰ॥੧੧॥ ਅੰਤਰ ਜਾਮੀ ਸਭ ਤੁਮ ਜਾਨੋ। ਰਟਨ ਕਰਨ
ਕੀ ਕਥਾ ਮਹਾਨੋ। ਸੋ ਗੁਰ ਸੰਗ ਬਾਲਾ ਮਰਦਾਨਾ। ਰਹੇ ਤਿਨ੍ਹਾਂ
ਕੀ ਜਾਨਤ ਨਾਨਾ॥੧੨॥ ਮਰਦਾਨਾ ਜੀ ਗਏ ਸਮਾਇ।
ਬਾਲਾ ਜੀ ਹਨ ਲਓ ਬੁਲਾਇ। ਤਬ ਸ੍ਰੀ ਗੁਰ ਸੁਨ ਸਿੱਖ
ਪਠਾਯਾ।ਬਾਲੇ ਜੀ ਨੂੰ ਸੱਦ ਲਿਆਇਆ॥੧੩॥ ਹੁਣ ਸਤਿਗੁਰ
ਪੈਂਤੀ ਕਰੀ*।ਸਾਖੀ ਲਿਖਨ ਲਈ ਰਚ ਧਰੀ।ਨਾਮ ਗੁਰਮੁਖੀ
ਸਿੱਖਾਂ ਪਾਯਾ। ਜਿਸ ਨੂੰ ਸਤਗੁਰ ਮੁਖੋਂ ਅਲਾਯਾ॥੧੪॥

* ਪੱਥਰ ਦੇ ਛਾਪੇ ਦੀ ਇਕ ਜਨਮ ਸਾਖੀ ਵਿਚ ਗੁਰਮੁਖੀ ਅੱਖਰ ਗੁਰੂ ਨਾਨਕ
ਜੀ ਨੇ ਰਚੇ ਲਿਖਿਆ ਹੈ।

ਪੈੜਾ ਮੋਖਾ ਸੀ ਇਕ ਸਿੱਖ। ਸੰਸਕ੍ਰਿਤੀ ਜੋ ਜਾਣੇ ਲਿੱਖ। ਪੁਰ
ਸੁਲਤਾਨ ਵਿਖੇ ਜਿਸ ਧਾਮ॥ ਭਜਨ ਕਰੇ ਨਿਤ ਆਠੋ ਜਾਮ॥੧੫॥
ਸਿੱਖ ਭੇਜ ਕਰ ਤੁਰਤ ਮੰਗਾਯਾ। ਲਿਖਨ ਗੁਰਮੁਖੀ ਸੀਖ
ਸਿਖਾਯਾ। ਲਿਖਨ ਲਈ ਤਿਸ ਨੂੰ ਬਠਲਾਯਾ॥ ਸਤਿਗੁਰ, ਮੁਖ
ਪੰਜਾਬੀ ਲਾਯਾ॥੧੬॥ ਕਰੀ ਸਪੂਰਨ ਸਾਖੀ ਸਾਰੀ। ਬਾਲੇ ਦੱਸੀ
ਸਭ ਰਟਨਾਰੀ। ਸਤਿਗੁਰ ਨੇ ਪੜ੍ਹ ਆਨੰਦ ਪਾਯਾ। ਅਪਨਾ
ਅਨਭਵ ਬੀਰ ਲਿਖਾਯਾ॥੧੭॥ ਬਾਬੇ ਬੁੱਢੇ ਕਰ ਉਪਕਾਰ।
ਦੱਸੀ ਸਾਖੀ ਲਿਖਨ ਵਿਚਾਰ। ਸਾਖੀ ਜੋ ਗੁਰਦੇਵ
ਲਖਾਈ। ਸੋ ਹੁਣ ਮਿਲਦੀ ਨਹਿ ਕਿਤ ਭਾਈ॥੧੮॥
ਜੋ ਸਾਖੀ ਹੁਣ ਮਿਲਦੀ ਭਾਈ। ਲੋਕਾਂ ਉਸਨੂੰ ਲਿਆ ਵਧਾਈ।
ਵੱਧ ਘੱਟ ਕੀਤਾ ਹੈ ਭਾਰੀ। ਨਹੀਂ ਨਿਰੋਲ ਰਹੀ ਹੈ ਸਾਰੀ॥੧੯॥

ਦੋਹਰਾ

ਸ੍ਰੀ ਗੁਰ ਅੰਗਦ ਦੇਵ ਨੇ ਕੀਤਾ ਵਡ ਉਪਕਾਰ।
ਬਾਣੀ, ਬੋਲੀ ਗੁਰਮੁਖੀ, ਭਗਤੀ ਦਾ ਪ੍ਰਚਾਰ॥੨੦॥

ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਨੌਵਾਂ ਅਧਯਾਇ ਸਮਾਪਤੰ॥

## ਗੁਰੂ ਅਮਰਦਾਸ ਜੀ ਦੇ ਮਿਲਾਪ ਦਾ ਕੌਤਕ

ਦੋਹਰਾ

ਪੰਦਰਾਂ ਸੌ ਅਠਾਨਵਾਂ ਸੰਮਤ ਲੀਜੋ ਜਾਨ।
ਅਮਰ ਦਾਸ ਸ੍ਰੀ ਸਤਿਗੁਰੂ ਆਏ ਮਿਲਨ ਪਛਾਨ॥੧॥

ਚੌਪਈ

ਸਾਰੀ ਉਮਰ ਬਿਤਾਈ ਐਸੇ। ਲੱਗੇ ਰਹੇ ਲਗਾਏ ਜੈਸੇ। ਕੋ
ਨਹਿੰ ਉਪਦੇਸ਼ ਬ੍ਰਹਮ ਦਾ ਪਾਯਾ। ਤੀਰਥ ਗੰਗਾ ਹੀ ਵ
ਭਾਯਾ॥੨॥ ਇੱਕੀ ਬਾਈ ਸਾਲ ਪਛਾਨੋ। ਯਾਤ੍ਰਾ ਤੀਰਥ

ਕਰੀ ਮਹਾਨੋ। ਭਾਗ ਜਗਨ ਜਦ ਨੇੜੇ ਆਏ । ਕੁਦਰਤ ਨੇ ਸਭ ਕਾਜ ਬਨਾਏ ॥ ੩ ॥ ਆਪ ਪਠੇ ਪੰਡਤ ਕਰਤਾਰ । ਵਿੱਚ "ਮੇਹੜੇ"* ਮਿਲੇ ਵਿਚਾਰ। ਰੇਖ਼ਾ ਚਰਨ ਕਮਲ ਲਖ ਪਾਈ। ਮਸਤਕ ਦਗੇ ਸੂਰ ਕੋਟਾਈ ॥ ੪ ॥ ਪੰਡਤ ਪਿਖ ਮਨ ਕੀਨ ਵਿਚਾਰ। ਮਾਯਾ ਬਸ ਭਰਮੇ ਕਰਤਾਰ। ਕੀ ਇਹ ਦਸ਼ਾ ਇਨ੍ਹਾਂ ਦੀ ਹੋਈ। ਜਗਤ ਤਾਜ ਇਹ ਦਿਸਦੇ ਸੋਈ ॥ ੫॥ ਪੰਡਤ ਬੋਲੇ ਗੁਰ ਦੇ ਸਾਥ। ਤੁਮਰੀ ਜੈ ਹੋ ਦੀਨਾ ਨਾਥ। ਜਦ ਪੰਡਤ ਤੋਂ ਸੂੱਤਾ ਪਾਈ। ਭੁੱਲ ਗਈ ਫਿਰ ਗੰਗਾ ਮਾਈ ॥ ੬ ॥ ਬਣੀ ਗੱਲ ਇਕ ਹੋਰੇ ਭਾਇ। ਸਾਈਂ ਲੋਕ ਮਿਲੇ ਇਕ ਆਇ । ਅਮਰ ਦਾਸ ਗੁਰ ਨੀਰ ਨਿਕਾਸਾ। ਸਾਈਂ ਲੋਕ ਅਤੀ ਸੀ ਪਜਾਸਾ॥੭॥ ਪਾਨੀ ਪੀਨ ਲਗਾ ਜਦ ਆਨ। ਪੁੱਛੇ ਗੁਰ ਤਿਸ ਕੌਨ ਵਖਾਨ? ਗੁਰ ਬੋਲੇ ਗੁਰ ਗੰਗਾ ਮਾਈ। ਸਭ ਤੀਰਥ ਤੋਂ ਵੱਡੀ ਗਾਈ। ॥ ੮ ॥ ਤੁਝ ਕਰ ਪਾਨੀ ਪੀਨ ਨ ਚੰਗਾ। ਤੂੰ ਨਿਗੁਰਾ ਹੈਂ ਨਹਿੰ ਸਤਸੰਗਾ। ਲਗਨ ਲਗੀ ਮਨ ਨੂੰ ਤਦ ਭਾਰੀ। ਮਿਲੇ ਗੁਰੂ ਹੈਂ ਬੈਸ ਸੁਖਾਰੀ ॥ ੯ ॥ ਸਾਰੀ ਉਮਰ ਅਜਾਈਂ ਗਾਲੀ । ਗੁਰ ਮਿਲਨੇ ਦੀ ਰੀਤ ਨ ਭਾਲੀ।ਇਸ ਬਿਧ ਸੋਚ ਬਾਸਰ ਕੇ ਅਏ। ਗੁਰੂ ਧਾਰੀਏ ਕਿਸ ਨੂੰ ਜਏ ॥ ੧੦ ॥ ਅਮਰੋ ਗੁਰ ਕੀ ਸੁਤਾ ਸਿਆਣੀ। ਪੜ੍ਹੇ ਗੁਰੂ ਕੀ ਨਿਤ ਉਠ ਬਾਣੀ। ਤਾਸ ਭਤੀਜੇ ਦੇ ਘਰ ਜਾਨੋ। ਸੀਗ ਵਿਵਾਹੀ ਹੋਈ ਮਾਨੋ ॥੧੧॥ ਸੁਨ ਗੁਰਬਾਣੀ ਭੁਏ ਅਨੰਦ। ਆਮੱਸਜਾ ਮੇਂ ਚੜ੍ਹਿਆ ਚੰਦ । ਪੁੱਛਣ ਬਾਣੀ ਕੌਣ ਅਲਾਵੇ। ਮੇਰੇ ਮਨ ਨੂੰ ਸ਼ਾਂਤੀ ਆਵੇ ॥ ੧੨ ॥ ਕਰਣੀ ਕਾਗਦ ਮਨ ਮਸਵਾਣੀ । ਸੁਣੀ ਗੁਰੂ ਦੀ ਅੰਮ੍ਰਿਤ ਬਾਣੀ।

*ਜ਼ਿਲਾ ਕਰਨਾਲ ਵਿੱਚ 'ਮੇਹੜਾ' ਨਾਮੇ ਇਕ ਪਿੰਡ ਦਾ ਨਾਮ ਹੈ।

ਬੀਬੀ ਨੂੰ ਕਹਿ ਫੇਰ ਸੁਣਾਵੇ । ਹੇ ਪੁਤ੍ਰੀ ਨਹਿ ਸੰਗੋ ਗਾਵੋ॥੧੩॥
ਤਬ ਬੀਬੀ ਨੇ ਸ਼ਬਦ ਉਚਾਰਾ। ਗੁਰ ਨਾਨਕ ਜੋ ਸੀਗ ਉਚਾਰਾ।
ਸੁਣਦੇ ਸਾਰ ਭਏ ਵੈਰਾਗੀ । ਅਤਿ ਤੀਬਰ ਤੌਰ ਬਿਰਤੀ ਲਾਗੀ ॥ ੧੪ ॥

ਮਾਰੂ ਮਹਲਾ ੧

"ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ । ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ । ਚਿਤ ਚੇਤਸਿ ਕੀ ਨਹੀ ਬਾਵਰਿਆ। ਹਰਿ ਬਿਸਰਤ ਤੇਰੇ ਗੁਣ ਗਲਿਆ ॥ ॥ ੧ ॥ਰਹਾਉ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ। ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥ ੨ ॥ ਕਾਇਆ ਅਹਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ। ਕੋਇਲੇ ਪਾਪ ਪੜੇ ਤਿਸ ਊਪਰਿ ਮਨੁ ਜਲਿਆ ਸੰਨੀ ਚਿੰਤਭਈ॥੩॥ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਨੇਹਾ। ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪ ॥੩॥"

ਦੋਹਰਾ

ਸੁਣਕੇ ਗੁਰ ਦੇ ਸਬਦ ਨੂੰ ਪੁੱਛਨ ਬੀਬੀ ਪਾਸ।
ਬੀਬੀ ਕਿਸਦਾ ਸ਼ਬਦ ਇਹ ਮੈਂ ਉਸਦਾ ਹਾਂ ਦਾਸ॥੧੫॥

ਚੌਪਈ

ਬੋਲੀ ਬੀਬੀ ਸਰਧਾ ਧਾਰ। ਸ਼ਬਦ ਗੁਰੂ ਨਾਨਕ ਬਲਕਾਰ।
ਮੈਂ ਗੁਰਬਾਣੀ ਨਿੱਤ ਅਲਾਵਾਂ। ਸਤਿਗੁਰ ਵੱਲ ਪੜ੍ਹ ਸੀਸ ਨਿਵਾਵਾਂ॥ ੧੬ ॥

ਦੋਹਰਾ

ਗੁਰ ਨਾਨਕ ਕਿਸ ਜਗ੍ਹਾ ਹੈ ਦੇਵੋ ਖੂਬ ਬਤਾਇ।
ਮਿਲਾਂ ਤਿਨ੍ਹਾਂ ਨੂੰ ਜਾਇਕੇ ਮੇਰੀ ਕਰਨ ਸਹਾਇ ॥ ੧੭ ॥

ਬੀਬੀ ਬੋਲੀ ਹੇ ਪਿਤਾ ! ਮੇਰਾ ਪਿਤ ਤਿਸ ਥਾਨ।
ਜੋਤੀ ਜੋਤ ਸਮਾ ਗਏ ਗੁਰ ਨਾਨਕ ਭਗਵਾਨ ॥ ੧੮ ॥

ਚੌਪਈ

ਹੇ ਪੁਤ੍ਰੀ! ਮੈਨੂੰ ਲੈ ਜਾਵੇ। ਡੋਲਾ ਹੁਣੇ ਤਿਆਰ ਕਰਾਵੇ।
ਸੱਦੇ ਛੇਤੀ ਚਾਰ ਕਹਾਰ। ਡੋਲਾ ਲੈ ਚਾਲੇ ਕਰ ਤਯਾਰ ॥੧੯॥
ਸ੍ਰੀ ਖਡੂਰ ਪੁੱਜੇ ਜਦ ਜਾਈ। ਬੀਬੀ ਗੁਰ ਪੈ ਕੱਲੀ ਜਾਈ।
ਮੱਥਾ ਟੇਕ ਬੈਠ ਜਦ ਜਾਵੈ। ਬੀਬੀ ਨੂੰ ਗੁਰ ਵਾਕ ਅਲਾਵੈ॥੨੦॥
ਬਿਨ ਸੱਦੇ ਬੀਬੀ ਕਿਉਂ ਆਈ। ਕਿੱਥੇ ਜਿਸਨੂੰ ਨਾਲ ਲਿਆਈ?
ਬੀਬੀ ਬੋਲੀ ਮੋ ਪਤ ਤਾਯਾ। ਆਪ ਸੰਗ ਮਿਲਣੇ ਨੂੰ ਆਯਾ।
॥੨੧॥ਸੁਣ ਗੁਰ ਅੰਤਰਜਾਮੀ ਬੋਲੇ।*ਕਰਜਾ ਲੈਣ ਲਈ ਆ
ਟੋਲੇ। ਏਸ ਰਮਜ ਨੂੰ ਕੌਣ ਪਛਾਣੇ। ਇਕ ਬੁੱਝਾ ਗੁਰਵਾਕ
ਸਿਆਣੇ ॥ ੨੨ ॥ ਆਗਜ਼ਾ ਪਾਕੇ ਬੀਬੀ ਗਈ। ਅਮਰਦਾਸ
ਨੂੰ ਨਾਲ ਲਿਅਈ। ਪ੍ਰਭ ਜੀ ਕੁੜਮਾ ਚਾਰ ਵਿਚਾਰ।
ਉੱਠੇ ਮਿਲਨੇ ਨੂੰ ਹੋ ਤਯਾਰ। ਅਮਰਦਾਸ ਪਰ ਚਰਨੀਂ
ਪਿਆ। ਹੇ ਸਤਿਗੁਰ ਮੁਹ ਦਾਸ ਕਰ ਲਿਆ ॥ ੨੩ ॥
ਆਪੇ ਦੀ ਆਪ ਚਰਨੀਂ ਪਿਆ। ਇੱਕ ਜੋਤ ਦੇ ਕੌਤਕ ਭਿਆ।

---

*ਸੰ: ੧੫੯੬ ਬਿੱ: ਨੂੰ ਇਕ ਵਾਰੀ ਗੁਰੂ ਨਾਨਕ ਜੀ ਤੇ ਗੁਰੂ ਅੰਗਦ ਜੀ ਤੇ ਮਾਤਾ ਖੀਵੀ ਜੀ ਸ੍ਰੀ ਖਡੂਰ ਜੋ ਤਪਿਆਨੇ ਸਰ ਤਲਾ ਉੱਤੇ ਬੈਠੇ ਸੀ, ਉਸ ਸਮੇਂ ਗੁਰੂ ਅਮਰਦਾਸ ਜੀ ਭੱਗੀ ਮਾਰ ਕੇ ਸੌਦਾ ਵੇਚਦੇ ਹੋਏ ਅਰਾਮ ਕਰਨ ਲਈ ਤਪਿਆਨੇ ਸਰ ਦੇ ਤਾਲ ਤੇ ਠਹਿਰੇ, ਗੁਰੂ ਨਾਨਕ ਜੀ ਨੂੰ ਵੇਖ ਚਾਵਲ ਤੇ ਗੁੜ ਦੀ ਥਗੜ ਬਨਾਕੇ ਗੁਰੂ ਜੀ ਦੇ ਅੱਗੇ ਰੱਖ ਮੱਥਾ ਟੇਕਯਾ,ਗੁਰੂ ਅੰਤ੍ਰਜਾਮੀ ਜੀਨੇ ਗੁਰੂ ਅੰਗਦ ਜੀਨੂੰ ਬਚਨ ਕੀਤਾ-ਅੰਗਦਾ!ਇਸਦਾ ਕਰਜਾ ਤੈਂ ਦੇਣਾ ਹੈ। [ਤਵਾਰੀਖ ਗੁਰੂ ਖਾਲਸਾ ਹਿੱਸਾ ੨

ਏਕ ਜੋਤ ਦੋ ਮੂਰਤ ਜਾਨੋ । ਇਹ ਕੁਦਰਤ ਦੀ ਕੁਦਰਤ
ਮਾਨੋ ॥ ੨੪ ॥ ਮੇਲ ਸਮੇਂ ਦੀ ਅਜਬ ਕਹਾਨੀ । ਬੁੱਢੇ ਸਾਹਿਬ
ਨੇ ਦ੍ਰਿਸ਼ਟਾਨੀ । ਹੋਰ ਪਿਖਤ ਸੀ ਸਿੱਖ ਮਹਾਨ । ਬਿਨ ਬੁੱਢੇ
ਨਹਿੰ ਕਿਸੇ ਪਛਾਨ ॥ ੨੫ ॥

ਸਲੋਕ

ਅਖੀ ਪ੍ਰੇਮ ਕਸਾਈਆ ਹਰਿ ਹਰਿ ਨਾਮੁ ਪਿਖੰਨ ।
ਜੇਕਰ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ ।

ਡਖਣੇ ਮ: ੫

ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ।
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰ ॥ ੧ ॥

ਰਾਗ ਸੂਹੀ ਮਹਲਾ ੧

ਹਮ ਘਰਿ ਸਾਜਨ ਆਏ । ਸਾਚੈ ਮੇਲਿ ਮਿਲਾਏ ।
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ
ਪਾਇਆ । ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ
ਲਾਇਆ । ਅਨ ਦਿਨੁ ਮੇਲੁ ਭਇਆ ਮਨੁ ਮਾਨਿਆ
ਘਰ ਮੰਦਰ ਸੋਹਾਏ । ਪੰਚ ਸਬਦ ਧੁਨਿ ਅਨਹਦ ਵਾਜੇ
ਹਮ ਘਰਿ ਸਾਜਨ ਆਏ ॥ ੧ ॥

ਚੌਪਈ

ਇਤ ਆਦਿਕ ਗੁਰ ਸ਼ਬਦ ਅਪਾਰ । ਗਾਵੇ ਸੰਗਤ
ਅਤਿ ਹਿਤ ਧਾਰ।ਅਮਰ ਦਾਸ ਗੁਰ ਚਰਨੀਂ ਲਾਗਾ। ਨੈਨ ਨੀਰ
ਚਲਿਆ ਵੈਰਾਗਾ ॥ ੨੬ ॥ ਹੇ ਗੁਰ ਅੰਗਦ ਦੇਵ ਮੁਰਾਰ
ਮੇਰੀ ਲੇਵੋ ਪੈਜ ਸਵਾਰ । ਮੈਂ ਭਰਮਤ ਉਮਰਾ ਸਭ ਖੋਈ
ਬਿਨ ਗੁਰ ਮੁਕਤ ਨਾ ਮੇਰੀ ਹੋਈ॥ ੨੭ ॥ ਮੈਨੂੰ ਸਾਕ ਨ ਊਚ
ਜਾਨੋ ॥ ਦਾਸ ਆਪਣਾ ਕਰੋ ਮਹਾਨੋ । ਸੇਵਾ ਬਖਸ਼ੋ ਅਤਿ ਹਿ

ਲਾਈ। ਸੇਵਾ ਕਰਾਂ ਤੋਰ ਮਨ ਆਈ॥ ੨੮॥ ਸਾਰੀ ਉਮਰ ਗਈ ਹੈ ਬੀਤ। ਨਾਹਿੰ ਫੜੀ ਮੈਂ ਕੋ ਸੁਭ ਰੀਤ। ਹੁਣ ਤੋ ਦਾਸ ਆਪਣਾ ਜਾਨੋ। ਸਾਕ ਮੁਝੇ ਨਾ ਰੰਚ ਪਛਾਨੋ॥੨੯॥ ਬੋਲੇ ਗੁਰ ਅੰਗਦ ਹਿਤ ਲਾਈ। ਦੇਨੀ ਵਸਤ ਇਨ੍ਹਾਂ ਜੋ ਆਈ। ਅਮਰ ਗੁਰੂ ਨੂੰ ਸੇਵਾ ਲਾਯਾ। ਸਤਿ ਨਾਮੁ ਜਪੁ ਮੰਤ੍ਰ ਸੁਣਾਯਾ॥ ੩੦॥ ਸ੍ਰੀ ਬੁੱਢੇ ਨੂੰ ਬਚਨ ਅਲਾਵੈਂ। ਅਜ ਲੰਗਰ ਸਭ ਰਲਕੇ ਜਾਵੈਂ। ਲੰਗਰ ਬੈਠ ਪੰਕਤ ਲਾਇ। ਸ੍ਰੀ ਬੁੱਢਾ ਢਿਗ ਲਏ ਬਿਠਾਇ॥੩੧॥ ਪੰਗਤ ਮੇਂ ਗੁਰ ਅੰਗਦ ਆਵੈਂ। ਅਮਰਦਾਸ ਨੂੰ ਪਾਸ ਬਠਾਵੈਂ। ਲੰਗਰ ਬਰਤਨ ਲਗਾ ਅਪਾਰ। ਏਕ ਸਮਾਨ ਸਰਬ ਹਿਤ ਧਾਰ॥ ੩੨ ॥ ਬੈਸਨੂੰ ਮਤ ਗੁਰ ਤੀਸਰ ਧਾਰੇ । ਕਰੀ ਦੂਰ ਸ਼ੰਕਾ ਗੁਰ ਭਾਰੇ। ਲੰਗਰ ਦੀ ਸੇਵਾ ਵਿਚ ਲਾਇ। ਹੋਰ ਸੇਵ ਭੀ ਅਧਕ ਕਰਾਇ॥ ੩੩॥ ਅਮਰਦਾਸ ਹੋਇ ਮਗਨ ਅਪਾਰੀ। ਗੁਰ ਸੰਗਤ ਸੇਵਨ ਹਿਤ ਧਾਰੀ। ਬਜਾਮਾ ਤੋਂ ਜਾ ਨੀਰ ਲਿਆਵਨ। ਅੰਮ੍ਰਤ ਸਮੇਂ ਸਨਾਨ ਕਰਾਵਨ। ਲੰਗਰ ਡੇਰੇ ਦੀ ਕਾਰਦਾਰੀ। ਸੋ ਬੁੱਢੇ ਦੀ ਸੇਵਾ ਭਾਰੀ॥ ੩੪॥ ਸੇਵਾ ਪਦਵੀ ਬੁੱਢੇ ਵਾਰੀ॥ ਕੌਣ ਕਥੇ ਹੈ ਅਪਰ ਅਪਾਰੀ। ਕਹੋਂ ਕਥਾ ਹੁਣ ਸੁਣੋਂ ਨਵੀਨ। ਕਥਾ ਗੁਰੂ ਦੀ ਗੁਰੂ ਅਧੀਨ॥ ੩੫॥

॥ ਇਤ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਦਸਵਾਂ ਅਧਯਾਇ ਸਮਾਪਤੰ॥



# ਗੁਰੂ ਅੰਗਦ ਜੀ ਅਤੇ ਤਪਾ

ਸੰ: ੧੬੦੧ ਬਿੱ: ਨੂੰ ਭਾਦਰੋਂ ਦੇ ਦਿਨਾਂ ਵਿੱਚ ਬਰਖਾ ਨ
ਹੋਨ ਦੇ ਕਾਰਨ ਖੇਤੀਆਂ ਨੂੰ ਡਾਢੀ ਔੜ ਲਗ ਪਈ, ਖਡੂਰ
ਸਾਹਿਬ ਦੇ ਖਹਿਰੇ ਜਿਮੀਦਾਰਾਂ ਨੇ ਇੱਕ ਪਸੂ ਨਾਥ ਨਾਮੇ ਤਪੇ ਨੂੰ
ਆਖਿਆ ਕਿ ਤੂੰ ਲੋਕਾਂ ਨੂੰ ਤੜੇ ਤਬੀਤ ਦੇਂਦਾ ਹੈਂ, ਸਾਡੇ ਲਈ
ਭੀ ਜਤਨ ਕਰ, ਸਾਧਾਂ ਦੇ ਹੱਥ ਸਭ ਕੁਝ ਹੁੰਦਾ ਹੈ, ਹੁਣ ਮੀਂਹ
ਨਹੀਂ ਹੁੰਦਾ ਕੀ ਸਬੱਬ ਹੈ? ਤਪਾ ਇਤਨੀ ਗੱਲ ਚਾਹੁੰਦਾ ਹੀ ਸੀ,
ਸੁਨਕੇ ਆਖਨ ਲੱਗਾ ਜੇਹੜਾ ਤੁਹਾਡੇ ਪਿੰਡ ਖੱਤ੍ਰੀ ਗੁਰੂ ਬਣ ਕੇ
ਬੈਠਾ ਹੈ ਉਸਨੂੰ ਆਖੋ ਕਿ ਜਾਂ ਤਾਂ ਮੀਂਹ ਬਰਸਾ ਦੇਵੇ ਨਹੀਂ ਤੇ
ਪਿੰਡੋਂ ਬਾਹਰ ਹੋ ਜਾਵੇ, ਜਾਂ ਤਾਂ ਮੀਂਹ ਬਰਸਾਵੇਗਾ ਨਹੀਂ ਤੇ
ਪਿੰਡ ਛਡੇਗਾ, ਜੇ ਪਿੰਡ ਛੱਡ ਗਿਆ ਤਾਂ ਮੈਂ ਮੀਂਹ ਬਰਸਾਵਾਂਗਾ।
ਖਡੂਰ ਦੇ ਅਗਜਾਨੀ ਮੂਰਖ ਤੇ ਲਾਈ ਲੱਗ ਲੋਕਾਂ ਨੇ ਤਪੇ
ਦਾ ਆਖਿਆ ਮੰਨ ਕੇ ਸ੍ਰੀ ਗੁਰੂ ਜੀ ਨੂੰ ਜਾਕੇ ਅਤੀ ਤੰਗ ਕੀਤਾ,
ਆਖਣ ਜਾਂ ਤਾਂ ਮੀਂਹ ਬਰਸਾ ਦੇਵੋ ਨਹੀਂ ਤਾਂ ਪਿੰਡ ਛੱਡ ਜਾਓ।
ਸਤਿਗੁਰੂ ਜੀ ਨੇ ਵਿਚਾਰਿਆ ਕਿ ਸਰਬ ਧਰਤੀ ਵਾਹਿਗੁਰੂ
ਦੀ ਹੈ, ਸਾਨੂੰ ਪਿੰਡ ਦਾ ਵਿਚਾਲਾ ਤੇ ਬਾਹਰੋਂ ਇੱਕ ਤੁੱਲ ਹੈ।

ਸ੍ਰੀ ਗੁਰੂ ਜੀ ਖਡੂਰ ਛੱਡਨ ਲਈ ਤਿਆਰ ਹੋ ਗਏ,
ਕੁਝਕੁ ਦੂਰ ਇੱਕ ਜੰਗਲ ਜੋ ਹੁਣ ਖਾਨ ਰਜਾਦ ਨਾਮ ਤੋਂ
ਪ੍ਰਗਟ ਹੈ, ਤਿਸ ਜਗ੍ਹਾ ਛੱਪਰ ਪਾ ਕੇ ਰਹਿਨ ਲੱਗੇ। ਸਾਧ
ਸੰਗਤ ਤਿਸ ਜਗ੍ਹਾ ਆਵੇ, ਸਭਦੀ ਸੰਭਾਲ ਬਾਬਾ ਬੁੱਢਾ ਜੀ ਕਰਨ,
ਪ੍ਰੇਮ ਸਹਿਤ ਸਭ ਨੂੰ ਅੰਨ, ਜਲ, ਬਸਤ੍ਰ, ਆਦਕ ਦੇਵਨ।

## ਯਥਾ ਸੂਰਜ ਪ੍ਰਕਾਸ਼ः–

ਚੌਪਈ

"ਤਬ ਸ੍ਰੀ ਬੁੱਢੇ ਬਾਕ ਬਖਾਨਾ। ਆਪ ਪਰਮ ਹੋ ਛਿਮਾ ਨਿਧਾਨਾ। ਦ੍ਰੋਹ ਆ ਕਾਰਨ ਤਪਾ ਸੰਤਾਪੀ। ਨਿੰਦਾ ਕਰਤ ਅਸੂਯਕ ਪਾਪੀ॥ ੨੯॥ ਇਹ ਰਾਹਕ ਮੂਰਖ ਮਤ ਹੀਨੇ। ਰਿਦੈ ਬਿਚਾਰ ਜਿਨਹੁ ਨਹਿ ਕੀਨੇ। ਆਪ ਆਪ ਕੋ ਕਿਆ ਅਪਮਾਨਾ।ਸਭ ਸਿਰ ਮੌਰ ਉਚਿਤ ਸਨਮਾਨਾ॥੩੦॥ਤੁਮਰੀ ਕਰੀ ਅਵੱਗਿਆ ਜੋਇ। ਤਪਾ ਪਾਇ ਫਲ ਅਤਿ ਦੁਖ ਹੋਇ। ਬਿਨ ਕਾਰਨ ਹੀ ਦ੍ਵੈਸ਼ ਕਰਾਵਹਿ। ਹਮਹਿ ਨਿਕਾਸ ਕਹਾਂ ਸੁਖ ਪਾਵਹਿ॥ ੩੧॥ ਅਜਰ ਜਰਨ ਧੀਰਜ ਤੁਮ ਮਾਹੀ।ਕਰ ਸਕਹੈ ਸਮਤਾ ਅਸ ਨਾਹੀ। ਛਿਮਾ ਵੰਤ ਛਿਤ ਜਿਮ ਸ਼ੁਭ ਕਾਲਾ। ਕੈ ਰਾਵਰ ਮੈਂ ਛਿਮਾ ਬਿਸਾਲਾ॥ ੩੨ ॥ ਆਪ ਸਮਰਥ ਚਹਹੁ ਸੁ ਕਰਹੁ। ਸਭਨ ਡਰਾਵਹੁ ਤੁਮ ਨਹਿ ਡਰਹੁ। ਇਕ ਬਾਕ ਸੋ ਬਿਨਾ ਉਪਾਇ। ਮਾਰਹੁ ਸਭਹਿਨ ਦੇਹੁ ਜਿਵਾਇ। ॥ ੩੩ ॥ ਤਿਨਕੋ ਕਹੇ ਨਿਕਸ ਅਬ ਆਏ। ਨਹੀਂ ਆਪਨੇ ਕਛੂ ਜਨਾਏ। ਜਿਉਂ ਤੁਮ ਭਾਵਉ ਸੋ ਭੀ ਭਲੇ। ਹਮਰੋ ਕਹਿਨ ਨਹੀਂ ਕਛੁ ਚਲੇ॥ ੩੪ ॥ ਇਮ ਕਹਿ ਮੌਨ ਧਾਰ ਤਬ ਬੈਸੇ। ਪਿਖਹੁ ਗੁਰੂ ਗਤਿ ਕਰਹੈ ਜੈਸੇ। ਨਿਜ ਪ੍ਰਤਾਪ ਕੋ ਨਹੀਂ ਜਨਾਵਹਿ। ਅਪਰ ਨਰਨ ਸਮ ਅਪਰ ਦਿਖਾਵਹਿ॥ ੩੫॥"

ਸ੍ਰੀ ਬਾਬਾ ਬੁੱਢਾ ਸਾਹਿਬ ਜੀ ਇਤਨੀ ਬੇਨਤੀ ਕਰਕੇ ਚੁੱਪ ਹੋ ਬੈਠੇ, ਅਪਨੇ ਬਲ ਨੂੰ ਕੱਛੂ ਦੀ ਤਰਾਂ ਸੰਕੋਚ ਬੈਠੇ, ਗੁਰੂ ਜੀ ਖਿਮਾਂ ਵਿਚ ਸਨ,ਸਿੱਖ ਬਾਬੇ ਵਰਗੇ ਆਗਯਾ ਦੇ ਨੇਮੀ ਹੋਏ॥

ਤਪੇ ਨੂੰ ਸ੍ਰੀ ਗੁਰੂ ਅਮਰ ਦਾਸ ਦੇ ਆਖੇ ਲੋਕਾਂ ਪਕੜ ਕੇ

ਬੈਲ ਜੋੜ ਕੇ ਸਾਰੇ ਖੇਤਾਂ ਵਿੱਚ ਫੇਰ ਤੂੰਬਾ ੨ ਉੜਾ ਦਿੱਤਾ,
ਬਰਖਾ ਭੀ ਬੇਅੰਤ ਹੋਈ। ਫਿਰ ਖਡੂਰ ਸਾਹਿਬ ਦੇ ਮੁਖੀ
ਜਾ ਕੇ ਗੁਰੂ ਜੀ ਨੂੰ ਨਿੰਮ੍ਰਤਾ ਸਹਿਤ ਸ੍ਰੀ ਖਡੂਰ ਜੀ ਲੈ ਆਏ,
ਬੁੱਢਾ ਜੀ ਨੇ ਸ੍ਰੀ ਗੁਰੂ ਅੰਗਦ ਜੀ ਪਾਸ ਜੋ ਬਿਨੈ ਤਪੇ ਨੂੰ ਦੰ
ਦੇਣ ਬਾਬਤ ਕੀਤੀ ਸੀ, ਪਰ ਆਪ ਗੁਰੂ ਜੀ ਦੀ ਆਗਯਾ
ਬਿਨਾਂ ਕੁਝ ਨਹੀਂ ਸੀ ਕੀਤਾ, ਉਸ ਬਿਨੈ ਦਾ ਆਸ਼ਾ ਸ੍ਰੀ
ਅਮਰਦਾਸ ਜੀ ਨੇ ਪੂਰਾ ਕੀਤਾ, ਤੇ ਤਪੇ ਨੂੰ ਆਪਣੇ ਕੀਤੇ ਦਾ
ਦੰਡ ਮਿਲ ਗਿਆ।

॥ ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਯਾਰ੍ਹਵਾਂ ਅਧਯਾਇ ਸਮਾਪਤੰ ॥

—o—

## ਸ੍ਰੀ ਗੁਰੂ ਅਮਰ ਦਾਸ ਜੀ ਨੂੰ ਗੁਰਤਾਈ

ਸੰ: ੧੬੦੯ ਬਿ: ਨੂੰ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ
ਜੋਤੀ ਜੋਤ ਸਮਾਵਣ ਦਾ ਭਾਣਾ ਵਰਤਾਵਣ ਲੱਗੇ, ਤਾਂ ਸਭ
ਸੰਗਤ ਨੂੰ ਇਕੱਤ੍ਰ ਕਰਕੇ ਇੱਕ ਵੱਡਾ ਭਾਰੀ ਦੀਵਾਨ
ਕੀਤਾ, ਸਿੱਖਾਂ ਪੁੱਤ੍ਰਾਂ ਨੂੰ ਘੋਖਕੇ ਗੁਰਗੱਦੀ ਦਾ ਅਧਿਕਾਰੀ
ਸ੍ਰੀ ਗੁਰੂ ਅਮਰ ਦਾਸ ਜੀ ਨੂੰ ਹੀ ਵਿਚਾਰਿਆ, ਕਿਉਂਕਿ
ਇਨ੍ਹਾਂ ਦੀ ਅਟੁੱਟ ਨਿਸਕਾਮ ਸੇਵਾ, ਸਿਮ੍ਰਨ ਵਿਚ ਬ੍ਰਿਤੀ ਦਾ
ਟਿਕਾਉ, ਆਤਮ ਰਸ ਵਿਚ ਮਗਨਤਾ, ਗੁਰ ਚਰਨਾਂ ਦਾ ਪ੍ਰੇਮ, ਤੇ
ਵਿਸਵਾਸ ਐਸਾ ਅਦੁਤੀ ਸੀ ਕਿ ਜਿਸਦੀ ਤੁੱਲਤਾ ਹੋਰ ਥਾਂ ਨਹੀਂ
ਮਿਲਦੀ, ਅਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਸ਼ਨਾਨ
ਕਰਵਾ, ਨਵੀਨ ਬਸਤ੍ਰ ਪਹਿਰਾ, ਸਰਬ ਸਿੱਖ ਸੰਗਤ ਦੇ ਭਰੇ
ਦੀਵਾਨ ਵਿੱਚ ਉੱਚ ਅਸਥਾਨ ਤੇ ਬੈਠਾ, ਪੰਜ ਪੈਸੇ ਤੇ ਨਾਰਯਲ

ਹੋ ਸੇਲੀ ਟੋਪੀ ਸ੍ਰੀ ਸਾਹਿਬ ਅੱਗੇ ਰੱਖ ਪਹਿਲੇ ਸ੍ਰੀ ਗੁਰੂ ਅੰਗਦ
ਦੇਵ ਜੀ ਨੇ ਆਪ ਮੱਥਾ ਟੇਕਿਆ ਅਤੇ ਬਾਬੇ ਬੁੱਢੇ ਜੀ ਨੂੰ
ਤਿਲਕ ਦੇਣ ਦੀ ਆਗਜਾ ਕੀਤੀ। ਸ੍ਰੀ ਗੁਰੂ ਅਮਰ ਦਾਸ
ਜੀ ਨੇ ਹੋਰ ਸਭ ਚੀਜਾਂ ਅੰਗੀਕਾਰ ਕੀਤੀਆਂ ਤੇ ਸ੍ਰੀ ਸਾਹਿਬ
ਜੀ-ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ
ਜੀ ਨੂੰ ਮਿਲੀ ਸੀ,ਸੋ ਤੀਜੇ ਗੁਰੂ ਜੀ ਨੇ ਭੀ-ਸਮਾਂ ਵਿਚਾਰ ਕੇ
ਮਿਆਨ ਕਰ ਲਈ। ਸਤਿਗੁਰੂ ਅੰਗਦ ਦੇਵ ਜੀ ਨੇ ਸਿਰ ਤੇ
ਹੱਥ ਰੱਖ ਕੇ ਤੀਜਾ ਗੁਰੂ ਨਾਨਕ ਜੀ ਥਾਪਿਆ। ਸਭ ਹਾਜਰ
ਸਿੱਖਾਂ ਨੇ ਸਨਮੁਖ ਹੋਕਰ ਮੱਥਾ ਟੇਕਿਆ ਅਤੇ ਪਰਕਰਮ੍ਹਾਂ
ਕੀਤੀਆਂ। ਸਭ ਜਗ੍ਹਾ ੨ ਦੀਵਾਨ ਵਿੱਚ ਸੱਜ ਗਏ।

ਇਸ ਵੇਲੇ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਅੰਗਦ ਦੇਵ
ਜੀ ਦੀ ਆਗਜਾ ਪਾ ਕਰ ਗੁਰੂ ਅਮਰਦਾਸ ਜੀ ਦੀ ਮਹਿਮਾ
ਅਤੇ ਸੰਗਤ ਦਾ ਆਗਜਾ ਪਾਲਣ ਅਧਿਕਾਰ ਜਨਾਯਾ।

॥ ਇਤ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਚੌਧਵਾਂ ਅਧਜਾਇ ਸਮਾਪਤੇ ॥

—:—:—

## ਸ੍ਰੀ ਅੰਗਦ ਦੇਵ ਜੀ ਦਾ ਜੋਤੀ ਜੋਤ ਸਮਾਵਨਾ

ਚੌਪਈ

ਸੰਮਤ ਸੋਲਾਂ ਸੈ ਨਵ ਜਾਨੋਂ। ਚੇਤ ਸੁਦੀ ਦੀ ਚੌਥ ਵਖਾਨੋ।
ਸ੍ਰੀ ਗੁਰ ਅੰਗਦ ਜੋਤ ਸਮਾਏ। ਅਮਰ ਗੁਰੂ ਨਿਜ ਥਾਨ
ਸਜਏ ॥ ੧ ॥ ਓਹੋ ਜੋਤ ਜੁਗਤ ਓਹ ਸਾਰੀ। ਤੀਜੀ ਮੂਰਤ
ਗੁਰ ਨੇ ਧਾਰੀ। ਅਮਰਦਾਸ ਗੁਰ ਹੀਏ ਮਝਾਰ। ਜਾਇ
ਬਿਰਾਜੇ ਗੁਰ ਕਰਤਾਰ ॥ ੨ ॥ ਪੁਨ ਸੰਗਤ ਦੇ ਰਿਦੇ ਪਛਾਨੋ।

ਜਗ੍ਹਾ ਜਗ੍ਹਾ ਗੁਰ ਰਮੇਂ ਵਖਾਨੋ। ਪਵਨ ਰੂਪ ਮੇਂ ਪ੍ਰਾਨ ਸਮਾਏ॥
ਤੱਤ ਅਕਾਸ਼ ਅਕਾਸ਼ ਮਿਲਾਇ ॥ ੩ ॥ ਜਲ ਮੇਂ ਜਲ ਦਾ ਤੱਤ
ਸਮਾਨਾ। ਅਗਨ ਤੱਤ ਅਗਨੀ ਮਹਿ ਜਾਨਾ। ਪ੍ਰਿਥਵੀ ਤੱਤ
ਪ੍ਰਿਥਵੀ ਮੇਂ ਮਿਲਿਆ। ਆਤਮ ਮਿਲ ਆਤਮ ਰੰਗ ਖਿਲਿਆ
॥ ੪ ॥ ਇਵ ਗੁਰ ਜੋਤੀ ਜੋਤ ਸਮਾਏ । ਸਰਗੁਣ ਸੀ ਨਿਰ-
ਗੁਣ ਕਹਿਲਾਏ। ਰੂਪ ਅਰੂਪ ਗੁਰੂ ਦਾ ਰੂਪ। ਇਕ ਰਸ ਗੁਰ
ਜਹਿ ਛਾਇ ਨ ਧੂਪ ॥ ੫ ॥ ਮਾਲਕ ਪਾਲਕ ਸਤਿਗੁਰ ਆਪ।
ਸਕਲ ਜਗਤ ਤੇ ਕਾਟੇ ਪਾਪ। ਜਗਤ ਭੁਲੇਖਾ ਤਨ ਛਡ ਜਾਵੈਂ।
ਕੁੰਚ ਸਰਪ ਜਿਵ ਦੇਹ ਵਿਖਾਵੈਂ ॥ ੬ ॥ ਗੁਰਮਤ ਕਰ ਤਿਨ
ਰਚਾ ਬਿਬਾਨ। ਦਾਤੂ ਦਾਸੂ ਕਾਂਧੀ ਜਾਨ। ਅਮਰਦਾਸ ਗੁਰ
ਬੁੱਢਾ ਬਾਬਾ। ਗੁਰ ਬਿਬਾਨ ਚੁੱਕ ਸ਼ਬਦ ਸੁਹਾਬਾ ॥ ੭ ॥

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪਨੇ ਗ੍ਰਿਹਿ
ਜਾਇ। ਰੋਵਹੁ ਸਾਕਤ ਬਾਪਰੇ ਜੋ ਹਾਟੈ ਹਾਟ ਬਿਕਾਇ ॥੧॥

ਬਾਬੇ ਬੁੱਢੇ ਚਿਖਾ ਬਨਾਈ। ਅਤਿ ਸੁੰਦਰ ਕੀਤੀ ਰੁਸ਼-
ਨਾਈ। ਧਰੀ ਗੁਰੂ ਦੀ ਦੇਹ ਸਵਾਰ । ਅਗਨੀ ਦੇ ਕੀਤ
ਸਸਕਾਰ ॥ ੮ ॥ ਸਭ ਰਲ ਮਿਲ ਗੁਰਬਾਨੀ ਗਾਈ। ਸਭਨੇ
ਇਥੋਂ ਚਲਨਾ ਭਾਈ। ਰਾਵ ਰੰਕ ਇਕ ਰਸਤੇ ਜਾਨਾ। ਕਿ
ਅੱਗੇ ਕਿਸ ਪਿੱਛੇ ਮਾਨਾ ॥ ੯ ॥

ਗੁਰਵਾਕ

ਰਾਣਾ ਰਾਉ ਨ ਕੋ ਰਹੈ ਰੰਗ ਨ ਤੁੰਗ ਫਕੀਰ।
ਵਾਰੀ ਆਪੋ ਆਪਨੀ ਕੋਇ ਨ ਬੰਧੈ ਧੀਰ ॥ ੧ ॥

ਚੌਪਈ

ਪਿੱਛੋਂ ਜੋ ਮਰਯਾਦਾ ਸਾਰੀ । ਸ੍ਰੀ ਬੁੱਢੇ ਕੀਤੀ ਹਿ

ਧਾਰੀ। ਦਾਤੂ ਦਾਸੂ ਨੂੰ ਦੇ ਧੀਰ। ਸੁਖੀ ਵਸੋ ਤੁਮ ਦੋਨੋ ਵੀਰ
॥ ੧੦ ॥ ਮਾਤਾ ਖੀਵੀ ਚਰਨ ਮਝਾਰ। ਸੀਸ ਧਰਾ ਬੁੱਢੇ ਹਿਤ
ਧਾਰ। ਹੇ ਮਾਤਾ! ਮੁਝ ਕਿਰਪਾ ਕਰਨੀ। ਪੁੱਤਰ ਜਾਨ ਆਪ
ਦਾ ਰਚਨੀ ॥ ੧੧ ॥ ਮਾਤਾ ਖੀਵੀ ਹੋ ਪਰਸੰਨ। ਸ੍ਰੀ ਬਾਬਾ ਜੀ
ਤੂ ਹੈਂ ਧੰਨ। ਸ੍ਰੀ ਗੁਰ ਜੀ ਦੀ ਸੇਵ ਕਮਾਈ। ਸੇਵਕ ਪਦਵੀ
ਤੁਧ ਨੇ ਪਾਈ ॥ ੧੨ ॥ ਧੰਨ ਜਨਮ ਤੁਮਰਾ ਜਗ ਆਏ।
ਧੰਨ ਪਿਤਾ ਜਿਸ ਦੇ ਘਰ ਜਾਏ। ਧੰਨ ਮਾਤ ਜਿਨ ਕੁੱਖ
ਸਵਾਰੀ। ਐਸੇ ਸਿੱਖ ਜਨੇ ਸੁਖ ਕਾਰੀ ॥ ੧੩ ॥ ਵਿਦਾ ਪਾਇ
ਮਾਤਾ ਤੋਂ ਆਇ। ਅਮਰਦਾਸ ਗੁਰ ਪਾਸ ਸਿਧਾਇ। ਗੋਇੰਦ
ਵਾਲੀ ਬਿਆਸਾ ਤੀਰ। ਕਰਨ ਲੱਗੇ ਸੇਵਾ ਧਰ ਧੀਰ॥੧੪॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁਢਾ ਜੀ ਤੇਰ੍ਹਵਾਂ ਅਧ੍ਯਾਇ ਸਮਾਪਤੰ॥

—o—

## ਭਾਈ ਸੁਧਾਰੀ ਜੀ ਤੇ ਭਿਖਾਰੀ ਜੀ ਦਾ ਮੰਗੇਵਾ

ਇੱਕ ਵਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਲਈ ਬਾਬਾ ਬੁੱਢਾ ਜੀ ਦੇ ਨਾਲ ਦੋਵੇਂ ਪੁੱਤ੍ਰ ਸੁਧਾਰੀ ਜੀ ਤੇ ਭਿਖਾਰੀ ਜੀ ਗਏ, ਉਸ ਸਮੇਂ ਇੱਕ ( ਤਸੀਲ ਕਸੂਰ ਜ਼ਿਲਾ ਲਹੌਰ ਡਗਤੂਤ ਪਿੰਡ, ਬਿਆਸਾ ਦੇ ਕਨਾਰੇ ਹਿਠਾੜ ਵੱਲੋਂ) ਜੀਉਣ ਨਾਮੇ ਜ਼ਿਮੀਂਦਾਰ ਭੀ ਆਇਆ ਹੋਯਾ ਸੀ,ਬਾਬਾ ਜੀ ਦੇ ਵੱਡੇ ਪੁੱਤ੍ਰ ਨੂੰ ਵੇਖ ਕੇ ਵਿਚਾਰਨ ਲੱਗਾ ਕਿ ਜੇ ਮੇਰੀ ਪੁੱਤ੍ਰੀ ਨਾਲ ਬਾਬਾ ਜੀ ਕੁੜਮਾਈ ਕਰਨੀ ਪਸੰਦ ਕਰ ਲੈਣ ਤਾਂ ਅਤੀ ਚੰਗਾ ਹੋਵੇ।

ਇਤਨੇ ਨੂੰ ਬਾਬਾ ਬੁੱਢਾ ਜੀ ਗੁਰੂ ਜੀ ਪਾਸੋਂ ਬਾਹਰ ਨੂੰ ਫਿਰਨ ਨਿੱਕਲੇ ਤਾਂ ਨਾਲ ਹੀ ਨਾਲ ਭਾਈ ਜੀਉਣ ਜੀ ਭੀ

ਹੋ ਲਏ,ਦੋਵੇਂ ਬਾਹਰ ਅਕੱਠੇ ਹੋਗਏ,ਭਾਈ ਜੀਉਣਨੇ ਸਤਿਗੁਰੂ
ਜੀਦੇ ਪ੍ਰੇਮ ਭਰੇ ਸ਼ਬਦ ਸੁਣੇ,ਹੋਰ ਸਾਖੀਆਂ ਸੁਣਦੇਹ ਵਿੱਚਅਪਨੀ
ਪੁੱਤ੍ਰੀ ਦੇ ਨਾਤਾ ਕਰਨ ਦੀ ਬਾਤ ਚੀਤ ਭੀ ਸੁਣਾਈ । ਬਾਬ
ਜੀ ਨੇ ਸੁਣਕੇ ਤਿਸਦੀ ਜਾਤ ਤੇ ਜਾਇਦਾਦ ਤੇ ਗੁਜਾਰਾ ਕਰ
ਦੀ ਮਰਜਾਦਾ ਸਭ ਪੁੱਛੀ,ਅਤੇ ਅਪਨੀ ਭਾਣਾ ਤਲਵੰਡੀ ਤੋ
ਕੱਥੂ ਨੰਗਲ ਤੱਕ ਦੀ ਜਾਇਦਾਦ ਤੇ ਕ੍ਰਿਤ ਦੱਸੀ,ਭਾਈ ਜੀਉ
ਜੀ ਦੇ ਚਿੱਤ ਵਿਚ ਐਨ ਠੀਕ ਤਸੱਲੀ ਹੋ ਗਈ ਤੇ ਮੁਖ
ਬਚਨ ਸੁਧਾਰੀ ਜੀ ਦੇ ਸਿਰ ਹੱਥ ਰੱਖਕੇ ਕੀਤਾ ! ਹੇ ਬਾਬਾ ਜੀ
ਇਹ ਕਾਕਾ ਮੇਰਾ ਹੋ ਚੁੱਕਿਆ, ਅਪਨੀ ਪੁੱਤ੍ਰੀ ਦਾ ਵਾਕ ਦਾ
ਮੈਂ ਇਸ ਨੂੰ ਕੀਤਾ। ਤਾਂ ਬਾਬਾ ਜੀ ਨੇ ਸੱਤਿ ਬਚਨ ਕਰ
ਮਨਜ਼ੂਰ ਕਰ ਲਿਆ ਅਤੇ ਨਾਲ ਹੀ ਇਹ ਬੇਨਤੀ ਕੀਤੀ ਕਿ
ਸਗਾਈ ਦਾ ਅਰਦਾਸਾ ਤਾਂ ਗੁਰੂ ਜੀ ਦੇ ਪਾਸ ਸੋਧੀਏ ! ਅ
ਸਗਾਈ ਦੀ ਰਸਮ ਸਭ ਤੁਹਾਡੇ ਵੱਲੋਂ ਲਾਗੀ ਆਵਨ ਪ
ਕੀਤੀ ਜਾਵੇਗੀ। ਤਾਂ ਭਾਈ ਜਿਉਣ ਜੀ ਨੇ ਬਾਬਾ ਜੀ ਦ
ਚਰਨੀਂ ਮੱਥਾ ਟੇਕ ਬਾਬੇ ਜੀ ਦੇ ਬਚਨ ਮਨਜ਼ੂਰ ਕੀਤੇ।

ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਬਾਬਾ ਜੀ ਨੇ ਆ ਕੇ ਸਾਰ
ਸਮਾਚਾਰ ਭਾਈ ਜੀਉਣ ਜੀ ਦੀ ਪੁੱਤ੍ਰੀ ਦਾ ਨਾਤਾ ਆਪਣੇ ਪੁ
ਨਾਲ ਕਰਨ ਦਾ ਸੁਣਾਯਾ ਤਾਂ ਗੁਰੂ ਅੰਗਦ ਦੇਵ ਜੀ ਨੇ ਅ
ਪ੍ਰਸੰਨ ਹੋਕੇ ਪ੍ਰਵਾਨਗੀ ਦਿੱਤੀ ਤੇ ਉਸੀ ਸਮੇਂ ਸਗਾਈ ਪੱ
ਹੋ ਗਈ।ਬਾਬਾ ਬੁੱਢਾ ਜੀ ਨੇ ਭਾਣਾ ਤਲਵੰਡੀ ਜਾਨ ਦੀ ਆਗ
ਜਿਸਵਕਤ ਮੰਗਕੇ ਤਿਆਰੇ ਕੀਤੇ ਤਾਂ ਇੱਕ ਬਸਰਾ ਜਿਮੀਦਾ
ਪਿੰਡ ਸਮਰਾ ਡੇਹਰਾ ਬਾਬਾ ਨਾਨਕ ਜੀ ਦੇ ਲਾਗੇ ਦਾ ਉ
ਸ਼ਮੇਂ ਗਿਆ ਹੋਯਾ ਸੀ, ਜੋ ਬਾਬਾ ਬੁੱਢਾ ਜੀ ਦੇ ਪਿੰਡੋਂ ਓ

ਨੇੜੇ ਦਾ ਹੀ ਸੀ ਤੇ ਕਈ ਵਾਰ ਭਾਣਾ ਤਲਵੰਡੀ ਫਿਰ ਗਿਆ ਸੀ, ਪਰ ਬਾਬਾ ਬੁਢਾ ਜੀ ਨਾਲ ਕੋਈ ਮਿਲਨ ਦਾ ਸਮਾਂ ਨਹੀਂ ਸੀ ਮਿਲਿਆ, ਤਿਸਨੇ ਭੀ ਬਾਬਾ ਜੀ ਨਾਲ ਮਿਲਕੇ ਸਗਾਈ ਬਾਬਾ ਜੀ ਦੇ ਪੁੱਤ੍ਰ ਭਿਖਾਰੀ ਨਾਲ ਕਰਨ ਦਾ ਪ੍ਰਣ ਗੁਰੂ ਜੀਦੇ ਹਜ਼ੂਰ ਕੀਤਾ। ਦੋਹਾਂ ਬਾਵਾਂ ਦੇ ਲਾਗੀ ਭਾਣਾ ਤਲਵੰਡੀ ਪੁੱਜੇ, ਅਤੀ ਸੁੰਦਰ ਰੀਤੀ ਨਾਲ ਮੰਗੇਵੇਂ ਕਰ ਗਏ ਅਤੇ ਲਾਗੀ ਭੀ ਮਨ ਇੱਛਤ ਲਾਗ ਲੈ ਕੇ ਅਨੰਦ ਹੋਏ॥

## ਭਾਈ ਸੁਧਾਰੀ ਜੀ ਦਾ ਵਿਵਾਹੁ

ਮੰਗੇਵੇਂ ਤੋਂ ਬਾਦ ਛੇ ਕੁ ਮਹੀਨਿਆਂ ਮਗਰੋਂ ਭਾਈ ਜੀਉਣ ਜੀ ਨੇ ਵਿਵਾਹੁ ਦੀ ਚਿੱਠੀ ਭੇਜ ਦਿੱਤੀ, ਏਧਰ ਬਾਬਾ ਜੀ ਨੇ ਅਤੀ ਖੁਸ਼ੀ ਨਾਲ ਵਿਵਾਹੁ ਦਾ ਦਿਨ ਮਨਜ਼ੂਰ ਕੀਤਾ, ਦੋਵੇਂ ਪਾਸੇ ਵਿਵਾਹੁ ਦੀ ਤਿਆਰੀ ਹੋਨ ਲੱਗੀ। ਜਦ ਵਿਵਾਹੁ ਦੀ ਥਿੱਤ ਵਿੱਚ ਤਿੰਨ ਕੁ ਦਿਨ ਰਹੇ ਤਾਂ ਬਾਬਾ ਜੀ ਨੇ ਸਾਰੇ ਪਿੰਡ ਨੂੰ ਅਤੀ ਸੁੰਦਰ ਰੀਤ ਨਾਲ ਪ੍ਰਸ਼ਾਦ ਛਕਾਯਾ, ਅਤੇ ਜਿਸ ਜਿਸ ਜਗ੍ਹਾ ਸਬੰਧੀ ਸਨ ਸਭ ਆਵਨ ਲੱਗੇ, ਸਭ ਤੋਂ ਪਹਿਲਾਂ ਸ੍ਰੀ ਗੁਰੂ ਅੰਗਦ ਦੇਵ ਜੀ ਸਭ ਪਰਵਾਰ ਨਾਲ ਅਤੀ ਸੁੰਦਰ ਛਬ ਨਾਲ ਸਾਧਸੰਗਤ ਤੇ ਸਿੱਖਾਂ ਦੀ ਧੂਮ ਨਾਲ ਭਾਣੇ ਤਲਵੰਡੀ ਪੁੱਜੇ, ਤਾਂ ਬਾਬਾ ਬੁੱਢਾ ਜੀ ਆਦਕ ਸਾਰਾ ਪਰਵਾਰ ਜਦ ਗੁਰੂ ਜੀ ਅਜੇ ਪਿੰਡ ਤੋਂ ਕੁਝ ਦੂਰ ਹੀ ਸਨ, ਤਾਂ ਏਧਰੋਂ ਸ਼ਬਦ ਗਾਉਂਦੇ ਹੋਏ ਗੁਰੂ ਜੀ ਨੂੰ ਅੱਗੋਂ ਲੈਣ ਲਈ ਗਏ, ਤੇ ਆਦਰ ਸਹਤ ਘਰ ਲਿਆਏ।

ਸਤਿਗੁਰੂ ਜੀ ਤਾਂ ਗੁਰ ਦੁਆਰੇ ਵਿੱਚ ਜਾ ਰਹੇ ਅਤੇ ਜਾਂਞੂ

ਜੀ ਤੇ ਦਾਤੂ ਜੀ ਭੀ ਗੁਰੂ ਜੀ ਦੇ ਸਾਥ ਰਹੇ, ਤੇ ਦੂਜੇ ਪਾਸੇ
ਸ੍ਰੀ ਗੁਰੂ ਮਹਿਲ ਮਾਤਾ ਖੀਵੀ ਜੀ ਤੇ ਬੀਬੀ ਅਮਰੋ ਜੀ ਤੇ
ਬੀਬੀ ਅਨੋਖੀ ਜੀ ਇੱਕ ਸੁਤੰਤ੍ਰ ਸਥਾਨ ਵਿੱਚ ਉਤਾਰੇ, ਅਤੀ
ਆਦਰ ਸਤਿਕਾਰ ਨਾਲ ਸਤਿਗੁਰੂ ਸਾਹਿਬਾਂ ਦੀ ਸਣੇਂ ਪਰ
ਵਾਰ ਅਤੀ ਸੇਵਾ ਕੀਤੀ, ਅਤੇ ਗੁਰੂ ਜੀ ਪਾਸ ਸੇਵਾ ਕਰਨ
ਵਾਲੇ ਜੋ ਸਿੱਖ ਸਾਧ ਸਨ ਤਿਨ੍ਹਾਂ ਨੂੰ ਭੀ ਗੁਰਦੁਆਰੇ ਵਿੱਚ
ਉਤਾਰਾ ਕਰਾ ਕੇ ਸੇਵਾ ਕੀਤੀ ਅਤੇ ਸੇਵਾ ਵਿੱਚ ਬਾਬਾ ਜੀ ਨੇ
ਅਪਨੇ ਵੱਲੋਂ ਸੇਵਕ ਲਾਏ ।

ਅਜੇ ਗੁਰੂ ਜੀ ਦੀ ਆਵਨ ਦੀ ਅਗਵਾਈ ਤੇ ਉਤਾਰਾ ਤੇ
ਸੇਵਾ ਦਾ ਪਰਬੰਧ ਕਰਾ ਕੇ ਬੈਠੇ ਹੀ ਸਨ ਕਿ ਇਤਨੇ ਨੂੰ ਬਾਬਕ
ਸ੍ਰੀ ਚੰਦ ਜੀ ਤੇ ਬਾਬਾ ਲਖਮੀਂ ਚੰਦ ਜੀ ਅਪਨੇ ਸਪੁੱਤ੍ਰ ਧਰਮ
ਚੰਦ ਤੇ ਅਪਨੀ ਸੁਪੱਤਨੀ ਰੂਪ ਕੌਰ ਸਮੇਤ ਆਣ ਪੁਜੇ,ਬਾਬਾ
ਜੀ ਨੇ ਆਪਣੇ ਧੰਨਭਾਗ ਜਾਣ ਨਿੰਮ੍ਰਤਾ ਹਲੀਮੀਂ ਗਰੀਬੀ
ਧਾਰ ਕੇ ਅਤੀ ਸਤਕਾਰ ਨਾਲ ਦੋਹਾਂ ਗੁਰ ਪੁੱਤ੍ਰਾਂ ਦੀ
ਚਰਨੀ ਮੱਥਾ ਟੇਕ ਸੁਅੱਛ ਅਸਥਾਨ ਵਿੱਚ ਡੇਰਾ ਕਰਾਯਾ ਤੇ
ਜਲ ਪਾਣੀ ਪੁੱਛਿਆ। ਸੇਵਕ ਅਪਨੀ ਵੱਲੋਂ ਗੁਰ ਪੁੱਤ੍ਰਾਂ ਦੀ
ਸੇਵਾ ਵਿਚ ਲਾਏ ।

ਹੁਣ ਬਾਬਾ ਜੀ ਦੇ ਸਾਹਵਰੇ ਜੋ ਮਾਤਾ ਮਿਰੋਯਾਂ ਜੀ ਦੇ
ਪੇਕੇ ਸਨ ਸੋ ਭੀ ਮੇਲ ਅਤੀ ਸੁੰਦਰ ਰੀਤੀ ਨਾਲ ਸਜ ਧਜ ਕੇ
ਆਏ, ਤਿਨ੍ਹਾਂ ਨੂੰ ਭੀ ਸਹਿਤ ਆਦਰ ਜਗ੍ਹਾ ਤੇ ਲਿਜਾ ਬਿਸ
ਰਾਮ ਕਰਾਯਾ ਅਤੇ ਮਾਤਾ ਮਿਰੋਯਾਂ ਜੀ ਅਪਨੇ ਪੇਕਿਆਂ ਨੂੰ
ਮਿਲਕੇ ਅਤੀ ਆਨੰਦ ਹੋਈ, ਅਤੇ ਕੱਥੂ ਨੰਗਲ ਤੋਂ ਜੋ ਬਾਬਾ
ਬੁੱਢਾ ਜੀ ਦਾ ਭਾਈ ਚਾਰਾ ਸੀ ਸੋ ਭੀ ਅਤੀ ਧੂਮ ਧਾਮ ਨਾਲ

ਭਾਣੇ ਤਲਵੰਡੀ ਪੁੱਜਿਆ, ਅਤੇ ਬਾਬਾ ਜੀ ਦੇ ਨਾਲ ਸੇਵਾ ਕਰਨ ਕਰਾਵਨ ਲੱਗੇ ।

ਰਾਤ ਨੂੰ ਸ੍ਰੀ ਗੁਰੂ ਸਾਹਿਬਾਂ ਦਾ ਦੀਵਾਨ ਸਜਿਆ, ਗੁਰੂ ਜੀ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਨੂੰ ਸਹਿਤ ਆਦਰ ਦੇ ਮਿਲੇ, ਦੋਹਾਂ ਪਾਸਿਆਂ ਤੋਂ ਅਤੀ ਖੁਸ਼ੀ ਪ੍ਰਾਪਤ ਹੋਈ, ਓਧਰ ਮਾਤਾ ਖੀਵੀ ਜੀ ਤੇ ਮਾਤਾ ਰੂਪ ਕੌਰ ਜੀ ਮਿਲਕੇ ਪ੍ਰਸੰਨਤਾ ਨੂੰ ਪ੍ਰਾਪਤ ਹੋਈਆਂ ।

ਮਾਤਾ ਮਿਰੋਧਾਂ ਜੀ ਨਾਨਕ ਦਾਦਕ ਦੇ ਕੁਲ ਮੇਲ ਨਾਲ ਮਿਲਕੇ ਗੁਰ ਸ਼ਬਦਾਂ ਦੀ ਸੁੰਦਰ ਸੁਰ ਨਾਲ ਗਾਇਨ ਰੀਤ ਕਰਨ ਲੱਗੀਆਂ, ਅਤੇ ਗੁਰੂ ਜੀ ਦੇ ਦੀਵਾਨ ਦੀ ਰੌਣਕ ਏਹੋ ਜੇਹੀ ਅਧਭੂਤ ਸੀ ਕਿ ਜਿਸਦੀ ਉਪਮਾਂ "ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨ" ਕਥਨ ਤੋਂ ਪਰੇ ਹੈ।

ਦੂਜੇ ਦਿਨ ਜੰਞ ਚੜ੍ਹਨ ਦੀ ਤਿਆਰੀ ਹੋਨ ਲੱਗੀ, ਭਾਈ ਚਾਰੇ ਨੇ ਮਿਲਕੇ ਨਿਉਂਦਾ ਪਾਯਾ, ਨਿਉਂਦੇ ਚਾਰੀ ਦਾ ਕੰਮ ਨਿਬੇੜ ਨਬਾੜ ਸਭਨਾਂ ਲਾਗੀਆਂ ਨੂੰ ਨਾਲ ਲੈ ਕਰ ਤਿਆਰੀ ਕੀਤੀ । ਭਾਣਾ ਤਲਵੰਡੀ ਤੋਂ ਜੰਞ ਚੱਲਕੇ ਰਸਤੇ ਵਿਚ ਜਿੱਥੇ ਹੁਣ ਸ੍ਰੀ ਅੰਮ੍ਰਿਤਸਰ ਜੀ ਹੈ, ਤਿਸਦੇ ਲਾਗੇ ਤੁੰਗ ਪਿੰਡ ਡੇਰਾ ਕੀਤਾ, ਦੂਜੇ ਦਿਨ ਸ੍ਵੇਰੇ ਹੀ ਉੱਠ ਕੇ ਪੱਟੀ ਪੁੱਜੇ,ਪੱਟੀ ਤੋਂ ਦੂਜੇ ਦਿਨ ਹਿਠਾੜ ਬਿਆਸ ਦੇ ਨੇੜੇ ਪੁੱਜੇ, ਅਤੇ ਸਾਰੀ ਜੰਞ ਇਕੱਤ੍ਰ ਹੋਈ, ਭਾਈ ਸੁਧਾਰੀ ਜੀ ਦੀ ਸੁੰਦਰ ਪਾਲਕੀ –ਜਿਸ ਵਿਚ ਇਨ੍ਹਾਂ ਨੂੰ ਬਠਾਯਾ ਹੋਯਾ ਸੀ– ਵਿਚਕਾਰ ਕਰੀ ਤੇ ਹੋਰ ਸਭ ਭਾਈ ਚਾਰੇ ਦੇ ਮੁਖੀ ਬਾਬਾ ਜੀ ਦੇ ਸਬੰਧੀ ਤੇ ਸੁਧਾਰੀ ਜੀ ਦੇ ਮਾਮੇਂ ਨਾਨੇ ਯੋਗ ਸਮਝ ਕੇ ਸਾਥ ਜੰਞ ਦੇ ਅੱਗੇ ਕੀਤੇ, ਅਤੇ

ਸੁੰਦਰ ਬਾਜੇ ਗਾਜੇ ਢੋਲ ਮਿਰਦੰਗ, ਡੱਫ ਆਦਿਕ ਬੱਜੇ, ਜੈਸੇ
ਜਿਸ ਵਕਤ ਅਕੱਠੀ ਹੋ ਕੇ ਤੁਰੀ ਜਾਣੇਂ, ਉਸ ਸਮੇਂ ਦੀ ਸੁੰਦਰਤਾ
ਦੀ ਪਰਥਵੀ ਸੁਰ ਲੋਕ, ਬ੍ਰਹਮ ਲੋਕ, ਬਿਸ਼ਨੂੰ ਲੋਕ ਸ਼ਿਵ ਲੋਕ
ਆਦਿਕ ਤੋਂ ਭੀ ਅੱਛਰ ਸੀ। ਇਸ ਪਾਸੇ ਤਾਂ ਇਹ ਰੌਣਕ ਬਣੀ
ਹੋਈ ਸੀ, ਦੂਜੇ ਧਿਰਿਆਂ ਵੱਲ ਦੀ ਜੋ ਰੌਣਕ ਸੀ ਸੋ ਭੀ ਸੁਣੋ
ਪਿੰਡ ਫਗਵਾੜੇ ਦੇ ਜੋ ਭਾਈ ਜਿਉਣ ਜੀ ਸਨ ਤਿਨ੍ਹਾਂ ਵੱਲੋਂ
ਉਨ੍ਹਾਂ ਦੇ ਸਬੰਧੀ ਭਾਈ ਚਾਰਕ ਭਰਾ, ਤੇ ਨਾਨਕ ਦਾਦਕੇ
ਮਿਲਕੇ ਜੰਞ ਨੂੰ ਲੈਣ ਲਈ ਖੁਸ਼ੀ ਨਾਲ ਸੱਜਨ ਅੱਗੇ ਆਏ
ਅਤੇ ਇਰਦ ਗਿਰਦ ਦੇ ਪਿੰਡਾਂ ਤੋਂ ਬਾਬਾ ਬੁੱਢਾ ਜੀ ਦੇ ਪੁੱਤ੍ਰ ਦੀ
ਸ਼ਾਦੀ ਸੁਣਕੇ ਸੰਗਤਾਂ ਇਤਨੀਆਂ ਕੱਠੀਆਂ ਹੋਈਆਂ ਕਿ ਜਾਣੋ
ਇੱਕ ਭਾਰੀ ਕੱਠ ਹੋ ਗਿਆ।

ਬਾਬਾ ਜੀ ਅਤੀ ਸੁੰਦਰ ਰੀਤੀ ਨਾਲ ਅਤੀ ਸੁਹਾਵਣੀ ਰੀਤ
ਨਾਲ ਪਿੰਡ ਦੇ ਵਿੱਚ ਪੁੱਜੇ, ਜੰਞ ਦੀ ਸੇਵਾ ਕਰਨ ਵਾਲੇ ਧੀਤਿਆਂ
ਵੱਲੋਂ ਅੱਗੇ ਹੀ ਤਿਆਰ ਸਨ, ਸੇਵਾ ਅਗਵਾਈ ਦੀ ਕੀਤੀ
ਫਰਸ਼ ਵਿਛਾ ਕੇ ਜੰਞ ਤਿਸ ਪਰ ਬਰਾਜ ਗਈ, ਭਾਈ ਮਰਦਾਨਾ
ਦੇ ਪੁੱਤ੍ਰ ਸ਼ੁਬਾ ਜੀ ਕੀਰਤਨ ਕਰਨ ਲੱਗੇ। ਇਤਨੇ ਨੂੰ ਮਿਲਣੀ
ਕਰਨ ਦਾ ਸੱਦਾ ਪੁੱਜਿਆ ਤਾਂ ਬਾਬਾ ਜੀ ਨੇ ਸ਼ੁਭ ਰੀਤੀ ਨਾਲ
ਭਾਈ ਜੀਉਣ ਦੇ ਰਲੇ ਨਾਲ ਮਿਲਨੀ ਕੀਤੀ "ਮੇਲ ਲੈ
ਮਹਾਰਾਜ -ਵੇਲਾ ਮਿਲਣੇ ਦਾ" ਅਤੀ ਅਨੰਦ ਹੋਇਆ

ਰਾਤ ਨੂੰ ਧੇਤੇ ਤੇ ਘਰ ਦੇ ਸਬੰਧੀ ਭਾਈ ਚਾਰਕ ਨਾਨਕ
ਦਾਦਕ ਨੇ ਮਿਲਕੇ ਸੁੰਦਰ ਰੀਤੀ ਨਾਲ ਸੁਧਾਰੀ ਦਾ ਵਿਵਹਾਰ
ਕੀਤਾ, ਦੋਹਾਂ ਪਾਸਿਆਂ ਤੋਂ ਚੰਗੀ ਰੁਸ਼ਨਾਈ ਹੋਈ, ਜੰਞ ਦੀ ਸੇਵਾ
ਚੰਗੀ ਰਹੁ ਰੀਤੀ ਨਾਲ ਕੀਤੀ, ਭਾਈ ਜੀਉਣ ਜੀ ਨੇ ਆਪਣੇ

ਵੱਲੋਂ ਜੋ ਬਾ ਸ਼ਕਤ ਪਦਾਰਥ ਤੇ ਬਸਤੂ ਬਾਬਾ ਜੀ ਦੀਆਂ ਵਰ ਅਪਨੀ ਪੁੱਤ੍ਰੀ ਦੇ ਨਮਿੱਤ ਅਰਪਨ ਕੀਤੇ, ਦਿਖਾਵਾ ਨਹੀਂ ਕੀਤਾ। ਹੋਰ ਜੋ ਬਾਬਾ ਬੁੱਢਾ ਜੀ ਦੇ ਭਾਈ ਚਾਰਕ ਤੇ ਲਾਇਕ ਦਾਦਕ ਮੁਖੀ ਸਨ ਤਿਨ੍ਹਾਂ ਦੀ ਸੇਵਾ ਸਹਿਤ ਆਦਰ ਦੇ ਕੀਤੀ, ਤੇ ਜੰਞ ਦੀ ਵਿਦੈਗੀ ਹੋਈ। ਸਪੁੱਤ੍ਰੀ ਨੂੰ ਤਿਸਦੀ ਮਾਤਾ ਖੇਮੀ ਨੇ ਤੇ ਜੀਉਣ ਪਿਤਾ ਜੀ ਨੇ ਅਤੀ ਪਿਆਰ ਸਹਿਤ ਡੋਲਾ ਤ੍ਯਾਰ ਕਰਕੇ ਤੋਰਿਆ ਤੇ ਤੁਰਨ ਦੇ ਸਮੇਂ ਉਪਦੇਸ਼ ਕੀਤਾ—

ਗੀਆ ਮਾਲਤੀ ਛੰਦ

ਸਿੱਖ ਸੁਣ ਮਮ ਪੁੱਤ੍ਰੀ ਜੋ ਕੰਮ ਤੇਰੇ ਆਵਣੀ। ਪਤੀ ਦੀ ਨਿਤ ਸੇਵ ਕਰਣੀ ਪਤੀ ਮਹਿਮਾਂ ਗਾਵਣੀ। ਸੁਫਲ ਸੇਵਾ ਪਤੀ ਦੀ ਹੈ ਹੋਰ ਸੇਵ ਨ ਕੀਜੀਏ। ਇੱਕ ਸਤਿਗੁਰ ਦੇਵ ਬਾਝੋਂ ਹੋਰ ਨਾਹਿ ਪਤੀਜੀਏ ॥ ੧ ॥ ਛੋਡ ਦੁਬਿਧਾ ਪੂਜ ਸਤਿਗੁਰ ਪਤੀ ਮੇਰਾ ਈਸ ਹੈ। ਮੜ੍ਹੀ ਗੋਰ ਮਜਾਣ ਤੂੰਨੇ ਛੋਡ ਕੂੜੀ ਰੀਸ ਹੈ। *ਬਰਤ ਰੱਖਨ ਨਾਲ ਘਟਦੀ ਉਮੇਰ ਪਤ ਦੀ ਜਾਨ ਲੈ। ਆਪ ਨਰਕੀ ਜਾਂਵਦੀ ਹੈ ਸਾਰ ਬੱਰ ਮੋਹਿ ਸਾਨ ਲੈ ॥ ੨ ॥ ਸਾਸ ਨੂੰ ਤੂੰ ਮਾਤ ਜਾਣੀਂ ਪਿਤਾ ਸਹੁਰਾ ਜਾਣੀਏਂ। ਜੇਠ ਦੇਵਰ ਭ੍ਰਾਤ ਤੇਰੇ ਨਨਦ ਭੈਣ ਵਖਾਣੀਏਂ। ਨਿੱਕੀਆਂ ਨੂੰ ਧੀਆਂ ਤਿਨਾਂ ਵੱਡੀ ਮਾਤ ਸਮਾਨ ਹੈਂ। ਛੋਟਿਆਂ ਨੂੰ ਭ੍ਰਾਤ ਪੁੱਤਰ ਵਡੇ ਪਿਓ ਪਛਾਨ ਹੈਂ ॥ ੩ ॥ ਆਂਵਦੇ ਨੂੰ ਕਰੀਂ ਆਦਰ ਸਾਧ ਸੰਗ ਜੁ

*ਪਤ੍ਯੌ ਜੀਵਤੀ ਜਾ ਨਾਰੀ ਅੁਪੋਖ੍ਯ ਬ੍ਰਤਮਾ ਚਰੇਤ। ਅਧੁੱਖ੍ਯੰ ਹਰਤੇ ਭਰਤ੍ਰੁ: ਸਾ ਨਾਰੀ ਨਰਕੰ ਬ੍ਰਜੇਤ ॥ ੧੭ ॥

ਅਰਥ—ਜੋ ਇਸਤ੍ਰੀ ਅਪਨੇ ਪਤੀ ਦੇ ਜੀਉਂਦੇ ਭੁੱਖੀ ਰਹਿਕੇ ਬਰਤ ਮੰਨਦੀ ਹੈ ਅਪਨੇ ਪਤੀ ਦੀ ਉਮਰ ਘਟਾਉਂਦੀ ਹੈ ਤੇ ਆਪ ਨਰਕਾਂ ਨੂੰ ਜਾਂਦੀ ਹੈ।

{ਪਰਾਸਰ ਸਿੰਮ੍ਰਤੀ ਅਧ: ੪ ਸਲੋਕ ੧੭, ਪਰ ਵੇਖੋ

ਆਵਸੀ।ਜਾਂਵਦੇ ਨੂੰ ਸਹਿਤ ਆਦਰ ਕਰੀਂ ਫਿਰ ਮੁੜ ਆਵਸੀ
ਆਇ ਘਰ ਜੋ ਸਿੱਖ ਸਾਧੂ ਪ੍ਰੇਮ ਨਾਲ ਬਿਠਾਵਣਾ। ਅੰਨ ਪਾ
ਆਦ ਸੇਵਾ ਬੋਲ ਮਿੱਠਾ ਗਾਵਣਾ॥ ੪॥ ਅੱਜ ਤੋਂ ਇਹ ਸਿ
ਮੇਰੀ ਸਦਾ ਚਿੱਤ ਟਿਕਾਵਣੀ। ਪਤੀ ਦੇ ਬਿਨ ਪੁੱਛਿਆਂ ਨ
ਕਾਰ ਹੋਰ ਕਰਾਵਣੀ। ਅੰਗ ਸਾਕੀਂ ਜਾਵਣਾ ਤਾਂ ਪ
ਨੂੰ ਪੁੱਛ ਜਾਵਣਾ। ਆਗਿਆ ਬਿਨ ਏਕ ਪਦ ਭੀ ਨਾ
ਕਿਧਰੇ ਪਾਵਣਾ॥ ੫॥ ਸੁਣ ਪੁੱਤਰੀ ਕਹਿ ਮਾਤ ਤੇਰੀ ਪਿ
ਬਚਨ ਕਮਾਵਣੇ। ਸੇਵ ਪਤਿ ਦੀ ਸਦਾ ਕਰਨੀ ਗੁਰੂ ਦੇ ਗੁ
ਗਾਵਣੇ। ਨਿਵਣ ਅੱਖਰ ਖਿਵਣ ਗੁਣ ਗੁਰ ਮੰਤ ਮਣੀ
ਜਾਣੀਏਂ। ਏਹੋ ਸੁਧ ਉਪਦੇਸ਼ ਧੀਏ ਸੱਚ ਨਾਲ ਪਛਾਣੀਏ
॥ ੬॥ ਮਿਲੋ ਆਨ ਸਹੇਲੀਓ ਮੈਂ ਸਾਹੁਰੇ ਘਰ ਚੱਲੀਓ
ਮਾਤ ਪਿਤ ਤੇ ਤੁਸਾਂ ਨੂੰ ਮੈਂ ਛੱਡ ਚੱਲੀ ਕੱਲੀਓ। ਹੋਰ ਸਾ
ਕੂੜ ਨਾਤੇ ਪਤੀ ਸੱਚਾ ਸਾਕ ਹੈ। ਉਮਰ ਜਿੱਥੇ ਕੱਟਣੀ ਸੋ ਸੱ
ਗੁਰ ਦਾ ਵਾਕ ਹੈ॥ ੭॥

ਇਤ ਆਦਕ ਪਿਤਾ ਮਾਤਾ ਨੇ ਉਪਦੇਸ਼ ਕੀਤਾ ਤੇ ਡੋ
ਕਹਾਰ ਚੁੱਕ ਕੇ ਚੱਲੇ, ਤਾਂ ਭਾਈ ਸੁਧਾਰੀ ਨੂੰ ਸੱਸ ਤੇ ਸਾਹ
ਨੇ ਅਤੀ ਪਿਆਰ ਕੀਤਾ, ਸੁਧਾਰੀ ਜੀ ਸੱਸ ਤੇ ਸਾਹਵਰੇ
ਚਰਨੀਂ ਮੱਥਾ ਟੇਕ ਪਾਲਕੀ ਤੇ ਅਸਵਾਰ ਹੋਏ।

ਜੰਵ ਮੁੜ ਭਾਣੇ ਤਲਵੰਡੀ ਪੁੱਜੀ ਤਾਂ ਜੰਵ ਦੀ ਧੂਮ ਧ
ਸੁਣ ਸਾਰਾ ਪਿੰਡ ਇਕੱਠਾ ਹੋਗਿਆ,ਫਿਰ ਸੁਧਾਰੀ ਜੀ ਦੀ ਮਾ
ਨੇ ਸਭ ਪ੍ਰਵਾਰ ਦੀਆਂ ਇਸਤ੍ਰੀਆਂ ਤੇ ਮਾਤਾ ਖੀਵੀ
ਤੇ ਮਾਤਾ ਰੂਪ ਕੌਰ ਜੀ ਨਾਲ ਜਾਕੇ ਵਹੁਟੀ ਨੂੰ ਡੋਲੇ ਚੋਂ ਕੱਢ
ਸ਼ਾਂ ਵਹੁਟੀ ਨੇ ਪਹਿਲਾਂ ਮਾਤਾ ਖੀਵੀ ਜੀ ਦੇ ਚਰਨੀਂ ਮੱ

ਟੇਕਿਆ, ਮਾਤਾ ਖੀਵੀ ਜੀ ਨੇ ਅਪਨੀ ਗਲਵੱਕੜੀ ਵਿੱਚ ਲੈ ਕੇ ਪਿਆਰ ਤੇ ਅਸੀਸ ਦਿੱਤੀ । ਫਿਰ ਇਸੀ ਤਰਾਂ ਮਾਤਾ ਰੂਪ ਕੌਰ ਦੇ ਚਰਨੀਂ ਮੱਥਾ ਟੇਕਿਆ,ਗਲਵੱਕੜੀ ਲੈਕੇ ਪਜਾਰ ਤੇ ਅਸੀਸ ਦਿੱਤੀ, ਫਿਰ ਸਭ ਨੂੰ ਮੱਥਾ ਟੇਕਿਆ, ਸਭ ਮਿਲ ਕੇ ਵਹੁਟੀ ਨੂੰ ਘਰ ਲੈ ਗਈਆਂ, ਮਾਤਾ ਮਿਰੋਧਾਂ ਨੇ ਪੁੱਤ੍ਰ ਤੇ ਵਹੁਟੀ ਦੀ ਖੁਸ਼ੀ ਵਿਚ ਸਭ ਇਸਤ੍ਰੀਆਂ ਸੰਗ ਮਿਲਕੇ ਗੁਰ-ਸ਼ਬਦ ਗੀਤਾਂ ਦੀ ਧਾਰਨਾਂ ਤੇ ਗਾਏ, ਅਤੇ ਗਰੀਬਾਂ ਤੇ ਲਾਗੀਆਂ ਤੇ ਲਾਗਣਾਂ ਨੂੰ ਧਨ ਦੇ ਗੱਫੇ ਵਰਤਾਏ । ਖੂਬ ਸੁਭ ਅਨੰਦ ਹੋਇਆ ॥

ਰਾਤ ਨੂੰ ਪ੍ਰਸ਼ਾਦ ਛਕਕੇ ਦੀਵਾਨ ਸਜਿਆ ਤੇ ਗੁਰੂ ਸ਼ਬਦਾਂ ਦੁਆਰੇ ਅਜੇਹਾ ਅਨੰਦ ਦਾਇਕ ਕੀਰਤਨ ਹੋਇਆ,ਕਿ ਜਿਸਦੀ ਉਪਮਾਂ "ਤੇਰੀ ਉਪਮਾਂ ਤੋਹਿ ਬਨ ਆਵੈ" ਲਿਖਨ ਤੋਂ ਪਰੇ ਹੈ ।

ਦੂਜੇ ਦਿਨ ਸਭਸ ਨੂੰ ਵਿਦਾ ਕੀਤਾ, ਯਥਾ ਯੋਗ ਸਭ ਨੇ ਪ੍ਰਾਹੁਣਿਆਂ ਤੋਂ ਖਿਮਾਂ ਮੰਗੀਆਂ,ਸਭ ਪਰਵਾਰ ਨੂੰ ਸੁੱਖ ਅਨੰਦ ਨਾਲ ਵਿਦਾ ਕਰਕੇ ਵਿਵਾਹੁ ਦਾ ਸਾਰਾ ਕਾਰਜ ਪੂਰਾ ਕਰਕੇ ਬਾਬਾ ਜੀ ਗੁਰੂ ਜੀ ਦੀ ਸੇਵਾ ਵਿਚਿ ਹਾਜਰ ਹੋ ਗਏ ।



## ਸਾਹਿਬ ਭਿਖਾਰੀ ਜੀ ਦਾ ਵਿਵਾਹੁ

ਜਦੋਂ ਮੰਗੇਵਾ ਹੋਏ ਨੂੰ ਡੇਢ ਕੁ ਸਾਲ ਹੋ ਗਿਆ ਤਾਂ ਸੰ: ੧੬੦੨ ਬਿ: ਨੂੰ ਜੇਠ ਦੇ ਮਹੀਨੇ ਵਿਚ ਸਮਰਾ ਪਿੰਡ ਤੋਂ ਧਰਮੋਂ ਸਮਰਾ ਦੇ ਘਰੋਂ ਵਿਵਾਹੁ ਦੀ ਚਿੱਠੀ ਲੈਕਰ ਬਾਬਾ ਬੁੱਢਾ ਜੀ ਦੇ ਪਾਸ ਲਾਗੀ ਆਯਾ, ਬਾਬਾ ਜੀ ਨੂੰ ਮੱਥਾ ਟੇਕ ਕਰ ਚਿੱਠੀ ਦਿੱਤੀ ਤਾਂ ਬਾਬਾ ਜੀ ਨੇ ਚਿੱਠੀ ਪੜ੍ਹੀ ਤੇ ਸਭ ਸਮਾਚਾਰ ਵਿਚਾਰ ਕੇ ਲਾਗੀ ਨੂੰ ਪ੍ਰਸ਼ਾਦ ਛਕਾ ਰਹੁ ਰੀਤੀ ਨਾਲ ਵਿਦਾ ਕੀਤਾ ॥

ਵਿਵਾਹੁ ਦੀ ਸਮਗ੍ਰੀ ਖਰੀਦਨ ਲਈ ਤਿਆਰੀ ਕੀਤੀ, ਤਾਂ ਬਾਬਾ ਬੁੱਢਾ ਜੀ ਨੇ ਪੱਖੋ ਕੇ ਰੰਧਾਵੇ ਪਹੁੰਚ ਕਰ ਭਾਈ ਚਾਰੇ ਦੇ ਕਈ ਸਜਣਾਂ ਨੂੰ ਨਾਲ ਲੈਕੇ ਤੇ ਕੱਥੂ ਨੰਗਲ ਅਪਨੇ ਭਾਈ ਚਾਰੇ ਦੇ ਮੁਖੀਆਂ ਨੂੰ ਵਿਵਾਹੁ ਦਾ ਸਮਾਚਾਰ ਸੁਣਾਕੇ ਵਟਾਲੇ ਸ਼ਹਿਰ ਚੋਂ ਵਿਵਾਹ ਦੀ ਜਰੂਰੀ ਸਮੱਗ੍ਰੀ ਖਰੀਦੀ ਤੇ ਭਾਣਾ ਤਲਵੰਡੀ ਪੁੱਜੇ। ਬਾਬਾ ਜੀ ਨੇ ਲਾਗੀ ਸੱਦਕੇ ਸਭਨਾ ਨੂੰ ਜਗ੍ਹਾ ੨ ਸੱਦਾ ਭੇਜ ਦਿੱਤਾ। ਵਿਵਾਹੁ ਦੇ ਮੌਕੇ ਜਿਸਤਰਾਂ ਸਬੰਧੀ ਤੇ ਸਜਣ ਪੁਰਸ਼ ਭਾਈ ਸੁਧਾਰੀ ਜੀ ਦੇ ਵਿਵਾਹੁ ਸਮੇਂ ਆਏ ਸੀ ਉਸੀਤਰ੍ਹਾਂ ਇਸ ਵਿਵਾਹੁ ਵਿੱਚ ਆਏ ॥

ਸ੍ਰੀ ਖਡੂਰ ਜੀ ਤੋਂ ਮਾਤਾ ਖੀਵੀ ਜੀ, ਬੀਬੀ ਅਮਰੋ ਤੇ ਬੀਬੀ ਅਨੋਖੀ ਤੇ ਭਾਈ ਦਾਤੂ ਜੀ ਤੇ ਭਾਈ ਦਾਸੂ ਜੀ ਆਏ। ਬਾਬਾ ਜੀ ਨੇ ਅਤੀ ਉੱਤਮ ਰੀਤੀ ਨਾਲ ਆਦਰ ਸਹਿਤ ਸਾਰਿਆਂ ਦਾ ਡੇਰਾ ਕਰਾਇਆ, ਲੰਗਰ ਤਿਆਰ ਕਰ ਪ੍ਰਸ਼ਾਦ

ਛਕਾਇਆ ਤੇ ਸਰਬ ਤਰਾਂ ਸੇਵਾ ਕੀਤੀ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋਵੇਂ ਸਪੁੱਤ੍ਰ ਭੀ ਆਏ, ਬਾਬਾ ਲਖਮੀ ਚੰਦ ਜੀ ਨਾਲ ਤਿਨ੍ਹਾਂ ਦੀ ਸੁਪੱਤਨੀ ਮਾਤਾ ਧੂਪ ਕੌਰ ਜੀ ਤੇ ਸਾਹਿਬਜ਼ਾਦੇ ਧਰਮ ਚੰਦ ਜੀ ਸਨ ਅਤੇ ਬਾਬਾ ਸ੍ਰੀ ਚੰਦ ਜੀ ਦੇ ਨਾਲ ਅਦਭੁਤ ਸੰਤ ਸਨ। ਬਾਬਾ ਜੀ ਨੇ ਤਿਨ੍ਹਾਂ ਨੂੰ ਅਤੀ ਆਦਰ ਨਾਲ ਲਿਆਕੇ ਸੁੱਛ ਜਗ੍ਹਾ ਤੇ ਡੇਰਾ ਕਰਾਯਾ, ਅੰਨ ਪਾਨੀ ਦੀ ਸੇਵਾ ਚੰਗੀ ਤਰਾਂ ਨਾਲ ਕੀਤੀ। ਇਸੇ ਤਰ੍ਹਾਂ ਅੱਚਲ ਤੋਂ ਬਾਬਾ ਜੀ ਦੇ ਸਹੁਰੇ ਮੇਲੀ ਬਨ ਕੇ ਆਏ, ਹੋਰ ਸਾਕ ਅੰਗ ਮਿੱਤ੍ਰ ਅਕੱਠੇ ਹੋਏ, ਅਤੇ ਕੱਥੂ ਨੰਗਲ ਵਾਲੇ ਕੁਝ ਤਾਂ ਪਹਿਲਾਂ ਹੀ ਆਏ ਹੋਏ ਸਨ ਤੇ ਵਿਵਾਹੁ ਦੇ ਮੌਕੇ ਤੇ ਬਹੁਤ ਭਾਈ ਚਾਰੇ ਵਿਚੋਂ ਆਏ, ਤਿਨ੍ਹਾਂ ਨੇ ਆ ਕੇ ਵਿਵਾਹੁ ਦੇ ਪਰਾਹੁਣਿਆਂ ਦੀ ਸੇਵਾ ਸਾਂਭੀ, ਜੰਞ ਤਿਆਰ ਹੋਈ, ਬਾਜੇ ਗਾਜੇ ਅਨੇਕ ਤਰ੍ਹਾਂ ਦੇ ਵੱਜਨ ਲੱਗੇ॥

ਨਿਸਾਨੀ ਛੰਦ

ਛਬੀ ਜੰਞ ਸੋਹਣੀ ਚਲੇ ਬੀਰ ਬਾਂਕੇ। ਬਜੇ ਢੋਲ ਬਾਜੇ ਜੋ ਊਚੀ ਸੁਰਾਂ ਕੇ। ਜਾਵੀਂ ਸੁਹਾਵੈਂ ਅਤੀ ਧੀਰ ਵਾਲੇ। ਸੰਗੀ ਗੁਰੂ ਕੇ ਸੁਤੰ ਨਾਲ ਚਾਲੇ ॥ ੧ ॥ ਘੋੜੇ ਸ਼ਿੰਗਾਰੇ ਚਲੇ ਚਾਲ ਚੰਗੀ। ਰਥਾਂ ਬਹਿਲ ਜੋੜੇ ਚੜ੍ਹੇ ਬੀਰ ਸੰਗੀ। ਘੋੜੇ ਦੁੜਾਏ ਰਥੰ ਬਹਿਲ ਭਾਜੇ। ਗੁਰੂ ਕੇ ਪਿਆਰੇ ਭਿਖਾਰੀ ਬਿਰਾਜੇ ॥ ੨ ॥ ਛੱਮਾ ਛੰਮ ਜਾਵੇਂ ਰਸੀਲੇ ਸੁਹਾਵੈਂ। ਅਹਾ! ਸੰਗ ਜਾਂਕੇ ਜੋ ਸੋਭਾ ਬਨਾਵੈਂ। ਚਲੇ ਚਾਲ ਜਾ ਕੇ ਪੁਜੀ ਜੰਞ ਸਾਰੀ। ਚਲੀ ਅਕੱਠੀ ਜੁ ਪਿੰਡੋਂ ਉਰਾਰੀ ॥੩॥ ਚੱਲੀ ਹੈ ਸਵਾਰੀ ਭਿਖਾਰੀ ਅਗਾਰੀ। ਰਵੀਂ ਲਾਂਕ ਸੋਭਾ ਬਨੀ ਸੀ ਨਿਆਰੀ। ਅਗੇ ਬ੍ਰਿਧ ਬਾਬਾ

ਚਲੇ ਸੰਗ ਤਾਂਕੇ । ਚਲੇ ਹੋਰ ਜਾਂਵੀਂ ਪਿਛਾਰੀ ਹੋ ਜਾਂ ਕੇ ॥ ੪ ॥ ਢੁਕੇ ਪਿੰਡ ਨੇਰੇ ਉਠੀ ਧੂਰ ਭਾਰੀ॥ ਚੜ੍ਹੀ ਜਾਂ ਅਕਾਸੇ ਜੋ ਹੋਈ ਗੁਬਾਰੀ । ਧੂੰਮੇਂ ਕੇ ਭ੍ਰਾਈ ਮਿਲੇ ਆ ਅਗਾਰੀ। ਬੱਜੇ ਖੂਬ ਬਾਜੇ ਸੁਰੀਲੇ ਅਪਾਰੀ ॥ ੫ ॥

ਦੋਹਿਰਾ

ਇੰਦ੍ਰ ਆਦਿ ਬ੍ਰਹਮਾਦ ਤੋਂ ਸੁੰਦਰ ਛਬ ਪਹਿਚਾਨ ।
ਐਸੀ ਜੰਞ ਸੁਹਾਵਣੀ ਸਜੀ ਬ੍ਰਿਧ ਸੁਤ ਜਾਨ ॥ ੬ ॥
ਬੈਠੇ ਫੁਰਸ਼ ਵਛਾਇ ਕੇ ਗੁਰ ਸੁਤ ਊਚ ਸਥਾਨ ।
ਬ੍ਰਿਧ ਗੁਰ ਸੁਤ ਗੁਰ ਪਾਸ ਹੋ ਬੈਠੇ ਅਤਿ ਛਬ ਪਾਨ॥੭॥
ਮਰਦਾਨਾ ਸੁਤ ਆਨ ਕੇ ਲਗੋ ਰਬਾਬ ਬਜਾਨ ।
ਕਰਾ ਕੀਰਤਨ ਪ੍ਰੇਮ ਸੇ ਮੋਹੇ ਹਿਰਦੇ ਆਨ ॥ ੮ ॥
ਇਤਨੇ ਨੂੰ ਸੱਦਾ ਪੁਜਾ ਮਿਲਨੀ ਦਾ ਛਬ ਆਨ ।
ਮਾਮੇ ਮਿਲੇ ਸੁ ਦੁਹਿ ਧਿਰੇ ਭਾ ਅਨੰਦ ਅਤਿ ਜਾਨ॥੯॥
ਤੜਕੇ ਭਿਆ ਵਿਵਾਹਿ ਸ਼ੁਭ ਗੁਣੀ ਗਿਆਨੀ ਕੀਨ ।
ਲਾਵਾਂ ਸੁੰਦਰ ਰੀਤ ਮੇਂ ਪੜ੍ਹੀਆਂ ਸੀ ਰਸ ਭੀਨ॥੧੦॥

ਇਤ ਆਦਕ ਸੁੰਦਰ ਮਿਰਯਾਦਾ ਨਾਲ ਤਿਸ ਜਗ੍ ਸਾਹਿਬ ਭਿਖਾਰੀ ਜੀ ਦਾ ਵਿਵਾਹੁ ਹੋਯਾ, ਧਰਮੇਂ ਦੀ ਸੁਪੱਤਨੀ ਚਿੱਤੋ ਜੀ ਨੇ ਭਾਈ ਭਿਖਾਰੀ ਜੀ ਨੂੰ ਅੰਦਰ ਲਜਾਕੇ ਪਿਆਰ ਕੀਤਾ, ਮਿਸ਼ਟਾਨ ਛਕਾਯਾ, ਭਾਈ ਭਿਖਾਰੀ ਜੀ ਨੇ ਅਪਨੀ ਸੱਸ ਦੇ ਚਰਨੀਂ ਮੱਥਾ ਟੇਕਿਆ ਤੇ ਡੇਰੇ ਪੁੱਜਨ ਲਈ ਆਗਯ ਲਈ, ਪ੍ਰਸ਼ਾਦ ਜੰਞ ਨੂੰ ਚੰਗੀ ਰਹੁ ਰੀਤੀ ਨਾਲ ਮਿਸ਼ਟਾਨ ਭੋਜਨ ਅਨੇਕ ਪ੍ਰਕਾਰ ਦੇ ਪ੍ਰੇਮ ਨਾਲ ਨਾਨਕ ਦਾਦਕ

ਧੇਤ੍ਰਿਆਂ ਨੇ ਛਕਾਏ ।

ਜੰਞ ਨੂੰ ਵਿਦਾ ਕਰਨ ਸਮੇਂ ਬਸਤ੍ਰ ਤੇ ਮਾਯਾ ਯਥਾ ਯੋਗ ਅਰਪਨ ਅਪਨੀ ਪੁੱਤ੍ਰੀ ਨਮਿੱਤ ਕੀਤੀ, ਫਿਰ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਦੀ ਭੇਟ ਪੂਜਾ ਯਥਾ ਯੋਗ ਕੀਤੀ। ਹੋਰ ਬਾਬੇ ਦੇ ਭਾਈ ਚਾਰਕ ਨਾਨਕ ਦਾਦਕ ਦੀ ਸੇਵਾ ਕੀਤੀ ਤੇ ਸਭ ਤੋਂ ਖੁਸ਼ੀ ਲਈ ਅਰ ਜੰਞ ਵਿਦਾ ਹੋਈ ।

ਭਾਈ ਧਰਮੇਂ ਨੇ ਤੇ ਚਿੰਤੋ ਨੇ ਅਪਨੀ ਪੁੱਤ੍ਰੀ ਪ੍ਰੇਮੀ ਨੂੰ ਸਹਿਤ ਆਦਰ ਦੇ ਵਿਦਾ ਕੀਤਾ, ਭਲੀ ਪ੍ਰਕਾਰ ਸਭ ਸਿੱਖਿਆ ਦਿੱਤੀ, ਭਾਈ ਭਿਖਾਰੀ ਨੂੰ ਸੱਦਕੇ ਪਿਆਰ ਸੱਸ ਸਹੁਰੇ ਨੇ ਕੀਤਾ, ਭਿਖਾਰੀ ਨੇ ਦੋਹਾਂ ਦੇ ਚਰਨੀਂ ਮੱਥਾ ਟੇਕ ਆਗਜ਼ਾ ਲਈ, ਜੰਞ ਵਿਦਾ ਹੋ ਕੇ ਭਾਣੇ ਤਲਵੰਡੀ ਪੁੱਜੀ । ਮਾਤਾ ਮਿਰੋਯਾਂ ਵਹੁਟੀ ਪ੍ਰੇਮੀ ਨੂੰ ਭਲੀ ਭਾਂਤ ਰਹੁ ਰੀਤੀ ਨਾਲ ਡੋਲੇ ਵਿਚੋਂ ਕੱਢ ਘਰ ਲੈ ਗਈ। ਸਭਨਾਂ ਨੂੰ ਪ੍ਰੇਮੀ ਨੇ ਸਹਿਤ ਆਦਰ ਦੇ ਮਥਾ ਟੇਕਿਆ, ਬਾਬਾ ਜੀ ਪਾਸੋਂ ਸਭ ਪਰਾਹੁਣਿਆਂ ਨੇ ਵਿਦਾ ਮੰਗੀ, ਸਭ ਨੂੰ ਵਿਦਾ ਕੀਤਾ । ਗੁਰ ਪੁੱਤ੍ਰਾਂ ਨੇ ਤਿਆਰੀ ਕੀਤੀ, ਬਾਬਾ ਜੀ ਨੇ ਅਤੀ ਉੱਤਮ ਮਰਜਾਦਾ ਨਾਲ ਭੇਟ ਪੂਜਾ ਕਰਕੇ ਸਹਿਤ ਆਦਰ ਦੇ ਵਿਦਾ ਕੀਤਾ, ਅਤੇ ਸਾਥ ਕਿਤਨੀ ਦੂਰ ਤਕ ਵਿਦਾ ਕਰਨ ਗਏ । ਪਿੱਛੋਂ ਘਰ ਦੀ ਸਮੱਗ੍ਰੀ ਸਾਂਭ ਕੇ ਬਾਬਾ ਜੀ ਨੇ ਜਗ੍ਹਾ ੨ ਪਹੁੰਚਾਈ, ਤੇ ਵਿਵਾਹੁ ਦੇ ਕਾਰਜ ਤੋਂ ਵੇਹਲੇ ਹੋਏ ।

ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਅਧਯਾਇ ਚੌਧਵਾਂ ਸਮਾਪਤ ॥



# ਡੇਹਰਾ ਬਾਬਾ ਨਾਨਕ ਦੀ ਨੀਂਹ ਰੱਖਣੀ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਂਣੇ ਦੀ ਸਮਾਧ ਜੋ ਰਾਵੀ ਦਰਿਆਉ ਦੇ ਕੰਢੇ ਉੱਤੇ ਸੀ ਸੋ ਰਾਵੀ ਦਰਿਆ ਨੇ ਢਾਹ ਪਾਕੇ ਤਿਸ ਸਮਾਧ ਨੂੰ ਅਪਨੇ ਵਿੱਚ ਹੀ ਮਿਲਾਉਂਣਾ ਚਾਹਿਆ, ਤਿਸ ਜਗ੍ਹਾ ਜੋ ਚਾਦਰ ਦਾ ਸਸਕਾਰ ਕਰਕੇ ਬਭੂਤੀ ਗਾਗਰ ਵਿਚ ਪਾਕੇ ਸਮਾਧ ਦੇ ਹੇਠ ਰੱਖੀ ਹੋਈ ਸੀ ਤਿਸਨੂੰ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ ਜੀ ਨੇ ਕੱਢਕੇ ਜਿੱਥੇ ਬਾਬਾ ਨਾਨਕ ਜੀ ਦਾ ਡੇਹਰਾ ਸਾਹਿਬ ਜੀ ਅਖਾਉਂਦਾ ਹੈ, ਉੱਥੇ ਲੈ ਆਂਦਾ, ਤੇ ਸ਼ਹਿਰ ਵਸਾਵਨ ਦੀ ਤਿਸ ਜਗ੍ਹਾ ਸਲਾਹ ਕੀਤੀ। ਸ਼ਹਿਰ ਦੀ ਬੁਨਿਆਦੀ ਨੀਂਹ ਰੱਖਣ ਸਮੇਂ ਭਾਈ ਕਮਲੀਏ ਨੂੰ ਭੇਜਕੇ ਬਾਬਾ ਬੁੱਢਾ ਜੀ ਨੂੰ ਸੱਦਿਆ, ਤੇ ਬੜੀ ਧੂਮ ਧਾਮ ਨਾਲ ਡੇਹਰਾ ਬਾਬਾ ਨਾਨਕ ਜੀ ਦੀ ਨੀਂਹ ਰੱਖੀ ਗਈ, ਤੇ ਇਸ ਸੇਵਾ ਵਿਚ ਬਾਬੇ ਬੁੱਢੇ ਜੀ ਨੇ ਚੋਖਾ ਹਿੱਸ ਲਿਆ।

ਜਦੋਂ ਕਮਲੀਆ ਭਾਣੇ ਤਲਵੰਡੀ ਬਾਬਾ ਬੁੱਢਾ ਜੀ ਪਾਸ ਆਇਆ ਤੇ ਸ਼ਹਿਰ ਬੰਨ੍ਹਣ ਦੀ ਗੱਲ ਸੁਣਾਈ ਤਾਂ ਰਾ ਨੂੰ ਬਾਬਾ ਜੀ ਪਾਸ ਹੀ ਰਿਹਾ। ਬਾਬਾ ਜੀ ਨੇ ਕਮਲੀਏ ਨੂੰ ਆਖਿਆ ਭਾਈ ਕਮਲੀਆ! ਸਾਨੂੰ ਕੱਠੇ ਰਹਿੰਦਿਆਂ ਗੁਰੂ ਜੀ ਪਾਸ ਚਿਰ ਹੋ ਗਿਆ ਹੈ, ਪਰ ਆਪ ਪਾਸੋਂ ਕਦੀ ਇਕੰਤ ਗੱਲ ਨਹੀਂ ਸੀ ਪੁੱਛੀ, ਸੋ ਤੁਸੀ ਦੱਸੋ ਕਿ ਗੁਰੂ ਜੀ ਨੂੰ ਕਦੋਂ ਤੇ ਕਿਸਤਰ ਨਾਲ ਮਿਲੇ ਅਤੇ ਤੁਹਾਡੀ ਜਾਤੀ ਦਾ ਭੀ ਮੈਨੂੰ ਅੱਜ ਤਕ ਪਤ ਨਹੀਂ, ਸੋ ਕਿਰਪਾ ਕਰਕੇ ਸੁਣਾਓ? ਭਾਈ ਕਮਲੀਆ ਆਖ

ਲੱਗਾ ਜਦੋਂ ਗੁਰੂ ਜੀ ੧੫੭੫ ਬਿ: ਨੂੰ ਮਨਕੋਟ ਸ਼ਹਿਰ ਗਏ ਹਨ ਉਸ ਵਕਤ ਮੈਂ ਛੋਟੀ ਉਮਰ ਦਾ ਹੀ ਮੁਰਦੇ ਖਾਣਾ ਘੋਰੀ ਸਾਂ, ਗੁਰੂ ਜੀ ਦੇ ਉਪਦੇਸ਼ ਨਾਲ ਮੇਰੀ ਪ੍ਰੀਤ ਗੁਰ ਚਰਨਾਂ ਨਾਲ ਲਗੀ, ਤੇ ਨਵਾਂ ਜੀਵਨ ਪ੍ਰਾਪਤ ਹੋਯਾ। ਸਤਿਗੁਰਾਂ ਨੇ ਨਾਮ ਦਾਨ ਬਖਸ਼ਕੇ ਮੇਰੇ ਜਨਮ ਦਾ ਸੁਧਾਰ ਕੀਤਾ, ਤਦੋਂ ਦਾ ਮੈਂ ਗੁਰੂ ਜੀ ਦੇ ਪਾਸ ਸੇਵਾ ਵਿਚ ਰਹਿਨ ਲੱਗਾ। ਅਤੇ ਬਾਬਾ ਸ੍ਰੀ ਚੰਦ ਜੀ ਨਿੱਕੇ ਜਿਹੇ ਸੀ, ਇਨ੍ਹਾਂ ਨੂੰ ਮੈਂ ਅਪਨੀ ਗੋਦ ਚੁੱਕ ਕੇ ਖਿਡਾਂਦਾ ਸਾਂ, ਤੇ ਅੱਜ ਤੱਕ ਭੀ ਮੈਂ ਅਪਨੇ ਮੋਢੇ ਉੱਤੇ ਚੁੱਕ ਕੇ ਲਿਜਾਂਦਾ ਹਾਂ।

ਏਹ ਸੁਣਕੇ ਬਾਬਾ ਜੀ ਨੇ ਆਖਿਆ ਭਾਈ ਕਮਲੀਆ* ਤੂੰ ਤਾਂ ਧੰਨ ਹੈਂ, ਜਿਸ ਪਰ ਗੁਰੂ ਜੀ ਦੀ ਮੇਹਰ ਹੋਈ।

ਇਤੀ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁਢਾ ਜੀ ਪੰਦ੍ਰਵਾਂ ਅਧਯਾਇ ਸਮਾਪਤੰ॥



## ਭਾਈ ਮਹਿਮੂੰ ਜੀ ਦਾ ਵਿਆਹੁ

ਸੰ: ੧੬੦੭ ਬਿ: ਨੂੰ ਬਾਬਾ ਜੀ ਦੇ ਪਾਸ ਇੱਕ ਜ਼ਿਮੀਦਾਰ ਪਿੰਡ ਤਲਵੰਡੀ ਭਿੰਡਰਾਂ ਤੋਂ ਆਯਾ, ਭਾਣੇ ਤਲਵੰਡੀ ਆ ਕੇ ਬਾਬਾ ਜੀ ਦਾ ਘਰ ਪੁੱਛ ਬਾਬੇ ਨੂੰ ਮਿਲਿਆ। ਬਾਬਾ ਜੀ ਇੱਕ ਮਕਾਨ ਤਿਆਰ ਕਰਾ ਰਹੇ ਸੀ, ਜ਼ਿਮੀਦਾਰ ਵੇਖਕੇ ਬਹੁਤ ਅਨੰਦ ਹੋਯਾ, ਬਾਬਾ ਜੀ ਦੇ ਚਾਰੇ ਪੁੱਤ੍ਰ ਉਸ ਵਕਤ ਤਿਸ ਕਾਰ

*ਭਾਈ ਕਮਲੀਆ ਹਰ ਸਮੇਂ ਇਕ ਗੋਦੜੀ ਰੱਖਦਾ ਹੁੰਦਾ ਸੀ, ਜਿਸ ਕਰਕੇ ਇਸਦਾ ਨਾਉਂ 'ਗੋਦੜੀਆ' ਵੀ ਪੈ ਗਿਆ ਸੀ, ਤੇ ਇਤਹਾਸਾਂ ਵਿਚ ਦੋਵੇਂ ਨਾਉਂ ਵਰਤੇ ਹਨ।

ਵਿੱਚ ਲੱਗੇ ਹੋਏ ਸੀ, ਬਾਬਾ ਜੀ ਨਾਲ ਗੱਲ ਬਾਤ ਅਲੱਗ
ਹੋ ਕੇ ਭਾਈ ਮਹਿਮੂੰ ਜੀ ਦੀ ਕੁੜਮਾਈ ਦੀ ਕੀਤੀ ਅਤੇ ਬਾਬਾ
ਜੀ ਨੇ ਮਨਜ਼ੂਰ ਕਰ ਲਈ, ਲਾਗੀ ਭੇਜ ਕੇ ਸਗਾਈ ਕੀਤੀ,
ਵਿਵਾਹੁ ਤਿਸੇ ਸਾਲ ਦੇ ਦਿਤਾ, ਬਾਬਾ ਜੀ ਨੇ ਕੱਥੂ ਨੰਗਲੋਂ
ਅਪਨੇ ਸਬੰਧੀ ਸੱਦ ਕੇ ਕਾਰਜ ਦਾ ਅਟੰਭ ਕੀਤਾ।

ਇਸੀ ਸਮੇਂ ਬਾਬਾ ਸ੍ਰੀ ਚੰਦ ਜੀ ਬਾਬਾ ਜੀ ਦੇ ਸੱਦੇ ਹੋਏ
ਸੱਚ ਖੰਡ ਦੀ ਜਗ੍ਹਾ ਠਹਰੇ ਹੋਏ ਸੀ,ਬਾਬਾ ਜੀ ਨੇ ਬਾਬਾ ਸ੍ਰੀ ਚੰਦ
ਜੀ ਨਾਲ ਸੰਮਤੀ ਮਿਲਾਕੇ ਵਿਵਾਹੁ ਦੀ ਤਿਆਰੀ ਕੀਤੀ,ਨਾਨਕ
ਦਾਦਕ ਮਿੱਤ੍ਰ ਤੇ ਸਤਿਗੁਰਾਂ ਨੂੰ ਗੰਢਾਂ ਭੇਜ ਦਿੱਤੀਆਂ। ਵਿਵਾਹੁ
ਸਮੇਂ ਬਾਬਾ ਸ੍ਰੀ ਚੰਦ ਜੀ ਤਾਂ ਅੱਗੇ ਹੀ ਇਸ ਜਗ੍ਹਾ ਆਏ ਹੋਏ
ਸੀ, ਹੋਰ ਸਭ ਸਨਬੰਧੀ ਸ੍ਰੀ ਕਰਤਾਰ ਪੁਰ ਤੋਂ ਆਦ ਲੈ ਆਏ,
ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪਰਵਾਰ ਆਯਾ, ਬਾਬਾ
ਜੀ ਨੇ ਸਭ ਦਾ ਅਤੀ ਆਦਰ ਸਤਿਕਾਰ ਕੀਤਾ, ਜੰਞ ਦੀ
ਤਿਆਰੀ ਰਥ ਗੱਡੀਆਂ ਘੋੜੇ ਊਠ ਆਦਕ ਸਾਮਾਨ ਸਹਿਤ
ਭਾਰੀ ਅਕੱਠ ਕੀਤਾ। ਭਾਈ ਮਹਮੂੰ ਜੀ ਦਾ ਸਣਕੇਸੀ
ਇਸ਼ਨਾਨ ਕਰਾ ਕੇ ਰੰਗੇ ਬਸਤ੍ਰ ਜੋ ਉਸ ਸਮੇਂ
ਸ਼ੋਭਾ ਪਾਉਂਦੇ ਸੀ ਪਹਿਰਾਏ। ਭਾਈ ਮਹਿਮੂੰ ਜੀ ਨੂੰ ਅਤੀ
ਉੱਤਮ ਲਾੜਾ ਬਨਾ ਕੇ ਇੱਕ ਪਾਲਕੀ ਵਿੱਚ ਸਜਾਯਾ ਅਤੇ ਸ੍ਰੀ
ਗੁਰੂ ਅੰਗਦ ਸਾਹਿਬ ਜੀ ਦੇ ਦੋਵੇਂ ਸਪੁਤ੍ਰ ਦਾਤੂ ਤੇ ਦਾਸੂ ਜੀ ਨੂੰ
ਇੱਕ ਸੁੰਛ ਰਥ ਤੇ ਸ਼ਸ਼ੋਭਤ ਕੀਤਾ।

ਦੂਜੇ ਰਥ ਵਿੱਚ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਚੰਦ
ਜੀ ਤੇ ਸਾਹਿਬਜ਼ਾਦਾ ਧਰਮ ਚੰਦ ਜੀ ਸੁਭਾਇਮਾਨ ਕੀਤੇ। ਬਾਕੀ
ਦੀਆਂ ਬਹਿਲਾਂ ਵਿੱਚ ਸੁਧਾਰੀ ਜੀ ਤੇ ਭਿਖਾਰੀ ਜੀ ਤੇ ਭਾਈ

...ਣਾ ਜੀ ਆਦ ਬਠਾਏ।ਹੋਰ ਸਭਨਾਂ ਵਿਚ ਨਾਨਕੇ ਤੇ ਹੋਰ ਸੰਤ
...ਾਧ ਸਿੱਖ ਮਿੱਤ੍ਰ ਪਿਆਰੇ ਬਠਾਏ। ਇੱਕ ਬਹਿਲ ਦੇ ਵਿੱਚ
...ਬਾਬਾ ਜੀ ਤੇ ਭਾਈ ਅਜਿੱਤਾ ਜੀ ਤੇ ਭਾਈ ਭਗੀਰਥ ਜੀ ਬੈਠੇ,
...ਤੇ ਘੋੜੇ ਤੇ ਉਹਨਾਂ ਉੱਤੇ ਬਾਬੇ ਦੇ ਭਾਈ ਚਾਰੇ ਦੇ ਸੱਜਨ ਚੜ੍ਹੇ,
ਇਸ ਤਰਾਂ ਨਾਲ ਅਤੀ ਸੋਹਣੀ ਛਬ ਨਾਲ ਜੰਞ ਬਾਜੇ ਗਾਜੇ
...ਨੂਲ ਤਿਆਰ ਹੋ ਕੇ ਤੁਰੀ। ਤੁਰਨ ਲੱਗੇ ਰਥ ਤੇ ਬਹਿਲਾਂ ਅਤੀ
...ਘਨਘੋਰ ਕਰਦੀਆਂ ਸਨ, ਆਵਾਜ਼ਾ ਇਹੋ ਜੇਹਾ ਆਉਂਦਾ ਸੀ
...ਜਾਣੋਂ ਅਕਾਸ਼ ਵਿੱਚ ਮੇਘ ਗਰਜ ਰਿਹਾ ਹੈ, ਘੋੜੇ ਅਪਨੀ ੨
...ਚਾਲ ਨਾਲ ਸੁਹਾਵਣੇ ਰੰਗ ਵਿਖਾ ਕੇ ਨਾਚ ਕਰਦੇ ਜਾ ਰਹੇ
...ਸਨ,ਇਸ ਸਮੇਂ ਦੀ ਉਪਮਾਂ ਦੇਵਤਿਆਂ ਤੋਂ ਭੀ ਅਧਕ ਸੀ,ਅਤੇ
...ਫੁੱਲਾਂ ਦੀ ਬਰਖਾ ਗੁਰੂ ਸਪੁੱਤ੍ਰਾਂ ਪਰ ਹੋ ਰਹੀ ਸੀ,ਭਾਈ ਮਹਿਮੂ
...ਜੀ ਦੇ ਗਲ ਫੁੱਲਾਂ ਦੇ ਸੁਗੰਧੀ ਵਾਲੇ ਹਾਰ ਪਏ ਹੋਏ ਸਨ।

ਜੰਞ ਤਲਵੰਡੀ ਭਿੰਡਰਾਂ ਪੁੱਜੀ, ਭਾਈ ਨਰੈਣੇ ਨੇ ਅਪਨੇ
...ਭਾਈ ਭਰਾ ਤੇ ਹੋਰ ਮੁਖੀ ਸੇਵਾ ਵਿੱਚ ਛੱਡੇ ਹੋਏ ਸੀ, ਅੱਗੇ
...ਹੋਕਰ ਜੰਞ ਨੂੰ ਰਹੁ ਰੀਤੀ ਨਾਲ ਡੇਰੇ ਲਿਆਏ, ਗਰਮੀਆਂ
...ਦੀ ਰੁੱਤ ਸੀ,ਸਭ ਨੂੰ ਜਲ ਛਕਾਯਾ ਅਤੇ ਆਦਰ ਸਹਿਤ ਸਭ ਦਾ
...ਯਥਾ ਯੋਗ ਸਤਿਕਾਰ ਕੀਤਾ। ਬਾਬਾ ਸ੍ਰੀ ਚੰਦ ਹੁਰਾਂ ਲਈ
...ਇਕ ਚੰਗੀ ਸੁੱਛ ਜਗਾ ਬਨਾਈ,ਡੇਰਾ ਕਰਾਯਾ,ਰਾਤ ਨੂੰ ਸਭ ਨੂੰ
...ਮਿਸਟਾਨ ਖਟਰਸ ਦੇ ਭਾਜਿਆਂ ਨਾਲ ਚੰਗੀ ਰੀਤ ਨਾਲ
...ਪ੍ਰਸ਼ਾਦ ਛਕਾਯਾ। ਤੜਕੇ ਨੂੰ ਵਿਵਾਹੁ ਹੋਯਾ, ਯਥਾ ਸ਼ਕਤ
...ਭਾਈ ਨਰੈਣੇ ਨੇ ਪੁੱਤ੍ਰੀ ਦੀ ਖੁਸ਼ੀ ਵਿੱਚ ਧਨ ਲਾਗੀਆਂ ਤੇ
...ਗਰੀਬਾਂ ਨੂੰ ਵਰਤਾਯਾ, ਮੁਖੀ ਸੱਜਨਾਂ ਦੀ ਵਡਿਆਈ ਕੀਤੀ
...ਅਤੇ ਬਾਬਾ ਬੁੱਢਾ ਜੀ ਨੇ ਭੀ ਯਥਾ ਯੋਗ ਸਭ ਲਾਗੀ ਗਰੀਬਾਂ

ਨੂੰ ਧਨ ਵਰਤਾਯਾ। ਧੇਤਿਆਂ ਨੇ ਜੰਞ ਦੀ ਚੰਗੀ ਸੇਵਾ ਕੀਤੀ,
ਦੋ ਵੇਲੇ ਕੀਰਤਨ ਹੋਵੇ ਤੇ ਸੁਹਾਵਣਾ ਦੀਵਾਨ ਸਜੇ, ਸੰਗਤਾਂ
ਨਾਮ ਦਾ ਲਾਭ ਲੈ ਕੇ ਗੁਰੂ ਜੀ ਦਾ ਜੱਸ ਕਰਨ, ਤੀਜੇ ਦਿਨ
ਜੰਞ ਵਿਦਾ ਹੋਈ। ਪਿਤਾ ਨੇ ਅਪਨੀ ਪੁੱਤ੍ਰੀ ਨਮਿੱਤ ਪਦਾਰਥ
ਤੇ ਬਸਤ੍ਰ ਬਾਬਾ ਬੁੱਢਾ ਜੀ ਨੂੰ ਦਿੱਤੇ। ਦਖਾਵਾ ਨਹੀਂ ਦਖਾਯਾ।
ਬਾਬਾ ਸ੍ਰੀਚੰਦ ਜੀ ਦੀ ਤੇ ਬਾਬਾ ਲਖਮੀਚੰਦ ਜੀਦੀ ਭੇਟ ਪੂਜਾ
ਕਰ ਪ੍ਰਸੰਨਤਾ ਮੰਗੀ। ਹੋਰ ਸਭ ਬਾਬੇ ਦੇ ਭਾਈ ਚਾਰੇ ਤੇ ਨਾਨਕ
ਦਾਦਕ ਮੁਖੀ ਸੱਜਨਾਂ ਪਾਸੋਂ ਪ੍ਰਾਰਥਨਾਂ ਕਰਕੇ ਪ੍ਰਸੰਨਤਾ
ਲਈ। ਭਾਈ ਮਹਿਮੂੰ ਜੀ ਨੂੰ ਸੱਸ ਤੇ ਸਹੁਰੇਨੇ ਪਿਆਰ ਕੀਤਾ,
ਸੱਸ ਤੇ ਸਹੁਰੇ ਦੀ ਚਰਨੀਂ ਲੱਗ ਭਾਈ ਮੁਹਿੰਮੂੰ ਜੀ ਨੇ
ਪ੍ਰਸੰਨਤਾ ਮੰਗੀ,ਸੱਸ ਸਹੁਰੇ ਨੇ ਅਸੀਸ ਦਿੱਤੀ, ਪੁਤ੍ਰੀ ਨੂੰ
ਵਿਦਾ ਕਰਨ ਸਮੇਂ ਸ਼ੁਭ ਉਪਦੇਸ਼ ਤਿਸਦੇ ਮਾਤਾ ਪਿਤਾ ਨੇ
ਕੀਤਾ।ਕਾਕੀ ਅਪਨੀ ਸਹੇਲੀਆਂਨੂੰ ਅਤੀ ਪ੍ਰੇਮਨਾਲ ਗਲਵੱਕੜੀ
ਪਾਕੇ ਤੇ ਮਾਤਾ ਪਿਤਾ ਤਾਏ ਚਾਚਿਆਂ ਨੂੰ ਪ੍ਰੇਮ ਨਾਲ
ਵਿਰਾਗ ਦੇ ਵਿਚ ਹੋਕਰ ਮਿਲੀ ਤੇ ਵਿਦਾ ਹੋਈ। ਜੰਞ
ਧੇਤ੍ਰਿਆਂ ਨੂੰ ਮਿਲਕੇ ਵਿਦਾ ਹੋਈ,ਅਰ ਭਾਣੇ ਤਲਵੰਡੀ ਅਤੀ
ਫਬਨ ਨਾਲ ਪੁੱਜੀ।ਮਾਤ੍ਰਾ ਮਿਰੋਧਾਂ ਜੀ ਸਭ ਇਸਤ੍ਰੀਆਂ ਦੇ ਸੰਗ
ਜੁੜਕੇ ਤੇ ਮਾਤਾ ਖੀਵੀ ਜੀ ਤੇ ਮਾਤਾ ਰੂਪ ਕੌਰ ਆਦਕ ਵਹੁਟੀ
ਨੂੰ ਡੋਲੇ ਤੋਂ ਲੈਣ ਆਈਆਂ, ਤਾਂ ਵਹੁਟੀ ਨੇ ਡੋਲੇ ਤੋਂ ਉਤਰਕੇ
ਸਭਨਾਂ ਨੂੰ ਮੱਥਾ ਟੇਕਿਆ,ਅਸੀਸਾਂ ਲਈਆਂ, ਖੁਸ਼ੀ ਦੇ ਗੀਤ
ਗਾਂਦੀਆਂ ਘਰ ਪੁੱਜੀਆਂ। ਦੂਜੇ ਦਿਨ ਮੇਲ ਵਿਦਾ ਹੋਇਆ,
ਸਹਿਤ ਆਦਰ ਦੇ ਸਭਨਾਂ ਨੂੰ ਵਿਦਾ ਕੀਤਾ।

ਬਾਬਾ ਜੀ ਨੇ ਗੁਰੂ ਨਾਨਕ ਜੀ ਤੇ ਗੁਰੂ ਅੰਗਦ ਦੇਵ

ਜੀ ਦੇ ਦੋਹਾਂ ਪੁਤ੍ਰਾਂ ਨੂੰ ਭਲੀ ਭਾਂਤ ਨਾਲ ਭੇਟ ਬਸਤ੍ਰ ਆਦਕ ਅੱਗੇ ਰੱਖ "ਸੇਵਾ ਥੋਰੀ ਮਾਗਨ ਬਹੁਤਾ" ਬੇਨਤੀ ਕਰ ਖਿਮਾਂ ਮੰਗੀ ਤੇ ਪ੍ਰਸੰਨਤਾ ਲਈ ਗੁਰੂ ਸਾਹਿਬਾਂ ਜੀ ਦੇ ਸਪੁਤ੍ਰਾਂ ਨੇ ਨਾਮ ਦਾਨ ਤੁਹਾਡੇ ਹਿਰਦੇ ਸਦਾ ਬਣਿਆਂ ਰਹੇ, ਅਸੀਸ ਬਖਸ਼ੀ।

ਬਾਬਾ ਜ਼ੀ ਪਿੰਡ ਤੋਂ ਅਗੇਰੇ ਤਕ ਵਿਦਾ ਕਰਨ ਗਏ, ਮੁੜ ਵਿਵਾਹ ਦੇ ਕਾਰਜ ਦਾ ਸਮਾਨ ਸਾਂਭਿਆ ਤੇ ਅਪਨੀ ਕਿਰਤ ਵਿਰਤ ਕਰਨ ਕਰਾਵਨ ਲੱਗੇ, ਤੇ ਆਏ ਗਏ ਸਾਧ ਸੰਤ ਦੀ ਸੇਵਾ ਕਰਨ ਕਰਾਵਨ ਲੱਗੇ।

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁਢਾ ਜੀ ਸੋਲ੍ਹਵਾਂ ਅਧਯਾਇ ਸਮਾਪਤੰ॥

## ਬਾਬਾ ਜੀ ਨੇ ਗੁਰਮੁਖੀ ਪੜ੍ਹਾਉਣੀ

ਸੰ: ੧੬੯੮ ਬਿ: ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕਰਨ ਲਈ ਸ੍ਰੀ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ ਤੇ ਕਿਹਾ:– "ਬਾਬਾ ਜੀ! ਜਿਤਨੇ ਸਿੱਖ ਆਉਂਦੇ ਹਨ ਸਭ ਵਿਦਯਾ ਤੋਂ ਖਾਲੀ ਹਨ, ਜਬਾਨੀ ਇਨ੍ਹਾਂ ਦੇ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਹੈ, ਸੋ ਭੀ ਅੱਖਰ ਵੱਧ ਘੱਟ ਪੜ੍ਹਦੇ ਹਨ, ਅਤੇ ਲੰਡਿਆਂ ਟਾਕਰਿਆਂ ਵਿਚ ਜੋ ਲਿਖਦੇ ਹਨ ਤਾਂ ਮਾਤ੍ਰਾਂ ਨਾ ਹੋਣ ਕਰਕੇ ਬਾਣੀ ਠੀਕ ਨਹੀਂ ਲਿਖੀ ਜਾਂਦੀ, ਇਸ ਲਈ ਤੁਸੀ ਸਭਨਾਂ ਸਿੱਖਾਂ ਨੂੰ ਅਤੇ ਤਿਨ੍ਹਾਂ ਦੇ ਬੱਚਿਆਂ ਨੂੰ ਗੁਰਮੁਖੀ ਅੱਖਰ ਸਿਖਾਇਆ ਕਰੋ"। ਤਾਂ ਬਾਬਾ ਜੀ ਨੇ ਗੁਰੂ ਜੀ ਦੇ ਹੁਕਮ ਅਨੁ-

ਸਾਰ ਗੁਰਮੁਖੀ ਪੜ੍ਹਾਨ ਲਈ ਇਕ ਪਾਠਸ਼ਾਲਾ ਅਪਨੇ ਪਿੰਡ
ਭਾਨਾ ਤਲਵੰਡੀ ਵਿੱਚ ਖੋਹਲੀ, ਅਤੇ ਪਹਿਲਾਂ ਕੁਝ ਚਿਰ
ਗੁਰੂ ਅੰਗਦ ਦੇਵ ਜੀ ਦੇ ਪਾਸ ਸ੍ਰੀ ਖਡੂਰ ਸਾਹਿਬ ਜੀ ਹੀ
ਪੜ੍ਹਾਂਦੇ ਰਹੇ ਅਤੇ ਫਿਰ ਚਿਰ ਕਾਲ ਤਕ ਬੀੜ ਸਾਹਿਬ ਜੀ
ਵਿਖੇ ਪੜ੍ਹਾਂਦੇ ਰਹੇ।

ਜਦ ਤਿੰਨ ਕੁ ਮਹੀਨੇ ਹੋਏ ਤਾਂ ਇੱਕ ਦਿਨ ਬਾਬਾ ਜੀ ਦੀ
ਪਾਠਸ਼ਾਲਾ ਵੇਖਨ ਲਈ ਇੱਕ ਪੰਡਤ ਤੇ ਇਕ ਫਾਰਸੀ ਪੜ੍ਹਾਨ
ਵਾਲਾ ਮੁਲਾਣਾ ਆਏ, ਅੱਗੇ ਸਭ ਲੜਕੇ ਪੱਟੀਆਂ ਲਿਖ
ਰਹੇ ਸੀ, ਪਰ ਬਾਬਾ ਜੀ ਨੇ ਊੜੇ ਅੱਖਰ ਤੋਂ ਲੈਕਰ ਪੈਂਤੀ
ੜਾੜੇ ਤੱਕ ਅਤੇ ਵੱਡੀ ਮੁਹਾਰਨੀ ਲਗਾਂ ਵਾਲੀ ਸਿੱਖਾਂ ਨੂੰ ਤੇ
ਨਿੱਕੇ ਬੱਚਿਆਂ ਨੂੰ ਲਿਖਾਈ ਹੋਈ ਸੀ, ਤਾਂ ਉਹਾਂ ਨੇ ਆ ਕੇ
ਬਾਬਾ ਜੀ ਨੂੰ ਪੁੱਛਿਆ, ਬਾਬਾ ਜੀ! ਇਨ੍ਹਾਂ ਅੱਖਰਾਂ ਦਾ ਨਾਮ ਕੀ
ਹੈ? ਤਾਂ ਬਾਬਾ ਜੀ ਨੇ ਆਖਿਆ ਇਨ੍ਹਾਂ ਅੱਖਰਾਂ ਦਾ ਨਾਮ ਗੁਰ
ਮੁਖੀ ਹੈ। ਕਿਤਨੇ ਚਿਰ ਵਿਚ ਪੜ੍ਹੀ ਜਾਂਦੀ ਹੈ? ਚੰਗਾ ਸਜਾਣ
ਛੇ ਕੁ ਮਹੀਨੇ ਵਿਚ ਚੰਗੀ ਪੜ੍ਹ ਲੈਂਦਾ ਹੈ। ਬਾਬਾ ਜੀ! ਸੰਸਕ੍ਰਿਤ
ਵਿੱਦਜਾ ਅਤੇ ਫਾਰਸੀ ਵਿੱਦਜਾ ਤਾਂ ਕਈ ਸਾਲਾਂ ਵਿੱਚ ਆਉਂਦੀ
ਹੈ, ਤੁਸੀਂ ਐਡੀ ਛੇਤੀ ਕਿਸਤਰਾਂ ਪੜ੍ਹਾ ਸਕਦੇ ਹੋ? ਬਾਬਾ ਜੀ ਨੇ
ਆਖਿਆ ਸਾਡੀ ਬੋਲੀ ਪੰਜਾਬੀ ਹੈ, ਤੇ ਪੰਜਾਬੀ ਇਨ੍ਹਾਂ ਗੁਰਮੁਖੀ
ਅੱਖਰਾਂ ਵਿਚ ਹੀ ਸੁਖੈਨ ਲਿਖੀ ਜਾ ਸਕਦੀ ਹੈ, ਤੇ ਏਹ
ਬਹੁਤ ਛੇਤੀ ਆ ਜਾਂਦੀ ਹੈ।

ਤਾਂ ਪੰਡਤ ਤੇ ਮੁੱਲਾਂ ਨੇ ਬਾਬਾ ਜੀ ਪਾਸੋਂ ਅੱਖਰ ਲਿਖਾਏ
ਤੇ ਫਿਰ ਸੁਣੇ ਤਾਂ ਅੱਖਰਾਂ ਪਰ ਵਿਚਾਰ ਹੋਣ ਲੱਗੀ, ਪੰਡਤ
ਜੀ ਨੇ ਸ਼ਾਸਤ੍ਰੀ ਅੱਖਰਾਂ ਦੀ ਪੈਂਤੀ ਸੁਣਾਈ ਤਾਂ ਬਾਬਾ ਜੀ ਨੇ

ਪੰਡਤ ਜੀ ਨੂੰ ਆਖਿਆ ਪੰਡਤ ਜੀ ! ਸ਼ਾਸਤ੍ਰੀ ਅੱਖਰਾਂ ਵਿੱਚ ੜਾੜੇ ਦੀ ਜਗਾ ਤੁਸੀ ਡੱਡਾ ਹੀ ਵਰਤਦੇ ਹੋ, ਗੁਰੂ ਜੀ ਨੇ ੜਾੜਾ ਤੇ ਡੱਡਾ ਅੱਖਰ ਜੁਦੇ ੨ ਦੱਸੇ ਹਨ, 'ਸ਼' ਦਾ ਜੋ ਕਸਾਰਾ ਗੁਰ-ਮੁਖੀ ਅੱਖਰਾਂ ਵਿਚ ਹੈ ਉਹ 'ਸ' ਦੇ ਹੇਠ ਬਿੰਦੀ ਲਾ ਕੇ ਪੂਰਾ ਕੀਤਾ ਜਾਂਦਾ ਹੈ। ਅੱਖਰ ਦੁੱਤ ਕਰਨਾ ਹੋਵੇ ਤਾਂ ਸ੍ਰ, ਸ੍ਵ, ਸ੍ਰ, ਸ੍ਵ, ਸਪ,ਸ੍ਨ ਹੋ ਜਾਂਦਾ ਹੈ,ਸ਼ਾਸਤ੍ਰੀ ਤੋਂ ਗੁਰਮੁਖੀ ਸੁਖੈਨ ਹੈ, ਅਤੇ ਗੁਰਮੁਖੀ ਤੇ ਸ਼ਾਸ਼ਤ੍ਰੀ ਦੀਆਂ ਲਗਾਂ ਦਾ ਭੀ ਫਰਕ ਹੈ, ਸ਼ਾਸਤ੍ਰੀ ਵਿੱਚ ਜਿੱਥੇ 'ਸਿੰਘ' ਲਿਖਣਾ ਹੈ ਉੱਥੇ 'ਸਿੰਹ' ਲਿਖਦੇ ਹਨ,ਜਿੱਥੇ ਲਿਖਣਾ ਹੈ 'ਹੜ੍ਹ' ਸ਼ਾਸਤ੍ਰੀ ਵਿੱਚ 'ਹਡ੍ਹ'। ਇਤ ਆਦਕ ਪ੍ਰਮਾਨ ਦੇਕਰ ਪੰਡਤ ਨੂੰ ਵਿਖਾਏ ਤਾਂ ਪੰਡਤ ਜੀ ਗੁਰੂ ਜੀ ਦੀ ਰਚਤ ਗੁਰਮੁਖੀ ਵਿੱਦਜਾ ਨੂੰ ਤੱਕ ਧੰਨਵਾਦ ਕਰਨ ਲੱਗਾ।

ਫਿਰ ਮੁਲਾਣਾ ਜੀ ਨੇ ਪੁੱਛਿਆ, ਤਿਸਨੂੰ ਬਾਬਾ ਜੀ ਨੇ ਦੱਸਿਆ: ਮੁਲਾਨਾ ਜੀ ! ਤੁਹਾਡੀ ਫਾਰਸੀ ਦੇ ਵਿਚ ਣਾਣਾ ਙੰਙਾਂ ਞ ੜਾ ਠੱਠਾ ਢੱਢਾ ਭੱਬਾ ਝੱਜਾ ਘੱਗਾ ਧੱਦਾ ਆਦਕ ਨਹੀਂ ਹਨ, ਜਿਸ ਕਰਕੇ ਫਾਰਸੀ ਦੇ ਅੱਖਰਾਂ ਵਿਚ ਪੰਜਾਬੀ ਜ਼ਬਾਨ ਨਹੀਂ ਲਿਖੀ ਜਾ ਸਕਦੀ। ਫਾਰਸੀ ਅੱਖਰਾਂ ਵਿੱਚ ਪੰਜਾਬੀ ਦੇ ਪਦ ਜੰਦ, ਬਣ, ਪਾਣ ਆਦਿ ਨਹੀਂ ਲਿਖੇ ਜਾ ਸਕਦੇ, ਗੁਰਮੁਖੀ ਅੱਖਰਾਂ ਵਿਚ ਪੰਜਾਬੀ ਬਹੁਤ ਚੰਗੀ ਤਰਾਂ ਲਿਖੀ ਜਾਂਦੀ ਹੈ। ਗੁਰਮੁਖੀ ਵਿੱਦਜਾ ਗੁਰੂ ਜੀ ਦੀ ਪੈਂਤੀ ਅੱਖਰਾਂ ਵਿਚ ਤੇ ਬਾਰਾਂ ਲਗਾਂ ਸਮੇਤ ਏਹੋ ਜੇਹੀ ਸੁਖੱਲੀ ਹੈ ਜੋ ਬਾਲਕ ਤੋਂ ਬਿਰਧ ਤਕ ਅਤੀ ਛੇਤੀ ਪੜ੍ਹ ਸਕਦਾ ਹੈ। ਤਾਂ ਮੁਲਾਨਾ ਜੀ ਨੇ ਗੁਰਮੁਖੀ ਵਿੱਦਜਾ ਨੂੰ ਅਤੀ ਉੱਤਮ ਸਮਝ ਕੇ ਬੁੱਢੇ ਜੀ ਨੂੰ ਨਮਸਕਾਰ ਕੀਤੀ, ਤੇ ਦੋਵੇਂ ਵਿਦਾ ਹੋਏ।

ਅਰ ਬਾਬਾ ਜੀ ਸਭ ਸਿੱਖਾਂ ਨੂੰ ਵਿੱਦਯਾ ਦਾਨ ਦੇਕਰ ਗੁਰਬਾਣੀ ਵਿੱਚ ਲਾਉਂਦੇ ਰਹੇ 'ਵਿੱਦਯਾ ਵਿਚਾਰੀ ਤਾਂ ਪਰ ਉਪਕਾਰੀ'।

## ਸ੍ਰੀ ਗੁਰੂ ਅਮਰਦਾਸ ਜੀ ਦੇ ਸੰਗ ਬੁੱਢਾ ਜੀ ਦਾ ਪ੍ਰਸੰਗ

ਦੋਹਰਾ

ਸਰਬ ਸੁਖਾਂ ਦੀ ਖਾਨ ਗੁਰ ਸਰਬ ਘਟਾਂ ਪ੍ਰਿਤਪਾਲ।
ਕਿਰਪਾ ਕਰਕੇ ਦਾਸ ਨੂੰ ਛਿਨ ਮੇਂ ਕਰੋ ਨਿਹਾਲ॥ ੧ ॥

ਚੌਪਈ

ਕਥਾ ਲਿਖਾਂ ਸਭ ਬੁੱਢੇ ਵਾਰੀ। ਜਿਸਨੇ ਸਿੱਖੀ ਪੂਰਨ ਧਾਰੀ। ਜੋ ਸੰਗਤ ਦਾ ਕਾਜ ਰਚਾਵੇ । ਬੁਢਾ ਸਾਹਿਬ ਸਰਬ ਕਰਾਵੈ॥੨॥ਸ੍ਰੀ ਗੁਰ ਅੰਗਦ ਜਦੋਂ ਸਮਾਏ। ਗੋਇੰਦਵਾਲ ਗੁਰੂ ਢਿਗ ਆਏ। ਕਰਨ ਲਗੇ ਤਨ ਮਨ ਸੇ ਸੇਵਾ। ਸ੍ਰੀ ਬੁੱਢਾ ਗੁਰ ਕੇ ਢਿਗ ਏਵਾ॥ ੩ ॥ ਗੋਇੰਦਵਾਲ ਚੁਬਾਰੇ ਮੰਦਰ। ਬੈਠੇ ਗੁਪਤ ਤਾਸ ਦੇ ਅੰਦਰ। ਨਾਹਿੰ ਕਿਸੇ ਸੰਗ ਬਾਤ ਅਲਾਵੈਂ। ਗੁਰ ਦ ਵਿਰਾਗ ਮੇਂ ਗੁਰੂ ਰਹਾਵੈਂ॥ ੪ ॥ ਪਿਖ ਖਡੂਰ ਤੋਂ ਸੰਗਤ ਆਵੈ। ਹ ਅੱਗੇ ਗੁਰ ਨਹਿ ਦਰਸ ਵਿਖਾਵੈ। ਵਯਾਕੁਲ ਹੋ ਬੋਲੈਂ ਕੀ ਬ ਕਰੀਏ। ਗੁਰੂ ਮਿਲੈ ਕਿਸ ਰਸਤੇ ਪਰੀਏ॥ ੫ ॥ ਬੱਲੂ ਰਹੈ ਗੁਰੂ ਦੇ ਪਾਸ। ਦੂਜਾ ਬੁੱਢਾ ਸਾਹਿਬ ਖਾਸ। ਮਿਲ ਬੁੱਢੇ ਨੂੰ ਹਾਲ ਸੁਨਾਓ। ਕਰੋ ਬੇਨਤੀ ਗੁਰੂ ਮਿਲਾਓ ॥ ੬ ॥ ਸੰਗਤ ਮਿਲ ਮ ਬੁੱਢੇ ਪੈ ਆਈ। ਅਪਨੀ ਸਾਰੀ ਵਿਥਾ ਸੁਣਾਈ। ਤਦ ਬੁੱਢੇ ਸੇ ਮਨ ਕਰੀ ਵਿਚਾਰ। ਦਰਸ਼ਨ ਕਰੈ ਮੰਗ ਕਿਸ ਢਾਰ॥ ੭ ॥ ਸ੍ਰੀ ਬੁੱਢੇ ਬੱਲੂ ਲੈ ਸਾਥ। ਦੋਵੇਂ ਗਏ ਜਹਾਂ ਜਗ ਨਾਥ । ਵਿੱਚ ਚੁਬਾਰੇ ਗੁਰੂ ਰਹਾਵੈ। ਸ੍ਰੀ ਬੁੱਢਾ ਚਰਨੀ ਲਪਟਾਵੈ ॥ ੮ ॥ ਜੋ

ਪਿਖ ਬੁੱਢੇ ਨੂੰ ਗੁਰੂ ਦਿਆਲ । ਬੋਲੇ ਗੁਰ ਆਏ ਕੀ ਖਿਆਲ ।
ਬੋਲੇ ਬੁੱਢਾ ਜੀ ਕਰ ਜੋਰ । ਸੰਗਤ ਵੇਖੇ ਤੁਮਰੀ ਓਰ ॥ ੯ ॥

ਕਬਿੱਤ

ਮੀਨ ਬਿਨ ਨੀਰ ਪ੍ਰਾਨ ਤਜੇ ਛਿਨ ਮਾਹਿ ਜਾਨੋ ਚਾਤ੍ਰਕ ਸੁਆਂਤ ਬੂੰਦ ਬਿਨ ਮਰ ਜਾਤ ਹੈ । ਖੀਰ ਬਿਨ ਬਾਲਕ ਹੈ ਕਰਤ ਤ੍ਰਾਸ ਭਾਰੀ ਵੈਦ ਬਿਨ ਰੋਗੀ ਨਹੀਂ ਕਦੇ ਸੁਖ ਪਾਤ ਹੈ । ਚਕਵੀ ਵਿਛੋੜਾ ਨਿਸ਼ ਸੂਰਜ ਪ੍ਰਕਾਸ਼ ਬਿਨ ਜਨਮਾਂ ਤੋਂ ਗੂੰਗਾ ਕੈਸੇ ਬੋਲਕੇ ਸੁਨਾਤ ਹੈ।ਤੈਸੇ ਗੁਰਦੇਵ ਬਿਨ ਸਿੱਖ ਦੁਖ ਪਾਵਤੇ ਹੈਂ,ਦੇਹੋ ਜੀ ਦਰਸ ਸਾਰੇ ਸੰਗ ਬਿਲਲਾਤ ਹੈ ॥ ੧੦ ॥

ਵਾਰ ਆਸਾ ਮਹਲਾ ੨

"ਜੇ ਸਉ ਚੰਦਾ ਉਗਵੈ ਸੂਰਜ ਚੜਹਿ ਹਜਾਰ ।
ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ ।"

ਕਬਿੱਤ

ਸੰਗਤਾਂ ਨੂੰ ਧਿਆਨ ਕਰ ਬੁੱਢਾ ਜੀ ਵਧਾਈ ਦੇਨ, ਲਾਓ ਚਾ ਦੀਵਾਨ ਗੁਰ ਆਵਨਗੇ ਚੱਲਕੇ । ਇਤਨੀ ਸੁਨਤ ਸਾਰੀ ਸੰਗਤ ਹੁਲਾਸ ਉਠੀ, ਚਿੱਤ ਭਏ ਸ਼ਾਂਤਿ ਖਿੜੇ ਫੂਲ ਅਤਿ ਮੱਲਕੇ । ਬੁੱਢੇ ਤੇ ਜੁਆਨ ਬਾਲ ਖੁਸ਼ੀ ਅਤਿ ਮੇਂਵਦੀ ਨਾ ਸੱਜਿਆ ਦੀਵਾਨ ਨ ਕੌਨ ਜਾਵੇ ਹੱਲਕੇ । ਦਰਸ਼ਨਾਂ ਦੀ ਸਿੱਕ ਭਾਰੀ ਚੰਦ੍ਰਮਾ ਚਕੋਰ ਸਮ ਦਮ ਦਮ ਬੋਲੇਂ ਜਸ ਗੁਰੂ ਜੀ ਦਾ ਰੱਲਕੇ ॥੧੧॥ ਆਏ ਗੁਰਦੇਵ ਜਦੋਂ ਚੱਲਕੇ ਦੀਵਾਨ ਵੱਲ ਰਹੇ ਨਾ ਅਚੱਲ ਸਿੱਖ ਪੇਖ,ਉਠੇ ਸਾਰੇ ਹੈਂ । ਗੁਰੂ ਦੀ ਚਮਕ ਸਕੇ ਦੇਵਤਾ ਸਹਾਰ ਭੀ ਨਾ ਸੂਰਜ ਭੀ ਲਾਜ ਭਏ ਤੇਜ ਨਾਂ ਸਭਾਰੇ ਹੈਂ । ਸਭਾ ਦੇ ਸ਼ਿੰਗਾਰ ਗੁਰਦੇਵ ਕਰਤਾਰ ਰੂਪ ਸੁੰਦਰ ਸੁਹਾਈ ਜਗਾ ਜਿੱਥੇ ਪ੍ਰਗ ਧਾਰੇ ਹੈਂ । ਚਰਨਾਂ ਚਿ ਲੱਗੀ ਸਾਰੀ ਸੰਗਤ ਵਿਰਾਗੀ

ਹੋਕੇ, ਗੁਰੂ ਜੀ ਵਿਰਾਗ ਵਿਚ ਪ੍ਰੀਤ ਰੰਗ ਧਾਰੇ ਹੈਂ ॥ ੧੨ ॥

ਚੌਪਈ

ਸੰਗਤ ਪੇਖ ਚਰਨ ਗੁਰ ਲਾਗੀ। ਧੰਨ ਧੰਨ ਬਾਬਾ ਬਡ-ਭਾਗੀ। ਸੰਗਤ ਨੂੰ ਗੁਰ ਦਏ ਮਿਲਾਇ। ਦਿੱਤੇ ਤੜਫਤ ਠਾਰ ਬਨਾਇ ॥ ੧੩ ॥ ਸੰਗਤ ਦਰਸ਼ਨ ਪਾ ਕਰ ਸਾਰੀ। ਆਪ ਆਪਣੇ ਰਾਹੁ ਪਧਾਰੀ। ਕਰੇ ਮਨੋਰਥ ਸਭ ਦੇ ਪੂਰਨ। ਸਤਿਗੁਰ ਅਮਰਦਾਸ ਦੁਖ ਚੂਰਨ ॥ ੧੪॥ ਸ੍ਰੀ ਬੁੱਢੇ ਦਾ ਪਰ ਉਪਕਾਰ। ਗੁਰੂ ਮਿਲਾਇ ਹੋਇ ਅਗਾਰ। ਇਸ ਬਿਧ ਬਾਬੇ ਦੀ ਵਡਿਆਈ ਕਾਗਦ ਕਲਮ ਨ ਲੇਖਣ ਕਾਈ ॥ ੧੫ ॥

ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਸਤਾਰਵਾਂ ਅਧਿਜਾਇ ਸਮਾਪਤੰ ॥



## ਸੰਨ੍ਹ ਸਾਹਬ ਦਾ ਪ੍ਰਸੰਗ

ਦੋਹਰਾ

ਅਮਰਦਾਸ ਗੁਰ ਅਮਰ ਦੀ ਮਹਿਮਾ ਅਮਰ ਸਰੂਪ।
ਅਮਰਦਾਸ ਗੁਰ ਕੋ ਜਪੇ ਹੋਵੇ ਅਮਰ ਅਨੂਪ ॥ ੧ ॥

ਚੌਪਈ

ਮਾਣ ਨਿਮਾਣੇ ਜਿਨ ਕਹਿਲਾਯਾ। ਤਾਣ ਨਿਤਾਣੇ ਸੀਸ ਦਿਕਾਯਾ। ਨੀਚੇ ਤੋਂ ਗੁਰ ਊਚ ਬਨਾਵੈਂ। ਜਿਸ ਪਰ ਅਪਨੀ ਦ੍ਰਿਸ਼ਟੀ ਪਾਵੈਂ ॥੨

ਸ੍ਰੀ ਰਾਗ ਮਹਲਾ ੧ ਅਸਟਪਦੀਆਂ

ਬਾਵਾ ਨਾਮ ਨ ਜਾਣੀਅਹਿ ਨਾਵਾ ਕੇਵਡੁ ਨਾਉ। ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ। ਅੰਬੜਿ ਕੋਇ ਨ ਸਕਈ ਹਉ ਕਿਸਨੋ ਪੁਛਣਿ ਜਾਉ ॥ ੫ ॥ ਵਰਨਾ ਵਰਨ ਨਾ ਭਾਵਨੀ ਜੇ ਕਿਸੈ ਵਡਾ ਕਰੇਇ। ਵਡੇ ਹਥ

ਵਡਿਆਈਆ ਜੈ ਭਾਵੈ ਤੈ ਦੇਇ । ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥ ੬ ॥ ੧ ॥

ਚੌਪਈ

ਸਤਿਗੁਰ ਦੀ ਉਚੀ ਵਡਿਆਈ । ਮੇਰੀ ਮੱਤ ਨ ਆਖੇ ਭਾਈ । ਜੋ ਗੁਰ ਕੀਤੇ ਪਰ ਉਪਕਾਰ । ਦੱਸੀ ਸ਼ਾਂਤੀ ਨਿਜ-ਉਰ ਧਾਰ ॥੩॥ ਜਦ ਗੁਰ ਜੀ ਨੇ ਗੁਰਤਾ ਪਾਈ।ਗੁਰ ਸਿੱਖੀ ਦੀ ਰੀਤ ਚਲਾਈ। ਗੋਂਦ ਵਾਲ ਗੁਰ ਆਨੰਦ ਪਾਵੈਂ । ਸਭ ਸੰਗਤ ਦੀ ਆਸ ਪੁਜਾਵੈਂ॥ ੪ ॥ ਬਾਬਾ ਬੁੱਢਾ ਸੇਵ ਕਮਾਵੇ।ਗੁਰ ਚਰਨਾਂ ਵਿਚ ਬਹੁਤ ਰਹਾਵੇ । ਕਾਰਜ ਅਤੀ ਜਰੂਰੀ ਵਾਲਾ । ਬੁੱਢੇ ਸੰਗ ਮਿਲ ਕਰਨ ਵਿਸਾਲਾ ॥੫॥ ਜਦ ਬਾਬਾ ਘਰ ਨੂੰ ਚਹਿ ਆਵਨ। ਸਤਿਗੁਰ ਜੀ ਤੋਂ ਆਗਯਾ ਪਾਵਨ । ਜੋ ਭਾਣਾ ਤਲਵੰਡੀ ਗ੍ਰਾਮ। ਆਇ ਕਰਨ ਤਿਸ ਮੇਂ ਬਿਸਰਾਮ ॥ ੬ ॥ ਸਦਾ ਭਜਨ ਮੇਂ ਬਿਰਤ ਲਗਾਵੈਂ । ਗੁਰ ਚਰਨਾਂ ਵਿਚ ਸੁਰਤ ਟਿਕਾਵੈਂ । ਦਾਤ ਜੋਤ ਵੱਡੀ ਵਡਿਆਈ । ਸ੍ਰੀ ਬੁੱਢੇ ਦੀ ਕਹੀ ਨ ਜਾਈ ॥ ੭ ॥ ਏਧਰ ਬਾਬਾ ਆਨੰਦ ਪਾਵੈਂ । ਓਧਰ ਸਤਿਗੁਰ ਖੇਡ ਵਿਖਾਵੈਂ। ਅਮਰਦਾਸ ਗੁਰ ਜੋ ਮਨ ਭਾਈ। ਹੋਨ ਲਗੀ ਕਰਤੇ ਜਿਵ ਆਈ ॥ ੮ ॥ ਇਕ ਦਿਨ ਸੁੰਦਰ ਲਗਾ ਦੀਵਾਨ । ਮਹਿਮਾ ਜਿਸਦੀ ਅਤੀ ਸੁਭਾਨ । ਗੋਇੰਦਵਾਲ ਗੋਵਿੰਦ ਸੁਹਾਵੇ । ਗੁਰ-ਨਾਨਕ ਤੀਜਾ ਦਰਸਾਵੇ ॥ ੯ ॥ ਸੰਗਤ ਦੂਰ ਦੂਰ ਤੋਂ ਆਵੇ। ਸਤਿਗੁਰ ਜੀ ਦੇ ਦਰਸ਼ਨ ਪਾਵੇ। ਕਰਨ ਰਬਾਬੀ ਰਾਗ ਰਸੀਲੇ। ਸੋਹਨ ਗੁਰ ਵਿੱਚ ਰੰਗ ਰੰਗੀਲੇ ॥ ੧੦ ॥ ਸੰਗਤ ਕੁੱਝ ਖਡੂਰ ਜੋ ਜਾਵੈ। ਗੋਇੰਦਵਾਲ ਵਿਖੇ ਗੁਣ ਗਾਵੈ। ਪਰ ਦਾਤੂ ਜੀ ਕਰਦੇ ਰਾਰ । ਗੱਦੀ ਲਾਇ ਬਹੈਂ ਹੌਂ ਧਾਰ ॥੧੧॥

ਸੰਗਤ ਜਾਵੈ ਨਹਿ ਤਿਨ ਪਾਸ। ਕੁਝ ਇਕ ਸਿਖ ਹੋਏ ਭਏ
ਉਦਾਸ। ਕਰਕੇ ਭਾਰੀ ਚਿੱਤ ਗੁਮਾਨ। ਆਏ ਗੋਇੰਦਵਾਲ
ਚਲ ਜਾਨ ॥ ੧੨ ॥ ਲਗਾ ਦੀਵਾਨ ਜੋ ਗੋਇੰਦਵਾਲ। ਗੁਸੇ
ਸੇ ਨੇਤ੍ਰ ਭਏ ਲਾਲ। ਮੱਥੇ ਵਿੱਚ ਤੀਵੜੀ ਭਾਰੀ। ਆਵ੍ਰਤ ਸਾਰ
ਲਾਤ ਗੁਰ ਮਾਰੀ ॥ ੧੩ ॥ ਗੱਦੀ ਤੋਂ ਗੁਰ ਦੇਹ ਗਿਰਾਏ ॥
ਬੁਰੇ ਭਲੇ ਮੁਖ ਬੋਲ ਅਲਾਇ। ਗੋਂਦ ਵਾਲ ਪਿਤ ਮੋਰ ਬਸਾਵੇ।
ਕਾਰ ਦਾਰ ਕਰ ਤੁਝੇ ਪਠਾਵੇ ॥ ੧੪ ॥ ਤੂੰ ਹੁਨ ਬੈਠਾ ਅਪਨੀ
ਜਾਨ। ਨਾਹਿ ਕਰੀ ਤੈਂ ਜਰਾ ਪਛਾਨ। ਭਲਾ ਚਾਹਿਤੇ ਹੋ ਜੇ
ਭਾਈ। ਕੀਜੇ ਮੇਰੇ ਨਾਲ ਸਫਾਈ ॥ ੧੫ ॥ ਪਿਤ ਜੀਵਤ ਤਕ
ਜੋ ਕਿਛੁ ਕੀਤਾ। ਹੁਣ ਏਥੋਂ ਜਾਵੋ ਜਹਿੰ ਚੀਤਾ। ਇਤ ਆਦਕ
ਬਹੁ ਬਚਨ ਅਲਾਏ। ਸਤਿਗੁਰ ਸੁਣੇ ਸਭੇ ਮਨ ਭਾਏ ॥ ੧੬ ॥
ਓਧਰ ਦਾਤੂ ਵਾਕ ਅਲਾਵੈ। ਏਧਰ ਗੁਰ ਤਿਸ ਚਰਨ ਦਬਾਵੈਂ
ਮੁੱਖੋਂ ਬੋਲਣ ਹੇ ਗੁਰ ਪੂਤ। ਸੱਟ ਲਗੀ ਤੁਝ ਅੰਗ ਕੁਸੂਤ ॥ ੧੭ ॥
ਸਾਡਾ ਬ੍ਰਿਧ ਤਨ ਮੋਟੇ ਅੰਗ। ਤੁਝ ਕੋਮਲ ਤਨ ਸੁੰਦਰ ਅੰਗ।
ਸਤਿਗੁਰ ਤੀਨ ਲੋਕ ਕਰਤਾਰ। ਗੁਰ ਗੁਰ ਸੁਤ ਮਗ ਲਗੇ
ਨਿਹਾਰ ॥ ੧੮ ॥

ਫਰੀਦਾ ਜੇ ਤੈ ਮਾਰਨ ਮੁਕੀਆ ਤਿਨਾ ਨ ਮਾਰੀ ਘੁੰਮ।
ਆਪਨੜੇ ਘਰ ਜਾਇ ਕੈ ਪੈਰ ਤਿਨਾਂ ਦੇ ਚੁੰਮ।

[ਸ਼ਲੋਕ ਸ਼ੇਖ ਫਰੀਦ ਜੀ

ਚੌਪਈ

ਰਾਤ ਪਈ ਜਦ ਜਾਨੋ ਭਾਈ। ਸੁੱਤੇ ਸਭ ਸਿਖ ਲੋਗ
ਲੁਕਾਈ। ਸਤਿਗੁਰ ਕੁਝ ਬਸਤ੍ਰ ਪਹਿਰ ਨੰਗੇ। ਉੱਠ ਤੁਰੇ ਗੁਰ
ਰੰਗੇ ਰੰਗੇ ॥ ੧੯ ॥ ਸ਼ਾਂਤਿ ਰੂਪ ਨਹਿ ਮਾਨ ਬਡਾਈ। ਲਾਲਚ

ਲਿਭ ਜਿਨ੍ਹਾਂ ਨਹਿ ਕਾਈ। ਬਾਸਰ ਕੇ ਵਲ ਸਤਿਗੁਰ ਜਾਵੈਂ। ਧੇਨ ਕੋਠ *ਪਿਖ ਤਹਾਂ ਟਿਕਾਵੈਂ ॥ ੨੦ ॥ ਬਾਰ ਬੰਦ ਕਰ ਅੰਦਰ ਜਾਇ। ਪਦਮਾਸਨ ਗੁਰ ਬੈਠੇ ਲਾਇ। ਲਗੀ ਸਮਾਧੀ ਅਪਰ ਅਪਾਰੀ। ਜਾਨੋਂ ਲਗੀ ਕਦੇ ਦੀ ਤਾਰੀ। ॥ ੨੧ ॥ ਚੜ੍ਹਿਆ ਦਿਨ ਗੁਰ ਨਜਰ ਨ ਆਇ। ਏਧਰ ਓਧਰ ਪਿਖ ਥਕਾਇ। ਗੋਂਦਵਾਲ ਸਤਿਗੁਰ ਨਹਿ ਜਾਨੇ। ਸਿੱਖਾਂ ਚਿੱਤ ਨਿਰਾਸ ਮਹਾਨੇ ॥ ੨੨ ॥ ਦਾਤੂ ਜੋ ਧਨ ਸੰਗ ਲੈ ਗਿਆ। ਰਸਤੇ ਵਿਚ ਚੋਰਾਂ ਲੁੱਟ ਲਿਆ। ਇਸ ਗਤ ਨੂੰ ਨਾਂ ਕੋਈ ਪਛਾਨੈ। ਅੰਤਰਜਾਮੀ ਸੱਤਿਗੁਰ ਜਾਨੈ ॥ ੨੩ ॥ ਏਧਰ ਸੰਗਤ ਕਰੇ ਬਿਚਾਰ। ਗੁਰ ਲੱਭਨੇ ਦਾ ਕਰੋ ਨਿਤਾਰ ॥ ੨੪ ॥ ਗਏ ਸ੍ਰੀ ਗੁਰ ਹੈਂ ਕਿਸ ਥਾਨਾਂ। ਕਿਤੇ ਗੁਰ ਕਹਿੰ ਲਾਇ ਧਜਾਨਾ ॥ ੨੫ ॥

ਕਬਿੱਤ

ਸੰਗਤ ਵਿਰਾਗੀ ਭਈ ਕਹੇ ਚਿੱਤ ਨਈਂ ਨਈ ਗਏ ਗੁਰ ਦੇਵ ਕਿਸੇ ਦੇਸ਼ ਰਟਨਾਉਂਦੇ। ਕੋਈ ਕਹੈਂ ਲੋਪ ਗੁਰੂ ਨਾਨਕ ਸਮਾਨ ਭਏ ਕੋਈ ਕਹੈਂ ਦੇਵ ਗਣ ਗੁਰੂ ਨੂੰ ਲਿਜਾਉਂਦੇ। ਕੋਈ ਕਹੈਂ ਬ੍ਰਿਧ ਅੰਗ ਸੀਗੇ ਗੁਰਦੇਵ ਜੀ ਦੇ ਦਾਤੂ ਲੱਤ ਮਾਰੀ ਗੁਰ ਭਾਰੀ ਗਮ ਖਾਉਂਦੇ। ਕੋਈ ਕਹੈਂ ਨਹੀਂ ਗੁਰਦੇਵ ਜੀ ਮਿਲਤ ਸਾਨੂੰ ਲੰਮੜੇ ਸੁਆਸ ਲੈਕੇ ਗੁਰੂ ਗੁਰ ਗਾਉਂਦੇ ॥ ੨੬ ॥

ਮਿਲੈਂ ਕਿਸ ਬਿਧ ਹੁਣ ਗੁਰੂ ਨਾ ਮਿਲਤ ਸਾਨੂੰ ਗੁਰੂ ਸੰਦੀ ਸਾਰ ਅਸੀ ਜਰਾ ਭੀ ਨ ਪਾਈ ਹੈ। ਕੌਨ ਹੈ ਪਿਆਰਾ ਜੋ ਮਿਲਾਵੇ ਗੁਰਦੇਵ ਜੀ ਨੂੰ ਜਾਵੈਂ ਬਲਿਹਾਰ ਅਸੀ ਤਾਸ ਦੇ ਸੁਨਾਈ ਹੈ।

*ਮਾਲ ਬੰਨ੍ਹਣ ਵਾਲਾ ਕੋਠਾ।

ਵਿਚੋਂ ਕੁਝ ਸਿੱਖ ਬੋਲੇ ਗੁਰੂ ਜੀ ਨੂੰ ਬ੍ਰਿੱਧ ਟੋਲੇ ਚਲੋ ਬ੍ਰਿ
ਭਾਣੇ ਤਲਵੰਡੀ ਚਿ ਰਹਾਈ ਹੈ। ਸਭ ਨੇ ਸਲਾਹਿ ਕੀਨੀ ਠੀ
ਬ੍ਰਿਧ ਆਸ ਪੂਰੈਂ ਸੰਗਤ ਤਿਆਰ ਹੋਕੇ ਬ੍ਰਿਧਵਲਧਾਈਹੈ॥੨੭

ਚੌਪਈ

ਸਭ ਮਿਲ ਸੰਗਤ ਆਵਤ ਭਾਈ। ਵਿਚ ਭਾਣੇ ਤਲਵੰਡ
ਧਾਈ। ਸ੍ਰੀ ਬੁੱਢੇ ਪੈ ਪੁੱਜੀ ਸਾਰੀ। ਮੇਲ ਭਿਆ ਅਤਿ ਅਪ
ਅਪਾਰੀ॥ ੨੮ ॥ ਗੁਰ ਨਾਨਕ ਦੀ ਸਿੱਖੀ ਸਾਰੀ। ਗੁਰ ਅੰਗ
ਨੇ ਸੀਗ ਸੰਭਾਰੀ। ਸ੍ਰੀ ਗੁਰ ਅਮਰਦਾਸ ਹੁਨ ਜਾਨੋ। ਸ
ਸਿੱਖੀ ਦੇ ਪੁੰਜ ਪਛਾਨੋ ॥ ੨੯ ॥ ਤਿਲਕ ਕਰਤ ਜਿਸਨੂੰ ਬ੍ਰਿ
ਆਇ। ਸੰਗਤ ਉਨ ਚਰਨੀ ਲਪਟਾਇ। ਲੋਪ ਭ
ਮਾਰਿਆ ਅੰਧਿਆਰਾ। ਤ੍ਰਾਸ ਭਿਆ ਸੰਗਤ ਵਿਚ ਭਾਰਾ ॥੩੦ ਕ
ਟੋਲ ਥਕੇ ਸਤਿਗੁਰ ਨਹਿ ਪਾਇ। ਹਾਰ ਆਪ ਦੇ ਦਰ ਹ
ਆਇ। ਗੁਰ ਅੰਗਦ ਲਭ ਤੁਸਾਂ ਮਿਲਾਇ। ਸੰਗਤ ਦੇ ਸ
ਕਾਜ ਬਨਾਇ ॥ ੩੧ ॥ ਸੰਗਤ ਪਾਸ ਆਪ ਦੇ ਆਈ। ਕ
ਬੇਨਤੀ ਅਤਿ ਘਿਗਿਆਈ। ਸੰਗਤ ਦੀ ਹੁਣ ਆਸ ਪੁਜਾਵੋ
ਤ੍ਰਾਸ ਭਿਆ ਜੋ ਸਰਬ ਮਿਟਾਵੋ ॥ ੩੨ ॥

ਦੋਹਰਾ

ਸੰਗਤ ਸਭ ਘਿਗਿਆਇਕੇ ਬ੍ਰਿਧ ਕੇ ਚਰਨ ਮਝਾਰ
ਪੂਛਤ ਬ੍ਰਿਧ ਹਿਤ ਲਾਇਕੇ ਕਾਰਨ ਕਹੋ ਉਚਾਰ ॥ ੩੩
ਸੰਗਤ ਨੇ ਬਿਰਤੰਤ ਸਭ ਬ੍ਰਿਧ ਕੋ ਦੀਨ ਸੁਨਾਇ।
ਗੁਰ ਬਿਨ ਭਏ ਅਧੀਨ ਹਾਂ ਦੇਵੋ ਗੁਰੂ ਮਿਲਾਇ ॥੩੪
ਅਮਰਦਾਸ ਗੁਰਦੇਵ ਨੂੰ ਛੇਤੀ ਦਿਹੋ ਮਿਲਾਇ।
ਉਨ ਬਿਨ ਸੰਗਤ ਸਾਰੜੀ ਵਜਾਕੁਲ ਹੋਈ ਆਇ ॥੩੫

ਸਵਯੇ ਮਹਲੇ ਚੌਥੇ ਕੇ ੪

"ਗੁਰਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ।
ਗੁਰੁਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ।
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ।
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ।
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ
ਕਵਿ ਨਲ੍ਯ ਕਹਿ। ਜਿਨਿ ਗੁਰੂ ਨ ਦੇਖਿਅਉ ਨਹੁ
ਕੀਅਉ ਤੇ ਅਕਯਥ ਸੰਸਾਰ ਮਹਿ ॥ ੪ ॥ ੮ ॥"

ਗੁਰ ਬਿਲਾਸ ਪਾਤਸ਼ਾਹੀ ੬ ਵਿਚੋਂ—ਰਸਾਵਲ ਛੰਦ

"ਸੁਨੇ ਬੈਨ ਐਸੇ। ਕਹੇ ਤਾਹਿ ਜੈਸੇ। ਬੁਢੇ ਮੋਨ ਧਾਰੀ। ਕਟੰ ਏਕ ਸਾਰੀ॥ ੧੪੧ ॥ ਗੁਰੂ ਦੇਖ ਲੀਨੋ। ਜਬੈ ਧਯਾਨ ਕੀਨੋ। ਪੁਨੰ ਕੀ ਬਿਚਾਰੰ। ਕਹੋਂ ਜੇ ਪੁਕਾਰੰ॥ ੧੪੨॥ ਕਰਾ-ਮਾਤ ਹੋਈ। ਦੁਖੰ ਦੇਹ ਲੋਈ। ਐਸੀ ਭਾਤ ਕੀਜੇ। ਨਹੀਂ ਜਾਨ ਲੀਜੇ ॥ ੧੪੩ ॥ ਮੁਖੰ ਐਸ ਗਾਈ। ਸਭੂ ਕੋ ਸੁਨਾਈ। ਸੁਨੋ ਮੋਰ ਪਯਾਰੇ। ਗੁਰੂ ਕਾਜ ਸਾਰੇ ॥ ੧੪੪॥ ਨਹੀਂ ਚਿੰਤ ਕੀਜੇ। ਗੁਰੂ ਨਾਮ ਲੀਜੇ। ਚਲੋ ਗੋਇੰਦ ਵਾਲੰ। ਹਮੇ ਸੰਗ ਚਾਲੰ। ॥ ੧੪੫ ॥ ਚਲੇ ਸੰਗ ਐਸੇ। ਮੁਖੰ ਚਾਰ ਜੈਸੇ। ਦੇਵੈ ਸੰਗ ਬ੍ਰਿੰਦੰ। ਚਲੇ ਖੀਰ ਸਿੰਧੰ ॥ ੧੪੬ ॥

ਦੋਹਰਾ

ਇਹ ਬਿਧ ਸੋਂ ਬੁੱਢਾ ਚਲਯੋ ਸੰਗਤ ਕੇ ਉਠ ਸਾਥ।
ਗੋਂਦਵਾਲ ਪ੍ਰਾਪਤ ਭਏ ਕਛੂਇਕ ਧੀਰਜ ਸਾਥ ॥੧੪੭॥
ਗੁਰੂ ਚੁਬਾਰੇ ਜਾਇਕੇ ਬੁੱਢੇ ਬਿਨਤ ਉਚਾਰ।
ਹੇ ਸਤਿਗੁਰ! ਸੰਕਟ ਹਰੋ ਦੇਵੋ ਅਪਨ ਦਿਦਾਰ॥ ੧੪੮ ॥

ਚੌਪਈ

ਤਬ ਬੁੱਢੇ ਮਨ ਐਸੇ ਚੀਨੋ। ਗੁਰੂ ਦਰਬ ਸਭ ਦਾਤੂ ਲੀਨੋ। ਘੋਰੀ ਰਹੀ ਗੁਰੂ ਕੀ ਪਜਾਰੀ। ਚੜ੍ਹਨ ਨ ਦੇਇ ਕਿਸੁ ਗੁਰ ਧਾਰੀ॥ ੧੪੯॥ ਇਹ ਕਾਰਨ ਦਾਤੂ ਛਡ ਗਯੋ। ਗੁਰਬਿਨ ਘੋਰੀ ਚੜ੍ਹਨ ਨ ਦਯੋ। ਸਭ ਸੋਂ ਬੁੱਢੇ ਐਸ ਉਚਾਰਾ। ਇਸ ਘੋਰੀ ਕੋ ਕਰੋ ਸ਼ਿੰਗਾਰਾ॥ ੧੫੦ ॥ ਜੀਨ ਲਗਾਮ ਪਾਇ ਛਡ ਦੇਵੇ। ਜਹਿੰ ਇਹ ਜਾਇ ਪਾਛੇ ਲਗ ਲੇਵੇ। ਜੀਨ ਪਾਇ ਘੋਰੀ ਛਡ ਦਈ। ਸੰਗਤ ਮਨ ਧੀਰਜ ਕੁਛ ਪਈ॥ ੧੫੧ ॥ ਸੂੰਛਤ ਚਲੇ ਅਸੂਨੀ ਆਗੇ। ਬੁੱਢੇ ਜੁਤ ਸਭ ਪਾਛੇ ਲਾਗੇ। ਚਲਤ ਚਲਤ ਘੋਰੀ ਤਹਿ ਖਰੀ। ਕੁਛਕ ਉਰੇ ਬਾਸਰਕੇ ਪੁਰੀ ॥ ੧੫੨ ॥

ਦੋਹਰਾ

ਸ੍ਰੀ ਗੁਰ ਕੋ ਕੋਠਾ ਜਹਾਂ ਦਿਖ ਘੋਰੀ ਹਰਖਾਇ।
ਤੀਨ ਪ੍ਰਕਰਮਾ ਕਰ ਪ੍ਰਿਥਮ ਪੁਨਘੋਰੀ ਹਿਨਨਾਇ॥੧੫੩॥
ਪੁਨ ਬੰਦਨ ਦਰ ਪਰ ਕਰੀ ਘੋਰੀ ਅਤਿ ਹੁਇ ਦੀਨ।
ਇਹ ਭਾਵ ਕਵਿ ਕੇ ਬਸਜ ਸੁਨੋ ਸੰਤ ਪਰਵੀਨ॥ ੧੫੪॥

ਸਵੈਯਾ

ਢੂੰਡਤ ਹੈ ਲਛਮੀ ਪਤਿ ਕੋ ਕਿਧੋ ਖੋਜਤਿ ਵਿਦਜਾ ਬ੍ਰਹਮੇ ਕਉ ਆਈ। ਕਿਧੋ ਸਾਰਸੁਤੀ ਗਨਪਤਿ ਨਿਹਾਰਤਿ ਹੈ ਅਸੂਨੀ ਪਤਿ ਖੋਜਨ ਆਈ। ਜੀਵ ਸੁ ਬ੍ਰਹਮ ਮਿਲਾਪ ਕੇ ਹੇਤ ਕਿਧੌ ਸੁਤ ਹੈ ਮੁਖ ਚਾਰ ਪਠਾਈ। ਮੋਹ ਜਰੇ ਪਟ ਹੈ ਨਰ ਕੇ ਉਰ ਤੈਸੇ ਜਰੇ ਪਟ ਦੇਹ ਦਿਖਾਈ॥ ੧੫੫ ॥

ਦੋਹਰਾ

ਤਬ ਘੋਰੀ ਠਾਢੀ ਭਈ ਸਭ ਕੋ ਦੀਏ ਦਿਖਾਇ।

ਮੋ ਪਤ ਗੁਰ ਸੋਭਤ ਅਹੈਂ ਇਸ ਮੇਂ ਦੇਖੋ ਆਇ॥ ੧੫੬ ॥
ਸੰਗਤ ਸਭ ਹਰਖਤ ਭਈ ਦੇਹ ਗੁਰੂ ਕੀ ਧਾਰ।
ਬੁੱਢੇ ਤਬ ਅੱਛਰ ਪੜ੍ਹੇ ਜੋ ਦਰ ਲਿਖੇ ਮੁਰਾਰ॥ ੧੫੭ ॥

ਚੌਪਈ

ਬੁੱਢੇ ਸਭ ਕੋ ਕਹਾ ਸੁਨਾਈ। ਅੱਖਰ ਲਿਖੇ ਗੁਰੂ ਸੁਨ ਭਾਈ। ਜੋਊ ਆਇ ਇਹ ਦਰ ਕੋ ਪਾਰੇ। ਨਾਂ ਹਮ ਗੁਰ ਨਹਿੰ ਸਿੱਖ ਹਮਾਰੇ॥੧੫੮॥ ਹਲਤ ਪਲਤ ਤਹਿ ਨਹੀਂ ਸਹਾਈ। ਜੋ ਸਿੱਖ ਹਮਰਾ ਬਚਨ ਹਟਾਈ। ਸੰਗਤ ਭਈ ਬਿਸਮ ਸੁਨ ਬਾਤਾ। ਗੁਰ ਬਿਨ ਭਇਓ ਬਡੋ ਉਤਪਾਤਾ॥ ੧੫੯ ॥ ਸਭ ਸੰਗਤ ਗੁਰ ਅੰਚਰ ਡਾਰੀ। ਬੁੱਢੇ ਕੀ ਮੁਖ ਉਪਮ ਉਚਾਰੀ। ਤੁਮ੍ਹੇਂ ਕ੍ਰਿਪਾ ਕਰ ਕੌਤਕ ਕਏ। ਕੀਨੋ ਜਤਨ ਗੁਰੂ ਲਭ ਲਏ॥੧੬੦॥ ਤੁਮ ਹੀ ਅਬ ਕੋ ਜਤਨ ਕਰੀਜੇ। ਜਹਿੰ ਬਿਧ ਹਮ ਗੁਰ ਦਰਸ਼ਨ ਦੀਜੇ। ਬੁੱਢੇ ਮਨ ਬਿਚਾਰ ਤਬ ਕੀਓ। ਗੁਰ ਬਰ ਦਰ ਖੋਲਨ ਨਹੀਂ ਭਯੋ॥ ੧੬੧ ॥

ਦੋਹਰਾ

ਇਹ ਦਰ ਛੋਡ ਐਸੇ ਕਰੋਂ ਪਾਛੇ ਸੰਨ੍ਹ ਲਗਾਇ।
ਸ੍ਰੀ ਗੁਰ ਕੇ ਚਰਨਨ ਪਰੋਂ ਅਪਨੀ ਭੂਲ ਛਿਮਾਇ॥੧੬੨॥
ਚਰਨ ਬੰਦ ਮਨ ਗੁਰੂ ਕੇ ਬੁੱਢੇ ਤਬ ਅਸ ਕੀਨ।
ਸੰਨ੍ਹ ਲਾਇ ਪੂਰਬ ਦਿਸਾ ਸ੍ਰੀ ਗੁਰ ਦਰਸ਼ਨ ਲੀਨ॥੧੬੩॥

ਸੋਰਠਾ

ਧਰ ਧੀਰਜ ਉਰ ਮਾਹਿ ਤਬ ਪ੍ਰਵੇਸ਼ ਭੀਤਰ ਕੀਓ।
ਦੇਖੇ ਸ੍ਰੀਗੁਰ ਤਾਹਿ ਧਿਆਨ ਦ੍ਰਿਸ਼੍ਰ ਮਹਿਮਾ ਅਵਧ॥੧੬੪॥

ਸਵੈਯਾ

ਦੇਖ ਸਮਾਧ ਭਈ ਗੁਰ ਕੀ ਤਬ ਐਸ ਬਿਚਾਰ ਮਨੇ ਠਹਿ-

ਗ੍ਰਹਿਓ। ਨਾਰਦ ਸਾਰਦ ਪਤ ਨਹੀਂ ਘਟ ਜੋਨ ਨਹੀਂ ਇ
ਭਾਂਤ ਧਿਆਇਓ। ਕਪਲ ਮੁਨਿ ਰਿਖੀ ਕੰਨ ਜੀ ਤਪ ਹੀ ਰਿ
ਸੰਭ ਨਹੀ ਅਸ ਭਾਇਓ। ਔਰ ਨਹੀਂ ਉਪਮਾ ਉਪਜੈ ਪਿ
ਐਸ ਸਮਾਧ ਇਹੀ ਮੁਖ ਗਾਇਓ ॥ ੧੬੫ ॥

*ਭਗਤ ਸਿੰਘ ਬੁੱਢੇ ਅਤਿ ਨਿੰਮ੍ਰਿਤ ਹਵੈ ਗੁਰਕੇ ਪਦ ਨੀ
ਬੰਦਨ ਧਾਰੀ।ਸਮਾਧ ਬਿਰਾਮ ਭਈ ਗੁਰ ਕੀ ਗੁਰ ਐਸੇ ਕਹਿ
ਛਿਉਂ ਕਿਉਂ ਬਚ ਟਾਰੀ ? ਬੁੱਢੇ ਕਹਿਓ ਬਚ ਰਾਖ ਪ੍ਰਭੂ ਹ
ਸੰਨ੍ਹ ਲਗਾਇ ਆਏ ਕਰ ਬਾਰੀ। ਬਜਾਕੁਲ ਸੰਗਤ ਸਿੱਖ ਭ
ਤੁਮ ਆਨ ਛਪੇ ਜਗ ਮੈਂ ਤਮ ਡਾਰੀ ॥ ੧੬੬ ॥

ਚੌਪਈ

ਬੁੱਢੇ ਕੀ ਉਪਮਾ ਗੁਰ ਕੀਨੀ। ਪਰ ਉਪਕਾਰ ਵਡੋ ਗੁ
ਲੀਨੀ। ਈਰਖ ਅਗਨ ਮਾਹਿ ਜਗ ਭਾਰੀ। ਧੀਰਜ ਗਿਆ
ਸਭੇ ਹਨ ਡਾਰੀ ॥ ੧੬੭ ॥ ਪ੍ਰਸੰਨਤਾ ਆਸਾ ਦੁਖਦਾਈ
ਪੂਰਨ ਰਾਜ ਤ੍ਰਿਲੋਕੀ ਪਾਈ। ਕਾਮ ਆਦਿਕ ਜਗ ਸੂ
ਅਪਾਰਾ। ਬ੍ਰਹਮਾਦਿਤ ਜਰਤਾ ਜਗ ਸਾਰਾ ॥ ੧੬੮ ॥ ਸ
ਘੋਰ ਕਲ ਜੁਗ ਕਾ ਆਇਓ।ਮਾਨ ਤਿਸੀ ਡਰ ਆਨ ਛਪਾ
ਤਬ ਬੁੱਢੇ ਅਸ ਬਚਨ ਉਚਾਰੇ। ਸਭ ਕੌਤਕ ਤੁਮਰੇ ਬਿਸਥਾ
੧੬੯ ॥ ਤੁਮ ਪਰਮੇਸਰ ਜਗ ਉਪਜਾਵੋ। ਤੁਮ ਅਖੇਦ ਖੇ
ਨਹਿ ਪਾਵੋ। ਅਪਨੀ ਲੀਲ੍ਹਾ ਆਪ ਨਿਹਾਰੋ। ਦੇਖ ਸ੍ਰਿਸ਼
ਨਿਜ ਆਨੰਦ ਧਾਰੋ ॥ ੧੭੦ ॥

ਦੋਹਰਾ

ਸੰਗਤ ਸਭ ਤੁਮਰੀ ਪ੍ਰਭੂ ਤਿਨਕੋ ਦਰਸ ਦਿਖਾਇ।
ਸਭ ਆਸਾ ਪੂਰਨ ਕਰੋ ਜੋ ਜਹਿ ਕੇ ਮਨ ਭਾਇ ॥ ੧੭
ਸ੍ਰੀ ਮੁਖ ਤਬ ਐਸੇ ਕਹਾ ਖੋਲ੍ਹ ਅਬੇ ਦਰ ਦੇਹੁ।

* ਗੁਰਬਿਲਾਸ ਦੇ ਕਰਤਾ ਜੀ ਦਾ ਨਾਮ ਹੈ।

ਸੰਗਤ ਕੋ ਆਗਜ਼ਾ ਕਰੋ ਈਹਾਂ ਦਰਸ ਸਭ ਲੇਹੁ ॥੧੭੨॥

ਚੌਪਈ

ਬੁੱਢੇ ਮਨ ਮਹਿ ਆਨੰਦ ਪਾਇਓ। ਸੀਘ੍ਰ ਉੱਠੋ ਗੁਰੂ ਗੁਨ ਗਾਇਓ। ਖੋਲਿਯੋ ਦਰ ਗੁਰੂ ਆ ਪਾਏ। ਸੰਗਤ ਤਬ ਭਈ ਦ੍ਰਿਸ਼੍ਟਾਏ ॥ ੧੭੩ ॥ ਸੰਗਤ ਸੁਨ ਬੁੱਢੇ ਕੀ ਆਗਜ਼ਾ। ਆਵਤ ਭਈ ਪ੍ਰੇਮ ਰਸ ਪਾਗਜ਼ਾ। ਹੁੰਮ ਹੁੰਮਾਇ ਸਭ ਆਈ ਤਹਾਂ। ਅਮਰਦਾਸ ਗੁਰ ਬੈਠੇ ਜਹਾਂ ॥੧੭੪॥ ਚੜ੍ਹੀ ਭੇਟ ਅਨਗਿਣਤ ਅਪਾਰਾ। ਲਗੇ ਅੰਬਾਰ ਨ ਪਾਇ ਸ਼ੁਮਾਰਾ। ਸੰਗਤ ਕੋ ਗੁਰ ਕਹਾ ਸੁਨਾਈ। ਹੋਇ ਕ੍ਰਿਪਾਲ ਗੁਰੂ ਸੁਖਦਾਈ ॥੧੭੫॥ ਇਹ ਉਪਕਾਰ ਬੁਢੇ ਜੀ ਕੀਨਾ। ਖੇਦ ਬਡੋ ਨਿਜ ਤਨ ਪਰ ਲੀਨਾ। ਜੋ ਇਹ ਸੰਨ੍ਹ ਕਾ ਦਰਸ਼ਨ ਦੇਖੇ। ਜਮ ਦ੍ਵਾਰ ਸੁ ਬਹੁਰ ਨ ਪੇਖੇ ॥ ੧੭੬ ॥

ਦੋਹਰਾ

ਤਬ ਸੰਨ੍ਹ ਕਾ ਦਰਸ਼ਨ ਕੀਓ ਸੰਗਤ ਮਨ ਹਰਖਾਇ।
ਬੁੱਢੇ ਤਬ ਬਿਨਤੀ ਕਰੀ ਸ੍ਰੀ ਗੁਰ ਪਗ ਲਪਟਾਇ ॥੧੭੭॥
ਗੋਂਦਵਾਲ ਪ੍ਰਭ ਜੂ ਚਲੋ ਹ੍ਵੈ ਘੋਰੀ ਅਸਵਾਰ।
ਬਚਨ ਮਾਨ ਸ੍ਰੀ ਗੁਰ ਉਠੇ ਬਾਹਿਰ ਦੀਓ ਦੀਦਾਰ ॥੧੭੮॥

ਚੌਪਈ

ਤਬੈ ਅਸ੍ਵਨੀ ਗੁਰ ਪਗ ਲਾਗੀ। ਸਨਮੁਖ ਖੜੀ ਤਬੇ ਬਡ ਭਾਗੀ। ਹਾਥ ਫੇਰ ਸ੍ਰੀ ਗੁਰੁ ਸੁਖ ਪਾਇਓ। ਗੁਰ ਨਾਨਕ ਉਰ ਮਾਹਿ ਧਿਆਇਓ ॥ ੧੭੯ ॥ ਭਏ ਸਵਾਰ ਸੁ ਦੀਨ ਦਿਆਲਾ। ਸੰਗਤ ਹਰਖ ਗਯੋ ਦੁਖ ਕਾਲਾ। ਚਲਤ ਚਾਲ ਘੋਰੀ ਛਬ ਪਾਵੈ। ਤਾਂਕੀ ਉਪਮਾਂ ਕਹੀ ਨ ਜਾਵੈ ॥ ੧੮੦ ॥ ਭੇਟ ਦਰਬ ਪਈ ਇਕ ਠਾਇ। ਸ੍ਰੀ ਗੁਰ ਪਾਛੇ ਲਾਦ

ਚਲਾਇ ॥੧੮੧॥ *ਭਾਈ ਗੁਰ ਰਕਾਬ ਕਰ ਧਾਰੀ । ਸਾਥ ਹੀ ਚਲੇ ਸੁ ਚਰਨ ਨਿਹਾਰੀ ॥੧੮੨ ॥ ਸਿਖ ਸੰਗਤ ਪਾਸ ਆਵਤ ਐਸੇ । ਆਨੰਦ ਸਿੰਧ ਉਛਰ ਜਨ ਜੈਸੇ । ਇਹ ਬਿਧ ਦੀਨਾ ਨਾਥ ਸੁਆਮੀ । ਗੋਂਦਵਾਲ ਪਹੁੰਚੇ ਸੁਖ ਧਾਮੀ॥੧੮੩॥

ਦੋਹਰਾ

ਸਭ ਕੀ ਬਿਨਤ ਨਿਹਾਰਕੇ ਸ੍ਰੀ ਗੁਰ ਅਤਿ ਸੁਖ ਪਾਇ ।
ਗੁਰਤਾਈ ਤਖਤ ਬੈਠਤ ਭਏ ਸ੍ਰੀ ਗੁਰ ਪਾਵ ਮਨਾਇ ॥੧੮੪॥
ਨਵ ਖ੍ਰੂ ਮੈ ਜੈ ਜੈ ਭਯੋ ਸ੍ਰੀ ਗੁਰ ਤਖਤ ਬਿਰਾਜ ।
ਬਾਜੇ ਤਬ ਮੰਗਲ ਬਜੇ ਗਈ ਚਿੰਤ ਸਭ ਭਾਗ ॥ ੧੮੫ ॥"

ਗ੍ਰੰਥ ਕਰਤਾ ਕ੍ਰਿਤ–ਚੌਪਈ

ਗੁਰ ਤੇਂ ਮਨ ਬਾਂਛਤ ਫਲ ਪਾਕੇ । ਸੰਗਤ ਬਿਦਾ ਭਈ ਹਿਤ ਲਾਕੇ । ਸਤਿਗੁਰ ਦੇ ਗੁਨ ਗਾਵਤ ਜਾਵੈਂ । ਸ੍ਰੀ ਬੁੱਢੇ ਦੇ ਅਤਿ ਗੁਨ ਗਾਵੈਂ ॥ ੩੬ ॥

ਦੋਹਰਾ

ਸ੍ਰੀ ਬੁਢੇ ਕਰ ਜੋਰ ਕੇ ਆਗਜਾ ਘਰ ਦੀ ਲੀਨ ।
ਸ੍ਰੀ ਗੁਰ ਨੇ ਪ੍ਰਸੰਨ ਹੋ ਆਗਜਾ ਬ੍ਰਿਧ ਨੂੰ ਦੀਨ॥ ੩੭॥
ਸ੍ਰੀ ਬੁੱਢਾ ਜੀ ਘਰ ਗਏ ਸਤਿਗੁਰ ਗੋਇੰਦ ਵਾਲ ।
ਲੱਗੇ ਹੋਣ ਅਨੰਦ ਅਤਿ ਮਹਿਮਾ ਉੱਚ ਵਿਸਾਲ ॥ ੩੮ ॥

ਲਿਖਾ ਲੇਖ ਜੋ ਗੁਰੂ ਬਿਲਾਸ । ਸੋ ਲਿਖ ਕਰ ਵਿਖਲਾਯਾ ਖਾਸ । ਸੁੰਦਰ ਛੰਦ ਬਿਲੰਦ ਅਪਾਰ । ਬਾਬੇ ਸਾਖੀ ਲਿਖੀ ਸੁਧਾਰ ॥ ੩੯ ॥ ਭੂਲ ਚੂਕ ਸਭ ਸੋਧੋ ਭਾਈ । ਦਾਸ ਲਿਖੀ ਪਰ ਖਿਮਾਂ ਸਹਾਈ । ਸਰਬ ਘਟਾਂ ਦੇ ਸਤਿਗੁਰ ਮਾਲਕ । ਖਿਮਾਂ ਕਰੋ ਕਵਿ ਕੋ ਪਿਖ ਬਾਲਕ ॥ ੪੦ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਅਠਾਰ੍ਹਵਾਂ ਅਧਜਾਇ ਸਮਾਪਤੰ ॥

---

* ਭਾਈ ਪਦ ਇਸ ਜਗ੍ਹਾ ਬਾਬਾ ਬੁੱਢਾ ਜੀ ਦਾ ਨਾਮ ਹੈ ।

# ਸ੍ਰੀ ਗੋਇੰਦਵਾਲ ਸਾਹਿਬ ਜੀ ਰਹਿਣਾ

ਲੀਲਾ ਵਤੀ ਛੰਦ

ਸ੍ਰੀ ਗੁਰੂ ਗੁਰ ਅਮਰ ਦਾਸ ਜੀ ਸਰਬ ਘਟਾਂ ਦੇ ਜਾਨਣ ਵਾਲੇ । ਸ੍ਰੀ ਬੁਢੇ ਨੂੰ ਗੋਂਦਵਾਲ ਛੱਡ ਦੇਸ ਰਟਨ ਕਰਨੇ ਉਠ ਚਾਲੇ । ਗੰਗ ਸਰੁਸਤੀ ਅਤੇ ਪਟੋਏ ਤੇ ਕੁਰਛੇਤਰ ਠੀਕ ਸਿਧਾਰੇ । ਅਨਕ ਜਾਤ ਦੇ ਲੋਗ ਮਿਲੇ ਜੋ ਦੇ ਉਪਦੇਸ਼ ਕੀਏ ਭਵ ਪਾਰੇ॥੧॥ਸੋਲਾਂ ਸੈ ਤੋਂ ਜਾਨ ਪੰਦਰਾਂ ਸੰਮਤ ਬਿਕ੍ਰਮ ਜੀਤ ਪਛਾਨੋ । ਸੀਗ ਅਭੀਚ ਨਖੱਤਰ ਸੋਈ ਕੁੰਭ ਲਗਾ ਸੀ ਮਹਿਦ ਮਹਾਨੋ । ਵਿਚ ਤੁਖਾਰੀ ਸਤਿਗੁਰ ਜੀ ਨੇ ਰਚਿਆ ਸੁੰਦਰ ਸ਼ਬਦ ਅਪਾਰਾ । ਲਓ ਸੁਣੋਂ ਹੁਣ ਤਿਸਨੂੰ ਭਾਈ ਕੀਤਾ ਸਭਦਾ ਜੀ ਨਿਸਤਾਰਾ ॥ ੨ ॥

ਤੁਖਾਰੀ ਮਹਲਾ ੪

ਨਾਵਣੁ ਪੁਰਬੁ ਅਭੀਚੁ ਗੁਰਸਤਿਗੁਰ ਦਰਸ ਭਇਆ। ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ । ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ। ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ । ਹਰਿ ਆਪਿ ਕਰਤੇ ਪੁਰਬ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ। ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥ ੧॥ ਮਾਰਗਿ ਪੰਥਿ ਚਲੇ ਗੁਰ ਸਤਿ ਗੁਰ ਸੰਗ ਸਿਖਾ । ਅਨ ਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ । ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭ ਲੋਕੁ ਵੇਖਣਿ ਆਇਆ । ਜਿਨ ਦਰਸੁ

ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ। ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣਿ ਅਰਥਾ। ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗ ਸਿਖਾ ॥ ੨ ॥ ਪ੍ਰਿਥਮ ਆਇ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ। ਖਬਰਿ ਭਈ ਸੰਸਾਰਿ ਆਇ ਤ੍ਰੈ ਲੋਆ। ਦੇਖਣਿ ਆਇ ਤੀਨਿ ਲੋਕ ਸੁਰਿ ਨਰਿ ਮੁਨਿ ਜਨ ਸਭਿ ਆਇਆ। ਜਿਨ ਪਰਸਿਆ ਗੁਰ ਸਤਿਗੁਰੂ ਪੂਰਾ ਤਿਨਕੇ ਕਿਲ ਵਿਖ ਨਾਸ ਗਵਾਇਆ।ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰ ਗਏ ਗੋਸਟਿ ਢੋਆ। ਪ੍ਰਿਥਮ ਆਇ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥ ੩ ॥ ਦੁਤੀਆ ਜਮੁਨ ਗਏ ਗੁਰ ਹਰਿ ਹਰਿ ਜਪਨੁ ਕੀਆ। ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲਘਾਇ ਦੀਆ । ਸਭ ਛੁਟੀ ਸਤਿਗੁਰੂ ਪਿਛੈ ਜਿਨ ਹਰਿ ਹਰਿ ਨਾਮੁ ਧਿਆਇਆ। ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ। ਸਭ ਗੁਰੂ ਗੁਰੂ ਜਗਤ ਬੋਲੈ ਗੁਰੂ ਕੈ ਨਾਇ ਲਇਐ ਸਭਿ ਛੁਟਕਿ ਗਇਆ।ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥ ਤ੍ਰਿਤੀਆ ਆਏ ਸੁਰਸਰੀ ਤਹ ਕਉਤਕ ਚਲਤੁ ਭਇਆ। ਸਭ ਮੋਹੀ ਦੇਖਿਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ। ਆਢ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ। ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹਿ ਸਭ ਭਾਗਿ ਸਤਿ-

ਗੁਰ ਪਿਛੈ ਪਈ । ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲ ਕਾ ਸਭ ਉਠ ਗਇਆ। ਤ੍ਰਿਤੀਆ ਆਇ ਸੁਰਸਰੀ ਤਹ ਕਉਤਕੁ ਚਲਤੁ ਭਇਆ ॥ ੫ ॥ ਮਿਲ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ। ਗੁਰਿ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ । ਸਿਮ੍ਰਿਤਿ ਸਾਸਤ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀ ਰਾਮ ਕਰਿ ਗੁਰ ਗੋਵਿਦ ਧਿਆਇਆ। ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ। ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ। ਮਿਲਿ ਆਏ ਨਗਰ ਮਹਾਜਨਾ ਗੁਰ ਸਤਿਗੁਰ ਓਟ ਗਹੀ ॥ ੬ ॥ ੪ ॥ ੧੦ ॥

ਪਿੱਛੋਂ ਆਵੇ ਸੰਗਤ ਜੇਹੜੀ ਸਭ ਦੀ ਸਾਰ ਸੰਭਾਲੇ ਬਾਬਾ। ਲੰਗਰ ਜਦੋਂ ਤਿਆਰ ਹੋਵੰਦਾ ਬਰਤਾਵੇ ਬਾਬਾ ਫੜ ਛਾਬਾ। ਸਰਬ ਦੇਸ ਤੋਂ ਸੰਗਤ ਆਵੇ ਸਭ ਮਨ ਦੇ ਫਲ ਬਾਂਛਤ ਪਾਵੇ। ਦੇਸ ਦੁਨੀ ਦੇ ਮਾਲਕ ਗੁਰ ਦਾ ਬਾਬਾ ਜੀ ਜਸ ਗਾਇ ਸੁਣਾਵੇ। ॥ ੩ ॥ ਸੰਗਤ ਆਈ ਸੁਨ ਸੁਨ ਕਰਕੇ ਸਭ ਹੀ ਅਤਿ ਆਨੰਦ ਹੋ ਜਾਵੇ। ਬੁੱਢੇ ਜੀ ਦੀ ਰਸਨਾ ਵਿੱਚੋਂ ਅਤ ਹੀ ਅੰਮ੍ਰਿਤ ਬਚਨ ਸੁਹਾਵੇ। ਗੁਰ ਨਾਨਕ ਦੇ ਪਿਆਰੇ ਸੇਵਕ ਬੁੱਢਾ ਜੀ ਸੇਵਾ ਦੇ ਮਾਲਕ। ਸੇਵਾ ਕਰਨ ਗੁਰਾਂ ਦੀ ਹਿਤ ਸੇ ਜ਼ਰਾ ਨ ਕਰਦੇ ਮਨ ਮੇਂ ਆਲਕ ॥ ੪ ॥ ਗੋਂਦ ਵਾਲ ਜਦ ਮੁੜ ਗੁਰ ਆਏ ਲਗੇ ਬਾਵਲੀ ਕਰਨ ਤਿਆਰੀ। ਸਭ ਸੰਗਤ ਨੂੰ ਸੱਦੇ ਭੇਜੇ ਆਈ ਸੰਗਤ ਅਤਿ ਹਿਤ ਧਾਰੀ। ਸ੍ਰੀ ਬੁੱਢੇ ਨੂੰ ਆਖਨ ਸਤਿਗੁਰ

ਸੇਵ ਕਰੋ ਏਹ ਤੀਰਥ ਭਾਰੀ। ਕਹੀ ਦਈ ਕਰ ਬੁੱਢੇ ਦੇ ਗੁਰ
ਟੱਕ ਲਗਾਵੇ ਅਤ ਬਲਕਾਰੀ ॥ ੫॥ ਗੁਰ ਨਾਨਕ ਨੂੰ ਚੇਤੇ
ਧਰ ਕੇ ਸਾਹਿਬ ਬੁੱਢਾ ਟੱਕ ਲਗਾਵੈ।ਸੱਤਿ ਨਾਮ ਸ੍ਰੀ ਵਾਹਿਗੁਰੂ
ਕਹਿ ਸਭ ਦੇ ਕੰਨੀ ਮੰਤ ਸੁਣਾਵੈ। ਸਾਰੀ ਸੰਗਤ ਪਿੱਛੇ ਲੱਗੀ
ਕਹੀ ਟੋਕਰੀ ਲੈ ਕਰ ਜਾਨੋ। ਕਾਰ ਕਰੈ ਦਿਨ ਰਾਤ ਪ੍ਰੇਮ ਸੇ
ਸਤਿਗੁਰ ਵੇਖੈਂ ਚੋਜ ਮਹਾਨੋ ॥ ੬ ॥ ਜਿਸ ਥਲ ਟੱਕ ਲਗਾਯਾ
ਸੀਗਾ ਗੁਰ ਨਾਨਕ ਭੀ ਆਏ ਜਾਨੋ*। ਮੋਖ ਭੋਗ ਪਰਵਾਹਿ
ਚਲਨ ਦੇ ਸੀ ਗੁਰ ਵਾਕ ਅਲਾਏ ਮਾਨੋ । ਬੁੱਢੇ ਜੀ ਦੇ ਚੇਤੇ
ਸੀਗੇ ਸਭ ਸੰਗਤ ਨੂੰ ਆਖ ਸੁਨਾਏ । ਸੁਨੇ ਸੀਗ ਬਚ ਬਾਲੇ
ਪਾਸੋਂ ਸੋ ਬੁੱਢੇ ਨੇ ਸਭ ਪ੍ਰਗਟਾਏ ॥ ੭ ॥

ਚੌਪਈ

ਤਿਸੀ ਸਮੇਂ ਅਕਬਰ ਨੇ ਜਾਨੋ । ਭੇਜੇ ਸੀਗ ਮੁਸਾਹਿਬ
ਮਾਨੋਂ। ਸੀ ਚਿਤੌੜ ਗੜ੍ਹ ਜੰਗ ਅਪਾਰਾ। ਜੈਮਲ ਫੱਤੇ ਨਾਲ
ਵਿਚਾਰਾ ॥ ੮ ॥ ਗੁਰ ਕੇ ਪਾਸ ਬੇਨਤੀ ਨਾਲ। ਜੰਗ ਫਤੇ ਹੋਵੇ
ਕਿਰਪਾਲ। ਗੁਰ ਏਲੇ ਬਚ ਸਹਿਜ ਸੁਭਾਇ । ਸੁਨੇ ਤਿਨ੍ਹਾਂ ਨੇ
ਅਤਿ ਹਿਤ ਲਾਇ ॥ ੯ ॥ ਜਦੋਂ ਬਾਵਲੀ ਦਾ ਕੜ ਟੁੱਟੂ। ਤਦ
ਚਿਤੌੜ ਸੰਦਾ ਗੜ੍ਹ ਤੁੱਟੂ। ਹੋਣ ਹਾਰ ਇਵ ਹੋਣੀ ਭਾਈ।
ਫਰਕ ਨ ਇਸ ਵਿਚ ਹੋਣਾ ਰਾਈ॥ ੧੦ ॥

ਦੋਹਰਾ

†ਕੜ ਟੁੱਟਾ ਜਦ ਬਾਵਲੀ ਕਿਲਾ ਟੁਟਾ ਤਿਸ ਕਾਲ।

---

*ਦੇਖੋ ਤਵਾਰੀਖ ਗੁਰੂ ਖਾਲਸਾ ॥

†ਸੰ: ੧੬੧੫ ਮਾਘ ਦੀ ੨੧ ਨੂੰ ਬੌਲੀ ਅਰੰਭ ਕੀਤੀ, ਸੰ: ੧੬੧੬ ਨੂੰ ਕੜ ਟੁੱਟਿਆ
ਤੇ ਉਸੇ ਵਕਤ ਚਤੌੜ ਗੜ੍ਹ ਦਾ ਕਿਲਾ ਟੁਟਿਆ। ਸੰ: ੧੬੨੨ ਨੂੰ ਅਕਬਰ ਸ੍ਰੀ ਗੋਇੰ
ਵਾਲ ਆਯਾ, ੮੪ ਪਿੰਡ ਲੰਗਰ ਹਿਤ ਗੁਰੂ ਜੀ ਦੀ ਭੇਟ ਕੀਤੇ।

ਸੋਲਾਂ ਸੈ ਬਾਈ ਵਿਖੇ ਹੋਈ ਖੁਸ਼ੀ ਬਿਸਾਲ ॥ ੧੧ ॥

ਚੌਪਈ

ਤਿਸੀ ਸਮੇਂ ਅਕਬਰ ਚਲ ਆਵੈ। ਦਿੱਲੀ ਓਰ ਪਛਾੜੀ ਜਾਵੈ। ਚਲੇ ਲਹੌਰੇਂ ਸੀ ਜਦ ਭਾਈ। ਰਸਤੇ ਗੋਂਦ-ਵਾਲ ਸੀ ਆਈ ॥ ੧੨ ॥ ਲੰਗਰ ਤੋਂ ਮਿਲਿਆ ਪਹਿਚਾਨੋ। ਮਿਲਾ ਕੜਾਹ ਪ੍ਰਸ਼ਾਦ ਅਚਾਨੋ। ਅਤ ਖੁਸ਼ ਹੋ ਗੁਰ ਦਰਸ਼ਨ ਪਾਇ। ਸਹਿਤ ਬੇਨਤੀ ਬਚਨ ਅਲਾਇ ॥ ੧੩ ॥ ਸ੍ਰੀ ਬੁੱਢੇ ਪਰਸ਼ਾਦ ਛਕਾਯਾ। ਤਿਸ ਤੋਂ ਸ੍ਵਾਦ ਸਰਬ ਬਿਧ ਆਯਾ। ਭੇਟਾ ਰੱਖੀ ਗੁਰ ਕੇ ਆਗੇ। ਅਤਿ ਨਿੰਮਰ ਹੋ ਚਰਨੀ ਲਾਗੇ ॥ ੧੪ ॥ ਸ੍ਰੀ ਗੁਰੁ ਕਹੈਂ ਲੋੜ ਨਹ ਕਾਈ। ਇਸ ਮਯਾ ਹਰਿ ਜਸ ਬਿਸਰਾਈ। ਪਿੰਡ ਚੁਰਾਸੀ ਅਰਪਨ ਕੀਤੇ। ਸੋ ਭੀ ਸਤਿਗੁਰ ਨ ਨਹਿੰ ਲੀਤੇ ॥ ੧੫ ॥ ਅਕਬਰ ਕਹਿ ਜੋ ਪੁੱਤ੍ਰੀ ਥਾਟੀ। ਜੈਸੀ ਤੁਮਰੀ ਤੈਸ ਹਮਾਰੋ। ਦਿੱਤੇ ਪੁੱਤ੍ਰੀ ਨੂੰ ਉਸ ਸਾਟੇ। ਪਿੰਡ ਚੁਰਾਸੀ ਅਤਿ ਵਡ ਭਾਰੇ ॥੧੬॥ ਸਮਾਂ ਬਿਚਾਰ ਲਏ ਉਸ ਸਾਟੇ। ਗੁਰੂ ਸੁਤਾ ਪਤਿ ਨਾਮ ਲਖਾਰੇ। ਮਾਫੀ *ਵਾਰ ਪਟਾ ਲਿਖ ਜਾਵੈਂ। ਅਪਨਾ ਕਬਜ਼ਾ ਸਰਬ ਉਠਾਵੈਂ ॥ ੧੭ ॥ ਅਮਰਦਾਸ ਗੁਰ ਕਰੀ ਵਿਚਾਰ। ਕਰੇ ਇਨ੍ਹਾਂ ਦੀ ਕਵਨ ਸੰਭਾਰ। ਸਭ ਸਿੱਖਾਂ ਤੇ ਨਿਗ੍ਹਾ ਚਲਾਈ। ਸ਼ਕਤ ਸੰਭਾਰਨ ਦੀ ਨਹਿੰ ਪਾਈ ॥ ੧੮ ॥ ਸ੍ਰੀ ਬੁੱਢੇ ਬਿਨ ਨਜ਼ਰ ਨ ਆਵੇ। ਇਸ ਸੇਵਾ ਨੂੰ ਇਹੀ ਨਿਭਾਵੇ। ਤਬ ਗੁਰ ਨੇ ਸ੍ਰੀ ਬੁੱਢੇ ਤਾਈਂ। ਕੀਤਾ ਬਚਨ ਪ੍ਰੇਮ ਚਿਤ ਲਾਈ ॥ ੧੯ ॥ ਪਿੰਡਾਂ ਦੀ ਤੁਮ ਕਰੋ ਸੰਭਾਰ। ਕਰੋ ਕਾਰ ਤੁਮ ਹੋ ਮੁਖਤਾਰ। ਬੀੜ ਵਿਖੇ ਜਾ ਡੇਰਾ ਲਾਵੋ।

*ਇਹ ਪਿੰਡ ਫੇਰ ਸਪੁੱਤ੍ਰੀ ਬੀਬੀ ਭਾਨੀ ਜੀ ਦੇ ਪਤੀ ਗੁਰੂ ਰਾਮਦਾਸ ਜੀ ਦੇ ਨਾਮ ਤੇ ਕਰ ਦਿੱਤੇ, ਸੋ ਅੱਗੇ ਸਭ ਪਿੰਡਾਂ ਦੇ ਨਾਮ ਆਵਨ ਗੇ ॥

ਪਿੰਡਾਂ ਦੀ ਸਭ ਕਾਰ ਕਰਾਵੇ॥੨੦॥ਮੰਨ ਬਚਨ ਬੁੱਢਾ ਸਿਰਨਾਵੇ। ਬੀੜ ਵਿਖੇ ਜਾ ਡੇਰਾ ਲਾਵੇ।ਸੁੰਦਰ ਬਾਗ ਬਗੀਚੇ ਲਾਏ। ਅਨਕ ਭਾਂਤ ਦੇ ਰੰਗ ਬਨਾਏ॥੨੧॥ਲੰਗਰ ਦੀ ਇਕ ਜਗ੍ਹਾ ਬਨਾਈ।ਧਰਮ ਸਾਲ ਇਕ ਅਜਬ ਸਜਾਈ। ਘੋੜਨ ਕਾ ਅਸਥਾਨ ਬਨਾਯਾ। ਇਕ ਥਾਂ ਅਪਨਾ ਆਸਨ ਲਾਯਾ ॥ ੨੨ ॥ ਜਗ੍ਹਾ ਕਰੀ ਰਮ· ਣੀਕ ਅਪਾਰੀ। ਦੇਵ ਪੁਰੀ ਤੋਂ ਅਧਕ ਸਵਾਰੀ। ਇੰਦਰ ਬ੍ਰਹਮ ਵਿਸ਼ਨ ਸ਼ਿਵ ਸਾਰੇ। ਮੁਨੀ ਰਿਖੀ ਸਤਵੰਤੇ ਭਾਰੇ॥੨੩॥ ਤਿਸ ਬਲ ਸਮ ਨਹਿ ਔਰ ਪਛਾਨੋ । ਮਿਲਨ ਜਗ੍ਹਾ ਇਹ ਸ੍ਰੀ ਭਗਵਾਨੋ। ਵਾਹਿਗੁਰੂ ਸਤਿਨਾਮ ਵਡਾਈ । ਇਸ ਬਲ ਜਪ ਕੇ ਸਦਿ ਗਤ ਪਾਈ ॥ ੨੪ ॥ ਕਦੀ ਕਦੀ ਸਤਿਗੁਰ ਚਲ ਆਵੈਂ। ਸ਼ੁਭ ਸਥਾਨ ਦਾ ਸੈਲ ਕਰਾਵੈਂ । ਇਸ ਬਿਧ ਬੀੜ ਕਥਾ ਹੈ ਸਾਰੀ। ਦਾਸ ਲਿਖੀ ਜਿਸ ਭਾਤ ਬਿਚਾਰੀ ॥ ੨੫ ॥

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਉੱਨੀਵਾਂ ਅਧਯਾਇ ਸਮਾਪਤ ॥



## ਭਾਈ ਭਾਨਾ ਜੀ ਦਾ ਵਿਵਾਹ

ਦੋਹਰਾ

ਸਰਬ ਗੁਣਾਂ ਦੀ ਖਾਣ ਗੁਰ ਤਾਂ ਸਿੱਖ ਬੁੱਢਾ ਜਾਨ।
ਬੁਢੇ ਦਾ ਸੁਤ ਜਾਨੀਏਂ ਭਾਨਾ ਗੁਣੀ ਮਹਾਨ ॥ ੧ ॥

ਚੌਪਈ

ਗੋਇੰਦ ਵਾਲ ਵਿਖੇ ਗੁਰ ਪਾਸ। ਆਯਾ ਸਿੱਖ ਪਰੇਮੀ ਖਾਸ। ਢਿੱਲਮ ਪਿੰਡ ਤਾਸ ਦਾ ਜਾਨੋ। ਹੈ ਬਜੀਰ ਪੱਤਣ ਢਿਗ ਮਾਨੋ ॥ ੨॥ ਏਧਰ ਬੁੱਢੇ ਦੇ ਸੰਗ ਭਾਨਾ। ਜਿਸਦਾ ਰੂਪ ਅਤੀ

ਸੁਭ ਜਾਨਾ। ਬੁੱਢੇ ਸੇ ਮਿਲ ਗੱਲ ਮਿਲਾਈ। ਪੁਤ੍ਰ ਤੋਰ ਕੀ ਮੈਂ ਰ ਅਲਾਈ ॥ ੩ ॥

ਦੋਹਰਾ

ਵਿੱਲਮ ਜਿਮੀਂਦਾਰ ਨੇ ਬੁੱਢੇ ਸੇ ਬਚ ਕੀਨ।
ਨਾਤਾ ਤੇਰੇ ਪੁਤ੍ਰ ਨੂੰ ਮੈਂ ਦੇਵਤ ਹੋ ਦੀਨ॥ ੪ ॥

ਚੌਪਈ

ਤਬ ਬੁੱਢੇ ਨੇ ਬਚਨ ਉਚਾਰਾ । ਪਾਸ ਗੁਰਾਂ ਦੇ ਕਰੋ ਨਿਤਾਰਾ। ਸਤਿਗੁਰ ਪੈ ਦੋਨੋ ਚਲ ਆਏ। ਸਰਬ ਹਾਲ ਗੁਰ ਕੋ ਸਮਝਾਏ ॥੫॥ ਦਈ ਆਗਿਆ ਗੁਰ ਨੇ ਜਾਨੋ। ਕਰੋ ਸਗਾਈ ਪ੍ਰੇਮ ਮਹਾਨੋ। ਬ੍ਰਿੱਧ ਤੁਲਵੰਡੀ ਭ੍ਰਾਨੇ ਆਵੈਂ । ਕੁੜਮਾਈ ਦੀ ਰੀਤ ਬਨਾਵੈਂ ॥ ੬ ॥ ਅਤਿ ਸੁੰਦਰ ਮਰਯਾਦਾ ਨਾਲ । ਕੀਨ ਮੰਗੇਵਾ ਪ੍ਰੇਮ ਬਿਸਾਲ। ਬਿਦਾ ਕੀਨ ਲਾਗੀ ਨੂੰ ਜਾਨੋ। ਨਾਲ ਵਿਵਾਹੁ ਲਿਆ ਪਹਿਚਾਨੋ ॥੭॥ ਲਾਕੀਂ ਅੰਗੀਂ ਲਾਗੀ ਘੱਲੇ। ਗੰਢਾਂ ਲੇਕਰ ਲਾਗੀ ਚੱਲੇ । ਮੱਘਰ ਸੁਦੀ ਪੰਚਮੀ ਜਾਨੋ। ਖੋੜਸ ਗਜਾਰਾਂ ਸਾਲ ਪਛਾਨੋ ॥ ੮ ॥ ਧਰਾ ਵਿਵਾਹੁ ਦਿਵਸ ਸੀ ਭ੍ਰਾਈ। ਲੱਗੇ ਕਾਜ ਕਰਨ ਹਿਤ ਲਾਈ । ਕੱਥੂ ਨੰਗਲ ਭ੍ਰਾਈ ਚਾਰਾ। ਸੋ ਭੀ ਸੱਦ ਬੁਲਾਯਾ ਸਾਰਾ ॥ ੯ ॥ ਸਰਬ ਤਰਾਂ ਸੇ ਕੀਨ ਤਿਆਰੀ। ਲੰਗਰ ਆਦਿਕ ਅਪਰ ਅਪਾਰੀ। ਦਿਵਸ ਰਹੇ ਜਦ ਦੋ ਤ੍ਰੈ ਜਾਨ। ਅਮਰਦਾਸ ਗੁਰ ਆਏ ਭ੍ਰਾਨ ॥੧੦॥

ਦਵੱਯਾ ਛੰਦ

ਆਏ ਪਿੰਡ ਸਮੀਪ ਗੁਰੂ ਜਦ ਸਾਹਿਬ ਬੁੱਢਾ ਪਿਖ ਕਰ ਜਾਨ। ਸੰਗ ਸੁਧਾਰੀ ਅਤੇ ਭਿਖਾਰੀ ਨਾਲੇ ਮਹਿਮੂੰ ਭ੍ਰਾਨਾ ਭ੍ਰਾਨ। ਕੱਥੂ ਨੰਗਲ ਵਾਲੀ ਸੰਗਤ ਪੇਖਨ ਗੁਰ ਨੂੰ ਜਾਵਨ ਮਾਨ। ਬੁਢਾ ਲੱਗ ਗੁਰਾਂ ਦੀ ਚਰਨੀ ਸਤਿਨਾਮ ਦਾ ਵਾਕ

ਅਲਾਨ ॥ ੧੧ ॥ ਪੁੱਤਰ ਆਦਿਕ ਸੰਗਤ ਸਾਰੀ ਸਤਿਗੁਰ ਦੇ ਚਰਨੀ ਲਪਟਾਨ। ਦੀਨ ਦੁਨੀ ਦੇ ਮਾਲਕ ਪਾਲਕ ਦੇਵਨ ਖੁਸ਼ੀਆਂ ਅਤੀ ਮਹਾਨ। ਬਹਿਲੀ ਤੋਂ ਉੱਤਰ ਸਤਿਗੁਰ ਜੀ ਹੋਇ ਸੰਗਤ ਨਾਲ ਪਛਾਨ। ਸ਼ਬਦ ਉਚਾਰਨ ਗੁਰੂਦੁਆਰੇ ਆਇ ਡੇਰਾ ਕੀਤਾ ਜਾਨ ॥ ੧੨ ॥ ਆਵਤ ਭਈ ਮਿਰੋਧਾਂ ਸੁਨਕੇ ਤਿੰਨ ਵਹੁਟੀਆਂ ਨਾਲ ਸੁਹਾਨ। ਮੱਥਾ ਟੇਕ ਗੁਰੂ ਦੇ ਚਰਨੀ ਮਨ ਇੱਛਾ ਦੇ ਫਲ ਕੋ ਪਾਨ। ਸੇਵਕ ਸੇਵਾ ਕਰਨੇ ਲਾਗੇ ਅਮਰਦਾਸ ਗੁਰ ਕੀ ਸੁਖ ਖਾਨ। ਸਭ ਪਰਵਾਰ ਗੁਰੂ ਕਾ ਆਯਾ ਖੁਸ਼ੀ ਭਈ ਸ੍ਰੀ ਬ੍ਰਿਧ ਘਰ ਆਨ ॥ ੧੩ ॥ ਸ੍ਰੀ ਗੁਰੂ ਨਾਨਕ ਦੇ ਪੁੱਤ੍ਰ ਆਏ ਦੋਨੋਂ ਸਣਪਰਵਾਰ। ਦਾਸੂ ਗੁਰ ਅੰਗਦ ਸੁਤ ਆਵੈ ਦਾਤੂ ਸ਼ਰਮ ਭਈ *ਲਤ ਮਾਰ। ਸੋ ਬਾਬੇ ਕੇ ਪਾਸ ਨ ਆਵੇ ਸ੍ਰੀ ਭਾਨੇ ਤਲਵੰਡੀ ਜਾਨ। ਇਸਤੋਂ ਬਿਨਾਂ ਹੋਰ ਸਭ ਆਏ ਬ੍ਰਿਧ ਨੇ ਕੀਤਾ ਅਤਿ ਸਨਮਾਨ ॥ ੧੪ ॥ ਨਾਨਕਿਆਂ ਤੋਂ ਆਦ ਸਕੀਰੀ ਮੇਲੀ ਬਨਕੇ ਆਵੰਨ ਵੀਰ। ਸ੍ਰੀ ਬੁਢਾ ਜੀ ਸਭ ਸੇ ਮਿਲ ਕਰ ਕਰੇ ਅਤੀ ਆਦਰ ਧਰ ਧੀਰ। ਮੰਗਲ ਹੋਵਨ ਭਾਂਤ ਭਾਂਤ ਦੇ ਸ੍ਰੀ ਬੁੱਢੇ ਦੇ ਧਾਮ ਪਛਾਨ। ਹੋਵਨ ਲਗੀ ਜੰਞ ਦੀ ਤਿਆਰੀ ਸੁਣੋਂ ਸਭੋ ਕਰ ਪ੍ਰੇਮ ਮਹਾਨ ॥ ੧੫ ॥ ਭਾਨੇ ਦਾ ਇਸ਼ਨਾਨ ਕਰਾਕੇ ਬਸਤਰ ਸੁੰਦਰ ਦੀਏ ਸਜਾਇ। ਓਸ ਸਮੇਂ ਦੀ ਸੋਭਾ ਵਾਲੇ ਜੋ ਸੋਭਤ ਸੀ ਅਤਿ ਮਨ ਭਾਇ। ਰਥ ਗੱਡੀ ਤੇ ਸੁੰਦਰ ਘੋੜੇ ਸਜੇ ਅਤੀ ਸੀ ਪਾਖਰ ਪਾਇ। ਤੁਰੀ ਨਫੀਰੀ ਡੱਫ ਨਗਾਰਾ ਢੋਲ ਮ੍ਰਿਦੰਗ ਬਜੇ

* ਜਦੋਂ ਗੋਇੰਦਵਾਲ ਗੁਰੂ ਅਮਰਦਾਸ ਜੀ ਦੇ ਲੱਤ ਮਾਰੀ ਸੀ, ਉਸ ਸ਼ਰਮ ਕਰਕੇ ਗੁਰੂਜੀ ਦੇ ਸਾਹਮਣੇ ਨਹੀਂ ਸੀ ਆਉਂਦਾ। ਇਸੀ ਸਬੱਬ ਕਰ ਬ੍ਰਿਧ ਜੀ ਦੇ ਸਪੁਤ੍ਰ ਭਾਈ ਭਾਨੇ ਜੀ ਦੇ ਵਿਵਾਹੁ ਵਿਚ ਦਾਸੂ ਜੀ ਆਏ ਪਰ ਦਾਤੂ ਜੀ ਨਹੀਂ ਆਏ ਸੀ।

ਹਿਤ ਲਾਇ॥ ੧੬ ॥ ਜੰਞ ਤਿਆਰ ਹੋ ਗਈ ਸਾਰੀ ਪਹਿਲੋਂ ਸਤਗੁਰ ਲਏ ਮਨਾਇ। ਲਖਮੀ ਚੰਦ ਤੇ ਸ੍ਰੀ ਚੰਦ ਜੀ ਦਾਸੂ ਜੀ ਨੂੰ ਸੀਸ ਨਿਵਾਇ॥ ੧੭ ॥

ਕਬਿੱਤ

ਗੱਡੀ ਰਥ ਘੋੜਿਆਂ ਦੀ ਧੂੜ ਤੋਂ ਉੱਡੀ ਅਕਾਸ਼ ਚਾਲਤੇ ਨਿਰਾਲ ਅਤਿ ਸੁੰਦਰ ਬਿਸਾਲ ਜੀ। ਪਿਖ ਕੇ ਅਨੰਦ ਇਹ ਹੋਇਆ ਆਨੰਦ ਬ੍ਰਿਧ ਜਿਦ੍ਹੇ ਉੱਤੇ ਮੇਹਰ ਵਾਨ ਆਪ ਕ੍ਰਿਪਾਲ ਜੀ। ਨਾਚਤ ਚਲਤ ਘੋੜੇ ਕੋਈ ਹੌਲੀ ਕੋਈ ਦੌੜੇ ਨਿਜ ਨਿਜ ਚਾਲ ਨਾਲ ਸੋਭਤ ਨਿਰਾਲ ਜੀ। ਜਾਵੇਂ ਜਿਸ ਰਾਹਿ ਸੋ ਖਲੋਵੈਂ ਰਾਹੀ ਵੇਖਣੇ ਨੂੰ ਜਾਵੇਂ ਜਿਸ ਪਿੰਡ ਪੇਖੈਂ ਨਾਰੀ ਨਰ ਬਾਲ ਜੀ॥ ੧੮ ॥

ਭਾਣੇ ਤਲਵੰਡੀ ਤੋਂ ਚਲੀ ਸੀ ਜਦੋਂ ਜੰਞ ਜਾਨੋ ਫਤੇ ਗੜ੍ਹ ਹੋਇਕੇ ਮਜੀਠੇ ਨੂੰ ਹੈ ਜਾਂਵਦੀ। ਜਾ ਕੇ ਕੱਥੂ ਨੰਗਲ ਲਗਾਂ-ਵਦੀ ਹੈ ਡੇਰਾ ਰਾਤੀਂ ਤੜਕੇ ਨੂੰ ਉੱਠ ਕਰ ਤਿਆਰੀ ਹੈ ਬਨਾਂਵਦੀ। ਚਲੋ ਚਾਲ ਜੰਞ ਪੁੱਜੀ ਪੱਤਨ ਵਜੀਰ ਦੇ ਹੈ ਬੇੜੀਆਂ ਤੇ ਚੜ੍ਹ ਦੂਜੇ ਪੱਤਨ ਹੈ ਧਾਂਵਦੀ। ਵਿੱਲਮਾਂ ਦੇ ਪੁੱਜੀ ਨੇੜੇ ਹੋਇਕੇ ਇਕੱਠੀ ਚੱਲੀ ਪਾਂਵਦੀ ਹੈ ਛਬ ਅਤਿ ਸੁੰਦਰ ਸੁਹਾਂਵਦੀ॥੧੯॥

ਬਾਜੇ ਮ੍ਰਿਦੰਗ ਆਦਿ ਬਜਤ ਸੁਰੀਲੇ ਰੰਗ ਦੇਖ ਦੇਖ ਦੰਗ ਹੋਵੇ ਸੱਭੋ ਨਰ ਨਾਰ ਜੀ। ਪੇਖਨੇ ਨੂੰ ਆਏ ਦੂਰ ਨੇੜਿਓਂ ਅਨੇਕ ਜਨ ਹੋਈ ਭੀੜ ਭਾੜ ਭਾਰੀ ਅਤੀ ਬਲਕਾਰ ਜੀ। ਕੁੜਿਆਂ ਦੇ ਵੱਲੋਂ ਆਏ ਲੇਵਨੇ ਸੀ ਜੰਞ ਤਾਈਂ ਜੰਞ ਜਿਵੇਂ ਮਿਲੀ ਜੁੜ ਸੁਨੋ ਹਿਤ ਧਾਰ ਜੀ। ਅੱਗੇ ਬਾਜੇ ਬਾਜਤੇ ਨਿਰਾ-ਲੇ ਤ ਪਛਾੜੀ ਘੋੜੇ ਤਾਹਿ ਕੇ ਪਛਾੜੀ ਸਭ ਆਵੇਂ ਅਸਵਾਰ

ਜੀ ॥ ੨੦ ॥

ਅਤੀ ਛਬ ਪਾਵਤੀ ਹੈ ਧੀਰੇ ਧੀਰੇ ਜਾਵਤੀ ਹੈ ਫਰਸ਼ ਬਛਾਵਤੀ ਹੈ ਬੈਠੀ ਛਬ ਨਾਲ ਹੈ। ਸੋਹਣੇ ਸੋਹਣੇ ਆਸਣਾਂ ਤੇ ਬੈਠੀ ਸੋਹਣੀ ਤਰ੍ਹਾਂ ਨਾਲ ਭਾਨਾ ਜੀ ਸੁਹਾਵਤਾ ਜੋ ਬ੍ਰਿਧ ਜੀ ਕਾ ਬਾਲ ਹੈ। ਮਿਲਨੀ ਬਿਰਧ ਕੀਤੀ ਹੋਈ ਸੁਭ ਰਹੁ ਰੀਤੀ ਵੰਡਿਆ ਗਰੀਬਨ ਕੋ ਧਨ ਤਿਸ ਕਾਲ ਹੈ। ਆਸਨ ਲਗਾਏ ਡੇਰੇ ਰਾਤ ਨੂੰ ਸੁਨਾਏ ਫੇਰੇ ਧੇਤਿਆਂ ਨੇ ਸੇਵ ਕੀਤੀ ਅਤਿ ਹੀ ਬਿਸਾਲ ਹੈ ॥ ੨੧ ॥

ਫੇਰਿਆਂ ਦਾ ਵੇਲਾ ਚੀਨ ਗੁਣੀ ਗਜਾਨੀ ਮਤਾ ਕੀਨ ਆਨੰਦ ਦੀ ਰੀਤ ਨਾਲ ਕਾਰਜ ਬਨਾਇਆ। ਖੁਸ਼ੀ ਦੇ ਸਮੇਂ ਦੇ ਵਿੱਚ ਬ੍ਰਿਧ ਵਰਤਾਵੇਂ ਧਨ ਗੌਗਵੇ ਦੇ ਨਾਲ ਸੀਗਾ ਭਾਨ ਪਰਨਾਇਆ। ਲਾਵਾਂ ਕਰ ਪੁੱਜੇ ਡੇਰੇ ਭਾਨਾਂ ਜੀ ਆਏ ਪਛੇਰੇ ਸੱਸ ਅਤੇ ਸਾਹਵਰੇ ਨੂੰ ਸੀਸ ਸੀ ਨਵਾਇਆ। ਲੈਕੇ ਭਾਨਾ ਆਗਜ਼ਾ ਨੂੰ ਡੇਰੇ ਪੁੱਜ ਜਾਂਵਦਾ ਜੇ ਅਤੀ ਹੈ ਅਨੰਦ ਭਜ ਦੋਨੋਂ ਧਿਰ ਗਾਇਆ ॥ ੨੨ ॥

ਧੇਤਿਆਂ ਨੇ ਅਤੀ ਸੇਵ ਕੀਤੀ ਸਾਰੀ ਜੰਞ ਸੰਦੀ ਅਤੇ ਵੱਡੇ ਭਾਉ ਤੇ ਪਰੇਮ ਨਾਲ ਰੱਖਿਆ। ਦੋਵੇਂ ਪਾਸੇ ਰਹਿ ਆਏ ਹੋਇਆ ਅਨੰਦ ਅਤਿ ਜੰਞ ਪ੍ਰਸ਼ਾਦ ਅਤੇ ਸ੍ਵਾਦ ਸੀਗ ਚੱਖਿਆ। ਗੌਗਵੇ ਪਿਤਾ ਨੇ ਧਨ ਬਸਤ੍ਰ ਅਪਾਰ ਦੀਨੇ ਬ੍ਰਿਧ ਨੇ ਸੰਭਾਲ ਲੀਨੇ ਮੁੱਖੋਂ ਬਚ ਅੱਖਿਆ। ਮੋ ਪੈ ਨ ਬਨੀ ਹੈ ਸੇਵ ਤੁਮਰੀ ਸ਼ਰਨ ਲੀਤੀ ਬ੍ਰਿਧ ਬੋਲੇ ਤੇਰਾ ਜੱਸ ਸਾਰੇ ਜੱਗ ਲੱਖਿਆ ॥ ੨੩ ॥

ਬ੍ਰਿਧ ਜੀ ਦੀ ਭੇਟ ਕਰ ਦਾਜ ਵਾਜ ਦਿੱਤਾ ਬਹੁਤ ਧਬ

ਰੰਗ ਸਾਰਿਆਂ ਦੀ ਭੇਟ ਕੀਤੀ ਜਾਨ ਲੋ । ਮੁਖੀ ਬ੍ਰਿਧ ਭਾਈਆਂ ਦੀ ਸੇਵ ਹਿਤ ਨਾਲ ਕੀਤੀ ਵਿਦਾ ਕੀਤੀ ਜੰਞ ਰਹੁ ਰੀਤੀ ਨਾਲ ਗਾਨ ਲੇ। ਗੌਂਗਵੇ ਨੂੰ ਡੋਲੇ ਪਾਇ ਦਿੱਤਾ ਉਪਦੇਸ਼ ਭਾਰੀ ਪੁੱਤਰੀ ਨੂੰ ਤੋਰਦੇ ਨੇ ਪਜਾਰ ਨਾਲ ਮਾਨ ਲੇ। ਭਾਨੇ ਨੂੰ ਪਜਾਰ ਦੀਨਾ ਠੰਢਾ ਠਾਰ ਕੀਨਾ ਸੀਨਾ ਅੱਤ ਹੀ ਪਰੇਮ ਕੀਨਾ ਬ੍ਰਿਧ ਸੁਤ ਭਾਨ ਲੇ ॥ ੨੪ ॥

ਭਾਣੇ ਤਲਵੰਡੀ ਪੁੱਜੀ ਜੰਞ ਅੱਤ ਸੁੱਖ ਨਾਲ ਵਿਦਾ ਭਏ ਮੇਲੀ ਰਹੁ ਰੀਤ ਨਾਲ ਜਾਨੀਏਂ। ਗੁਰੂ ਜੀ ਦੇ ਅੱਗੇ ਭੇਟ ਕੀਤੀ ਬ੍ਰਿਧ ਸਾਹਿਬਾਂ ਨੇ ਅਤੇ ਗੁਰ ਪੁੱਤਰਾਂ ਦੀ ਭੇਟ ਕੀਤੀ ਮਾਨੀਏਂ। ਚੰਗੀ ਮਰਯਾਦਾ ਨਾਲ ਵਿਦਾ ਕੀਤੇ ਬ੍ਰਿਧ ਜੀ ਨੇ ਗਏ ਸੰਗ ਦੂਰ ਤਕ ਸਭਨਾ ਦੇ ਭਾਨੀਏਂ। ਪਿਛਲੀ ਸੰਭਾਲੀ ਕਾਰ ਬ੍ਰਿਧ ਨੇ ਘਰੋਗੀ ਸਾਰੀ ਖੇਤੀ ਬਾਰੀ ਕ੍ਰਿਤ ਪੂਤ ਲਾਏ ਚਾਰੋਂ ਗਾਨੀਏਂ ॥ ੨੫ ॥

ਦੋਹਰਾ

ਇਸ ਵਿਧ ਬ੍ਰਿਧ ਦੇ ਪੁੱਤ੍ਰ ਦਾ ਭਿਆ ਵਿਵਾਹੁ ਪਛਾਨ ।
ਪੜ੍ਹੈ ਸੁਨੇ ਜੋ ਯਾਹਿ ਕੋ ਪਾਵੇ ਫਲ ਸੁਭ ਜਾਨ॥ ੨੬ ॥

॥ ਇਤ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁਢਾ ਜੀ ਵੀਹਵਾਂ ਅਧਜਾਇ ਸਮਾਪਤੰ ॥



# ਝੰਡਾ ਰਾਮਦਾਸ ਪੁਰਾ ਬੰਨ੍ਹਣਾ

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਸੰ: ੧੫੮੫ ਬਿ: ਨੂੰ ਸੱਚ ਖੰਡ ਸਮਾਧਾਂ ਤੇ ਆ ਕੇ ਭਾਈ ਬਾਲਾ ਸੰਧੂ ਨੂੰ ਨਾਲ ਲੈ ਕੇ ਸ੍ਰੀ ਬੁੱਢਾ ਸਾਹਿਬ ਜੀ ਨੂੰ ਮਿਲੇ ਹਨ ਤਾਂ ਉਸ ਸਮੇਂ ਬਾਬਾ ਜੀ ਨੂੰ ਅਪਨੇ ਨਾਲ ਲੈਕੇ ਸੱਚ ਖੰਡ ਤੋਂ ਸੈਲ ਕਰਨ ਲਈ ਆਏ, ਜਿੱਥੇ ਹੁਣ ਬਾਬਾ ਬੁੱਢਾ ਸਾਹਿਬ ਜੀ ਦਾ ਗੁਰ-ਦੁਆਰਾ ਹੈ, ਇਸ ਜਗਾ ਗੁਰੂ ਜੀ ਪਦਮਾਸਨ ਲਾਕਰ ਬੈਠ ਗਏ, ਅਰ ਬਾਬਾ ਜੀ ਪਾਸ ਬੈਠ ਰਹੇ। ਕੁਝ ਕਾਲ ਮਗਰੋਂ ਗੁਰੂ ਜੀ ਨੇ ਨੇਤ੍ਰ ਖੋਹਲੇ ਤਾਂ ਬਾਬਾ ਜੀ ਨੇ ਪੁੱਛਿਆ ਸਤਿਗੁਰੋ! ਆਪ ਨੇ ਇਸ ਜਗਾ ਨਾਲ ਵੱਡਾ ਪਜਾਰ ਕੀਤਾ ਹੈ?

ਗੁਰੂ ਜੀ ਨੇਂ ਬਚਨ ਕੀਤਾ, ਹੇ ਪੁੱਤ੍ਰ! ਇਸ ਜਗ੍ਹਾ ਵਿਚ ਅਸੀਂ ਕਈ ਜੁੱਗ ਵਾਹਿਗੁਰੂ ਦਾ ਸਿਮਰਨ ਕੀਤਾ ਸੀ, ਅਤੇ ਇਹ ਜਗਾ ਵੀ ਕੋਈ ਦਿਨ ਦੇ ਬਾਦ ਰੌਣਕ ਵਾਲੀ ਹੋ ਜਾਵੇਗੀ। ਤੁਸੀਂ ਏਥੇ ਇੱਕ ਪਿੰਡ ਅਪਨੇ ਪੁੱਤ੍ਰ ਦੇ ਨਾਮ ਤੋਂ ਅਬਾਦ ਕਰੋਗੇ, ਤੇ ਦੂਜਾ ਅਪਨੇ ਪੜੋਤ੍ਰੇ ਦੇ ਨਾਮ ਪਰ ਏਸ ਸਥਾਨ ਉੱਤੇ ਸੁੰਦਰ ਸ਼ਹਿਰ ਬਸਾਓਗੇ।

ਇਸਤਰਾਂ ਦੇ ਬਚਨ ਕਰਦੇ ਹੋਏ ਸੱਚ ਖੰਡ ਪੁੱਜੇ, ਇਹ ਬਖਸ਼ਸ਼ ਪਹਿਲਾਂ ਹੀ ਬਾਬਾ ਜੀ ਨੂੰ ਸ੍ਰੀ ਗੁਰੂ ਨਾਨਕ ਜੀ ਕਰ ਚੁੱਕੇ ਸਨ।

ਸੋ ਬਾਬਾ ਜੀ ਨੇ ਅਪਨੇ ਪੁੱਤ੍ਰ ਦੇ ਜਨਮ ਸਮੇਂ ਸੰ: ੧੫੯੦ ਬਿ: ਨੂੰ ਸਤਿਗੁਰੂ ਨਾਨਕ ਜੀ ਨੂੰ ਸੱਦ ਕੇ ਪੁਤ੍ਰ ਭਾਣਾ ਨਾਮ ਰਖ ਵਾਇਆ, ਅਤੇ ਗੁਰੂ ਜੀ ਨੇ ਭਾਣੇ ਦੇ ਹੱਥ ਕਹੀ ਨੂੰ ਲੁਆ ਕੇ

ਟੱਕ ਲਗਾਯਾ ਤੇ ਨਗਰਦਾ ਨਾਮ ਭਾਣਾ ਤਲਵੰਡੀ ਰੱਖਿਆ।
ਜਦੋਂ ਬਾਬੇ ਬੁੱਢੇ ਜੀ ਦੇ ਘਰ ਪੜੋਤ੍ਰਾ ਹੋਯਾ, ਤਾਂ
ਸੰਮਤ ੧੬੩੭ਅੱਸੂ ੧੯ ਬਿ:ਨੂੰ ਬਾਬਾ ਜੀ ਨੇ ਅਪਨੇ ਪੜੋਤ੍ਰੇ
ਦਾ ਨਾਮ ਰਖਨਾ ਸੀ, ਇਨ੍ਹੀਂ ਵਿਨੀਂ ਸਤਿਗੁਰ ਚੋਜੀ
ਅਪਨੇ ਰੰਗ ਵਿਚ ਸੈਲਾ ਕਰਦੇ ਫਿਰਦੇ ਤੇ ਸ੍ਰਿਸ਼ਟੀ ਨੂੰਤਾਰਦੇ
ਜੀਅ ਦਾਨ ਬਖਸ਼ਦੇ ਬਾਬੇ ਜੀ ਦੇ ਟਿਕਾਣੇ ਆ ਗਏ।
ਅਗੇ ਰਸਤੇ ਵੱਲ ਬੁੱਢਾ ਜੀ ਤਕ ਰਹੇ ਸੀ। ਬਾਬਾ
ਜੀ ਘਰ ਦੇ ਸਾਰੇ ਪਰਵਾਰ ਸਣੇਂ ਤੇ ਹੋਰ ਸਿੱਖਾਂ ਨੂੰ ਨਾਲ
ਲੈਕੇ ਸ਼ਬਦ ਖੁਸ਼ੀ ਦੇ ਗਾਉਂਦੇ ਹੋਏ ਅੱਗੇ ਹੋਕਰ ਗੁਰੂ ਜੀ ਨੂੰ
ਲੈਣ ਗਏ। ਬੁੱਢਾ ਜੀ ਨੇ ਤੇ ਸਭ ਪਰਵਾਰ ਤੇ ਸਿੱਖਾਂ ਨੇ ਗੁਰੂ
ਜੀ ਦੀ ਚਰਨੀਂ ਮੱਥਾ ਟੇਕਿਆ, ਖੁਸ਼ੀ ਦੇ ਸ਼ਬਦ ਗਾਉਂਦੇ
ਜਿੱਥੇ ਹੁਣ ਗੁਰਦੁਆਰਾ ਹੈ ਪੁੱਜੇ ਅਤੇ ਗੁਰੂ ਜੀ ਦੀ ਤਨੋ ਮਨੋਂ
ਬ੍ਰਿਧ ਪੁੱਤ੍ਰਾਂ ਨੇ ਸੇਵਾ ਕੀਤੀ,ਗੁਰੂ ਜੀ ਨੇ ਪ੍ਰਸ਼ਾਦ ਛਕ ਕੁਝ ਅਰਾਮ
ਕੀਤਾ।ਫਿਰ ਤੀਜੇ ਪਹਿਰ ਦੀਵਾਨ ਲਗਾਯਾ,ਬਾਬਾ ਜੀਨੇ ਬਾਲਕ
ਨੂੰ ਰੁਮਾਲ ਵਿੱਚ ਲਪੇਟ ਕੇ ਭੇਟ ਲੈਕੇ ਮੱਥਾ ਗੁਰੂ ਜੀ ਦੇ
ਚਰਨੀਂ ਟਿਕਾਯਾ ਤੇਨਾਲਹੀਬੇਨਤੀ ਕੀਤੀ ਕਿ ਗੁਰੂ ਜੀ! ਬਾਲਕ
ਦਾ ਨਾਮ ਰੱਖੋ। ਗੁਰੂ ਜੀ ਨੇ ਬਚਨ ਕੀਤਾ ਬਾਬਾ ਜੀ! ਇਹ ਬਾਲਕ
ਤੁਹਾਡੇ ਘਰ ਦਾ ਝੰਡਾ ਹੈ,ਤੁਹਾਡੇ ਘਰ ਝੰਡਾ ਝੁਲਾਏਗਾ, ਅਤੇ
ਵੱਡੇ ਤੇਜ ਪ੍ਰਤਾਪ ਵਾਲਾ ਹੋਵੇਗਾ,ਇਸਨੂੰ ਹਿੰਦੂ ਮੁਸਲਮਾਨ ਚੰਗੀ
ਦ੍ਰਿਸ਼ਟੀ ਨਾਲ ਦੇਖਣਗੇ, ਰਾਜ ਦਰਬਾਰ ਵਿੱਚ ਇਸਦੀ
ਕਦਰ ਹੋਵੇਗੀ,ਅਤੇ ਇਸਦੀ ਬੰਸ ਨੂੰ ਰਾਜੇ ਮਹਾਰਾਜੇ ਅਪਨੀ-
ਆਂ ਪੁੱਤ੍ਰੀਆਂ ਦੇ ਡੋਲੇ ਸਹਿਤ ਆਦਰ ਦੇ ਦੇਣਗੇ, ਅਤੇ ਇਹ
ਇੱਕ ਸ਼ਹਿਰ ਅਬਾਦ ਕਰਕੇ ਬਹੁਤ ਪਿੰਡਾਂ ਦਾ ਮਾਲਕ ਹੋਵੇਗਾ।

ਬਿਸ੍ਰਾਮ:-
ਵਿਚ ਰਾਮਦਾਸ ਪੁਰੇ ਝੰਡਾ ਝੰਡੇ ਦਾ ਝੂਲੇਗਾ ਬਲ ਵਾਲਾ॥੧॥

ਸਤਿਗੁਰ ਜੀ ਨੇ ਵਾਕ ਅਲਾਯਾ। ਸਤਿਗੁਰ ਨਾਨਕ ਚੌਥਾ ਆਯਾ। ਜਨਮ ਮਰਨ ਸਭ ਟਾਲਾ ॥ ੧ ॥ ਰਾਜ ਯੋਗ ਦੀ ਤਾਕਤ ਸਾਰੀ। ਝੰਡੇ ਦੇ ਵਿਚ ਹੋਸੀ ਭਾਰੀ। ਜਪੇਗਾ ਨਾਮ ਅਕਾਲਾ ॥ ੨ ॥ ਪਿੰਡਾਂ ਦਾ ਇਹ ਮਾਲਕ ਹੋਸੀ। ਪਾਲਕ ਗ੍ਰੀਬਨ ਦਾ ਦੁਖ ਖੋਸੀ। ਲਾਹੇਗਾ ਭ੍ਰਮ ਜਾਲਾ ॥ ੩ ॥ ਮਾਯਾ ਤ੍ਰਿਸ ਘਰ ਹੋਊ ਅਨੰਤੇ। ਇਤ ਆਦਿਕ ਗੁਰ ਵਾਕ ਭਨੰਤੇ। ਧਰਮ ਧੀਰ ਰਖਵਾਲਾ ॥ ੪ ॥ ੧ ॥

ਸਵੱਯਾ

ਆਇ ਗਈ ਫਿਰਕੇ ਮਨ ਮੇਂ ਗੁਰ ਨਾਨਕ ਵਾਕ ਸੰਭਾਰਨ ਕੀਨੇ। ਇਸ ਜਗ੍ਹਾ ਗੁਰ ਨਾਨਕ ਜੀ ਧਰ ਧਜਾਨ ਬਹੇ ਤਦ ਵਾਕ ਰਟੀਨੇ। ਰੂਪ ਜਦੋਂ ਹਮ ਚਾਰ ਧਰੈਂ ਤਦ ਪੂਰਨ ਹੋਵਨਗੇ ਹੁਣ ਚੀਨੇ। ਆਜ ਭਏ ਸਫਲੇ ਵਹ ਵਾਕ ਸੁ ਪਾਂਇ ਫੜੇ ਗੁਰ ਦੇ ਬ੍ਰਿਧ ਜੀ ਨੇ ॥ ੨ ॥ ਹੇ ਗੁਰ ਆਜ ਕਰੋ ਸਭ ਕਾਰਜ ਪੂਰਬ ਵਾਕ ਕਰੇ ਸਫਲਾਵੋ। ਹੋਰ ਸਮਾਂ ਇਸ ਤੋਂ ਨਹਿੰ ਉੱਤਮ ਪਿੰਡ ਬਸਾਵਨ ਥਾਉਂ ਬਤਾਵੋ। ਆਜ ਇਕੱਠ ਭਿਆ ਅਤਿ ਸੁੰਦਰ ਫੇਰ ਸਮਾਂ ਨਹਿ ਐਸ ਥਿਆਵੇ। ਕੀਜੁ ਕ੍ਰਿਪਾ ਗੁਰ ਬਾਪ ਸ਼੍ਰਿਸਟਿ ਦੇ ਦਾਸ ਮਨੋਰਥ ਆਜ ਬਨਾਵੋ ॥ ੩ ॥

ਏਦਾਂ ਬਾਬਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਾਕ ਯਾਦ ਕਰਾ ਕਰ ਆਖਿਆ ਹੇ ਸਤਿਗੁਰੋ! ਭਾਨਾ ਤਲਵੰਡੀ ਨਿੱਕਾ ਜੇਹਾ ਪਿੰਡ ਹੈ, ਤੁਸੀ ਮੇਰੇ ਪੋੜਤ੍ਰੇ ਦੀ ਖੁਸ਼ੀ ਵਿਚ ਹੁਣ ਸ਼ਹਿਰ ਦੀ ਬੁਨਿਆਦ ਰੱਖੋ, ਤਾਂ ਗੁਰੂ ਜੀ ਨੇ

ਮਸਟਾਨ ਬਾਬੇ ਪਾਸੋਂ ਮੰਗਵਾਕੇ ਕਾਕਾ ਝੰਡਾ ਜੀ ਨੂੰ ਆਪਣੀ ਗੋਦ ਲੈਕਰ ਪਿਆਰ ਕੀਤਾ। ਫਿਰ ਗੁਰੂ ਜੀ ਨੇ ਟੱਕ ਲਾ ਕੇ ਇੱਟ ਰੱਖੀ ਤੇ ਨਾਮ "ਝੰਡਾ ਰਾਮਦਾਸ ਪੁਰ" ਧਰਿਆ। ਪੁਰਾਣੇ ਕਾਗਜ਼ਾਂ ਵਿਚ ਇਸਦਾ ਨਾਮ ਜ਼ਿਲਾ ਝੰਡਾ ਰਾਮਦਾਸ ਪੁਰਾ ਲਿਖਿਆ ਹੋਯਾ ਹੈ, ਅੱਜ ਕੱਲ ਬਦਲਕੇ ਕੋਈ ਝੰਡਾ ਰਾਮਦਾਸ ਆਖਦੇ ਹਨ,ਕੋਈ ਰਾਮਦਾਸ ਹੀ ਆਖਦੇ ਹਨ,ਸੋ ਪਾਠਕਾਂ ਪਾਸ ਬੇਨਤੀ ਹੈ ਕਿ ਇਸ ਸਾਖੀ ਨੂੰ ਪੜ੍ਹਨ ਵਾਲੇ ਪਹਿਲਾ ਨਾਮ 'ਝੰਡਾ ਰਾਮਦਾਸ ਪੁਰ' ਹੀ ਬੋਲਿਆ ਕਰਨ। ਬਾਬਾ ਜੀ ਨੇ ਗੁਰੂ ਸਾਹਿਬਾਂ ਲਈ ਇੱਕ ਕੀਮਤ ਵਾਲੀ ਪਾਲਕੀ ਤਿਆਰ ਕਰਵਾਈ, ਤੇ ਹੋਰ ਅਤੀ ਉਤਮ ਪੁਸ਼ਾਕਾਂ ਤੇ ਬਸਤ੍ਰ ਪ੍ਰਵਾਰ ਸਣੇ ਭੇਟਾ ਸਹਿਤ ਗੁਰੂ ਜੀ ਦੀ ਭੇਟ ਕੀਤੇ, ਗੁਰੂ ਜੀ ਬਾਬੇ ਉੱਤੇ ਖੁਸ਼ੀ ਹੋਏ, ਤੇ ਬਾਬਾ ਜੀ ਨੇ ਗੁਰੂ ਜੀ ਦੇ ਚਰਨੀ ਸਹਿਤ ਪਰਵਾਰ ਦੇ ਮੱਥਾ ਟੇਕਿਆ, ਵਿਦਾ ਕਰਨ ਲਈ ਦੂਰ ਤਕ ਨਾਲ ਭਾਈ ਭਾਨਾ ਜੀ ਤੇ ਭਿਖਾਰੀ ਸੁਧਾਰੀ ਜੀ ਭੇਜੇ, ਆਪ ਕੁਝ ਦੂਰ ਤਕ ਜਾਕੇ ਮੁੜਨ ਦੀ ਗੁਰੂ ਜੀ ਤੋਂ ਆਗਯਾ ਲਈ।

ਫਿਰ ਗੁਰੂ ਨਾਨਕ ਜੀ ਦੇ ਪੋਤ੍ਰੇ ਬਾਬਾ ਧਰਮ ਚੰਦ ਜੀ ਤੇ ਤਿਨ੍ਹਾਂ ਦੀ ਸੁਪਤਨੀ ਜੀ ਨੂੰ ਭੇਟਾ ਬਸਤ੍ਰ ਦੇਕਰ ਸਹਿਤ ਆਦਰ ਦੇ ਵਿਦਾ ਕੀਤਾ।

ਇਸੇ ਤਰਾਂ ਗੁਰੂ ਅੰਗਦ ਜੀ ਦੇ ਪੁਤ੍ਰ ਦਾਤੂ ਜੀ ਦੀ ਭੇਟ ਪੂਜਾ ਕੀਤੀ। ਹੋਰ ਸਿੱਖਾਂ ਦਾ ਸਹਿਤ ਆਦਰ ਦੇ ਮਾਨ ਕੀਤਾ ਤੇ ਵਿਦਾ ਕੀਤਾ। ਹੁਣ ਬਾਬਾ ਜੀ ਨਾਲੇ ਘਰ ਖੇਤੀ ਕਰਾਵਨ ਤੇ ਨਾਲੇ ਸ਼ਹਿਰ ਦੀ ਅਬਾਦੀ ਕਰਾਵਨ ਲੱਗੇ,ਉਸ ਸਮੇਂ ਬਾਬਾ ਜੀ ਪਾਸ ਪੰਜ ਸੱਤ ਸਿੱਖ ਬੈਠੇ ਸੀ,ਤਿਨ੍ਹਾਂ ਪਾਸ ਬਾਬਾ ਜੀ ਨੇ ਬਚਨ

ਕੀਤਾ ਕਿ ਹੁਣ ਸ਼ਹਿਰ ਦੀ ਤਜਵੀਜ਼ ਕਰ ਦਈਏ, ਜਦੋਂ ਕਾਕਾ ਝੰਡ
ਜੁਆਨ ਹੋ ਜਾਵੇਗਾ ਆਪੇ ਵਾਧਾ ਕਰ ਲਵੇਗਾ। ਤਾਂ ਇੱਕ ਸਿੱਖ
ਨੇ ਆਖਿਆ ਸ਼ਹਿਰ ਦੇ ਦਰਵਾਜਿਆਂ ਦੇ ਨਾਮ ਕੀ ਰੱਖੋਗੇ ?
ਬਾਬਾ ਜੀ ਨੇ ਦੱਸਿਆ ਜਿਸ ਪਾਸੇ ਅਸੀ ਸ੍ਰੀ ਗੁਰੂ ਨਾਨਕ
ਜੀ ਦਾ ਦਰਸ਼ਨ ਕਰਨ ਜਾਂਦੇ ਹਾਂ ਉਸ ਪਾਸੇ ਦੇ ਦਰਵਾਜੇ ਦਾ
ਨਾਮ 'ਦਰਸ਼ਨੀ ਦਰਵਾਜਾ' ਹੋਵੇਗਾ, ਅਤੇ ਦੂਜਾ ਮਾਝੇ ਦੇ ਨਾਮ
ਤੋਂ ਮਾਝੇ ਵਾਲਾ। ਤੀਜਾ ਢੂਾਲੇ ਜਾਤ ਦੇ ਜਿਮੀਂਦਾਰਾਂ ਦੀ ਵੱਲ
'ਢੂਾਲੇ ਵਾਲਾ'। ਚੌਥਾ ਕੱਦ ਖੱਤ੍ਰੀਆਂ ਨੂੰ ਵਸਾ ਕੇ ਤਿਨ੍ਹਾਂ ਦੀ
ਤਰਫ ਦਾ 'ਕੱਦਾਂ ਵਾਲਾ'। ਚੁਫੇਰੇ ਕਿਲੇ ਦੀ ਕੰਧ, ਵਿਰਕਾਰ
ਸਰਬ ਜਾਤੀ ਬਸਾਈ ਜਾਵੇਗੀ। ਸੋ ਹੁਣ ਝੰਡਾ ਰਾਮਦਾਸ ਪੁਰੇ
ਵਿਚ ਹੇਠ ਲਿਖੀਆਂ ਜਾਤਾਂ ਬਸਦੀਆਂ ਹਨ, ਜਿਸਤਰਾਂ ਵੱਸੀਆਂ
ਹਨ ਤਿਨ੍ਹਾਂ ਦਾ ਬਿਰਤਾਂਤ ਇਸ ਪ੍ਰਕਾਰ ਹੈ:-

(੧) ਦੇਸਰਾਜ ਕੱਦ ਖੱਤ੍ਰੀ ਬਾਬੇ ਜੀ ਦੇ ਨਾਲ ਕੱਥੂ
ਨੰਗਲੋਂ ਹੀ ਆਯਾ ਸੀ, ਦੇਸਰਾਜ ਦੀ ਔਲਾਦ ਵਿੱਚੋਂ ਅੱਜ
ਕੱਲ ਲਾਲਾ ਲਛਮਨ ਦਾਸ ਜੀ ਕੱਦ ਆਦਿ ਮੌਜੂਦ ਹਨ, ਤੇ ਹੁਣ
ਮਿਊਨਿਸਿਪਲ ਕਮੇਟੀ ਦੇ ਮੈਂਬਰ ਭੀ ਹਨ, ਅਤੇ ਮਾਣਕ
ਦਾਸ ਤੇ ਹੀਰਾ ਲਾਲ ਨੂੰ ਬਾਬਾ ਜੀ ਜਦੋਂ ਸ੍ਰੀ ਅੰਮ੍ਰਿਤਸਰ ਜੀ
ਵਸਾਇਆ ਹੈ, ਤਦੋਂ ਸ੍ਰੀ ਅੰਮ੍ਰਿਤਸਰ ਜੀ ਲੈ ਗਏ, ਤੇ ਇਨ੍ਹਾਂ ਦੀ
ਜਾਤੀ ਦੇ ਨਾਮ ਪਰ ਹੁਣ ਗੁਰੂ ਕੇ ਮਹਿਲਾਂ ਦੇ ਪਾਸ ਸ੍ਰੀ
ਅੰਮ੍ਰਿਤਸਰ ਜੀ ਵਿਚ ਕੱਦਾਂ ਵਾਲੀ ਗਲੀ ਮਸ਼ਹੂਰ ਹੈ।

(੨) ਸੋਢੀ ਖੱਤ੍ਰੀ ਜੋ ਗੁਰੂ ਰਾਮਦਾਸ ਜੀ ਦੀ ਕੁਲ ਵਿੱਚੋਂ
ਲਹੌਰੋਂ ਆ ਕੇ ਏਥੇ ਵੱਸੇ ਸਨ, ਇਨ੍ਹਾਂ ਵਿਚੋਂ ਅੱਜ ਕੱਲ
ਲਾ: ਮੇਲਾ ਰਾਮ ਜੀ ਸ੍ਰਕਾਰੀ ਪੈਨਸ਼ਨਰ ਹਨ।

(੩) ਧੁੱਸੇ ਖੱਤ੍ਰੀ ਸੌੜੀਆਂ ਤੋਂ ਲਿਆਕੇ ਏਥੇ ਆਬਾਦ ਕੀਤੇ ਸਨ, ਜਿਨ੍ਹਾਂ ਵਿੱਚੋਂ ਅੱਜ ਕਲ ਲਾ: ਮਥਰਾ ਦਾਸ ਜੀ ਆਦਿ ਹਨ।

(੪) ਜਈ ਖੱਤ੍ਰੀ—ਇਹ ਭੀ ਸੌੜੀਆ ਤੋਂ ਲਿਆ ਕੇ ਬਾਬਾ ਜੀ ਨੇ ਆਬਾਦ ਕੀਤੇ, ਜਿਨ੍ਹਾਂ ਵਿੱਚੋਂ ਅੱਜ ਕੱਲ ਗਜਾ ਧਾਰੀ ਆਦਿ ਹਨ॥

(੫) ਕੇਸਰ ਖੱਤ੍ਰੀ ਜੈਰਾਮ ਦੇ ਕੋਟੋਂ ਪੂਰਨ ਮੱਲ ਨੂੰ ਲਿਆ ਕੇ ਏਥੇ ਅਬਾਦ ਕੀਤਾ, ਉਸਦੀ ਔਲਾਦ ਵਿੱਚੋਂ ਅੱਜ ਕੱਲ ਲਾ: ਮੁਨਸ਼ੀ ਰਾਮ ਹੈ।

(੬) ਭੰਡਾਰੀ ਖੱਤ੍ਰੀ—ਦੁੱਜੇ ਵਾਲ ਥੋਂ ਲਿਆਕੇ ਏਥੇ ਲਾਲਾ ਰਤਨ ਚੰਦ ਨੂੰ ਅਬਾਦ ਕੀਤਾ, ਜਿਸਦੀ ਔਲਾਦ ਵਿੱਚੋਂ ਹੁਣ ਲਾ: ਭਗਤ ਰਾਮ ਹਰੀ ਚੰਦ ਆਦਿਕ ਹਨ॥

(੭) ਭੰਡਾਰੀ ਕਟੜੇ ਵਾਲੇ ਦੇਵੀ ਸ਼ਾਹ ਨੂੰ ਬਟਾਲਿਓਂ ਲਿਆ ਕੇ ਏਥੇ ਬਸਾਯਾ, ਉਸਦੀ ਔਲਾਦ ਵਿੱਚੋਂ ਅੱਜ ਕਲ ਲਾਲੂ ਹੈ।

(੮) ਸੋਨੀ ਖੱਤ੍ਰੀ ਪਿੰਡ ਫਤੇ ਗੜ੍ਹ ਗੋਤਾ ਤੋਂ ਲਿਆ ਕੇ ਹਰੀ ਰਾਮ ਮਨੀ ਰਾਮ ਨੂੰ ਏਥੇ ਬਸਾਯਾ, ਉਨ੍ਹਾਂ ਦੀ ਬੰਸ ਵਿੱਚੋਂ ਅੱਜ ਕੱਲ ਲਾਲਾ ਮੰਗਲੀ ਲਾਲ, ਮੁਕੰਦ ਲਾਲ, ਕਾਹਨ ਚੰਦ ਆਦਿਕ ਹਨ।

(੯) ਮਹਿਮਦ ਮੰਦਰਾਂ ਵਾਲੇ ਥੋਂ ਕੇਸਰ ਪਧਰਾਲੇ ਖੱਤ੍ਰੀ ਨੂੰ ਲਿਆ ਕੇ ਅਬਾਦ ਕੀਤਾ, ਜਿਨ੍ਹਾਂ ਵਿਚੋਂ ਅੱਜ ਕਲ ਮੋਹਨ ਰਲਿਆ ਰਾਮ ਹੁਣ ਹਨ ਅਤੇ ਬਾਬਾ ਜੀ ਨੇ ਕੇਸਰ ਰਾਮ ਨੂੰ ਅਪਨਾ ਖਜ਼ਾਨਚੀ ਬਨਾਯਾ ਸੀ।

(੧੦) ਭਾਰ ਦੁਆਜ ਬ੍ਰਾਹਮਣ ਲੁਹਾਰਾਂ ਦੀ ਕੋਟਲੀ ਤੋਂ ਆਏ, ਜਿਨ੍ਹਾਂ ਵਿਚੋਂ ਅੱਜ ਮੇਲਾ ਰਾਮ ਤੇ ਕਿਸ਼ਨ ਚੰਦ ਜੀ ਮੌਜੂਦ ਹਨ ॥

(੧੧) ਸਾਰਸੁਤ ਬ੍ਰਾਹਮਣ ਨਰੈਣ ਦਾਸ ਦੀ ਬੰਸ ਵਿੱਚੋਂ ਪੰਜਾਬ ਰਾਇ ਨੂੰ ਪਿੰਡ ਦੁਹੂਰੀਆਂ ਤੋਂ ਲਿਆ ਕੇ ਏਥੇ ਬਸਾਯਾ, ਜਿਨ੍ਹਾਂ ਵਿੱਚੋਂ ਅੱਜ ਕਲ ਫਤੇ ਚੰਦ ਤੇ ਬੂਆ ਦਿੱਤਾ ਹਨ ਅਰ ਛੋਟੇ ਪਾਂਧੇ ਅਖਾਉਂਦੇ ਹਨ।

(੧੨) ਦੁਵੇਸਰ ਬ੍ਰਾਹਮਣ ਜੋ ਬਾਬਾ ਜੀ ਦੀ ਕੁਲ ਦੇ ਪੁਰਾਣੇ ਪ੍ਰੋਹਤ ਸਨ ਉਨ੍ਹਾਂ ਦੀ ਬੰਸ ਵਿਚੋਂ ਮੂਲਕ ਰਾਜ ਕੋਇਨੌਂ ਵਿਚ ਅੱਜ ਕੱਲ ਨੌਕਰ ਹੈ, ਜੋ ਕੱਬੂ ਨੰਗਲੋ ਆਏ ਸੀ*।

(੧੩) ਲੁੱਦ ਗੋਤ ਦੇ ਬ੍ਰਾਹਮਣ ਜੋ ਕੱਦ ਖੱਤ੍ਰੀਆਂ ਦੇ ਪ੍ਰੋਹਤ ਹਨ, ਉਨ੍ਹਾਂ ਵਿੱਚੋਂ ਅੱਜ ਕਲ ਲੱਕੂਰਾਮ ਤੇ ਨੱਬੂ ਰਾ ਆਦਿਕ ਹਨ।

(੧੪) ਵਾਹ ਬ੍ਰਹਮਣ ਜੋ ਬਾਬਾ ਜੀ ਨੇ ਪਿੰਡ ਦੌਦ ਤੋਂ ਲਿਆ ਕੇ ਅਬਾਦ ਕੀਤੇ, ਉਨ੍ਹਾਂ ਦੀ ਔਲਾਦ ਵਿਚੋਂ ਅੱਜ ਕੱਲ ਲਛਮਣ ਬ੍ਰਾਹਮਣ ਹੈ।

(੧੫) ਪਾਲ ਬ੍ਰਾਹਮਣ ਇਹ ਭੀ ਫਤੇ ਗੜ੍ਹ ਰੋੜ੍ਹੀ ਤੋਂ ਲਿਆ ਕੇ ਬਸਾਏ, ਇਨ੍ਹਾਂ ਵਿਚੋਂ ਰਾਮ ਚੰਦ ਚੂਨੀ ਆਦਕ ਹਨ।

(੧੬) ਪਬਰੀਏ ਖੱਤ੍ਰੀ ਧਿਆਨ ਪੁਰੋਂ ਲਿਆ ਕੇ ਏਥੇ ਅਬਾਦ ਕੀਤੇ, ਜਿਨ੍ਹਾਂ ਵਿੱਚੋਂ ਅੱਜ ਕੱਲ ਬੇਲੀ ਰਾਮ ਤੇ ਸੁਜਾਨ ਰਾਮਦਾਸ ਹਨ ॥

---

*ਇਕ ਉਨ੍ਹਾਂ ਦੀ ਹੀ ਬੰਸ ਦੇ ਜੋ ਦੂਰੋਂ ਝਗੜਦੇ ਸੀ ਸੋ ਭੀ ਉਥੋਂ ਛੱਡ ਪਿੱ ਆਕੇ ਵੱਸੇ, ਜਿਨ੍ਹਾਂ ਦੀ ਬੰਸ ਵਿਚੋਂ ਅੱਜ ਕਲ ਪੰਡਤ ਰਾਮ ਕ੍ਰਿਸ਼ਨ ਜੀ ਹਨ।

(੧੭) ਕੱਥੂ ਨੰਗਲੋਂ ਮੈਂਤੀ ਝੀਊਰ ਲਿਆਂਦਾ, ਤਿਸਦੀ ਬੰਸ ਤੋਂ ਹੁਣ ਹਰੀਆ ਹੈ। ਅਤੇ ਜੁਲਾਹਾ ਮਾਮੂੰ ਲਿਆਂਦਾ, ਇਸਦੀ ਵੰਸ ਅੱਜ ਕਲ ਕਟੜੇ ਵਿੱਚ ਦਰਸ਼ਨੀ ਦਰਵਾਜੇ ਪਾਸ ਰਹਿੰਦੀ ਹੈ, ਜਿਨ੍ਹਾਂ ਦੇ ਨਾਮ ਦਿੱਤਾ, ਨੂਰਾ, ਭਾਨਾ ਆਦਿਕ ਹਨ।

(੧੮) ਮੀਹਾਂ ਤੇਲੀ ਨੂੰ ਅਤੇ ਕੱਬੂ, ਕਾਲੂ, ਹੀਰਾ ਤੇ ਧੀਰਾ ਚੂਹੜਿਆਂ ਨੂੰ ਆਂਦਾ, ਜਿਨ੍ਹਾਂ ਦੀ ਬੰਸ ਵਧਾਵਾ ਤੇ ਗੁੱਜਰ ਆਦਿਕ ਹੁਣ ਹਨ।

(੧੯) ਇਕ ਲੁਹਾਰ ਪਿੰਡ ਚਵਿੰਡਿਓਂ ਆਂਦਾ, ਜਿਸਦੀ ਵੰਸ ਹੁਣ ਅਲੀ ਮੁਹੰਮਦ ਮਿਸਤ੍ਰੀ ਹੈ।

(੨੦) ਘਣੀਏਂ ਕੇ ਤੋਂ ਫੱਗੂ ਤਰਖਾਣ ਆਂਦਾ, ਜਿਸਦੀ ਬੰਸ ਹੁਣ ਕ੍ਰਿਪਾ ਸਿੰਘ ਹੈ।

(੨੧) ਅਲੀਆ ਮਹਿਮਦ ਘੁਮਿਆਰ ਮੰਦਰਾਂ ਵਾਲਿਓਂ ਆਂਦੇ, ਜਿਨ੍ਹਾਂ ਦੀ ਬੰਸ ਹੁਣ ਮਾਹੀ, ਕਰਮਇਲਾਹੀ ਤੇ ਕੁਤਬ ਆਦਿਕ ਹਨ।

(੨੨) ਸੁਦੇਵ ਜਾਤੀ ਦੇ ਮਰਾਸੀ, ਖੁੰਮਣ ਜਾਤੀ ਦੇ ਤੇ ਮਾਹਜੂ ਜਾਤੀ ਦੇ ਨਾਈ, ਅਤੇ ਵੰਗਣ ਜਾਤੀ ਦੇ ਮੋਚੀ, ਤੇ ਕਲਿਆਣਾ ਜਾਤੀ ਦੇ ਚੂਹੜੇ ਬਾਬਾ ਜੀ ਨੇ ਕੱਥੂ ਨੰਗਲ ਤੋਂ ਜੋ ਭਾਨਾ ਤਲਵੰਡੀ ਬਸਾਏ ਸੀ, ਸੋ ਭੀ ਇਸ ਢੰਡੇ ਰਾਮਦਾਸ ਪੁਰੇ ਵਿੱਚ ਬਸਾਏ। ਇਤ ਆਦਕ ਜਾਤੀਆਂ ਉਸ ਸਮੇਂ ਬਾਬਾ ਜੀ ਨੇ ਬਸਾਈਆਂ। ਬਾਕੀ ਦੀਆਂ ਜਾਤੀਆਂ ਸਾਹਿਬ ਛੱਡਾ ਜੀ ਦੇ ਪ੍ਰਸੰਗ ਵਿਚ ਦਿਖਾਈਆਂ ਜਾਣਗੀਆਂ।

**ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਦਾ ਇਕੀਵਾਂ ਅਧਯਾਇ ਸਮਾਪਤੰ॥**



# ਸਿੱਖੀ ਕੀ ਹੈ ?

ਚੌਪਈ

ਇੱਕ ਵੇਰੀ ਸ੍ਰੀ ਗੋਇੰਦਵਾਲ। ਸੰਗਤ ਜੁੜੀ ਬਿਅੰਤ ਬਿਸਾਲ।
ਸ੍ਰੀ ਬੁੱਢੇ ਪ੍ਰਤਿ ਬਚਨ ਉਚਾਰਾ। ਸਿੱਖੀ ਪੁਛੋ ਹੈ ਕਿਸ ਢਾਰਾ ॥੧॥

ਦੋਹਰਾ

ਸੁਨੋਂ ਸਭੇ ਮਨ ਲਾਇਕੇ ਸਿੱਖੀ ਦੀ ਸੁਭ ਚਾਲ ।
ਲਿਖੀ ਗ੍ਯਾਨ ਪਰਕਾਸ਼ ਜਿਵ ਸੋਈ ਲਿਖਾਂ ਨਿਰਾਲ ॥ ੨ ॥

ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੬੪:—

ਚੌਪਈ

"ਇਕ ਦਿਨ ਸੰਗਤ ਸਤਿਗੁਰ ਪਾਸ । ਬੈਠੀ ਹੁਤੀ ਬ੍ਰਿੰਦ ਚਹੁ ਪਾਸਿ। ਬੁਢੇ ਆਦਿਕ ਸਿੱਖ ਸਿਆਨੇ । ਹਿਤ ਬੂਝਨ ਕੇ ਬੈਨ ਬਖਾਨੇ ॥ ੪੩ ॥ ਸਿੱਖੀ ਕੀ ਰਹਿਨੀ ਜਿਸ ਢਾਲ। ਸ੍ਰੀ ਮੁਖ ਤੇ ਅਬ ਕਹੋ ਕ੍ਰਿਪਾਲ। ਜਿਸ ਮਹਿੰ ਸਿੱਖ ਬਰਤੇ ਗਤ ਲਹੈਂ। ਭਉਜਲ ਬਿਖੈ ਬਹੁਰ ਨਹਿ ਬਹੈਂ ॥ ੪੪ ॥ ਸੁਨ ਸਸ ਮੁਖ ਤੇ ਸੁਧਾ ਸਮਾਨੀ। ਸਤਿਗੁਰ ਕਰਨਾ ਕਰੀ ਬਖਾਨੀ। ਗੁਰੂ ਵਾਕ ਜਿਨ ਦ੍ਰਿੜ੍ਹ ਕਰ ਮਾਨੇ । ਸੋ ਮਮ ਪਜਾਰੇ ਸਿਖ਼ਜ ਮਹਾਨੇ॥੪੫॥ ਜਾਗਹਿ ਜਾਮ ਜਾਮਨੀ ਰਹੇ। ਮੱਜਨ ਕਰ ਇਕੰਤ ਹੁਇ ਬਹੇ। ਮੋਰ ਸਰੂਪ ਰਿਦੇ ਮੋਂ ਧਾਰੈ। ਗੁਰਬਾਨੀ ਕੋ ਰਿਦੈ ਬਿਚਾਰੈ॥੪੬॥ ਮਨ ਦ੍ਰਿੜ੍ਹ ਕਰਕੈ ਸੁਰਤ ਟਿਕਾਵੈ । ਪ੍ਰਾਤ ਹੋਤ ਲਉ ਨਾਮ ਅਲਾਵੈ। ਧਰਮ ਕਿਰਤ ਕਰ ਸੰਤਨ ਸੇਵੈ। ਪਰ ਤ੍ਰਿਯਾ ਪਰ ਧਨ ਕਬਹੁ ਨ ਲੇਵੈ ॥ ੪੭ ॥ ਨਿੰਦਾ ਝੂਠ ਨ ਨਿਠਰ ਬਖਾਨੇ। ਪਰ ਦੁਖ ਦੁਖ ਪਰ ਸੁਖ ਸੁਖ ਮਾਨੈ। ਛੁਧਾ ਬਿਨਾਂ ਨਹਿ ਭੋਜਨ ਕਰੈ। ਨੀਂਦ ਬਿਨਾਂ ਨਹਿ ਸੁਪਤ ਨ ਪਰੈ ॥ ੪੮ ॥ ਜੇ ਸੁਪਤਹਿ ਨਿ

ਅਵਧ ਘਟਾਵੇ । ਛੁਧ ਬਿਨ ਖਾਇ ਰੋਗ ਉਪਜਾਂਵੈ । ਹੈ ਹੇ ਸਤਿਨਾਮ ਕੋ ਸਿਮਰਨ । ਸਾਸਿ ਸਾਸਿ ਜਪੁ ਬਿਸਰ ਨ ਇਕ ਛਿਨ ॥ ੪੯ ॥ ਪਰਮੇਸੁਰ ਕੋ ਭਾਣੋ ਮਾਨਹਿ । ਨਹਿ ਕਬ ਦੋਸ਼ ਪ੍ਰਭੁ ਮਹਿ ਠਾਨਹਿ । ਆਛੋ ਜਾਨ ਮੁਦਤ ਰਿਤੁ ਰਹੈ । ਤਨ ਹੰਤਾ ਕੋ ਨਿਤ ਪ੍ਰਤ ਦਹੈ ॥ ੫੦ ॥ ਕਾਮ ਨ ਕ੍ਰੋਧ ਨ ਲੋਭ ਨ ਧਾਰੈ । ਜਥਾ ਲਾਭ ਸੰਤੁਸ਼ਟ ਬਿਚਾਰੈ । ਆਛੇ ਕਰਮ ਦਿਖਾਇਨ ਚਾਹੈ । ਲਾਭੁ ਘਟੈ ਪਾਖੰਡ ਇਸ ਮਾਹੈ ॥ ੫੧ ॥ ਨਾਮ ਦਾਨ ਇਸ਼ਨਾਨ ਨ ਤਯਾਗਹਿ । ਨਿਤ ਪ੍ਰਤਿ ਇਨਹੀ ਸੋਂ ਅਨੁਰਾਗਹਿ । ਹਰਿ ਗੁਰ ਕੀ ਨਿੰਦਾ ਨਹਿ ਸੁਨੈ । ਭਾਗਹ ਤਹਿਤੇ ਕੈ ਤਿਸੁ ਹਨੈ ॥ ੫੨ ॥ ਛਰ ਮਤਸਰ ਤ੍ਰਿਸਨਾ ਕੋ ਤਜਕੈ । ਨਿਜ ਆਛੋ ਜਾਨੋ ਹਰਿ ਭਜਕੈ । ਸੁਖ ਪ੍ਰਲੋਕ ਚਾਹ ਕਰ ਸਦਾ । ਜਗ ਸੁਖ ਮਹਿ ਉਰਝਹਿ ਨਹਿ ਕਦਾ ॥ ੫੩ ॥ ਗੁਰ ਸੇਵਨ ਹਰਿ ਸਿਮਰਨ ਕਰਨੋ । ਇਸਤੇ ਨੀਕੋ ਅਪਰ ਨ ਬਰਨੋ । ਸੁਭ ਮਤਿ ਇਨਕਉ ਤਿਆਗਹਿ ਨਾਹੀ । ਮਿਲਯੋ ਰਹੈ ਸਤਿਸੰਗੇਤਿ ਮਾਹੀ ॥ ੫੪ ॥ ਗੁਰਬਾਨੀ ਸੋਂ ਮਨੁ ਅਨੁਰਾਗਹਿ । ਪਠਹਿ ਸੁਨਤ ਜਬ ਮੀਠੀ ਲਾਗਹਿ । ਤਬ ਜਾਨਹਿ ਮਮ ਹੁਇ ਕਲਯਾਨ । ਸੁਨ ਗੁਰ ਸ਼ਬਦ ਕਮਾਵਨ ਠਾਨ ॥ ੫੫ ॥ ਇਮ ਗੁਰ ਕਹੀ ਸੁਨੀ ਦੇ ਕਾਨ । ਗੁਰ ਸਿੱਖਜਾ ਸਿਖਜਨ ਸੁਖ ਦਾਨ । ਧਰੀ ਰਿਦੇ ਮਹ ਜੇ ਬਡ ਭਾਗੀ । ਸਤਿ ਨਾਮ ਜਪਬੇ ਲਿਵ ਲਾਗੀ ॥ ੫੬ ॥"

**ਕਰਤਾ ਵਲੋਂ—ਚੌਪਈ**

ਇਸ ਬਿਧ ਸਿੱਖੀ ਮਹਿਦ ਮਹਾਨਾ । ਸ੍ਰੀ ਬੁੱਢੇ ਪ੍ਰਗਟਾਈ ਜਾਨਾ । ਇਹ ਭਾਰੀ ਬ੍ਰਿਧ ਦਾ ਉਪਕਾਰ । ਸਿੱਖੀ ਪਰ ਕੀਤਾ ਹਿਤ ਧਾਰ ॥ ੩ ॥ ਸਿੱਖੀ ਪਰ ਗੁਰ ਸ਼ਬਦ ਅਪਾਰੇ । ਆਵੱਸ਼

ਹੈਂ ਗੁਰ ਗ੍ਰੰਥ ਮਝਾਰੇ। ਫਿਰ ਭਾਈ ਗੁਰਦਾਸ ਅਲਾਨੇ। ਵਾਰਾਂ ਅਤੇ ਕਬਿੱਤ ਬਖਾਨੇ ॥ ੪ ॥ ਸੰਗਤ ਸੁਨ ਕਰ ਲੇ ਵਿਸਥਾਰ। ਸ਼ਬਦ ਲਗਾਵੇ ਸਮਾਂ ਵਿਚਾਰ। ਦਾਸ ਸੁਨਾਈ ਨਹਿ ਬਿਸਥਾਰ। ਪਾਠਕ ਗਣ ਸੁਣ ਕਰੈਂ ਸੁਧਾਰ ॥੫॥

## ਦੇਗ ਦਾ ਪ੍ਰਸੰਗ

**ਸੂਰਜ ਪ੍ਰਕਾਸ਼ ਰਾਸ ੧ ਅੰਸੂ ੬੫ ਵਿੱਚੋਂ:—**

ਦੋਹਰਾ

ਘਟਿ ਘਟਿ ਬਿਆਪਕ ਸਤਿਗੁਰੂ ਜਿਮ ਅਕਾਸ਼ ਸਭ ਮਾਹਿ। ਸੋ ਜਾਨਹਿ ਇਸ ਭੇਵ ਕੋ ਕ੍ਰਿਪਾ ਦ੍ਰਿਸ਼ਟ ਹੈ ਜਾਹਿ ॥ ੧ ॥

ਚੌਪਈ

ਇਕ ਦਿਨ ਦੇਗ ਸਬਲ ਗੁਰ ਗਏ । ਸਿੱਖ ਸਰਬ ਹੀ ਸੰਗੀ ਭਏ। ਲਵਣ ਬਿਹੀਨ ਓਗਰਾ ਖਾਇਵ। ਪਾਨੀ ਪਾਨ ਕੀਨ ਤ੍ਰਿਪ ਤਾਇਵ ॥ ੨ ॥ ਖਟ ਰਸ ਕੇ ਅਹਾਰ ਸੁਭ ਭਾਂਤੀ। ਸਭ ਸੰਗਤ ਅਚਵਯੋ ਕਰ ਪਾਂਤੀ । ਸੂਖਮ ਓਦਨ ਪਾਇਓ ਘਨੀ। ਸਰਪੀ ਸਿਤਾ ਸ੍ਵਾਦ ਸੋ ਧਨੀ ॥ ੩ ॥ ਅਨਕ ਭਾਂਤ ਕੀ ਸੂਪ ਬਨਾਈ। ਡਾਲ ਮਸਾਲੇ ਸ੍ਵਾਦ ਰਸਾਈ । ਗੋਧੂਮ ਚੂਨ ਫੁਲਕਾ ਕਰੈ। ਮ੍ਰਿਦਲ ਪਾਤਰੇ ਬਹੁ ਕਰ ਧਰੈ ॥ ੪ ॥ ਇਮ ਆਦਿਕ ਸ਼ੁਭ ਹੋਤ ਅਹਾਰਾ। ਪਿਖ ਕਰ ਨ੍ਰਿਭੇ ਵਾਕ ਉਚਾਰਾ। ਸ੍ਰੀ ਸਤਿਗੁਰ ਜੀ ਪਰਮ ਕ੍ਰਿਪਾਲ । ਹੋਤ ਅਹਾਰ ਅਨੇਕ ਰਸਾਲ ॥ ੫ ॥ ਸੋ ਸਭ ਸੰਗਤ ਅਰਹ ਸੁ ਚੀਨ। ਆਪ ਓਗਰਾ ਲਵਣ ਬਿਹੀਨ। ਇਹ ਸਿੱਖਜਨ ਕੇ ਉਚਿਤ ਨ ਕੋਈ।ਤੁਮ ਬਿ ਅਰਹਿ ਸ੍ਵਾਦ ਰਸ ਭੋਈ ॥ ੬ ॥ ਜਸ ਤੁਮ ਅਰਹੁ ਚਾਹਿ ਕ

ਰਿਤਮੈ। ਸੋ ਸਿਖ ਅਰਹਿ ਰੀਤ ਇਹ ਹਿਤ ਮੈਂ। ਤੁਮਰੇ ਬਿਨਾਂ ਖਾਹਿ ਨਹਿੰ ਨੀਕੇ। ਏਵ ਮਨੋਰਥ ਹੈ ਮਮ ਹੀ ਕੇ ॥ ੭ ॥ ਬਹੁ ਦਿਨ ਕੋ ਮੈਂ ਚਾਹਿਤ ਰਹਿਯੋ। ਆਜ ਸੁਨਾਯੋ ਅਵਸਰ ਲਹਿਯੋ। ਸੁਨ ਪ੍ਰਸੰਨ ਬੁੱਢੇ ਪਰ ਭਏ। ਇਸ ਪ੍ਰਕਾਰ ਕੋ ਉੱਤ੍ਰ ਦਏ ॥੮॥ ਗੁਰਮੁਖ ਸੰਗਤ ਅਰ ਮਮ ਮਾਹੀ। ਭੇਦ ਦੁਹਿਨ ਮੈ ਜਾਨੋ ਨਾਹੀ। ਮੈਂ ਸੰਗਤ ਕੇ ਸੰਗ ਅਭੇਦ। ਸੁਖ ਤੇ ਸੁਖੀ ਖੇਦ ਤੇ ਖੇਦ ॥੯॥ ਜੋ ਸੰਗਤ ਰੁਚ ਕਰਤ ਅਹਾਰਾ। ਸੋ ਮੁਝ ਪਹੁੰਚੈ ਸ੍ਵਾਦਲ ਸਾਰਾ। ਕਰਤੇ ਚੁਰਾ ਬਚਨ ਇਮ ਕਹੈਂ। ਦੇਖਹੁ ਮੁਖ ਮੇਰੇ ਮਹਿ ਅਹੈ। ॥ ੧੦ ॥ ਕਰਕੈ ਚੁਰਾ ਦਿਖਾਵਨ ਕੀਨਾ। ਸਕਲ ਅਸਨ ਕਨ ਤਿਸ ਮਹਿ ਚੀਨਾ। ਪਾਇਸ ਆਦਿਕ ਦੇਖਨ ਕਰੈ। ਸਭ ਮਹਿ ਗੁਰੂ ਰੂਪ ਨਿਜ ਧਰੈ ॥ ੧੧ ॥ ਆਪ ਅਚਾਵਹਿ ਅਰਵਹਿ ਆਪੇ। ਆਪੇ ਘਟਿ ਘਟਿ ਥਾਪ ਉਥਾਪੇ। ਸਗਰੀ ਅੰਨ ਅੰਸ ਦਿਖਰਾਈ। ਪੁਨ ਸ੍ਰੀ ਸਤਿਗੁਰ ਬਚਨ ਸੁਨਾਈ ॥੧੨॥ ਦੰਤਨ ਦਾੜ੍ਹਨ ਮਹ ਲਗ ਜੋਈ। ਸਿਖ ਕੋ ਕੀਨ ਦਿਖਾਵਨ ਸੋਈ। ਪਰਮ ਹਿਤੂ ਬ੍ਰਿਧ ਤੂੰ ਬੁਧਵੰਤਾ। ਨਿਸਚੈ ਮੇਰੋ ਇਹੀ ਮੰਤ੍ਰਤਾ ॥ ੧੩ ॥ ਸੰਗਤ ਅਰਹਿ ਪ੍ਰੇਮ ਕੇ ਨਾਲ। ਸੋ ਮੁਝ ਪਹੁੰਚਹਿ ਸਭ ਹੀ ਕਾਲ। ਸੰਗਤਿ ਮੋ ਬਿਨ ਦੂਸਰ ਨਾਹੀ। ਏਕ ਰੂਪ ਜਾਨਹੁ ਮਨ ਮਾਹੀ ॥ ੧੪ ॥ ਸੁਨ ਕਰ ਬ੍ਰਿਧ ਬਚਨ ਸਤਿਗੁਰ ਕੇ। ਮਹਾ ਪ੍ਰਮੋਦ ਪ੍ਰੇਮ ਜੁਤਿ ਧਰ ਕੇ। ਚਰਨ ਕਮਲ ਪਰ ਸੀਸ ਟਿਕਾਯੋ। ਸੁਜਸ ਬਿਸਾਲ ਕਰਤ ਹੁਲਸਾਯੋ ॥੧੫॥ ਸੰਗਤ ਅਧਿਕ ਬਧੀ ਗੁਰ ਕੇਰੀ। ਸੁਭ ਮਤ ਪ੍ਰਾਪਤ ਭਈ ਬਡੇਰੀ। ਸਿੱਖੀ ਰੀਤ ਮਹਿਦ ਵਿਸਤਾਰੀ। ਖਿਸੈ ਬਾਸਨਾ ਸਭ ਨਿਰਵਾਰੀ ॥ ੧੬ ॥ ਸਤਿਗੁਰ ਨੇਮ ਸਦਾ ਨਿਰਬਾਹੈ। ਜਾਮ

ਜਾਮਨੀ ਜਾਗਨ ਕਾਹੇ। ਉਠਹਿ ਕ੍ਰਿਆ ਨਿਤ ਕੀ ਕਰ ਸਾਰੀ। ਕਰਹ ਸੌਚ ਸੰਗ ਮ੍ਰਿਤਕਾ ਬਾਰੀ॥ ੧੭ ॥ ਪੁਨ ਮਜਹ ਪਹਿ ਰਹਿ ਪਟ ਨਿਰਮਲ। ਬੈਠਹਿ ਸਤਿਗੁਰ ਹੁਇ ਇਕੰਤ ਥਲ। ਬ੍ਰਿਤ ਟਿਕਾਇ ਨਿਜ ਰੂਪ ਮਝਾਰੀ । ਲੇਹ ਅਨੰਦ ਤਿਸ ਕੋ ਹਿਤ ਕਾਰੀ॥ ੧੮ ॥ਭੋਰ ਹੋਤ ਲੌ ਬ੍ਰਿਤੀ ਟਿਕਾਵੈ। ਅਵਿਰਲ ਅਨੰਦ ਰੂਪ ਹੁਇ ਜਾਵੈ। ਦਿਵਸ ਚੜ੍ਹੇ ਸਿੱਖ ਹੁਇ ਸਮੁਦਾਇ। ਦਰਸਹਿੰ ਸੇਵਹਿ ਸੁਖ ਕੋ ਪਾਇ॥ ੧੯ ॥ ਸ਼ਬਦ ਰਬਾਬੀ ਗਾਵਨ ਕਰੈਂ। ਸੰਗਤ ਸਹਿਤ ਸੁਨਹਿ ਮੁਦ ਧਰੈਂ। ਚਿਰੰ ਕਾਲ ਲਗ ਠਾਂਢੇ ਰਹੈਂ। ਕਿਲਕ ਭੀਤ ਮਹਿ ਕਰ ਸੋ ਗਹੈਂ।੨੦॥ਮਹਾ ਬ੍ਰਿਧ ਜੀਰਨ ਤਨ ਹੋਇ । ਤਪ ਕੋ ਤਪਹਿ ਪਿਖਹਿ ਪ੍ਰਭ ਸੋਇ। ਦੇਗ ਸੁ ਤਿਆਰ ਹੋਇ ਹੈ ਜਬੈ। ਸੰਗਤ ਸਹਿਤ ਅਰਹਿੰ ਗੁਰ ਤਬੈ॥ ੨੧ ॥"

ਕਰਤਾ ਵੱਲੋਂ

ਇਸ ਵਿਧ ਲੰਗਰ ਦਾ ਉਪਕਾਰ। ਸ੍ਰੀ ਬੁੱਢੇ ਸੁਨਵਾਯਾ ਸਾਰ। ਸਿੱਖਾਂ ਅੰਦਰ ਸਤਿਗੁਰ ਬਰਤੈਂ। ਸਿੱਖ ਗੁਰਾਂ ਦੇ ਚਰਨੀ ਪਰਤੈਂ ॥ ੧ ॥ ਸਿੱਖ ਗੁਰੂ ਵਿਚ ਭੇਦ ਨ ਮਾਸਾ। ਇਹ ਭੀ ਜਾਨੋ ਅਜਬ ਤਮਾਸਾ। ਦੀਵੇ ਤੇ ਜਿਉਂ ਜੋਤ ਜਗਾਇ। ਸੋਮੇਂ ਤੇ ਜਿਉਂ ਨੀਰ ਵਹਾਇ॥ ੨ ॥ ਤਿਉਂ ਗੁਰ ਤੇ ਸਿੱਖ ਹੋਨ ਅਪਾਰ। ਜੋਤ ਗੁਰੂ ਤਿਨ ਮਾਹਿ ਨਿਹਾਰ । ਸਿੱਖਾਂ ਵਿਚ ਭੀ ਸਿੱਖ ਨਿਹਾਰਾ। ਸ੍ਰੀ ਬੁੱਢਾ ਜੀ ਉਰ ਵਿਚਾਰਾ ॥ ੩ ॥ ਜਿਨ ਸਿੱਖੀ ਦਾ ਨਿਰਨਾ ਕੀਤਾ। ਪ੍ਰੇਮ ਪਿਆਲਾ ਅੰਮ੍ਰਿਤ ਪੀਤਾ। ਲੰਗਰ ਦੀ ਸ਼ੁਭ ਕਰੀ ਬਿਚਾਰ। ਸਤਿਗੁਰ ਦੱਸੀ ਸੱਭ ਨਿਤਾਰ ॥੪॥ਨਾਮ ਗੁਰੂ ਦਾ ਲੇਕਰ ਖਾਨਾ।ਸਿੱਖ ਗੁਰੂ ਦਾ ਸੋ ਪਰਧਾਨਾ।

ਸਿੱਖ ਖਾਇ ਸੋ ਗੁਰੂ ਅਚਾਵੇ । ਸ੍ਰੀ ਬੁੱਢਾ ਏਹ ਭੇਦ ਬਤਾਵੇ ।੫। ਸਭ ਸੰਗਤ ਧੰਨਵਾਦ ਉਚਾਰਾ । ਸ੍ਰੀ ਬੁੱਢਾ ਗੁਰ ਘਰ ਦਾ ਪਜਾਰਾ । ਦੇਸ ਦੇਸ ਦਾ ਸਿੱਖ ਜੁ ਆਵੇ । ਬੁੱਢੇ ਸੇਵ ਵੇਖ ਵਿ-ਗਸਾਵੇ ॥ ੬ ॥ ਧੰਨ ਗੁਰੂ ਧੰਨ ਗੁਰ ਦੇ ਸਿੱਖ । ਜੈਸੀ ਪਿਖੀ ਵਿਖਾਈ ਲਿਖ । ਲੰਗਰ ਕਰੇ ਜੋ ਸਿੱਖ ਤਯਾਰ । ਅਚੇ ਗੁਰੂ ਦਾ ਨਾਮ ਉਚਾਰ ॥ ੭ ॥

## ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਮਿਲਨੀ

ਦੋਹਰਾ

ਘਟਿ ਘਟਿ ਜਾਨਨ ਹਾਰ ਗੁਰ ਸਰਬ ਕਲਾ ਕਰਤਾਰ।
ਜੱਗ ਉਧਾਰਨ ਕਾਰਨੇ ਪਲਟਨ ਰੂਪ ਅਪਾਰ ॥ ੧ ॥

ਚੌਪਈ

ਸ੍ਰੀ ਗੁਰੂ ਅਮਰਦਾਸ ਬਲਕਾਰੀ । ਕਰੀ ਜਗਤ ਤੋਂ ਜਾਨ ਤਿਆਰੀ । ਕੌਤਕ ਸਿੱਖਾਂ ਨੂੰ ਦਿਖਰਾਵੈਂ । ਜੋਤੀ ਜੋਤ ਸਮਾਇ ਸੁਨਾਵੈਂ ॥ ੨ ॥ ਕੱਠੀ ਕੀਤੀ ਸੰਗਤ ਸਾਰੀ । ਗੋਇੰਦਵਾਲ ਵਿਖੇ ਅਤਿ ਭਾਰੀ । ਸ੍ਰੀ ਬੁੱਢੇ ਨੂੰ ਸੱਦ ਮੰਗਾਯਾ॥ ੩ ॥ ਹੁਕਮ ਨਾਮ ਗੁਰ ਕਾ ਪਹੁੰਚਾਯਾ । ਸ੍ਰੀ ਬੁੱਢਾ ਪਿਖ ਅਤਿ ਹਰਖਾਯਾ । ਸੁਬ੍ਹਾ ਹੋਇ ਤੜਕੇ ਨੂੰ ਤਯਾਰ । ਸ੍ਰੀ ਬੁੱਢਾ ਜੀ ਚਲੇ ਸੁਧਾਰ ॥ ੪॥ ਗੋਂਦਵਾਲ ਪੁੱਜੇ ਤਬ ਜਾਈ । ਸਾਧਸੰਗ ਪਿਖ ਖੁਸ਼ੀ ਮਨਾਈ। ਗੁਰ ਚਰਨੀਂ ਬਾਬਾ ਲਪਟਾਇ । ਸਤਿਗੁਰ ਪਿਖ ਅਤ ਹੀ ਹਰਖਾਇ ॥ ੫ ॥ ਸ੍ਰੀ ਬੁੱਢੇ ਦੇ ਨਾਲ ਮੁਰਾਰ । ਬੋਲੇ ਬਚਨ ਗੁਰੂ ਹਿਤ ਧਾਰ । ਸ੍ਰੀ ਬਾਬਾ ਜੀ ਜਗਤ ਪਿਆਨਾ । ਚਲਨਾ ਹੈ ਕਰਤੇ ਦਾ ਭਾਨਾ ॥ ੬ ॥ ਰਾਮਦਾਸ ਗੁਰ ਮੇਰ ਸਥਾਨ

ਤਿਲਕ ਕਰੋ ਅਤਿ ਪ੍ਰੀਤ ਪਛਾਨ । ਇਸ ਬਿਧ ਸੱਦਾ ਭੇਜ
ਬੁਲਾਯਾ । ਇਹ ਕਾਰਜ ਤੁਝ ਕਰਨਾ ਭਾਯਾ ॥ ੭ ॥ ਸਤਿਗੁਰ
ਰਾਮਦਾਸ ਇਸ਼ਨਾਨ । ਬਸਤ੍ਰ ਪਹਿਨੇ ਅਤਿ ਸੁਖ ਖਾਨ । ਗੁਰ
ਗੱਦੀ ਤੇ ਆਨ ਬਠਾਇ । ਤੀਜੇ ਗੁਰ ਨੀਵੇਂ ਬਹਿਰਾਇ ॥ ੮ ।
ਪੈਸੇ ਪੰਜ ਨਲੇਰ ਮੰਗਾਇ । ਸੇਲ੍ਹੀ ਟੋਪੀ, ਖੜਗ ਸੁਹਾਇ
ਧਰ ਆਗੇ ਗੁਰ ਨਮੋ ਕਰਾਈ । ਤੀਨ ਭਾਵਰੀ ਕਰ ਬ
ਜਾਈ ॥ ੯ ॥ ਫਿਰ ਬੁੱਢਾ ਜੀ ਤਿਲਕ ਕਰਾਵੈਂ । ਗੁਰ ਕ
ਸਭ ਵਸਤੂ ਪਕਰਾਵੈਂ । ਜੋ ਗੁਰ ਧਰੀ ਸੀ ਗੁਰੂ ਅਗਾਰ । ਹੋ
ਬਸਤ ਕੀ ਅੰਗੀ ਕਾਰ । ਖੜਗ ਮਿਆਨੀ ਸਮਾਂ ਵਿਚਾਰ
ਅਜੇ ਏਸਦੀ ਨਹਿੰ ਦਰਕਾਰ ॥ ੧੦॥ਪੁੱਤ ਮੋਹਰੀ ਪੈਰੀਂ ਪਾਯਾ
ਸਿੱਖ ਸਾਧ ਸਭ ਚਰਨੀਂ ਧਾਯਾ।ਮਨ ਇੱਛਾ ਸਭ ਪੂਰਨ ਪਾਈ
ਰਾਮਦਾਸ ਗੁਰ ਜਗਤ ਗੁਰਾਈ ॥ ੧੧ ॥

## ਗੁਰੂ ਅਮਰ ਦਾਸ ਜੀ ਨੇ ਜੋਤੀ ਜੋਤ ਸਮੌਣਾ

ਦੋਹਰਾ

ਜੋਤੀ ਜੋਤ ਸਮਾਨ ਦਾ ਭਾਣਾ ਲਗੇ ਬਤਾਨ ।
ਸ੍ਰੀ ਬੁੱਢੇ ਨੂੰ ਪਾਸ ਸਦ ਬੋਲੇ ਸ੍ਰੀ ਭਗਵਾਨ ॥ ੧ ॥

ਚੌਪਈ

ਤੁਸੀ ਗੁਰੂ ਦੇ ਘਰ ਦੇ ਜਾਨੂ । ਕਹੋ ਤੁਸੀ ਸਭ ਸੰਗ
ਮਾਨੂ । ਗੁਰ ਨਾਨਕ ਤੋਂ ਜੋ ਚਲ ਆਈ । ਗੁਰ ਅੰਗਦ ਸਮ
ਵਰਤਾਈ ॥ ੨ ॥ ਸੋ ਹੁਣ ਭੀ ਤਿਸ ਸਮ ਬਿਵਹਾਰ । ਕਰ
ਜਾਣਾ ਨਗਰ ਮਝਾਰ । ਗੁਰਮਤ ਕਰ ਸਭ ਕਾਰਜ ਕਰਨਾ
ਭਾਣਾ ਕਰਤੇ ਦਾ ਸਿਰ ਧਰਨਾ ॥ ੩ ॥ ਨਾਮ ਜਪਨ ਦੀ ਰੀ

ਲਾਨੀ। ਸਭ ਸਿੱਖਾਂ ਨੂੰ ਧੀਰਜ ਪਾਨੀ। ਦੁਹ ਪੁਤ੍ਰਨ ਕੋ ਦੇਣੀ ਧੀਰ। ਸਦਾ ਰਹਿਨ ਇਹ ਮਤ ਗੰਭੀਰ॥ ੪ ॥ ਪੁਤ੍ਰਨ ਕੋ ਸੁਭ ਦੇ ਉਪਦੇਸ਼। ਬਸੋ ਰਸੋ ਸੁਖ ਸੇ ਪਰਵੇਸ਼॥ ੫ ॥

ਸਵੱਯਾ

ਮੁੰਦ ਲਏ ਗੁਰ ਨੇ ਦਸ ਦ੍ਵਾਰਨ ਆਸਨ ਸੁੰਦਰ ਲੀਨ ਬਨਾਈ। ਪਾਂਇ ਪਸਾਰ ਮੁਰਾਰ ਪਏ ਝਬ ਜੋਤ ਵਿਖੇ ਗੁਰ ਜੋਤ ਮਿਲਾਈ।ਛੋਡ ਗਏ ਤਨ ਕੋ ਛਿਨ ਮੇਂ ਗੁਰ ਰਾਮ ਜੁ ਦਾਸ ਗੁਰੂ ਵਰ ਆਈ। ਸੰਗਤ ਓਹ ਵਿਯਾਪ ਰਹੇ ਗੁਰ ਜੋਤ ਵਿਖੇ ਗੁਰ ਜੋਤ ਸਮਾਈ॥ ੬॥ ਜੋਤ ਵਿਖੇ ਗੁਰ ਜੋਤ ਮਿਲੀ ਇਕ ਸ੍ਰੀ ਬ੍ਰਿਧ ਦੇਵ ਬਿਵਾਨ ਬਨਾਵੈਂ। ਸਾਹਿਬ ਮੋਹਨ ਸਾਹਿਬ ਮੋਹਰੀ ਬੱਲੂ ਸੰਗ ਬਿਬਾਨ ਸੁਹਾਵੈਂ। ਦੁਵੇ ਸਮੇਤ ਬਿਬਾਨ ਉਠਾਇਕੇ ਤੀਰ ਬਿਪਾਸ ਸਥਾਨ ਟਿਕਾਵੈਂ। ਸੰਗ ਮ੍ਰਿਦੰਗ ਰਬਾਬ ਬਜੇ ਅਤਿ ਸਾਹਿਬ ਦੇ ਗੁਰਵਾਕ ਅਲਾਵੈਂ॥ ੭ ॥

ਕਬਿੱਤ

ਸ੍ਰੀ ਗੁਰੂ ਰਾਮਦਾਸ ਹੋਇਕੇ ਉਦਾਸ ਚਿੱਤ ਕਰਦੇ ਵਿਰਾਗ ਅਤਿ ਸ੍ਰੀ ਗੁਰਦੇਵ ਦਾ। ਵਿਛੜੇ ਸਰੀਰ ਕਿਸ ਭਾਂਤ ਮਿਲੈਂ ਆਨ ਪੁਨ ਕੌਨ ਐਸੋ ਵੀਰ ਜੋ ਮਿਲਾਕੇ ਜਸ ਲੇਂਵਦਾ। ਸਾਹਿਬ ਬ੍ਰਿਧ ਗੁਰਦੇਵ ਜੀ ਦਾ ਜੱਸ ਕਰੇਂ ਚਰਨਾਂ ਦੇ ਵਿਚ ਬੁੱਢਾ ਸੀਸ ਹੈ ਟੇਕੇਂਵਦਾ। ਦੇਵੋ ਗੁਰ ਆਗਿਆ ਮੈਂ ਜਾਵਾਂ ਤਲਵੰਡੀ ਭਾਨੇ ਹਰ ਦਮ ਆਪਦਾ ਮੈਂ ਦਾਸ ਹੀ ਰਹੇਂਵਦਾ॥੮॥

ਦੋਹਰਾ

ਅਮਰਦਾਸ ਗੁਰਦੇਵ ਦਾ ਇਸ ਬਿਧ ਕਰ ਸਸਕਾਰ।
ਰਾਮਦਾਸ ਗੁਰ ਕੋ ਨਮੋਂ ਗੁਰ ਪੁਤ੍ਰਨ ਕਰ ਪਯਾਰ॥੯॥

ਸ੍ਰੀ ਬੁੱਢਾ ਜੀ ਘਰ ਪੁਜੇ ਜਪਨ ਨਾਮ ਕਰਤਾਰ ।
ਰਹੇ ਫੇਰ ਬ੍ਰਿਧ ਬੀੜ ਨੂੰ ਸਾਂਭੀ ਗੁਰ ਦੀ ਕਾਰ ॥੧੦॥

॥ ਇਤ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਬਾਈਵਾਂ ਅਧਯਾਇ ਸਮਾਪਤੰ ॥



## ਬਾਬਾ ਬੁੱਢਾ ਜੀ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਕਰਨੀ !

ਦੋਹਰਾ

ਰਾਮਦਾਸ ਸ੍ਰੀ ਸਤਿਗੁਰੂ ਸੋਢਬੰਸ ਵਿਚ ਭਾਨ ।
ਬੈਠ ਸਿੰਘਾਸਨ ਸਤਿਗੁਰੂ ਲੱਗੇ ਜੋਤ ਸੁਹਾਨ ॥ ੧ ॥
ਗੁਰ ਗੱਦੀ ਦੀ ਖੁਸ਼ੀ ਸੁਨ ਆਏ ਸਿੱਖ ਮਹਾਨ ।
ਸ੍ਰੀ ਬੁੱਢਾ ਜੀ ਸਭਸ ਦੀ ਸੇਵਾ ਕਰਨ ਵਖਾਨ ॥ ੨ ॥
ਗੁਰ ਗੱਦੀ ਦੀ ਖੁਸ਼ੀ ਦਾ ਕੀਤਾ ਇੱਕ ਦੀਵਾਨ।
ਪਾਇ ਆਗਿਆ ਗੁਰੂ ਦੀ ਭੇ ਬੁੱਢਾ ਸਵਧਾਨ ॥ ੩ ॥

ਕਬਿੱਤ

ਸੁਨ ਲੋ ਪਿਆਰੇ ਇਹ ਗੁਰੂ ਕਰਤਾਰੇ ਜਿਨ ਦੇਸ ਦੇਸ ਤਾਰੇ ਗੁਰ ਭਾਨਨ ਦੇ ਭਾਨ ਹੈਂ । ਦੇਵਨ ਕੇ ਦੇਵ ਗੁਰ ਸ਼ਿਵ ਸੇ ਅਧਿਕ ਗੁਰ ਬ੍ਰਹਮੇ ਨਾ ਲਖਯੋ ਭੇਵ ਜੋਗੀ ਭੀ ਨਾ ਜਾਨ ਹੈਂ। ਵਿਸ਼ਨੂੰ ਭੀ ਆਪਣੇ ਹੀ ਆਪ ਨੂੰ ਅਖਾਵੇ ਰੱਬ ਦੱਤਾ ਤ੍ਰੇਵ ਮੁਨੀ ਨਹਿ ਪਾਏ ਸੁਖ ਖਾਨ ਹੈਂ। ਸ੍ਰੀ ਗੁਰੂ ਨਾਨਕ ਦਾ ਰੂਪ ਰਾਮਦਾਸ ਚੌਥਾ ਗੁਰੂਆਂ ਤੋਂ ਗੁਰੂ ਹੂਏ ਅੱਜ ਤੱਕ ਗਾਨ ਹੈਂ ॥ ੪ ॥

ਸ੍ਰਿਸ਼ਟੀ ਦੇ ਭਾਰ ਨੂੰ ਉਤਾਰਨੇ ਦੇ ਲਈ ਆਏ ਤੋੜਕੇ ਪਖੰਡ ਸੱਤਿਨਾਮ ਨੂੰ ਜਪਾਉਂਦੇ। ਮਰਜੀ ਦੇ ਨਾਲ ਫਿਰੈਂ ਦੇਸ ਦਾ ਰਟਨ ਕਰੈਂ ਮਰਜੀ ਦੇ ਨਾਲ ਇੱਕ ਥਾਨ ਹੀ ਰਹਾਉਂਦੇ। ਮਰਜੀ ਦੇ ਨਾਲ ਤਨ ਆਪਣਾ ਪਲਟ ਲੈਨ ਕਾਰਕਾਂ ਦੇ ਕਾਰਕ ਗੁਰੂ ਜੀ ਹੈਂ ਅਖਾਉਂਦੇ। ਨਿਰਗੁਣ ਤੇ ਸਰਗੁਣ ਸਰੂਪ ਗੁਰੂ ਸਾਹਿਬਾਂ ਦਾ ਏਸ ਵੇਲੇ ਸਰਗੁਣ ਹੋ ਗੱਦੀ ਤੇ ਦਿਸਾਉਂਦੇ ॥ ੫॥

ਮੰਨੋਂ ਗੁਰੂ ਸਾਹਿਬਾਂ ਦੇ ਹੁਕਮਾਂ ਨੂੰ ਧੀਰ ਧਰ ਗੁਰੂ ਹੈਂ ਅਕਾਲ ਰੂਪ ਨਜਰੀ ਜੁ ਆਉਂਦੇ। ਸਾਂਝੇ ਗੁਰੂ ਸਭ ਹੀ ਵਰੱਨ ਦੇ ਪੱਛਾਨ ਲੀਜੋ ਆਵੇ ਜੋ ਗੁਰਾਂ ਦੇ ਪਦ ਪਦਵੀ ਹੈਂ ਪਾਉਂਦੇ। ਹਿੰਦੂ ਅਤੇ ਮੋਮਨਾਂ ਨੂੰ ਇੱਕੋ ਸਮ ਜਾਣਦੇ ਹੈਂ ਨਾਨਕ ਗੁਰੂ ਦਾ ਉਪਦੇਸ਼ ਹੈਂ ਸੁਣਾਉਂਦੇ। ਸਤਿਨਾਮ ਸਤਿਨਾਮ ਵਾਹਿਗੁਰੂ ਨਾਮ ਜਪੇ ਸੰਗਤ ਭਈ ਨਿਹਾਲ ਬੁੱਢੇ ਬਰ ਭਾਉਂਦੇ ॥ ੬ ॥

ਦੋਹਰਾ

ਸੰਗਤ ਨੇ ਕਰ ਜੋਰ ਕੇ ਬੁੱਢੇ ਦਾ ਜਸ ਕੀਨ।
ਹੇ ਬੁੱਢਾ ਤੂੰ ਗੁਰੂ ਦਾ ਸਿੱਖ ਭਿਆ ਪਰਬੀਨ ॥ ੭ ॥
ਸੰਗਤ ਨੇ ਉਪਮਾਂ ਕਰੀ ਅਤ ਹੀ ਪ੍ਰੀਤ ਲਗਾਇ।
ਸਿੱਖੀ ਦਾ ਤੂੰ ਪੂਰਨਾ ਸਿੱਖਾਂ ਰਸਤੇ ਪਾਇ ॥ ੮ ॥

ਲੀਆ ਮਾਲਤੀ ਛੰਦ

ਧੰਨ ਬੁੱਢਾ ਧੰਨ ਜੀ ਅਰ ਧੰਨ ਤੁਮਰੀ ਮਾਤ ਹੈ।
ਧੰਨ ਤੇਰੀ ਮੱਤ ਪੂਰੀ ਬੋਲ ਤੁਮਰਾ ਸਾਤ ਹੈ।
ਬਚਨ ਤੇਰੇ ਸ਼ੁੱਧ ਸਾਰੇ ਭਰੇ ਬ੍ਰਹਮ ਗਿਆਨ ਦੇ।
ਗੁਰੂ ਜੀ ਦੇ ਮੁਖੀ ਤੁਬਹੀ ਸਹਿਤ ਆਦਰ ਮਾਨ ਦੇ ॥ ੯ ॥
ਤੇਰ ਮਹਿਮਾਂ ਸਿੱਖ ਸੰਗਤ ਅਤੀ ਹਿਤ ਸੇ ਗਾਂਵਦੀ।

ਕਾਜ ਪੂਰਨ ਕਰਨ ਨੂੰ ਭੀ ਸਾਧ ਸੰਗ ਧਿਆਂਵਦੀ ।
ਤੁਸੀਸਭ ਦੀ ਆਸ ਪੂਰਨ ਕਰਤ ਹੋ ਹਿਤ ਲਾਇਕੇ।
ਇਸੇ ਦਾ ਹੈ ਨਾਮ ਸਿੱਖੀ ਗੁਰੂ ਕਹਿਨ ਸੁਨਾਇਕੇ ॥੧੦॥
ਮੰਨ ਭਾਣਾ ਗੁਰੂ ਦਾ ਜੋ ਚੱਲਦਾ ਨਾ ਟੱਲਦਾ ।
ਸੀਸ ਦੇਣੇ ਤੱਕ ਭੀ ਓਹ ਪਿਛਾਂ ਨਾਹੀਂ ਹੱਲ ਦਾ ।
ਹੋਂਵਦਾ ਕੁਰਬਾਨ ਗੁਰ ਦੇ ਨਾਮ ਤੋਂ ਬਲਿਹਾਰਨੇ ।
ਧੰਨ ! ਬੁੱਢਾ ਸਾਹਿਬਾ ਤੂੰ ਧੰਨ ਨਿਸ਼ਚੇ ਧਾਰਨੇ ॥ ੧੧ ॥

ਚੌਪਈ

ਬੁੱਢਾ ਤੇਰੀ ਧੰਨ ਕਮਾਈ। ਗੁਰ ਨਾਨਕ ਤੋਂ ਤੈਂ ਕੁਝ ਪਾਈ। ਸਿੱਖੀ ਵਿਚ ਉੂਚਾ ਵਰਤਾਰਾ । ਤੇਰੇ ਘਰ ਹੈ ਅਪਰ ਅਪਾਰਾ ॥ ੧੨॥ ਮੀਰੀ ਪੀਰੀ ਦਾਤ ਸਵਾਈ । ਵਰ ਸਰਾਪ ਦੀ ਤਾਕਤ ਪਾਈ । ਤੁਝ ਘਰ ਤੋਂ ਸਭ ਕੋ ਵਰਸਾਵੇ ਜੋ ਮੰਗੇ ਸੋਈ ਫਲ ਪਾਵੇ ॥ ੧੩ ॥

ਦੋਹਰਾ

ਤਬ ਬੁੱਢੇ ਕਰ ਜੋਰ ਕੇ ਬਿਨੈ ਕਰੀ ਸਿਰ ਨਾਇ ।
ਗੁਰ ਸੰਗਤ ਦਾ ਦਾਸ ਮੈਂ ਆਪੇ ਰਹੇ ਕਹਾਇ ॥ ੧੪ ॥

ਵਾਰਤਕ

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰ ਦਾਸ ਤੀਜੀ ਪਾਤਸ਼ਾਹੀ ਤਕ ਸ੍ਰੀ ਬਾਬਾ ਬੁਢਾ ਜੀ ਅਤੀ ਉੱਚ ਸੇਵਾ ਦੇ ਭਾਵ ਵਿਖਾਂਦੇ ਰਹੇ, ਹੁਣ ਚੌਥੇ ਸ੍ਰੀ ਗੁਰੂ ਰਾਮ ਦਾਸ ਜੀ ਦੇ ਪਾਸ ਸੇਵਾ ਵਿੱਚ ਤਤਪਰ ਰਹਣ ਲੱਗੇ ।

ਜੋ ਸ੍ਰੀ ਗੁਰੂ ਅਮਰ ਦਾਸ ਜੀ ਦੇ ਸਮੇਂ ਸੰ:੧੬੨੨ ਬਿ:

ਨੂੰ *ਚੁਰਾਸੀ ਪਿੰਡਾਂ ਦੀ ਕਾਰ ਬਾਬਾ ਜੀ ਨੂੰ ਦਿੱਤੀ ਗਈ ਸੀ ਸੋ ਤਿਸਨੂੰ ਭੀ ਭਲੀ ਭਾਂਤ ਨਿਬਾਹੁੰਦੇ ਸਨ, ਅਤੇ ਜਦੋਂ ਸ੍ਰੀ ਗੁਰੂ ਜੀ ਕਿਸੇ ਜਰੂਰੀ ਕਾਰਜ ਲਈ ਸੱਦਦੇ ਸਨ ਤਾਂ ਬਾਬਾ ਜੀ ਝੱਟ ਹਾਜਰ ਹੋ ਜਾਂਦੇ ਸਨ।

ਸ੍ਰੀ ਗੁਰੂ ਰਾਮ ਦਾਸ ਜੀ ਸ੍ਰੀ ਗੁਰੂ ਤੀਜੀ ਪਾਤਸ਼ਾਹੀ ਦੇ ਦੱਸੇ ਨਿਸ਼ਾਨਾਂ ਦੇ ਅਨੁਸਾਰ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਜੀ ਪੁੱਜੇ, 'ਸੁਲਤਾਨ ਵਿੰਡ, ਤੁੰਗ, ਗੁਮਟਾਲਾ, ਗਲਵਾਲੀ' ਇਨ੍ਹਾਂ ਚੌਹਾਂ ਪਿੰਡਾਂ ਦੇ ਵਿਚਕਾਰ ਜਗ੍ਹਾ ਟੋਲਣ ਲੱਗੇ। ਸ੍ਰੀ ਗੁਰੂ ਅਮਰ ਦਾਸ ਜੀ ਦੇ ਦੱਸੇ ਨਿਸ਼ਾਨਾਂ ਅਨੁਸਾਰ ਸ੍ਰੀ ਗੁਰੂ ਰਾਮਦਾਸਜੀ ਤੇ ਬਾਬੇ ਬੁਢੇ ਜੀ ਨੇ ਇਕ ਬੇਰ ਦਾ ਸਥਾਨ

---

*ਚੁਰਾਸੀ ਪਿੰਡਾਂ ਦੇ ਨਾਮ—ਝਬਾਲ ੧, ਗਿਦੜੀ ੨, ਬਘਿਆੜੀ ੩, ਐਮਾ ੪, ਠੱਠਾ ੫, ਕਸੇਲ ੬, ਢੰਡ ੭, ਸੁਰਸਿੰਘ ੮, ਸਿੰਘ ਪੁਰਾ ੯, ਨੂਰਦੀ, ੧੦, ਪੰਡੋਰੀ ਤੁਖਤ ਮੱਲ ੧੧, ਚੱਬਾ ੧੨, ਗਲਵਾਲੀ ੧੩, ਇੱਬਣ ੧੪, ਬਹੋੜੂ ੧੫, ਖੈਰਦੀ ੧੬, ਮੀਆਂ ਪੁਰ ੧੭, ਜਗਤ ਪੁਰ ੧੮, ਠਠ ਗੜ੍ਹ ੧੯, ਸਾਹਬਣਾਂ ੨੦, ਬਾਸਰ ਕੇ ੨੧, ਖਾਪੜ ਖੇੜੀ ੨੨, ਬਾਂਧੇ ੨੩, ਮੂਲੇ ਚੱਕ ੨੪, ਭਰਾੜੀ ਵਾਲ ੨੫, ਗੁਮਾਨ ਪੁਰਾ ੨੬, ਰਾਮਪੁਰਾ ੨੭, ਵਡਾਲੀ ਗੁਰੂ ੨੮, ਕੋਟ ਸੈਦ ਮਦਮੂਦ ੨੯, ਗੋਲ੍ਹਵੜ ੩੦, ਰਟੌਲ ੩੧, ਵਰਪਾਲ ੩੨, ਛਾਟੀ ਵਿੰਡ ੩੩, ਝੀਤੇ ਕਲਾਂ ੩੪, ਸੁਲਤਾਨ ਵਿੰਡ ੩੫, ਦੇਬੁਰਜੀ ੩੬, ਤੁੰਗ ੩੭, ਵੱਲਾ ੩੮, ਵੇਰਕਾ ੩੯, ਨੰਗਲੀ ੪੦, ਨੁਸ਼ਹਿਰਾ ੪੧, ਥੱਲ ੪੨, ਮੁਰਾਦ ਪੁਰਾ ੪੩, ਗੁਮਟਾਲਾ, ੪੪, ਬੱਲ ਸੁਚੰਦ ੪੫, ਹੇਹਰ ਕੰਬੋ ੪੬, ਮੀਰਾਂ ਕੋਟ ੪੭, ਮਾਹਲ ੪੮, ਘਨੁਪੁਰ ਕਾਲਾ, ੪੯, ਖੈਰਾ ਬਾਦ ੫੦, ਧੌਲ ਕਲਾਂ ੫੧, ਖਾਸਾ ੫੨, ਖੁਰਮਲੀਆਂ ੫੩ ਹੁਸ਼ਿਆਰ ਨਗਰ ੫੪, ਨੱਥੂ ਪੁਰ ੫੫, ਤਾਜੂ ਚੱਕ ੫੬, ਭਕਨਾ ੫੭, ਚੀਚਾ ੫੮, ਮਹਾਵਾ ੫੯, ਵਾਜਾ ਤਾਲ ੬੦, ਭਰੋਪਾਲ ੬੨, ਭੁੱਸੇ ੬੨, ਢੋਦੇ ੬੩, ਲਈਆਂ ੬੪, ਸੁੱਖੇ ਚੱਕ ੬੫, ਗੰਡੀ ਵਿੰਡ ੬੬, ਸਰਾਇ ਇਮਾਨਤਖਾਂ ੬੭, ਨੁਸ਼ਹਿਰਾ ਢਾਲਾ ੬੮, ਚਾਹਲ ੬੯, ਭੁੱਚਰ ੭੦, ਸੋਹਲ ਠੱਟੀ ੭੧, ਕੱਗੋ ਬੂਆ ੭੨, ਪੰਜਵੜ ੭੩, ਲਾਲੂ ਖੁੰਮਣ ੭੪, ਮੂਲੇਵਾਲ ੭੫, ਮੂਸੇ ਪੁਰ ੭੬, ਪਲਾਸੌਰ ੭੭, ਰਸੂਲ ਪੁਰ ੭੮, ਮੁਗਲ ਚੱਕ ੭੯, ਰੂੜੇ ਹਾਸਲ ੮੦, ਕੱਦ ਗਿੱਲ ੮੧, ਪੰਡੋਰੀ ਗੋਲਾ ੮੨, ਮੱਲੀਆਂ ੮੩, ਦੇਊ ੮੪॥

ਵੇਖਕੇ ਤਿਸਦੇ ਪਾਸ ਅਤੀ ਸੁੰਦਰ ਮੰਦਰ ਸੰ: ੧੬੨੬ ਬਿ:
ਨੂੰ ਪਾਉਣ ਦੀ ਨੀਂਹ ਰੱਖੀ, ਅਤੇ ਸੰ: ੧੬੨੭ ਵਦੀ ੧੩
ਹਾੜ ੫ ਨੂੰ ਸ਼ਹਿਰ ਵਸਾਵਨ ਲਈ ੫੨ ਜਾਤੀ ਦੇ ਲੋਗ
ਬਸਾਏ, ਜੋ ਹੁਣ ਗੁਰੂ ਦਾ ਬਜ਼ਾਰ ਕਰਕੇ ਪ੍ਰਗਟ ਹੈ। ਅਤੇ
ਬਾਬਾ ਬੁਢਾ ਜੀ ਨੇ ਭਾਣੇ ਤਲਵੰਡੀਓਂ ਕੱਦ ਖੱਤਰੀ ਤੇ ਕੁਰਿੱਛ
ਖੱਤ੍ਰੀ ਤੇ ਹਿੰਦੂ ਘੁਮਿਆਰ ਤੇ ਗੱਗੋ ਮਾਹਲ ਦੇ ਮਾਹਲ ਜੱਟ
ਆਦਕ ਬਸਾਏ,ਜਿਨ੍ਹਾਂ ਦੀ ਗਲੀ ਹੁਣ ਸ੍ਰੀ ਅੰਮ੍ਰਿਤਸਰ ਜੀ
ਵਿਚ ਪ੍ਰਸਿੱਧ ਹੈ ॥

ਇੱਕ ਦਿਨ ਸ੍ਰੀ ਗੁਰੂ ਰਾਮਦਾਸ ਜੀ ਅਤੇ ਬਾਬਾ ਬੁੱਢਾ ਜੀ
ਅੰਮ੍ਰਿਤ ਵੇਲੇ ਉੱਠ ਕੇ ਪੂਰਬ ਦਿਸ਼ਾਵਲ ਨੂੰਗਏ,ਇੱਕ ਸੰਘਣੇ
ਬਿਰਛਾਂ ਵਿੱਚ ਇਕ ਭਾਰੀ ਛੱਪੜ ਦੀ ਜਗਾ ਵੇਖ ਸਾਹਿਬ
ਬੁੱਢਾ ਜੀ ਨੇ ਗੁਰੂ ਜੀ ਨੂੰ ਆਖਿਆ ਸਤਿਗੁਰੋ ! ਸ੍ਰੀ ਗੁਰੂ
ਅਮਰ ਦਾਸ ਜੀ ਦੇ ਦੱਸੇ ਨਿਸ਼ਾਨਾਂ ਵਿੱਚੋਂ ਠੀਕ ਇਹ ਨਿਸ਼ਾਨ
ਮਿਲ ਗਿਆ ਹੈ,ਤਾਂ ਗੁਰੂ ਰਾਮਦਾਸ ਜੀ ਨੇ ਦੂਜੇ ਦਿਨ ਬਾਬਾ
ਬੁੱਢਾਜੀ ਤੇ ਹੋਰ ਸਿੱਖਾਂ ਨੂੰ ਨਾਲ ਲੈਕੇ ਤਾਲ ਸੰਤੋਖਸਰ ਦਾ ਟੱਕ
ਲਗਾਕੇ ਮਿਸਟਾਨ ਵੰਡ ਕੰਮ ਸ਼ੁਰੂ ਕਰ ਦਿੱਤਾ।ਗੁਰੂ ਰਾਮਦਾਸ
ਜੀ ਤਾਂ ਟਾਹਲੀ ਸਾਹਬ ਜੀ ਹੇਠ ਬੈਠ ਕੇ ਸਭ ਸਿੱਖਾਂ ਦੀ ਕਾਰ
ਨੂੰ ਵੇਖਦੇ ਰਹਿੰਦੇ ਸਨ ਤੇ ਬਾਬਾ ਬੁੱਢਾ ਜੀ ਤਨੋਂ ਮਨੋਂ ਸਿੱਖਾਂ
ਨਾਲ ਲੱਗ ਕੇ ਅਪਨੇ ਸਿਰ ਤੇ ਮਿੱਟੀ ਦੀ ਟੋਕਰੀ ਚੁੱਕਕੇ
ਸੇਵਾ ਕਰਦੇ ਹੁੰਦੇ ਸਨ।ਇਸਤੋਂ ਇਹ ਪ੍ਰਤੀਤ ਹੈ ਕਿ ਸ੍ਰੀ ਗੁਰੂ ਜੀ
ਦੇ ਇਤਨੇ ਮਾਨਨੀਯ ਸਿਖ ਹੁੰਦੇ ਹੋਏ ਭੀ ਬਾਬਾ ਜੀ ਨਿੰਮ੍ਰਤਾ
ਸਹਿਤ ਆਪਣੀ ਹੱਥੀਂ ਸੇਵਾ ਕਰਦੇ ਸਨ। ਗੁਰੂ ਰਾਮਦਾਸ ਜੀ
ਬਾਬਾ ਬੁੱਢਾ ਜੀ ਦੀ ਸੇਵਾ ਨੂੰ ਵੇਖ ਅਤਯੰਤ ਪ੍ਰਸੰਨ ਹੁੰਦੇ ਸੀ।

ਅਜੇ ਸ੍ਰੀ ਸੰਤੋਖਸਰ ਤੀਰਥ ਦੀ ਸੇਵਾ ਹੋ ਰਹੀ ਸੀ ਤਾਂ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਆਗਜ਼ਾ ਕੀਤੀ ਕਿ ਸ੍ਰੀ ਗੁਰੂ ਅਮਰ ਦਾਸ ਜੀ ਨੇ ਜੋ ਦੂਜੇ ਤੀਰਥ ਦੇ ਨਿਸ਼ਾਨ ਦੱਸੇ ਸੀ ਸੋ ਭੀ ਲੱਭੋ, ਤਾਂ ਇਕ ਦਿਨ ਗੁਰੂ ਜੀ ਅਤੇ ਬਾਬਾ ਬੁੱਢਾ ਜੀ ਅਰਦਾਸ ਸੋਧ ਕਰ ਇੱਕ ਬੇਰੀ ਦੇ ਹੇਠ ਆ ਖਲੋਤੇ, ਤਿਸ ਜਗਾ ਇਕ ਨਿੱਕੀ ਜੇਹੀ ਛਪੜੀ ਵੇਖ ਬਾਬਾ ਜੀ ਨੇ ਹੱਥ ਮੂੰਹ ਧੋਤਾ, ਜਦੋਂ ਜਲ ਨਾਲ ਕੁਰਲਾ ਕੀਤਾ ਤੇ ਮੂੰਹ ਧੋ ਕੇ ਹਟੇ ਤਾਂ ਦ੍ਰਿਸ਼ੀ ਵਿੱਚ ਸੱਚ ਖੰਡ ਦਾ ਭਾਵ ਨਜ਼ਰੀ ਆਯਾ, ਬਾਬਾ ਬੁੱਢਾ ਜੀ ਇਸ ਕੌਤਕ ਨੂੰ ਵੇਖ ਦੰਗ ਰਹ ਗਏ, ਸਾਰਾ ਸਮਾਚਾਰ ਗੁਰੂ ਜੀ ਨੂੰ ਸੁਣਾਯਾ, ਤਾਂ ਗੁਰੂ ਅੰਤਰ ਜਾਮੀ ਜੀ ਨੇ ਬਾਬਾ ਜੀ ਦੇ ਸਮਾਚਾਰ ਨੂੰ ਸੁਣ ਆਖਿਆ ਬਾਬਾ ਜੀ ! ਇਸ ਜਗ੍ਹਾ ਸੱਚ ਖੰਡ ਹੀ ਹੈ ਅਤੇ ਸਮਾਂ ਪਾ ਕੇ ਸੁੰਦ੍ਰ ਮੰਦਰ ਸੱਚ ਖੰਡ ਬਨੇਂਗਾ। ਫਿਰ ਸਤਿਗੁਰੂ ਜੀ ਸੰਮਤ ੧੬੩੦ ਕੱਤਕ ੭ ਬਿ: ਨੂੰ ਬਾਬਾ ਬੁੱਢਾ ਜੀ ਅਤੇ ਕੁਝ ਸਿੱਖਾਂ ਸਮੇਤ ਹੋ ਮਿਸਟਾਨ ਵੰਡ ਸ੍ਰੋਵਰ ਦਾ ਟੱਕ ਲਗਾ ਸ੍ਰੋਵਰ ਤਿਆਰ ਕਰਨ ਲੱਗੇ, ਇਸ ਵਿਚ ਭੀ ਬਾਬਾ ਬੁੱਢਾ ਜੀ ਨੇ ਅਤੀ ਸੇਵਾ ਕੀਤੀ, ਸਾਰਾ ਇਸ ਸ੍ਰੋਵਰ ਦਾ ਸਮਾਚਾਰ ਪੰਜਵੀਂ ਪਾਤਸ਼ਾਹੀ ਦੇ ਪ੍ਰਸੰਗ ਵਿਚ ਲਿਖਿਆ ਜਾਇਗਾ॥

॥ ਇਤਿ ਸ੍ਰੀ ਜੀਵਨ ਸਾਹਿਬ ਬੁੱਢਾ ਜੀ ਤੇਈਵਾਂ ਅਧਯਾਇ ਸਮਾਪਤ ॥



# ਸ੍ਰੀ ਬਾਬਾ ਬੁੱਢਾ ਜੀ ਦੀ ਸੁਪੱਤਨੀ

ਸ੍ਰੀ ਬਾਬਾ ਬੁੱਢਾ ਜੀ ਪਾਸ ਸੰ: ੧੬੩੦ ਮਾਘ ਮਹੀਨਾ ਥਿਤ ਵਦੀ ੫ ਨੂੰ ਭਾਣਾ ਤਲਵੰਡੀ ਤੋਂ ਇੱਕ ਸਿੱਖ ਆਯਾ, ਜੋ ਬੇਨਤੀ ਸਹਿਤ ਵੈਰਾਗ ਭਰੀ ਦਸ਼ਾ ਨਾਲ ਬੋਲਿਆ, ਬਾਬਾ ਜੀ! ਮਾਤਾ ਮੀਰੋਦਯਾਂ ਜੀ ਚਲਾਣਾ ਕਰ ਗਏ ਹਨ, ਦਾਸ ਨੂੰ ਆਪ ਦੇ ਲੈਣ ਲਈ ਸਾਹਿਬ ਭਾਨਾ ਜੀ ਨੇ ਭੇਜਿਆ ਹੈ, ਹੁਣ ਤੁਸੀ ਕ੍ਰਿਪਾ ਦ੍ਰਿਸ਼ਟੀ ਕਰਕੇ ਦਰਸ਼ਨ ਦਿਓ। ਤਾਂ ਬਾਬਾ ਜੀ ਉਸ ਵਕਤ ਬੀੜ ਸਾਹਿਬ ਜੀ ਵਿੱਚ ਸਨ, ਬਾਬਾ ਜੀ ਨੇ ਤਿਸ ਸਿੱਖ ਨੂੰ ਨਾਲ ਲੈ ਸ੍ਰੀ ਅੰਮ੍ਰਿਤਸਰ ਜੀ ਪੁੱਜਕੇ ਸ੍ਰੀ ਗੁਰੂ ਰਾਮਦਾਸ ਜੀ ਪਾਸ ਸਰਬ ਬੇਨਤੀ ਸੁਨਾਈ ਅਤੇ ਗੁਰੂ ਜੀ ਦੀ ਆਗਿਆ ਪਾ ਕਰ ਬਾਬਾ ਜੀ ਭਾਣੇ ਤਲਵੰਡੀ ਪੁੱਜ ਗਏ। ਮਾਤਾ ਜੀ ਦਾ ਬਿਬਾਨ ਅਤੀ ਸੁੰਦਰ ਰੀਤੀ ਨਾਲ ਤਿਆਰ ਕਰਵਾ ਕੇ ਸਸਕਾਰ ਕੀਤਾ, ਅਤੇ ਬਾਬਾ ਜੀ ਇਕ ਮਹੀਨਾ ਭਾਣਾ ਤਲਵੰਡੀ ਰਹੇ, ਪੱਗ ਦੀ ਮਰਯਾਦਾ ਭਾਈ ਭਾਨੇ ਜੀ ਨੂੰ ਕੀਤੀ, ਸਭ ਪਰਵਾਰ ਨੂੰ ਵਿਰਾਗ ਮਈ ਧੀਰਜ ਉਪਦੇਸ਼ ਦੇ ਬਾਬਾ ਬੁੱਢਾ ਜੀ ਸ੍ਰੀ ਅੰਮ੍ਰਿਤਸਰ ਜੀ ਪੁੱਜੇ। ਗੁਰੂ ਜੀ ਨੇ ਬਾਬਾ ਜੀ ਨੂੰ ਬੀੜ ਵਿੱਚ ਭੇਜ ਦਿੱਤਾ, ਫੇਰ ਬਾਬਾ ਜੀ ਬੀੜ ਦੀ ਸੇਵਾ ਕਰਨ ਲੱਗੇ ॥



# ਸ੍ਰੀ ਗੁਰੂ ਅਰਜਨ ਜੀ ਨੂੰ ਬਾਬਾ ਬੁੱਢਾ ਜੀ ਨੇ ਲਾਹੌਰ ਤੋਂ ਲੈਣ ਲਈ ਜਾਣਾ

ਸੰ: ੧੬੩੭ ਬਿ: ਨੂੰ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਪਨੇ ਭਤੀਜੇ ਦੇ ਵਿਵਾਹ ਦੇ ਸਮੇਂ ਪਰ ਲਾਹੌਰ ਭੇਜ ਦਿੱਤਾ, ਅਤੇ ਜਾਣ ਸਮੇਂ ਬਚਨ ਕੀਤਾ ਕਿ ਜਦੋਂ ਤੱਕ ਅਸੀਂ ਆਵਣ ਦੀ ਆਗਿਆ ਨਾ ਕਰੀਏ ਤਦੋਂ ਤਕ ਤੁਸੀਂ ਲਹੌਰ ਹੀ ਰਹਿੰਣਾ।

ਸ੍ਰੀ ਅਰਜਨ ਜੀ ਗੁਰੂ ਜੀ ਦੀ ਆਗਯਾ ਪਾ ਕਰਕੇ ਲਹੌਰ ਅਟਕ ਰਹੇ, ਇਧਰ ਗੁਰੂ ਜੀ ਨੇ ਸਮਾਂ ਵਿਚਾਰ ਕੇ ਸੰ: ੧੬੩੮ ਬਿ: ਨੂੰ ਸ੍ਰੀ ਬੁੱਢਾ ਜੀ ਨੂੰ ਬੀੜ ਵਿੱਚੋਂ ਸੱਦ ਕੇ ਲਹੌਰ ਭੇਜਿਆ, ਬਾਬਾ ਜੀ ਦੋ ਦਿਨ ਵਿਚ ਲਾਹੌਰ ਪੁੱਜੇ, ਉਸ ਸਮੇਂ ਬਾਬਾ ਬੁੱਢਾ ਜੀ ਦੀ ਉਮਰ ੭੫ ਸਾਲ ਦੀ ਸੀ, ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਾਬਾ ਬੁੱਢਾ ਜੀ ਮਿਲੇ ਤਾਂ ਗੁਰੂ ਅਰਜਨ ਜੀ ਬੜੇ ਪ੍ਰਸੰਨ ਹੋਏ। ਰਾਤ ਪਈ ਪ੍ਰਸ਼ਾਦ ਛਕਿਆ ਤੇ ਜਗਤ ਗੁਰੂ ਪਿਤਾ ਗੁਰੂ ਰਾਮਦਾਸ ਜੀ ਦੇ ਸਨੇਹੇ ਦਿੱਤੇ ਹੋਏ ਬਾਬਾ ਜੀ ਪਾਸੋਂ ਸੁਣਨ ਲੱਗੇ ਅਤੇ ਅਪਨੀ ਵੱਲੋਂ ਵੈਰਾਗ ਭਰੇ ਸ਼ਬਦ ਇਸ ਪ੍ਰਕਾਰ ਉਚਾਰਨ ਕੀਤੇ:

ਸੋਰਠ ਮਹਲਾ ੫ .

ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾ-
ਇਓ। ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰ-
ਦੇਸਿ ਸਿਧਾਇਓ ॥੧॥ ਹੁਣਿ ਨਹੀ ਸੰਦੇਸਰੋ ਮਾਇਓ।
ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ
ਆਇਓ ॥ ੧ ॥ ਰਹਾਉ ॥ ਕਿਉ ਬਿਸਰੈ ਇਹੁ ਲਾਲੁ

ਪ੍ਰਿਆਰੋ ਸਰਬ ਗੁਣਾ ਸੁਖਦਾਇਓ । ਮੰਦਰਿ ਚਰਿਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ॥੨॥ ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ। ਭਾਂਭੀਰੀ ਕੇ ਪਾਤ ਪਾਰਦੋ ਬਿਨੁ ਪੇਖੇ ਦੂਰਾਇਓ ॥ ੩ ॥ ਭਇਓ ਕ੍ਰਿਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ। ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥ਸਭੁ ਰਹਿਓ ਅੰਦੇਸਰੋ ਮਾਇਓ॥ਜੋ ਚਾਹਤ ਸੋ ਗੁਰੂ ਮਿਲਾਇਓ ਸਰਬ ਗੁਨਾ ਨਿਧਿ ਰਾਇਓ॥ਰਹਾਉ ਦੂਜਾ ੧॥

ਇਤ ਆਦਕ ਵੈਰਾਗ ਦੇ ਸ਼ਬਦ ਬਾਬਾ ਜੀ ਨੂੰ ਗੁਰੂ ਅਰ-ਜਨ ਦੇਵ ਜੀ ਨੇ ਸੁਨਾਏ, ਸਾਰੀ ਰਾਤ ਇਸੇ ਵੈਰਾਗ ਵਿੱਚ ਗੁਜਾਰੀ, ਕਿਉਂਕਿ ਇੱਕ ਤਾਂ ਬਾਬਾ ਜੀ ਸੰਪੂਰਨ ਸ਼ਕਤੀਵਾਨ ਸਨ, ਦੂਜੇ ਬਿਰਧ ਅਵਸਥਾ ਨੀਂਦ ਅੱਗੇ ਹੀ ਥੋੜੀ ਸੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੈਰਾਗ ਵਿੱਚ ਨੀਂਦਰ ਥੋੜੀ ਕਰਦੇ ਸਨ, ਉਸ ਰਾਤ ਵਾਹਿਗੁਰੂ ਕੀਰਤੀ ਕਰਨ ਦਾ ਅਤੀ ਅਨੰਦ ਬਨ ਗਿਆ॥

ਦਿਨ ਚੜ੍ਹੇ ਅਸਵਾਰੀ ਤਿਆਰ ਕਰਾ ਕੇ ਬੈਹਲ ਗੱਡੀ ਵਿਚ ਦੋਵੇਂ ਬੈਠ ਗਏ, ਸ਼ਨੇ ੨ ਤਿੰਨ ਦਿਨ ਵਿਚ ਗੁਰੂ ਜੀ ਦੇ ਪਾਸ ਪੁੱਜੇ। ਔਂਦੇ ਸਾਰ ਸਭ ਤੋਂ ਪਹਿਲੇ ਸ੍ਰੀ ਗੁਰੂ ਰਾਮ ਦਾਸ ਜੀ ਦੇ ਚਰਨੀਂ ਸ੍ਰੀ ਅਰਜਨਦੇਵ ਜੀ ਨੇ ਮੱਥਾ ਟੇਕਿਆ ਅਤੇ ਬਾਬਾ ਜੀ ਨੇ ਮੱਥਾ ਟੇਕ ਗੁਰੂ ਜੀ ਨੂੰ ਸਭ ਸਮਾਚਾਰ ਜਾਣ ਸਮੇਂ ਦਾ ਅਤੇ ਗੁਰੂ ਅਰਜਨ ਜੀ ਨੂੰ ਲਹੌਰ ਮਿਲਣ ਦਾ ਤੇ ਮੁੜ ਰਸਤੇ ਆਵਨ ਦਾ ਸੁਨਾਯਾ। ਸਤਿਗੁਰੂ ਰਾਮ ਦਾਸ ਅੰਤਰ ਜਾਮੀ ਜੀ ਨੂੰ

ਸ੍ਰੀ ਗੁਰੂ ਅਰਜਨ ਜੀ ਨੇ ਤਿੰਨ ਚਿੱਠੀਆਂ ਭੇਜੀਆਂ ਸਨ,ਇੱਕ ਚਿੱਠੀ ਉਨ੍ਹਾਂ ਵਿਚੋਂ ਜਿਸ ਪਰ ਤੀਜਾ ਅੰਗ ਲਿਖਿਆ ਹੋਯਾ ਸੀ, ਸੋ ਮਿਲੀ। ਗੁਰੂ ਅਰਜਨ ਦੇਵ ਜੀ ਨੂੰ ਪੁੱਛਯਾ ਕਿ ਤੀਜਾ ਅੰਗ ਕਿਉਂ ਲਿਖਿਆ ਹੈ,ਚਿੱਠੀ ਤਾਂ ਆਪ ਦੀ ਇੱਕ ਇਹੋ ਮਿਲੀ ਹੈ? ਗੁਰੂ ਅਰਜਨ ਜੀ ਨੇ ਆਖਿਆ ਦੋ ਚਿੱਠੀਆਂ ਹੋਰ ਹਨ। ਪਤਾ ਲੱਗਾ ਕਿ ਪ੍ਰਿਥੀਏ ਨੇ ਲੁਕਾ ਰੱਖੀਆਂ ਹਨ,ਪ੍ਰਿਥੀਏ ਨੂੰ ਸੱਦਿਆ, ਉਸ ਸਮੇਂ ਪ੍ਰਿਥੀਆ ਆਉਂਦਿਆਂ ਸਾਰ ਗੁਰੂ ਜੀ ਦੇ ਪੁਛਨ ਪਰ ਸਾਫ ਮੁੱਕਰ ਗਿਆ ਕਿ ਮੇਰੇ ਪਾਸ ਕੋਈ ਚਿੱਠੀ ਨਹੀਂ ਆਈ। ਤਾਂ ਅੰਤ੍ਰਜਾਮੀ ਗੁਰੂ ਜੀ ਨੇ ਸਿੱਖ ਭੇਜਕੇ ਪ੍ਰਿਥੀਏ ਦਾ ਚੋਲਾ ਮੰਗਾ ਚਿੱਠੀਆਂ ਕੱਢ ਵਖਾਈਆਂ। ਫਿਰ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ ਕਿ ਬਾਬਾ ਜੀ ! ਤੁਸੀ ਸਭ ਸੰਗਤ ਵਿਚ ਉੱਚੀ ਪੜ੍ਹਕੇ ਸੁਣਾਓ ! ਤਾਂ ਬਾਬਾ ਜੀ ਹੁਕਮ ਮੰਨ ਕੇ ਚਿੱਠੀਆਂ ਲੈਕੇ ਸੁਨਾਵਣ ਲੱਗੇ:—

ਮਾਝ ਮਹਲਾ ੫ ਚਉਪਦੇ ਘਰੁ ੧ ॥

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ। ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥

ਦੂਜੀ ਚਿੱਠੀ

ਤੇਰਾ ਮੁਖੁ ਸੁਹਾਵਾ ਜੀਉ ਸਹਜਿ ਧੁਨਿ ਬਾਣੀ। ਚਿਰੁ ਹੋਆ ਦੇਖੇ ਸਾਰਿੰਗ ਪਾਣੀ। ਧੰਨੁ ਸੁਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ

ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥

ਤੀਜੀ ਚਿੱਠੀ ਜੇਹੜੀ ਗੁਰੂ ਰਾਮਦਾਸ ਜੀ ਨੂੰ ਮਿਲੀ

ਇਕ ਘੜੀ ਨ ਮਿਲਤੇ ਤਾਂ ਕਲਿਜੁਗ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ । ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥੩॥

ਜਦੋਂ ਇਹ ਤਿੰਨੇ ਚਿੱਠੀਆਂ ਸਾਰੀ ਸੰਗਤ ਨੂੰ ਬਾਬਾ ਬੁਢਾ ਜੀ ਨੇ ਸੁਨਾਈਆਂ ਤਾਂ ਸੰਗਤ ਬੜੀ ਪ੍ਰਸੰਨ ਹੋਈ, ਤੇ ਪ੍ਰੇਮ ਵਿਚ ਲਿਵਲੀਨ ਹੋਈ, ਪਰ ਪ੍ਰਿਥੀ ਚੰਦ ਜੀ ਦਾ ਅੰਦਰੋ ਅੰਦਰੀ ਮਨ ਸੜ ਗਿਆ, ਅਤੇ ਰਹਿ ਨਾ ਸੱਕਿਆ ਤੇ ਆਖਣ ਲੱਗਾ ਕਿ ਤੁਸਾਂ ਮੈਨੂੰ ਝੂਠੀ ਤੁਹਮਤ ਲਾਈ ਹੈ, ਮੇਰੇ ਪਾਸੋਂ ਜੋ ਬਣੇਂਗੀ ਸੋ ਕਰਾਂਗਾ।

ਸ੍ਰੀ ਗੁਰੂ ਜੀ ਸਮਾਂ ਵਿਚਾਰ ਕਰ ਸੰ: ੧੬੩੮ ਭਾਦ੍ਰੋਂ ਸੁਦੀ ੩ ਸ਼ੁਕ੍ਰਵਾਰ ਪ੍ਰਵਿਸ਼੍ਰੇ ਅੱਸੂ ਦੀ ੨ ਨੂੰ ਪੰਜ ਪੈਸੇ ਨਰੇਲ ਤੇ ਸ੍ਰੀ ਸਾਹਿਬ ਜੀ ਅੱਗੇ ਰੱਖਕੇ ਆਪ ਨੀਵੇਂ ਅਤੇ ਗੁਰੂ ਅਰਜਨ ਦੇਵ ਜੀ ਨੂੰ ਉੱਚੇ ਸਿੰਘਾਸਨ ਪਰ ਬਠਾ ਕੇ ਆਪ ਗੁਰੂ ਨਾਨਕ ਜੀ ਆਦਿ ਗੁਰੂਆਂ ਸਮਾਨ ਮੱਥਾ ਟੇਕ ਪ੍ਰਕਰਮਾਂ ਕੀਤੀਆਂ।

ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ ਕਿ ਗੱਦੀ ਦਾ ਤਿਲਕ ਦਿਓ, ਸ੍ਰੀ ਬਾਬਾ ਬੁੱਢਾ ਜੀ ਨੇ ਸਭ ਗੁਰੂ ਰਾਮਦਾਸ ਜੀ ਦਾ ਰੱਖਿਆ ਹੋਇਆ ਸਾਮਾਨ ਚੁੱਕ ਕੇ ਸ੍ਰੀ ਗੁਰੂ ਅਰਜਨ ਜੀ ਨੂੰ ਦਿੱਤਾ, ਗੁਰੂ ਅਰਜਨ ਜੀ ਨੇ ਸਮਾਂ ਵਿਚਾਰ ਤਲਵਾਰ ਮਿਆਨ

ਕੀਤੀ, ਤਿਲਕ ਦੀ ਰਸਮ ਬਾਬਾ ਬੁੱਢਾ ਜੀ ਨੇ ਅਪਨੇ ਪਵਿੱਤ੍ਰ ਹਸਤ ਕਮਲਾਂ ਨਾਲ ਕੀਤੀ, ਤਿਲਕ ਕਰਕੇ ਗੁਰੂ ਜੀ ਦੇ ਚਰਨੀਂ ਮੱਥਾ ਟੇਕਿਆ, ਫਿਰ ਸਭ ਸੰਗਤ ਨੇ ਮੱਥਾ ਟੇਕਿਆ। ਇਸ ਵਕਤ ਗੁਰੂ ਅਰਜਨ ਦੇਵ ਜੀ ਨੇ ਏਹ ਚੌਥੀ ਪੌੜੀ ਉਚਾਰੀ:—

"ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰਿ ਮਹਿ ਪਾਇਆ॥ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥"

ਉਪ੍ਰੰਤ ਕੜਾਹ ਪ੍ਰਸ਼ਾਦ ਵਰਤਾ ਕੇ ਅਰਦਾਸਾ ਸੋਧ ਦੀਵਾਨ ਦੀ ਸਮਾਪਤੀ ਕੀਤੀ ॥

॥ ਇਤ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਚੱਵੀਵਾਂ ਅਧਯਾਇ ਸਮਾਪਤੰ ॥



## ਗੁਰੂ ਰਾਮਦਾਸ ਜੀ ਦਾ ਜੋਤੀ ਜੋਤ ਸਮਾਉਣਾ।

ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਗੁਰਿਆਈ ਦੀ ਗੱਦੀ ਦੇਕਰ ਸੁਤੰਤ੍ਰ ਹੋ ਗਏ, ਅਤੇ ਜੋਤੀ ਜੋਤ ਸਮਾਵਣ ਦਾ ਭਾਣਾ ਵਰਤਾਵਨ ਸਮੇਂ ਬਾਬਾ ਬੁੱਢਾ ਜੀ ਨੂੰ ਸੱਦ ਕੇ ਬਚਨ ਕੀਤਾ ਕਿ ਬਾਬਾ ਜੀ ਤੁਸੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਜੇ ਨਿਵਾਜੇ ਉੱਚੀ ਪਦਵੀ ਵਾਲੇ ਸਿੱਖ ਹੋ, ਸ੍ਰੀ ਗੁਰੂ ਨਾਨਕ ਜੀ ਨੇ ਜੋ ਗੁਰਮਤ ਕੀਤੀ ਹੈ ਸੋ ਸਾਡੇ ਪਿੱਛੋਂ ਸਭ ਨੂੰ

ਰੀਤ ਦੱਸਕੇ ਕਾਰ ਕਰਾਵਣੀ। ਤਾਂ ਬਾਬਾ ਬੁਢਾ ਜੀ ਨੇ ਦੋ ਕਰ
ਜੋੜ ਬੇਨਤੀ ਸਹਿਤ ਉਤ੍ਰ ਦਿੱਤਾ ਸਤਿਗੁਰੋ! ਜੋ ਮਰਯਾਦਾ ਤੁਸੀਂ
ਕਰਦੇ ਆਏ ਹੋ ਅਰ ਸਿੱਖਾਂ ਨੂੰ ਦਸਦੇ ਰਹੇ ਹੋ ਸੋ ਇਸ ਵਕਤ
ਘਰ ਦੇ ਸੰਬੰਧੀਆਂ ਨੂੰ ਦੱਸਨ ਦੀ ਕੋਈ ਮੇਰੀ ਲੋੜ ਨਹੀਂ ਹੈ
ਜੋ ਰੀਤ ਅੱਗੇ ਤੁਸੀ ਗੁਰੂ ਅਰਜਨ ਸਾਹਿਬ ਜੀ ਨੂੰ ਦੱਸ ਚੁਕੇ
ਹੋ ਸੋ ਸਰਬ ਸ਼ਕਤੀ ਵਾਨ ਆਪ ਜਾਣ ਰਹੇ ਹਨ, ਦਾਸ ਤੇ
ਆਪ ਦੀ ਸੇਵਾ ਕਰਨ ਵਾਲਾ ਹੈ।

ਸਤਿਗੁਰੂ ਜੀ ਬਾਬਾ ਜੀ ਦੇ ਅਜੇਹੇ ਨਿੰਮ੍ਰਤਾ ਭਰੇ ਵਾਕ
ਸੁਣਕੇ ਅਤਯੰਤ ਪ੍ਰਸੰਨ ਹੋਏ, ਤੇ ਕਹਣ ਲੱਗੇ:–"ਬਾਬਾ ਜੀ
ਆਪ ਧੰਨ ਹੋ, ਧੰਨ ਸਿੱਖੀ, ਆਪ ਜੈਸਾ ਸੰਤ ਸੰਸਾਰ ਪਰ
ਮਿਲਣਾ ਕਠਨ ਹੈ।" ਹੁਣ ਸਾਡਾ ਅੰਤਮ ਸਮਾਂ ਹੈ। ਅਸੀਂ
ਚਲਦੇ ਹਾਂ।

ਗੁਰੂ ਜੀ ਦੇ ਏਹ ਵਾਕ ਸੁਣ ਬਾਬਾ ਜੀ ਨੇ ਅਤਿ ਤੀਬਰ
ਵੈਰਾਗ ਵਾਨ ਹੋ ਕੇ ਗੁਰੂ ਜੀ ਦੀ ਸੇਵਾ ਵਿੱਚ ਇਸ ਪ੍ਰਕਾਰ
ਬੇਨਤੀ ਕੀਤੀ:–

"ਜੇਤਾ ਸਮੁੰਦ ਸਾਗਰ ਨੀਰ ਭਰਿਆ ਤੇਤੇ ਅਉਗਣ ਹਮਾਰੇ।
ਦਇਆ ਕਰੋ ਕਿਛੁ ਮਿਹਰ ਉਪਾਵਉ ਡੁਬਦੇ ਪਾਥਰ ਤਾਰੇ।"

ਬੱਸ ਸਤਿਗੁਰੂ ਦੀਨਾ ਨਾਥ ਭਗਤ ਵੱਛਲ ਪਤਤ ਪਾਵਨ
ਜੀ ਬੁੱਢਾ ਸਾਹਿਬ ਨਾਲ ਅਤਿ ਪ੍ਰੇਮ ਦੀਆਂ ਬਾਤਾਂ ਕਰ ਅਕਾਲ
ਪੁਰਖ ਵਾਹਿਗੁਰੂ ਜੀ ਦਾ ਧਿਆਨ ਧਰ ਨਾਮੀ ਦਾ ਨਾਮ ਰੂਪ ਹੋ
ਸਮਾਧੀ ਲਾ ਬੈਠੇ, ਦਸੋ ਦੁਆਰ ਵਿੱਚੋਂ ਅਜੇਹੀ ਜੋਤ ਖਿੱਚੀ
ਕਿ ਜਦ ਵੇਖਿਆ ਤਾਂ ਜੋਤ ਸਰੂਪ ਵਿਖੇ ਜੋਤ "ਜੋਤੀ ਸੰਗ ਜੋਤ
ਮਿਲਾਇਆ" ਜਾ ਸਮਾਈ ਹੈ। ਪਿੱਛੋਂ ਸ੍ਰੀ ਬਾਬਾ ਬੁੱਢਾ ਜੀ ਸ੍ਰੀ ਗੁਰੂ

ਅਰਜਨ ਦੇਵ ਜੀ ਤੇ ਭਾਈ ਮਹਾਂ ਦੇਵ ਜੀ ਤੇ ਭਾਈ ਮੋਹਰੀ ਜੀ ਤੇ ਭਾਈ ਮੋਹਣ ਜੀ ਆਦਿਕ,ਅਤੇ ਹੋਰ ਸਿੱਖ ਭੀ ਸਨ,ਪਰ ਇਨ੍ਹਾਂ ਪੰਜਾਂ ਨੇ ਗੁਰੂ ਸਾਹਿਬ ਨੂੰ'ਜਲ ਮਲ ਜਾਨੀ ਨਾਵਾਲਿਆ ਕਪੜ ਰੂਪ ਅੰਬਾਰੇਵਾ' ਇਸ਼ਨਾਨ ਕਰਾਕੇ ਬਿਬਾਨ ਤੇ ਬਿਰਾਜ ਮਾਨ ਕਰ ਬਿਆਸਾ ਦੇ ਕੰਢੇ ਸੁੰਦਰ ਚੰਦਨ ਦੀ ਚਿਖਾ ਬਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚਿਖਾ ਨੂੰ ਅਗਨੀ ਲਗਾਈ, ਪਿੱਛੋਂ 'ਮਤ ਮੈ ਪਿਛੇ ਕੋਈ ਰੋਵਸੀ ਸੋ ਮੈ ਮੂਲ ਨ ਭਾਇਆ' ਵਾਕ ਅਨੁਸਾਰ ਸਭਨਾਂ ਨੇ ਕਰਤੇ ਦਾ ਭਾਣਾ ਸਿਰ ਮੰਨਕੇ ਇਸ਼ਨਾਨ ਕਰ ਕੜਾਹ ਪ੍ਰਸ਼ਾਦ ਵਰਤਾ ਸੁਖ ਵਰਤਾਈ। ਫੇਰ ਸ੍ਰੀ ਬਾਬਾ ਬੁੱਢਾ ਜੀ ਗੁਰੂ ਅਰਜਨ ਸਾਹਿਬ ਜੀ ਪਾਸੋਂ ਵਿਦਾ ਲੈਕਰ ਭਾਣੇ ਤਲਵੰਡੀ ਪੁੱਜ ਕੁਝ ਦਿਨ ਠਹਿਰ ਬਾਸਰ ਕੇ ਬੀੜ ਜਾ ਰਹੇ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਪੰਝੀਵਾਂ ਅਧ੍ਯਾਇ ਸਮਾਪਤ ॥



## ਬਾਬਾ ਬੁੱਢਾ ਜੀ ਨਾਲ ਮਤ ਮਤਾਂਤ੍ਰਾਂ ਦੀ ਵੀਚਾਰ

ਇੱਕ ਵਾਰੀ ਬਾਬਾ ਬੁੱਢਾ ਜੀ ਪਾਸ ਜੋਗੀ ਆਦਿਕ ਕਈ ਮਤਾਂ ਦੇ ਸੰਤ ਪੁੱਜੇ, ਬਾਬਾ ਜੀ ਨੂੰ ਜੋਗੀਆਂ ਨੇ ਪਰਖਨ ਲਈ ਪੁੱਛਿਆ,ਬਾਬਾ ਜੀ!ਤੁਸੀ ਗੁਰੂ ਨਾਨਕ ਜੀ ਤੋਂ ਲੈਕਰ ਪੰਜਵੀਂ ਪਾਤਸ਼ਾਹੀ ਤੱਕ ਗੁਰੂਆਂ ਦੀ ਸੇਵਾ ਵਿਚ ਰਹਿੰਦੇ ਹੋ, ਤੁਸੀਂ ਕਿਸ ਵਸਤੂ ਦੀ ਪ੍ਰਾਪਤੀ ਕੀਤੀ ਹੈ ? ਅਸੀ ਗੋਰਖ ਮਤ ਦੇ ਜੋਗੀ ਹਾਂ,ਸਾਨੂੰ ਇਤਨੀ ਤਾਕਤ ਹੈ ਕਿ ਜਿੱਥੇ ਚਾਹੀਏ ਉਸ ਜਗ੍ਹਾ

ਉਡਾਰੀ ਮਾਰ ਕੇ ਜਾ ਸਕਦੇ ਹਾਂ, ਜਿਸ ਚੀਜ਼ ਦੀ ਲੋੜ ਹੋਵੇ
ਇਸ ਜਗਾ ਬੈਠੇ ਮੰਗਾ ਸਕਦੇ ਹਾਂ,ਏਹੋ ਜੇਹੀ ਤਾਕਤ ਤੁਸੀ ਵੀ ਕੋਈ
ਵਖਾਵੋ ? ਤਾਂ ਬਾਬਾ ਜੀ ਨੇ ਉਡਾਰੀ ਮਾਰਨ ਦੇ ਪ੍ਰਥਾਇ ਇਕ
ਤੁਕ ਵਿਚ ਉੱਤ੍ਰ ਦੇਕੇ ਨਿਸ਼ਾ ਕੀਤੀ "ਸਭ ਨਿਧਾਨ ਦਸ ਅਸਟ
ਸਿਧਾਨ ਠਾਕੁਰ ਕਰ ਤਲ ਧਰਿਆ" ਫਿਰ:—"ਉਡ ਨ ਜਾਹੀ
ਸਿਧ ਨ ਹੋਇ।" ਅਤੇ:— "ਏਕ ਦ੍ਰਿਸਟ ਕਰ ਸਮਸਰ ਜਾਣੈ
ਜੋਗੀ ਕਹੀਐ ਸੋਈ।" ਇਤ ਆਦਕ ਉੱਤ੍ਰ ਦੇਕੇ ਗੁਰੂ ਵਾਕਾਂ
ਨਾਲ ਚੰਗੀ ਨਿਸ਼ਾ ਕੀਤੀ ਅਤੇ ਆਖਿਆ ਹੇ ਜੋਗੀਸਰ ਜੀ !
ਤੁਸੀ ਹਠ ਜੋਗ ਸਾਧਨ ਕਰਦੇ ਹੋ,ਗੁਰਮਤ ਵਿਚ ਹਠ ਜੋਗ ਦੀ
ਜ਼ਰੂਰਤ ਨਹੀਂ ਹੈ,ਗੁਰੂ ਮਤ ਵਿਚ ਤਾਂ ਸਹਿਜ ਤੇ ਪ੍ਰੇਮ ਮੰਨਿਆ
ਜਾਂਦਾ ਹੈ। ਯਥਾ:—"ਸਹਿਜ ਸੁਭਾਇ ਮਿਲੇ ਰਘੁਰਾਇਆ"
ਪੁਨਾ:—"ਸਹਿਜੇ ਹੋਇ ਸੁ ਹੋਇ" ਏਹ ਵਾਕ ਸੁਣ ਜੋਗੀਆਂ
ਦੀ ਤਾਂ ਨਿਸ਼ਾ ਹੋਈ, ਤੇ ਫਿਰ ਸਨਾਤਨ ਮਤ ਵਾਲਾ ਪੰਡਤ
ਬੋਲਿਆ "ਹੇ ਬਾਬਾ ਜੀ ! ਤੁਸੀ ਠਾਕੁਰਾਂ ਤੋਂ ਲੈਕੇ ਕਿਸੇ ਦੇਵਤੇ
ਨੂੰ ਨਹੀਂ ਮੰਨਦੇ, ਇਸ ਤੇ ਤੁਸੀ ਨਾਸਤਕ ਹੋ। ਨਾਂ ਤੁਸੀ ਹਿੰਦੂ
ਹੋ ਨਾਂ ਤੁਸੀ ਮੁਸਲਮਾਨ ਹੋ।"

ਤਿਸ ਦਾ ਪ੍ਰਸ਼ਨ ਸੁਣ ਬਾਬਾ ਜੀ ਤਿਸ ਪੰਡਤ ਨੂੰ "ਸੁਨ
ਪੰਡਤ ਕਰਮਾ ਕਾਰੀ" ਆਖਨ ਲੱਗੇ ਹੇ ਪੰਡਤ ਜੀ ! ਗੁਰਮਤ
ਵਿੱਚ ਕਿਸੇ ਨੂੰ ਬੁਰਾ ਨਹੀਂ ਮੰਨਦੇ,ਬੁਰਾ ਉਨ੍ਹਾਂ ਨੂੰ ਪ੍ਰਤੀਤ ਹੁੰਦਾ
ਹੈ ਜਿਨ੍ਹਾਂ ਦੇ ਹਿਰਦੇ ਵਿਚ ਮਲ ਵਖੇਪ ਅਵਰਣਤਾ ਹੈ, ਜਿਨ੍ਹਾਂ
ਦੇ ਅੰਤਸ਼ ਕਰਨ ਸੁੱਧ ਹਨ ਉਨ੍ਹਾਂ ਨੂੰ ਤਾਂ "ਸਭ ਘਟ ਰਾਮ ਬੋਲੈ
ਰਾਮ ਬੋਲੈ ਰਾਮ ਬਿਨਾ ਕੋ ਬੋਲੈ ਰੇ'।ਅਤੇ:—'ਠਾਕੁਰ ਹਮਰਾ ਸਦ
ਬੋਲੰਤਾ। ਸਰਬ ਜੀਆ ਕੋ ਪ੍ਰਭ ਦਾਨ ਦੇਤਾ।' ਹੇ ਪੰਡਤ ਜੀ !

ਤੁਸੀ ਪੱਖ ਨੂੰ ਛੱਡੋ, ਸ਼ਾਂਤਿ ਰੂਪ ਹੋਕੇ ਦੱਸੋ, ਤੁਹਾਡੇ ਚਾਰੇ ਵੇਦਾਂ ਅਤੇ ਸਿੰਮ੍ਰਤੀਆਂ ਪੁਰਾਣਾਂ ਆਦਿ ਪੁਸਤਕਾਂ ਵਿਚ ਕਿਤੇ ਪੱਥਰ ਦਾ ਠਾਕੁਰ ਨਾਮ ਲੈਕਰ ਪੂਜਨ ਲਿਖਜਾ ਹੈ? ਪੰਡਤ ਸੋਚਕੇ ਦੱਸਨ ਲੱਗਾ "ਬਾਬਾ ਜੀ! ਮੈਂ ਤਾਂ ਕਿਸੇ ਜਗ੍ਹਾ ਨਹੀਂ ਦੇਖਿਆ।" ਫਿਰ ਬਾਬਾ ਜੀ ਨੇ ਆਖਿਆ ਪੰਡਤ ਜੀ! ਤੁਸੀਂ ਹਠ ਨਾਲ ਅਪਨਾ ਜਨਮ ਬਿਰਥਾ ਕਿਉਂ ਖੋ ਰਹੇ ਹੋ? ਇੱਕ ਅਕਾਲ ਪੁਰਖ ਸ੍ਰਿਸ਼ਟੀ ਦੇ ਕਰਤੇ ਹਰਤੇ ਨੂੰ ਸਿਮਰੋ, ਜਿਸਤੇ ਤੁਹਾਡਾ ਨਿਸ-ਤਾਰਾ ਹੋਵੇ। ਹੇ ਪੰਡਤ ਜੀ! ਮੇਰੇ ਗੁਰੂ ਜੀ ਤਾਂ ਕੇਵਲ ਇਕ ਨਾਮ ਜਪਣ ਦਾ ਹੀ ਉਪਦੇਸ਼ ਦੇਂਦੇ ਹਨ, ਤੇ ਨਾਮ ਤੋਂ ਬਿਨਾਂ ਸਭ ਕੁਛ ਬਿਰਥਾ ਕਹਿੰਦੇ ਹਨ, ਕਿਉਂਕਿ ਨਾਮ ਤੁਲ ਹੋਰ ਕੁਛ ਨਹੀਂ ਯਥਾ—

ਬਹੁ ਸਾਸਤ੍ਰ ਬਹੁ ਸਿੰਮ੍ਰਿਤੀ ਪੇਖੇ ਸ੍ਰਬ ਢਢੋਲ।
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ ੧ ॥

ਪੁਨਾ:—

ਸਿੰਮ੍ਰਿਤਿ ਬੇਦ ਪੁਰਾਨ ਪੁਕਾਰਨਿ ਪੋਥੀਆ ॥
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥ ੧ ॥ ਆਦਿ

ਹੇ ਪੰਡਤ ਜੀ! ਗੁਰਮਤ ਤਾਂ ਇਸਤਰਾਂ ਦਸਦੀ ਹੈ, ਅਤੇ ਜੋ ਤੁਸੀਂ ਪੱਥਰ ਦੇ ਠਾਕਰ ਬਨਾ ਕੇ ਪੂਜਦੇ ਹੋ ਉਨ੍ਹਾਂ ਪ੍ਰਤੀ ਗੁਰਮਤ ਇਸ ਤਰਾਂ ਦਸਦੀ ਹੈ।

ਸਲੋਕ ਕਬੀਰ ਜੀ

ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰ।
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥
ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ।

ਵੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾਂ ਖਾਹਿ ॥

ਪੰਡਤ ਜੀ! ਉੱਤਲਾ ਵਾਕ ਮੈਂ ਅਪਨੇ ਵੱਲੋਂ ਨਹੀਂ ਆਖਯਾ ਗੁਰੂ ਸਾਹਿਬਾਂ ਵਲੋਂ ਹੈ। ਇਤ ਆਦਕ ਗੁਰਮਤ ਦੇ ਹੁਕਮ ਬਹੁਤ ਹਨ ॥

ਫਿਰ ਤੁਸੀਂ ਆਖਿਆ ਸੀ ਕਿ ਤੁਸੀ ਨਾਸਤਕ ਹੋ, ਨਾਸ-ਤਕ ਓਹ ਹੁੰਦੇ ਹਨ ਜੇਹੜੇ ਨਾਮ ਨਹੀਂ ਜਪਦੇ।ਸੋ ਗੁਰਮਤ ਉਨ੍ਹਾਂ ਨਾਸਤਕਾਂ ਲਈ ਇਉਂ ਦਸਦੀ ਹੈ"ਜੋ ਨਾ ਭਜੰਤੇ ਨਾਰਾਇਣਾ। ਤਿਨਕਾ ਮੈ ਨ ਕਰਉਂ ਦਰਸਨਾ"ਗੁਰਮਤ ਪਾਖੰਡ ਜਾਲਨੂੰ ਦੂਰ ਕਰਕੇ ਇੱਕ ਅਕਾਲ ਪੁਰਖ ਨਾਲ ਜੋੜਦੀ ਹੈ। ਸੋ ਤੁਸੀਂ ਪਾਖੰਡ ਦੁਬਿਧਾ ਨੂੰ ਦੂਰ ਕਰੋ, ਪ੍ਰਮੇਸ਼ਰ ਤੋਂ ਬਿਨਾ "ਦੁਬਿਧਾ ਨ ਪੜਹੁ ਹਰਿਬਿਨ ਹੋਰਿ ਨ ਪੂਜਹੁ ਮੜੈ ਮਸਾਣ ਨ ਜਾਈ"ਹੋਰਨੂੰ ਨਾ ਪੂਜੋ। ਇਤ ਆਦਕ ਬਚਨ ਬਾਬਾ ਬੁੱਢਾ ਜੀ ਪਾਸੋਂ ਗੁਰ-ਮਤ ਦੇ ਸੁਣਕੇ ਪੰਡਤ ਚਰਨੀਂ ਲੱਗਾ, ਅਤੇ ਜੋਗੀ ਭੀ ਅਪਨੇ ਆਪਨੂੰ ਜੋ ਉੱਚਾ ਅਖਵਾਉਂਦਾ ਸੀ ਸੋ ਭੀ ਸ਼ਾਂਤਿਚਿੱਤ ਹੋ ਬਾਬਾ ਜੀ ਨੂੰ ਉੱਚੀ ਤਾਕਤਦੇ ਪੁੰਜਜਾਣਕੇ ਚਰਨੀਂ ਲੱਗਾ,ਜੋ ਹੋਰ ਕਈ ਮਤਾਂ ਦੇ ਸੰਤ ਆਏ ਸੁਣਦੇ ਸੀ ਸੋ ਭੀ ਨਿਰੁਤ੍ਰ ਹੋ ਬਾਬਾ ਜੀ ਨੂੰ ਮੱਥਾ ਟੇਕ ਧੰਨਵਾਦ ਕਰਦੇ ਆਪੋ ਅਪਨੇ ਰਸਤੇ ਪਏ ॥

ਇਤ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਛੱਬੀਵਾਂ ਅਧਯਾਇ ਸਮਾਪਤੰ।



## ਸ੍ਰੀ ਅੰਮ੍ਰਿਤਸਰ ਜੀ ਦੀ ਸੇਵਾ।

ਸ੍ਰੀ ਅੰਮ੍ਰਿਸਰ ਜੀ ਦੀ ਅਰੰਭਕ ਨੀਂਹ ਦਾ ਨਿਸ਼ਾਨ ਭਾਂ ਸ੍ਰੀ

ਗੁਰੂ ਅਮਰਦਾਸ ਜੀ ਦੇ ਦੱਸੇ ਨਿਸ਼ਾਨਾਂ ਅਨੁਸਾਰ ਗੁਰੂ ਰਾਮਦਾਸ ਜੀ ਕਰ ਚੁਕੇ ਸਨ, ਤੇ ਬਾਬਾ ਬੁੱਢਾ ਜੀ ਦੇ ਹੱਥੋਂ ਕਾਰ ਸ਼ੁਰੂ ਕਰਾ ਚੁੱਕੇ ਸੀ, ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਸ ਤਾਲ ਨੂੰ ਪੱਕਾ ਕਰਨ ਦੀ ਤੇ ਅਤੀ ਸੁੰਦਰ ਬਨਾਉਣ ਦੀ ਤੇ ਡੂੰਘਾ ਪੁਟਾਉਣ ਦੀ ਤਿਆਰੀ ਕੀਤੀ। ਬਾਬਾ ਬੁਢਾ ਜੀ ਨੂੰ ਬੀੜ ਤੋਂ ਸੱਦ ਕੇ ਸੰਮਤੀ ਮਿਲਾ ਕੇ ਸਭ*ਸਿੱਖਾਂ ਮਸੰਦਾਂ ਨੂੰ ਹੁਕਮ ਨਾਮੇਂ ਭੇਜ ਦਿੱਤੇ।

ਸੰਮਤ ੧੬੪੫ ਕੱਤਕ ਸੁਦੀ ੫ ਨੂੰ ਬਾਬਾ ਬੁਢਾ ਜੀ ਤੋਂ ਅਰਦਾਸ ਸੁਧਾ ਇੱਟ ਰਖਾਈ ਤਾਂ ਰਾਜ ਨੇ ਇੱਟ ਚੁੱਕਕੇ ਹੇਠਾਂ ਚੂਨਾਂ ਲਾ ਕੇ ਫੇਰ ਰੱਖੀ, ਇਸ ਕੌਤਕ ਨੂੰ ਗੁਰੂ ਜੀ ਨੇ ਵੇਖ ਸੁਣੇ ਬਚਨ ਕੀਤਾ ਕਿ ਇਹ ਮੰਦਰ ਇਕ ਵੇਰ ਢਹਿ ਕੇ ਫੇਰ ਬਣੇਂਗਾ, ਸੋ ਗੁਰੂ ਜੀ ਦੇ ਬਚਨ ਪੂਰੇ ਹੋਏ, ਸੰ: ੧੮੧੯ ਨੂੰ ਐਹਮਦ ਸ਼ਾਹ ਨੇ ਸ੍ਰੀ ਦਰਬਾਰ ਸਾਹਿਬ ਗੋਲਿਆਂ ਨਾਲ ਗਿਰਾ ਦਿੱਤਾ, ਫੇਰ ਸੰ:੧੮੨੧ ਬਿ: ਨੂੰ ਖਾਲਸਾ ਪੰਥ ਨੇ ਅਰੰਭ ਕਰ ਸੰ: ੧੮੨੮ ਬਿ: ਨੂੰ ਪੂਰਾ ਕੀਤਾ॥

ਸ੍ਰੀ ਬੁੱਢਾ ਜੀ ਨੇ ਗੁਰੂ ਜੀ ਦੀ ਆਗਿਆ ਪਾ ਕਰ ਭਾਣਾ ਤਲਵੰਡੀ ਤੋਂ ਆ ਕਰਕੇ ਅਪਨਾ ਸਾਰਾ ਪਰਵਾਰ ਪੋਤ੍ਰਿਆਂ ਸਮੇਤ ਸੋ੍ਵਰ ਪੁੱਟਣ ਦੀ ਸੇਵਾ ਵਿੱਚ ਲਗਾ ਕੇ ਗੁਰੂ ਜੀ ਦੇ

---

*ਭਾਈ ਬੂਹੜ ੧, ਕਾਲਾ ੨, ਪੁਰੀਆ ੩, ਪੇੜਾ ੪, ਕ੍ਰਿਸ਼ਨਾ ੫, ਬਾਲਾ ੬ ਸੁਘੜੂ ੭, ਤਿਲੋਕਾ ੮, ਬੂਲਾ ੯, ਚੰਡੀ ੧੦, ਤੁਲਸੀ ੧੧, ਭਗੀਰਥ ੧੨, ਕਲਜਾਣਾ ੧੩, ਬਾਲੂ ੧੪, ਲਾਲੂ ੧੫, ਗੋਂਦਾ ੧੬, ਕਿਦਾਰਾ ੧੭, ਮੋਹਣ ੧੮, ਛੂੰਦੜ ੧੯, ਮਹਿਲੋ ੨੦, ਭਗਤੂ ੨੧, ਸਾਲੋ ੨੨, ਬਿਧੀਚੰਦ ੨੩, ਜੇਠਾ ੨੪, ਭਾਈ ਗੁਰਦਾਸਜੀ ੨੫ ਆਦਕ ਮੁਖੀ ਸਿੱਖਾਂ ਨੂੰ ਹੁਕਮ ਨਾਮੇਂ ਭੇਜੇ, ਜੋ ਅਪਨੇ ਪ੍ਰਗਣਿਆਂ ਦੀਆਂ ਸੰਗਤਾਂ ਲੈ ਕੇ ਆਏ॥

ਹਾਜਰ ਕੀਤਾ।ਜਿਤਨਿਆਂ ਸਿੱਖਾਂਨੂੰ ਗੁਰੂਜੀਦੇ ਇਸ ਸ਼ੁਭ ਕਾਰਜ
ਦੀ ਖਬਰਪਹੁੰਚੀਸੀ ਸੋ ਭੀ ਮਸੰਦ ਅਪਨੇ੨ ਪਰਗਣੇ ਦੇ ਸਿੱਖ
ਲੈ ਹਾਜਰ ਹੋ ਗਏ। ਸਭ ਸਿੱਖਾਂ ਮਸੰਦਾਂ ਦਾ ਬਾਬਾ ਬੁੱਢਾ ਜੀ
ਹਿਤ,ਆਦਰਸਤਿਕਾਰਨਾਲ ਜਗ੍ਹਾ੨ ਪਰਬੰਧ ਕਰਦੇਸਨ,ਆਪ
ਨਿਤਾਪ੍ਰਤੀਟੋਕਰੀ ਸਿਰਤੇ ਚੁਕ ਮਿੱਟੀਕੱਢਣਦੀ ਸੇਵਾਕਰਨੀਤੇ
ਬੇਰ ਸਾਹਿਬ–ਜੋ ਬਾਬੇ ਬੁੱਢੇ ਜੀਦੀ ਹੁਣ ਤਕ ਘੱਟੇ ਘਰ ਦੀਆਂ
ਪਉੜੀਆਂ ਉੱਤ੍ਰਦੇ ਸਾਰ ਹੀ ਹੈ, ਤਿਸ ਜਗਾ–ਬੈਠ ਸਭ ਸਿੱਖਾਂ
ਨੂੰ ਗੁਰੂਜੀ ਦੇ ਉਪਕਾਰਾਂ ਦਾ ਉਪਦੇਸ਼ ਕਰ ਕਰ ਤਾਲ ਦਾ ਕੰਮ
ਕਰਾਉਂਦੇ ਹੁੰਦੇ ਸੀ ॥

ਗੁਰੂ ਅਰਜਨ ਦੇਵ ਜੀ ਬਾਬਾ ਬੁਢਾ ਜੀ ਦੀ ਅਟੁੱਟ ਸੇਵਾ
ਨੂੰ ਵੇਖ ਅਤੀ ਪ੍ਰਸੰਨ ਹੁੰਦੇ ਸਨ, ਤੇ ਬਾਬਾ ਜੀ ਨੂੰ ਵਰ
ਦਿਆ ਕਰਦੇ ਸਨ। ਤਦ ਬਾਬਾ ਬੁਢਾ ਜੀ ਸਤਿਗੁਰੂ ਜੀ ਦਾ
ਅਤੀ ਪ੍ਰੇਮ ਦੇਖਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਇਸ ਪ੍ਰਕਾਰ
ਬੇਨਤੀ ਕਰਦੇ ਸਨ:–

ਵਾ: ਗੂ: ਪਉੜੀ ਮ: ੫

ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ। ਸੋਈ ਵਰਤੈ ਜਗਿ
ਜਿ ਕੀਆ ਤੁਧੁ ਧੁਰੇ। ਬਿਸਮੁ ਭਏ ਬਿਸਮਾਦ ਦੇਖਿ
ਕੁਦਰਤਿ ਤੇਰੀਆ। ਸਰਣਿ ਪਰੇ ਤੇਰੀ ਦਾਸ ਕਰਿ
ਗਤਿ ਹੋਇ ਮੇਰੀਆ। ਪੁਨਾ:–

ਸਲੋਕ ਮਾਰੂ ਮਹਲਾ ੫

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ।
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ॥
ਏਹੋ ਜੇਹੇ ਬਚਨ ਜਦੋਂ ਦੋਹਾਂ ਪਾਸਿਆਂ ਤੋਂ ਪ੍ਰੇਮ ਭਰੇ ਹੋਏ

ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਬਚਨ ਕੀਤਾ "ਬਾਬਾ ਜੀ! ਜਿਤਨੀ ਸਾਧ ਸੰਗਤ ਤਾਲ ਦੀ ਸੇਵਾ ਕਰਦੀ ਹੈ ਸਭ ਨੂੰ ਉਪਦੇਸ਼ ਦੇ ਕਰ ਮਨ ਇੱਛੇ ਗੱਫੇ ਵਰਤਾਓ।" ਸ਼ਾਮ ਨੂੰ ਬਾਬਾ ਜੀ ਨੇ ਸਭ ਸੰਗਤ ਨੂੰ ਉਪਦੇਸ਼ ਕੀਤਾ ਅਤੇ ਗੁਰੂ ਜੀ ਦੀ ਆਗਯਾ ਅਨੁਸਾਰ ਮਨ ਇੱਛੇ ਮਨੋਰਥ ਪੂਰਨ ਕੀਤੇ। ਭਾਈ ਭਗਤੂ ਨੂੰ ਜੀਵਨ ਮੁਕਤ ਕੀਤਾ, ਭਾਈ ਬਹਿਲੋ ਨੂੰ ਬ੍ਰਹਮ ਗਯਾਨ ਵਿਚ ਜੋੜਿਆ। ਇਤ ਆਦਕ ਸਿੱਖਾਂ ਨੂੰ ਮਨ ਬਾਂਛਤ ਫਲ ਗੁਰੂ ਜੀ ਦੇ ਹੁਕਮ ਅਨੁਸਾਰ ਬਖਸ਼ੇ, ਅਤੇ ਗੁਰੂ ਜੀ ਨੂੰ ਸਭਨਾਂ ਸਿੱਖਾਂ ਨੇ ਬਾਬਾ ਜੀ ਦੀ ਮਹਿਮਾਂ ਸੁਣਾਈ। ਗੁਰੂ ਜੀ ਨੇ ਸਿੱਖਾਂ ਤੋਂ ਬਾਬਾ ਜੀ ਦੀ ਮਹਿਮਾ ਸੁਣਕੇ ਕਿਹਾ:—"ਬਾਬਾ ਬੁੱਢਾ ਜੀ ਪਰ ਸਤਿਗੁਰੂ ਨਾਨਕ ਜੀ ਦੀ ਕਿਰਪਾ ਹੈ, ਅਰ ਇਹ ਪੂਰਨ ਸੰਤ ਹਨ।" ਤੇ ਫੇਰ ਪੂਰਨ ਸੰਤਾਂ ਦੀ ਮਹਿਮਾ ਪਰ ਇਸ ਪ੍ਰਕਾਰ ਉਚਾਰਿਆ:—

## ਸੁਖਮਨੀ ਮਹਲਾ ੫ ਅਸਟਪਦੀ ੧੩

ਸਲੋਕ

ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨ ਹਾਰ।
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ॥੧॥

ਅਸਟਪਦੀ

"ਸੰਤ ਕੈ ਦੂਖਨਿ ਆਰਜਾ ਘਟੈ। ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ। ਸੰਤ ਕੈ ਦੂਖਨਿ ਸੁਖੁ ਸਭੁ ਜਾਇ। ਸੰਤ ਕੈ ਦੂਖਨਿ ਨਰਕ ਮਹਿ ਪਾਇ। ਸੰਤ ਕੈ ਦੂਖਨਿ ਮਤਿ ਹੋਇ ਮਲੀਨ। ਸੰਤ ਕੈ ਦੂਖਨਿ ਸੋਭਾ ਤੇ ਹੀਨ। ਸੰਤ ਕੇ ਹਤੇ ਕਉ ਰਖੈ ਨ ਕੋਇ। ਸੰਤ ਕੈ ਦੂਖਨਿ

ਥਾਨ ਭ੍ਰਸਟੁ ਹੋਇ। ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ। ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥੧॥

ਸੰਤ ਕੈ ਦੂਖਨ ਤੇ ਮੁਖੁ ਭਵੈ। ਸੰਤਨ ਕੈ ਦੂਖਨਿ ਕਾਗ ਜਿਉ ਲਵੈ। ਸੰਤਨ ਕੈ ਦੂਖਨਿ ਸਰਪ ਜੋਨਿ ਪਾਇ। ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ। ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ। ਸੰਤ ਕੈ ਦੂਖਨਿ ਸਭੁ ਕੋ ਛਲੈ। ਸੰਤ ਕੈ ਦੂਖਨਿ ਤੇਜੁ ਸਭੁ ਜਾਇ। ਸੰਤ ਕੈ ਦੂਖਨਿ ਨੀਚੁ ਨੀਚਾਇ। ਸੰਤ ਦੋਖੀ ਕਾ ਥਾਉ ਕੋਈ ਨਾਹਿ। ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥

ਸੰਤ ਕਾ ਨਿੰਦਕੁ ਮਹਾ ਅਤਤਾਈ। ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ। ਸੰਤ ਕਾ ਨਿੰਦਕੁ ਮਹਾ ਹਤਿਆਰਾ। ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ। ਸੰਤ ਕਾ ਨਿੰਦਕੁ ਰਾਜ ਤੇ ਹੀਨੁ। ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ। ਸੰਤ ਕੇ ਨਿੰਦਕ ਕਉ ਸਰਬ ਰੋਗ। ਸੰਤ ਕੇ ਨਿੰਦਕ ਕਉ ਸਦਾ ਬਿਜੋਗ। ਸੰਤ ਕੀ ਨਿੰਦਾ ਦੋਖ ਮਹਿ ਦੋਖੁ। ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥

ਸੰਤ ਕਾ ਦੋਖੀ ਸਦਾ ਅਪਵਿਤੁ। ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ। ਸੰਤ ਕੇ ਦੋਖੀ ਕਉ ਡਾਨੁ ਲਾਗੈ। ਸੰਤ ਕੇ ਦੋਖੀ ਕਉ ਸਭ ਤਿਆਗੈ। ਸੰਤ ਕਾ ਦੋਖੀ ਮਹਾ ਅਹੰਕਾਰੀ। ਸੰਤ ਕਾ ਦੋਖੀ ਸਦਾ ਬਿਕਾਰੀ। ਸੰਤ ਕਾ ਦੋਖੀ ਜਨਮੈ ਮਰੈ। ਸੰਤ ਕੀ ਦੂਖਨਾ ਸੁਖ ਤੇ ਟਰੈ। ਸੰਤ ਕੇ ਦੋਖੀ ਕਉ ਨਾਹੀ ਠਾਉ। ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥

ਸੰਤ ਕਾ ਦੋਖੀ ਅਧ ਬੀਚ ਤੇ ਤੂਟੈ । ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ । ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ । ਸੰਤ ਕਾ ਦੋਖੀ ਉਝੜਿ ਪਾਈਐ । ਸੰਤ ਕਾ ਦੋਖੀ ਅੰਤਰ ਤੇ ਥੋਥਾ । ਜਿਉ ਸਾਸ ਬਿਨਾ ਮਿਰਤਕ ਕੀ ਲੋਥਾ । ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ । ਆਪਨ ਬੀਜਿ ਆਪੇ ਹੀ ਖਾਹਿ । ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ । ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥ ੫ ॥

ਸੰਤ ਕਾ ਦੋਖੀ ਇਉ ਬਿਲਲਾਇ । ਜਿਉ ਜਲ ਬਿਹੂਨ ਮਛੁਲੀ ਤੜਫੜਾਇ । ਸੰਤ ਕਾ ਦੋਖੀ ਭੂਖਾ ਨਹੀ ਰਾਜੈ । ਜਿਉ ਪਾਵਕੁ ਈਧਨਿ ਨਹੀ ਧ੍ਰਾਪੈ । ਸੰਤ ਕਾ ਦੋਖੀ ਛੁਟੈ ਇਕੇਲਾ । ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ । ਸੰਤ ਕਾ ਦੋਖੀ ਧਰਮ ਤੇ ਰਹਤ । ਸੰਤ ਕਾ ਦੋਖੀ ਸਦ ਮਿਥਿਆ ਕਹਤ । ਕਿਰਤੁ ਨਿੰਦਕ ਕਾ ਧੁਰਿ ਹੀ ਪਇਆ । ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥ ੬ ॥

ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ । ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ । ਸੰਤ ਕਾ ਦੋਖੀ ਸਦਾ ਸਹਕਾਈਐ । ਸੰਤ ਕਾ ਦੋਖੀ ਨ ਮਰੈ ਨ ਜੀਵਾਈਐ । ਸੰਤ ਕੇ ਦੋਖੀ ਕੀ ਪੁਜੈ ਨ ਆਸਾ । ਸੰਤ ਕਾ ਦੋਖੀ ਉਠਿ ਚਲੈ ਨਿਰਾਸਾ । ਸੰਤ ਕੈ ਦੋਖਿ ਨ ਤ੍ਰਿਸਟੈ ਕੋਇ । ਜੈਸਾ ਭਾਵੈ ਤੈਸਾ ਕੋਈ ਹੋਇ । ਪਇਆ ਕਿਰਤੁ ਨ ਮੇਟੈ ਕੋਇ । ਨਾਨਕ ਜਾਨੈ ਸਚਾ ਸੋਇ ॥ ੭ ॥

ਸਭ ਘਟ ਤਿਸ ਕੇ ਓਹੁ ਕਰਨੈਹਾਰੁ । ਸਦਾ ਸਦਾ ਤਿਸ ਕਉ

ਸੰਤ ਕਾ ਦੋਖੀ ਅਧ ਬੀਚ ਤੇ ਟੂਟੈ। ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ। ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ। ਸੰਤ ਕਾ ਦੋਖੀ ਉਝੜਿ ਪਾਈਐ। ਸੰਤ ਕਾ ਦੋਖੀ ਅੰਤਰ ਤੇ ਥੋਥਾ। ਜਿਉ ਸਾਸ ਬਿਨਾ ਮਿਰਤਕ ਕੀ ਲੋਥਾ। ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ। ਆਪਨ ਬੀਜ ਆਪੇ ਹੀ ਖਾਹਿ। ਸੰਤ ਕੇ ਦੋਖੀ ਕਉ ਅਵਰੁ ਨ ਰਾਖਨ ਹਾਰੁ। ਨਾਨਕ ਸੰਤ ਭਾਵੈ ਤਾ ਲਏ ਉਬਾਰ ॥ ੫ ॥

ਸੰਤ ਕਾ ਦੋਖੀ ਇਉ ਬਿਲਲਾਇ। ਜਿਉ ਜਲਬਿਹੂਨ ਮਛਲੀ ਤੜਫੜਾਇ। ਸੰਤ ਕਾ ਦੋਖੀ ਭੂਖਾ ਨਹੀ ਰਾਜੈ। ਜਿਉ ਪਾਵਕੁ ਈਧਨਿ ਨਹੀਂ ਧ੍ਰਾਪੈ। ਸੰਤ ਕਾ ਦੋਖੀ ਛੁਟੈ ਇਕੇਲਾ। ਜਿਉ ਬੂਆੜੁ ਤਿਲ ਖੇਤ ਮਾਹਿ ਦੁਹੇਲਾ। ਸੰਤ ਕਾ ਦੋਖੀ ਧਰਮ ਤੇ ਰਹਿਤ। ਸੰਤ ਕਾ ਦੋਖੀ ਸਦ ਮਿਥਿਆ ਕਹਿਤ। ਕਿਰਤੁ ਨਿੰਦਕ ਕਾ ਧੁਰਿ ਹੀ ਪਇਆ। ਨਾਨਕ ਜੋ ਤਿਸ ਭਾਵੈ ਸੋਈ ਥਿਆ ॥ ੬ ॥

ਸੰਤ ਕਾ ਦੋਖੀ ਬਿਗੜ ਰੂਪ ਹੋਇ ਜਾਇ। ਸੰਤ ਕੇ ਦੋਖੀ ਕਉ ਦਰਗਹਿ ਮਿਲੈ ਸਜਾਇ। ਸੰਤ ਕਾ ਦੋਖੀ ਸਦਾ ਸਹਿਕਾਈਐ। ਸੰਤ ਕਾ ਦੋਖੀ ਨ ਮਰੈ ਨ ਜੀਵਾਈਐ। ਸੰਤ ਕੇ ਦੋਖੀ ਕੀ ਪੁਜੈ ਨ ਆਸਾ। ਸੰਤ ਕਾ ਦੋਖੀ ਉਠਿ ਚਲੈ ਨਿਰਾਸਾ। ਸੰਤ ਕੈ ਦੋਖਨਿ ਤ੍ਰਿਸਟੈ ਕੋਇ। ਜੈਸਾ ਭਾਵੈ ਤੈਸਾ ਕੋਈ ਹੋਇ। ਪਇਆ ਕਿਰਤੁ ਨ ਮੇਟੈ ਕੋਇ। ਨਾਨਕ ਜਾਨੈ ਸਚਾ ਸੋਇ ॥ ੭ ॥

ਸਭ ਘਟ ਤਿਸਕੇ ਓਹਕਰਨੈ ਹਾਰੁ। ਸਦਾ ਸਦਾ ਤਿਸਕਉ

ਤਾਲ ਪੁਟਦਿਆਂ ੨ ਇਕ ਮੱਠ ਬਾਬਾ ਜੀ ਦੀ ਕਹੀ ਨਾਲ ਨਿਕਲਿਆ, ਬਾਬਾ ਜੀ ਨੇ ਸਾਰਾ ਮੱਠ ਸਹਿਜ ਨਾਲ ਮਿੱਟੀ ਤੋਂ ਨੰਗਾ ਕੀਤਾ ਅਤੇ ਬੂਹੇ ਦੀ ਜਗ੍ਹਾ ਦੀ ਮਿੱਟੀ ਹਟਾਈ, ਤੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਜੀ ਨੂੰ ਪਤਾ ਕੀਤਾ, ਸਤਿਗੁਰੂ ਜੀ ਸੁਣਕੇ ਆਏ, ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ 'ਬੂਹੇ ਦੇ ਅੱਗੋਂ ਸਿਲ ਜਿਸ ਨਾਲ ਬੂਹਾ ਬੰਦ ਹੈ ਹਟਾਓ'। ਬਾਬਾ ਜੀ ਨੇ ਜਦੋਂ ਸਿਲ ਖੋਲ੍ਹਕੇ ਅੰਦਰ ਝਾਤੀ ਮਾਰੀ ਤਾਂ ਕੀ ਵੇਖਦੇ ਹਨ ਜੋ ਇੱਕ ਸੰਤ ਸਮਾਧੀ ਲਾਕੇ ਬੈਠੇ ਹੋਏ ਹਨ, ਬਾਬਾ ਜੀ ਨੇ ਵੇਖ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਇੱਕ ਸੰਤ ਅੰਦਰ ਸਮਾਧੀ ਲਾਈ ਬੈਠੇ ਹਨ, ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਆਖਿਆ ਕਸਤੂਰੀ ਤੇ ਮੱਖਣ ਲਿਆਓ, ਤਾਂ ਬਾਬਾ ਜੀ ਨੇ ਦੋਵੇਂ ਚੀਜਾਂ ਤਿਆਰ ਕਰਕੇ ਲੈ ਆਂਦੀਆਂ, ਬਾਬਾ ਜੀ ਤੇ ਭਾਈ ਗੁਰਦਾਸ ਜੀ ਤਿਸ ਜੋਗੀ ਦੇ ਅੰਗਾਂ ਨੂੰ ਤੇ ਦਸਮੇਂ ਦੁਆਰ ਦੇ ਸਥਾਨ ਨੂੰ ਕਸਤੂਰੀ ਤੇ ਮੱਖਣ ਦੀ ਮਾਲਸ਼ ਨਾਲ ਨਰਮ ਕਰਨ ਲੱਗੇ, ਗੁਰੂ ਜੀ ਤਿਸਨੂੰ ਵੇਖਦੇ ਰਹੇ, ਕੁਝ ਕੁ ਚਿਰ ਮਗਰੋਂ ਜੋਗੀ ਨੇ ਅੰਗ ਹਿਲਾਇਆ ਅਤੇ ਨੇਤ੍ਰ ਖੋਲ੍ਹੇ, ਚਿੱਟੇ ਰੋਮ ਨੇਤ੍ਰਾਂ ਦੇ ਉੱਤੋਂ ਚੁੱਕ ਕੇ ਜੋਗੀਸ੍ਵਰ ਨੇ ਧਿਆਨ ਕੀਤਾ, ਕੀ ਵੇਖੇ ਕਿ ਤਿੰਨ ਪੁਰਖ ਸਾਹਮਣੇ ਖੜੇ ਹਨ, ਜੋਗੀ ਨੇ ਪੁੱਛਿਆ ਕਿ ਤੁਸੀਂ ਕਿਸ ਲਈ ਏਥੇ ਆਏ ਹੋ? ਤਾਂ ਬਾਬਾ ਬੁੱਢਾ ਜੀ ਨੇ ਜੋਗੀਸ੍ਵਰ ਨੂੰ ਉੱਤਰ ਦਿੱਤਾ ਕਿ ਜਿਸ ਜਗਾ ਤੁਸੀਂ ਬੈਠੇ ਹੋ ਇਸ ਜਗਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਲ ਲਗਾਵਣ ਦਾ ਅਰੰਭ ਕੀਤਾ ਹੋਯਾ ਹੈ, ਇਹ ਮੱਠ ਮਿੱਟੀ ਪੁੱਟਣ ਤੋਂ ਨਿਕਲਿਆ ਹੈ। ਤਾਂ ਜੋਗੀਸ੍ਵਰ ਨੇ ਬਚਨ ਕੀਤਾ

ਹੁਣ ਕੇਹੜਾ ਜੁੱਗ ਹੈ? ਬਾਬਾ ਜੀ ਨੇ ਆਖਿਆ ਹੁਣ ਕਲ ਜੁਗ
ਹੈ, ਤਾਂ ਜੋਗੀ ਨੇ ਆਖਿਆ ਕਲ ਜੁਗ ਵਿਚ ਗੁਰੂ ਨਾਨਕ ਜੀ
ਕਦੋਂ ਹੋਣਗੇ? ਮੈਂ ਉਨ੍ਹਾਂ ਦੇ ਦਰਸ਼ਨ ਕਰਨ ਹਿਤ ਦੁਆਪੁਰ
ਦੀ ਤਾੜੀ ਲਾਈ ਹੋਈ ਹੈ। ਜਦ ਗੁਰੂ ਨਾਨਕ ਜੀ ਪ੍ਰਗਟਨਗੇ
ਤਦ ਮੇਰਾ ਉਧਾਰ ਕਰਨਗੇ। ਤਾਂ ਬਾਬਾ ਬੁੱਢਾ ਜੀ ਨੇ ਆਖਿਆ
ਜੋਗੀਸ੍ਵਰ ਜੀ! ਸ੍ਰੀ ਗੁਰੂ ਨਾਨਕ ਜੀ ਤਾਂ ਸੰ: ੧੫੨੬ ਬਿ
ਕੱਤਕ ਦੀ ਪੂਰਨ ਮਾਸ਼ੀ ਨੂੰ ਪ੍ਰਗਟ ਹੋਕਰ ਦੇਸ ਦੇਸ਼ਾਂਤ੍ਰਾਂ ਨੂੰ
ਉਧਾਰ ਤੇ ਗੁਰੂ ਅੰਗਦ ਜੀ ਨੂੰ ਗੁਰਿਆਈ ਦੇ ਕੇ ਸੰ: ੧੫੯੬
ਅੱਸੂ ਸੁਦੀ ਦਸਮੀਂ ਨੂੰ ਜੋਤੀ ਜੋਤ ਸਮਾ ਗਏ।

ਫਿਰ ਦੂਜਾ ਸਰੂਪ ਸ੍ਰੀ ਗੁਰੂ ਨਾਨਕ ਜੀ ਦਾ ਸ੍ਰੀ ਗੁਰੂ
ਅੰਗਦ ਦੇਵ ਜੀ ਸੰਮਤ ੧੫੬੧ ਵਿਸਾਖ ਵਦੀ ਏਕਾ
ਮੱਤੇ ਦੀ ਸਰਾਇ(ਫੀਰੋਜ ਪੁਰ) ਵਿਖੇ ਪ੍ਰਗਟ ਹੋਏ ਅਤੇ ਗੁਰਿ
ਆਈ ਦੀ ਗੱਦੀ ਤੇ ਸੰ: ੧੫੯੬ ਹਾੜ ਵਦੀ ੧੩ ਨੂੰ ਬੈਠ
੧੨ ਸਾਲ ੯ ਮਹੀਨੇ ੧੨ ਦਿਨ ਗੁਰਿਆਈ ਕਰਕੇ ਸੰ:
੧੬੦੯ ਚੇਤਰ ਸੁਦੀ ੪ ਨੂੰ ਖਡੂਰ ਵਿਖੇ ਜੋਤੀ ਜੋਤ ਸਮਾ ਗਏ।

ਤਿਸ ਤੋਂ ਉਪਰੰਤ ਤੀਜਾ ਸਰੂਪ ਸ੍ਰੀ ਗੁਰੂ ਅਮਰ ਦਾਸ ਜੀ
ਸੰ: ੧੫੩੬ ਵਿਸਾਖ ਸੁਦੀ ੧੪ ਬਾਸਰ ਕੇ (ਸ੍ਰੀ ਅੰਮ੍ਰਿਤਸਰ
ਜੀ) ਵਿਖੇ ਪ੍ਰਗਟ ਹੋਏ ਅਤੇ ਸੰ: ੧੬੦੯ ਚੇਤ੍ਰ ਸੁਦੀ ੪ ਨੂੰ
ਗੱਦੀ ਤੇ ਬੈਠੇ, ੭੨ ਸਾਲ ੧੦ ਮਹੀਨੇ ੨੪ ਦਿਨ ਦੀ ਅਵ
ਸਥਾ ਵਿੱਚ ਗੁਰਿਆਈ ਮਿਲੀ, ੨੨ ਸਾਲ ੪ ਮਹੀਨੇ ੩
ਦਿਨ ਗੱਦੀ ਬੈਠੇ, ਤੇ ਸੰ: ੧੬੩੧ ਭਾਦਰੋਂ ਸੁਦੀ ੧
ਗੋਇੰਦਵਾਲ ਵਿਖੇ ਜੋਤੀ ਜੋਤ ਸਮਾ ਗਏ॥

ਤਿਸਦੇ ਮਗਰੋਂ ਗੁਰੂ ਨਾਨਕ ਜੀ ਦੀ ਜੋਤ ਚੌਥਾ ਸਰੂਪ

ਗੁਰੂ ਰਾਮਦਾਸ ਨਾਮ ਤੋਂ ਸੰ: ੧੫੯੧ ਕੱਤਕ ਵਦੀ ੨ ਨੂੰ ਲਹੌਰ ਪ੍ਰਗਟ ਹੋਏ। ਸੰ: ੧੬੩੧ ਭਾਦ੍ਰੋਂ ਸੁਦੀ ੧੫ ਨੂੰ ਗੁਰਿਅਈ ਦੀ ਗੱਦੀ ਤੇ ਬੈਠ ੭ ਸਾਲ ਗੁਰਿਆਈ ਕੀਤੀ। ਸੰ: ੧੬੩੮ ਭਾਦਰੋਂ ਸੁਦੀ ੩ ਨੂੰ ਗੋਇੰਦ ਵਾਲ ਵਿਖੇ ਜੋਤੀ ਜੋਤ ਸਮਾ ਗਏ, ਤੇ ਇਸ ਵਕਤ ਪੰਚਮ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ੍ਰੀ ਗੁਰੂ ਅਰਜਨ ਦੇਵ ਜੀ ਹੈਨ, ਪੰਚਮ ਗੁਰੂ ਜੀ ਸੰ: ੧੬੨੦ ਵਿਸਾਖ ਵਦੀ ੭ ਗੋਇੰਦ-ਵਾਲ ਪ੍ਰਗਟੇ ਸਨ, ਗੁਰਿਆਈ ਦੀ ਗੱਦੀ ਤੇ ਸੰ: ੧੬੩੮ ਭਾਦਰੋਂ ਸੁਦੀ ੩ ਨੂੰ ਬੈਠੇ ਹਨ, ਸੋ ਹੁਣ ਇਸ ਵਕਤ ਆਪਦੇ ਸਾਮ੍ਹਣੇ ਦਰਸ਼ਨ ਦੇ ਰਹੇ ਹਨ। ਤਦ ਜੋਗੀਸ੍ਵਰ ਜੀ ਨੇ ਸਭ ਸਮਾਚਾਰ ਬਾਬਾ ਬੁੱਢਾ ਜੀ ਪਾਸੋਂ ਸੁਣਦੇ ਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਪਰ ਮੱਥਾ ਟੇਕਿਆ, ਅਤੇ ਅਪਨੀ ਸਾਰੀ ਵਾਰਤਾ ਸੁਨਾਈ ਅਤੇ ਸ੍ਰੀ ਅੰਮ੍ਰਿਤਸਰ ਜੀ ਦੀ ਪੁਰਾਤਨ ਕਥਾ ਸੁਨਾਈ। ਜਿਸ ਬਾਬਤ ਸੂਰਜ ਪ੍ਰਕਾਸ਼ ਰਾਸ ੩ ਅੰਸੂ ੫੮ ਪੰਨਾ ੩੪੮ ਪਰ ਇਸਤਰਾਂ ਲਿਖਿਆ ਹੈ:—

ਚੌਪਈ

"ਸਤਿਗੁਰ ਮੈਂ ਇਖ੍ਵਾਕ ਸੁ ਨਾਮ। ਤ੍ਰੇਤੇ ਮਹਿ ਸਰ ਸੁਧਾ ਵਖਾਨ। ਦ੍ਵਾਪੁਰ ਨਾਮ ਰਾਮ ਸਰ ਜੋਵਾ। ਕਲਿਜੁਗ ਮਹਿ ਅੰਮ੍ਰਿਤਸਰ ਹੋਵਾ ॥ ੬੨ ॥ ਜੁਗਾ ਜੁਗੰਤਰ ਤੀਰਥ ਏਹੁ। ਜੋ ਪਰਸੈ ਸੋਈ ਫਲ ਲੇਹੁ। ਜੋ ਇਹੁ ਕਥਾ ਸੁਨੈ ਧਰਿ ਧਿਆਨ। ਤਿਸ ਨਰ ਕੀ ਹੋਵਹਿ ਕਲਿਆਨ ॥ ੬੩ ॥"

ਇਸਤਰਾਂ ਜੋਗੀਸ੍ਵਰ ਜੀ ਨੇ ਆਪਣੀ ਜੋਗ ਸ਼ਕਤੀ ਨਾਲ ਪੁਰਾਤਨ ਕਥਾ ਸੁਨਾਈ ਅਤੇ ਸ੍ਰੀ ਅੰਮ੍ਰਿਤਸਰ ਜੀ ਤੀਰਥ ਦੀ ਜਗਾ ਭੀ ਦੱਸੀ, ਅਤੇ ਦੋਵੇਂ ਹੱਥ ਜੋੜ ਗੁਰੂ ਜੀ ਪਾਸ ਬੇਨਤੀ

ਕੀਤੀ ਕਿ ਮੇਰਾ ਨਿਸਤਾਰਾ ਕਰੋ, ਤਾਂ ਬਾਬਾ ਜੀ ਨੇ ਵੀ ਜੋਗੀ ਪਰ ਮੇਹਰ ਕਰਨ ਲਈ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਇਸਨੂੰ ਸੱਤਿ ਨਾਮ ਦਾ ਉਪਦੇਸ਼ ਦੇਕਰ ਮੁਕਤ ਕਰੋ, ਤਾਂ ਗੁਰੂ ਜੀ ਨੇ ਓਸ ਜੋਗੀਸ਼ਵਰ ਨੂੰ ਸੱਤਿਨਾਮ ਦਾ ਉਪਦੇਸ਼ ਦੇ ਕਰ ਉਸ ਪਰ ਮੇਹਰ ਦੀ ਨਜ਼ਰ ਕੀਤੀ, ਤੇ ਗਯਾਨ ਦਾ ਅਧਿਕਾਰੀ ਸਮਝ ਕੇ ਅਭੇਦ ਦਰਸ਼ਨ ਉਪਦੇਸ਼ ਦ੍ਰਿੜ੍ਹ ਕਰਾ ਦਿੱਤਾ ॥

ਰਾਗ ਗੂਜਰੀ ਮ: ੫

ਬਾਜੀ ਗਰ ਜੈਸੇ ਬਾਜੀ ਪਾਈ। ਨਾਨਾ ਰੂਪ ਭੇਖ ਦਿਖ-
ਰਾਈ । ਸਾਂਗ ਉਤਾਰ ਥੰਮਿਓ ਪਾਸਾਰਾ ।
ਤਬ ਏਕੋ ਏਕੰਕਾਰਾ ॥

ਜਿਸਨੂੰ ਧਾਰਨ ਕਰ ਜੋਗੀ ਸਰਪ ਦੀ ਕੁੰਜ ਵਾਂਗੂੰ ਦੇਹ ਛੱਡ ਕੇ (ਜਿਉ ਜਲ ਮੈ ਜਲ ਆਇ ਖਟਾਨਾ। ਤਿਉ ਜੋਤੀ ਸੰਗ ਜੋਤ ਸਮਾਨਾ) ਬ੍ਰਹਮ ਵਿੱਚ ਅਭੇਦ ਹੋ ਗਿਆ, ਤਾਂ ਸ੍ਰੀ ਗੁਰੂ ਜੀ ਨੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਆਦਕ ਸਿੱਖਾਂ ਨੂੰ ਸੱਦ ਕੇ ਤਿਸਦਾ ਅਤੀ ਸੁੰਦਰ ਰੀਤੀ ਨਾਲ ਸਸਕਾਰ ਕੀਤਾ,ਅਤੇ ਤਿਸ ਜੋਗੀ ਦਾ ਨਾਮ "ਸੰਤੋਖਾ" ਹੋਣੇ ਕਰਕੇ ਉਸ ਦੇ ਨਾਮ ਪਰ ਇਸ ਤਾਲ ਦਾ ਨਾਮ *ਸੰਤੋਖਸਰ ਰਖਿਆ, ਤੇ ਇਸਦਾ ਕੰਮ ਸੰਮਤ १६४१ ਬਿ: ਨੂੰ ਸਮਾਪਤ ਕੀਤਾ।

ਬਾਬਾ ਬੁੱਢਾ ਜੀ ਪੁਰ ਸਤਿਗੁਰਾਂ ਦੀ ਬਹੁਤ ਮੇਹਰ ਸੀ, ਪਰ ਬਾਬਾ ਜੀ (ਮਾਣ ਹੋਂਦੇ ਹੋਇ ਨਿਮਾਣਾ। ਤਾਣ ਹੋਂਦੇ ਹੋਇ ਨਿਤਾਣਾ) ਗੁਰਬਚਨਾਂ ਦੀ ਹੱਦ ਅੰਦਰ ਗੁਪਤ ਵਰਤਦੇ ਸੀ।

ਇਤ ਸ੍ਰੀ ਜੀਵਨ ਚਰਿੱਤ ਬਾਬਾ ਬੁਢਾ ਜੀ ਦਾ ਅਠਾਈਵਾਂ ਅਧਯਾਇ ਸਮਾਪਤੰ ॥

---

*ਸੰਤੋਖਸਰ ਪ੍ਰਥਾਇ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰਾਂ ਲਿਖਿਆ ਹੈ:—
"ਜਿਨ ਕਉ ਤੁਮ ਹਰਿ ਮੇਲਹੁ ਸੁਆਮੀ ਤੇ ਨਾਏ ਸੰਤੋਖ ਗੁਰ ਸਰਾ"। ਪੁਨਾ:—
"ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ।" ਆਦਿ

# ਗੱਦੀ ਸਮੇਂ ਪ੍ਰਿਥੀ ਚੰਦ ਨੇ ਬਾਬਾ ਬੁੱਢਾ ਜੀ ਨੂੰ ਮਿਲਣਾ

ਜਿਸ ਦਿਨ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਦੀ ਗੱਦੀ ਮਿਲੀ, ਉਸੀ ਦਿਨ ਤੋਂ ਪ੍ਰਿਥੀ ਚੰਦ ਬਹੁਤ ਬਿਰੋਧ ਕਰਨ ਲੱਗ ਪਿਆ, ਜਿਸ ਵਕਤ ਗੱਦੀ ਦੀ ਮਰਯਾਦਾ ਮਗਰੋਂ ਬਾਬਾ ਜੀ ਤੇ ਹੋਰ ਸੰਗਤਾਂ ਬਿਦਾ ਹੋਈਆਂ ਤਾਂ ਪ੍ਰਿਥੀਆ ਬਾਬਾ ਬੁੱਢਾ ਜੀ ਨੂੰ ਮਿਲਕੇ ਬਹੁਤ ਕੁਝ ਆਖਣ ਲੱਗਾ, ਜਿਸ ਨੂੰ ਸੂਰਜ ਪ੍ਰਕਾਸ਼ ਵਿਚ ਕਵਿ ਸੰਤੋਖ ਸਿੰਘ ਜੀ ਨੇ ਇਉਂ ਦਰਸਾਇਆ ਹੈ:—

ਸੂਰਜ ਪ੍ਰਕਾਸ਼ ਰਾ: ੨, ਅੰਸੂ ੨੨ ਪੰਨਾ ੨੫੩:—

ਚੌਪਈ

"ਸਭਾ ਉਠੀ ਜਬ ਨਿਜ ਨਿਜ ਥਾਨ। ਪਹੁੰਚੇ ਸਭ ਸੁਭ ਕਰਤ ਬਖਾਨ। ਭਾਈ ਬ੍ਰਿਧ ਸੋਂ ਪ੍ਰਿਥੀਆ ਮਿਲਿਯੋ। ਜਰ ਬਰ ਰਹਿਯੋ ਨ ਬਸ ਕਛੁ ਚਲਿਯੋ॥ ੨੨॥ ਸੁਨ ਬੁੱਢੇ ਹਮ ਤੁਮਕੋ ਮਾਨਹਿ। ਗੁਰ ਨਾਨਕ ਸਮ ਮਹਿਮਾ ਮਾਨਹਿ। ਇਸ ਬਿਧ ਆਜ ਤੀਕ ਮਤਿ ਮੇਰੀ। ਰਹੀ ਨ ਅਬ ਸਰਧਾ ਕ੍ਰਿਤ ਹੇਰੀ।੨੩। ਰਹਯੋਂ ਸੰਗ ਸਭ ਹੀ ਸਤਿ ਗੁਰ ਕੈ। ਦੇਖਤ ਰਹਯੋਂ ਬ੍ਰਿਤਾਂਤ ਧੁਰਕੈ। ਮੈਂ ਜੈਸਾ ਅਰ ਲਾਇਕ ਆਛੋ।ਉਚਤ ਹੁਤੀ ਗੁਰਤਾ ਮਤ ਪਾਛੈ॥ ੨੪॥ ਸੋ ਤੁਮਨੇ ਕਛੁ ਨਹੀ ਬਿਚਾਰਯੋ। ਸੋ ਬ੍ਰਿੱਧ ਕੈ ਬੁਧ ਬਲ ਹਾਰਯੋ। ਪਿਤ ਤੈ ਗੁਰੂ ਨਾਮ ਇਕ ਬਨੇ। ਮੈਂ ਬਿਵਹਾਰ ਚਲਾਵਤ ਘਨੇ॥ ੨੫॥ ਸਭ ਬਿਧ ਕੀ ਬਿਧ ਤੂੰ ਮਮ ਜਾਨਤ। ਸਭ ਸੰਗਤ ਗੁਰ ਮੁਹਿ ਅਨੁਮਾਨਤ।

ਕ੍ਰਿਤ ਅਚਾਨਕ ਇਹ ਕਧਾ ਕੀਨ। ਤਹਿ ਉਨ ਤੁਰਤ ਤਿਲ
ਕਰ ਦੀਨ ॥ ੨੬ ॥ ਮੈ ਨਿਜ ਬਲ ਤੇ ਦਯੋਂ ਉਲਟਾਇ।
ਤੁਮਰੀ ਕਧਾ ਪਤ ਰਹਿ ਜਾਇ। ਆਗੈ ਜਿਕਰ ਨ ਕਬਹੂ ਭਯੋ
ਤੁਰਤ ਨੁਰਤ ਕਹਾਂ ਕਰ ਦਯੋ ॥ ੨੭ ॥ ਜੋ ਪਿਤ ਰਿਸ ਕਰ
ਇਮ ਠਾਨੀ। ਰੀਤ ਨੁਰਤ ਕਰਨ ਕੋ ਮਾਨੀ। ਤਊ ਤੁਮਹ
ਲਾਇਕ ਹੁਤੀ। ਸਮਝਾਵਨ ਕਹਕੈ ਸੁਭ ਮਤੀ ॥ ੨੮ ॥ ਬ
ਸੁਤ ਕੋ ਹੈ ਇਹੁ ਅਧਕਾਰਾ। ਪੁਨ ਸਭ ਬਿਧ ਲਾਇਕ ਨਿ
ਧਾਰਾ। ਪਿਤ ਕੇ ਹੋਵਤ ਸਭ ਬਿਵਹਾਰ। ਕਰੇ ਸੰਭਾਰਨ ਸੁਮੱ
ਉਦਾਰ ॥੨੯॥ ਇਤ ਆਦਕ ਕਹਿ ਕਰਿ ਸਮਝਾਵਤ। ਗੁਰ
ਲਘੁ ਸੁਤ ਤੇ ਬਰਜਾਵਤ। ਤੁਮਕੋ ਉਚਿਤ ਹੁਤੀ ਇਹੁ ਰੀਤ
ਤੈ ਸਧਾਨੇ ਸਮਝਤ ਸਭ ਰੀਤ ॥ ੩੦ ॥ ਸੋ ਤੈ ਬਾਤ ਨ ਕੀਨ
ਨੀਕਾ। ਤੈਂ ਉਠ ਦੀਨ ਤੁਰਤ ਹੀ ਟੀਕਾ। ਤੁਮ ਕ੍ਰਿਤ ਕੋ ਕਿ
ਨਿੰਦਹਿ ਨਾਹੀ। ਜੋ ਸਿੱਖ ਸਿਆਨੇ ਸੰਗਤ ਮਾਹੀ ॥ ੩੧
ਦੇਖ ਲਈ ਤੁਮਰੀ ਕਰਤੂਤ। ਕਹਤ ਸੁਮਤ ਜੁਤਿ ਕੀਨ ਕਸੂ
ਅਬ ਮੈ ਕਰਹੋਂ ਨਿਤ ਉਤਸਾਹੂ। ਛੀਨ ਲੇਹੁ ਗਾਦੀ ਤਿਸ ਪਾ
॥ ੩੨ ॥ ਦਰਬ ਬ੍ਰਿੰਦ ਖਰਚਨ ਕਰ ਲੈਹੋਂ। ਸਭ ਕੀ ਕ
ਉਲਟ ਅਬ ਦੈਹੋਂ। ਬ੍ਰਿਧ ਕਹਯੋ ਰਿਸ ਕਯੋਂ ਉਰ ਕਰੈਂ। ਪਿ
ਸੇਵਾ ਮਹਿ ਨਹਿੰ ਚਿਤ ਧਰੈਂ ॥੩੩॥ ਰੀਝਹ ਬਿਨਾ ਕਹਾਂ ਤੁ
ਦੈ ਹੈਂ। ਜੇਕਰ ਲਾਇਕ ਕੋ ਪਿਖ ਲੈ ਹੈਂ। ਕਰੈਂ ਬਖੀਲ
ਹਾਨੀ ਆਵੈ। ਗਹਹੁ ਨਿੰਮ੍ਰਤਾ ਬਾਂਛਤ ਪਾਵੈ ॥ ੩੪ ॥ ਪਿ
ਕੋ ਕਹਯੋ ਨ ਮਾਨਯੋ ਨੀਕਾ। ਯਾਂ ਤੇ ਨਹੀ ਭਯੋ ਤੁਮ ਟੀਕਾ
ਗੁਰੂ ਪੁਤ੍ਰ ਤੁਮ ਬਡੀ ਬਡਈ। ਮਾਨਨੀਯ ਕਜਾ ਹਾਥ ਨ ਆ
॥ ੩੫ ॥ ਕ੍ਰੋਧ ਬਿਖਾਦ ਛੋਡ ਸੁਖ ਪਾਵਹੁ। ਪਿਤਾ ਕਰੇ ਤਿ

ੂਰ ਹਰਖਾਵਹੁ। ਦੀਨ ਦੁਨੀ ਕੋ ਮਾਲਕ ਅਹੈ । ਤਿਨ ਸਮ
ਮੁਖ ਕੋ ਉਤਰ ਕਹਿਹੈ ॥ ੩੬॥ ਇਮ ਕਹਿ ਬ੍ਰਿਧ ਮੁਖ ਧਾਰੀ
ਮੌਨ। ਪ੍ਰਿਥੀਆ ਜਾਇ ਪਰਵੇਸਯੋ ਭੌਨ।"

ਇਤ ਆਦਿਕ ਬਾਬਾ ਬੁਢਾ ਜੀ ਨਾਲ ਬਿਚਾਰ ਕਰਕੇ ਅਤੇ ਬਾਬਾ ਜੀ ਤੋਂ ਜਥਾ ਯੋਗ ਉਤ੍ਰ ਲੈ ਕਰ ਪ੍ਰਿਥੀ ਚੰਦ ਆਪਣੇ ਘਰ ਨੂੰ ਚਲਾ ਗਿਆ, ਪਰ ਨਿਤਾਪ੍ਰਤੀ ਕਲੇਸ਼ ਗੁਰੂ ਜੀ ਨਾਲ ਰੱਖਣ ਲੱਗਾ।

---

## ਸ੍ਰੀ ਤਰਨ ਤਾਰਨ ਜੀ ਦੀ ਨੀਂਹ ਬਾਬਾ ਬੁੱਢਾ ਜੀ ਦੇ ਹੱਥੋਂ ਰਖਾ ਕਰ ਪਿੰਡ ਬਸਾਵਣਾ!

ਪ੍ਰਿਥੀ ਚੰਦ ਜੀ ਦੇ ਵਿਰੋਧ ਨੂੰ ਵੇਖ ਸ੍ਰੀ ਗੁਰੂ ਅਰਜਨਦੇਵ ਜੀ ਸ਼ਾਂਤ ਚਿੱਤ ਰੂਪ ਜੀ ਨੇ ਸ੍ਰੀ ਅੰਮ੍ਰਿਤਸਰ ਛੋਡ ਬਾਹਰ ਸਾਧ ਸੰਗਤ ਵਿਚ ਬਿਚਰਨ ਦਾ ਅਰੰਭ ਕੀਤਾ, ਜਦ ਏਹ ਵਿਚਰਨ ਦੀ ਗੱਲ ਹੋ ਹੀ ਰਹੀ ਸੀ ਤਾਂ ਬਾਬਾ ਬੁਢਾ ਜੀ ਨੂੰ ਭਾਈ ਹੰਦਾਲ ਨੇ ਬੇਨਤੀ ਕੀਤੀ ਕਿ ਗੁਰੂ ਜੀ ਨੂੰ ਤੁਸੀ ਆਖਕੇ ਮੇਰੇ ਘਰ ਲੈ ਚਲੋ, ਮੈਂ ਗੁਰੂ ਸਾਹਿਬਾਂ ਦੀ ਅਤੀ ਸਰਧਾ ਨਾਲ ਸੇਵਾ ਕਰਾਂਗਾ, ਤਾਂ ਗੁਰੂ ਜੀ ਨੂੰ ਬਾਬਾ ਬੁਢਾ ਜੀ ਨੇ ਹੰਦਾਲ ਨਾਲ ਪਿੰਡ ਜੰਡਿ· ਆਲੇ ਜਾਣ ਲਈ ਬੇਨਤੀ ਕੀਤੀ, ਸਤਿਗੁਰ ਜੀ ਨੇ ਬੇਨਤੀ ਮੰਨ ਸੰ: ੧੬੪੬ ਫੱਗਣ ਦੇ ਮਹੀਨੇ ਤਿਆਰੀ ਕਰ ਲਈ, ਪਿੱਛੋ ਸ੍ਰੀ ਅੰਮ੍ਰਿਤਸਰ ਜੀ ਦੀ ਸੇਵਾ ਲਈ ਭਾਈ ਭਗਤੂ, ਬਹਿਲੋ, ਪੈੜਾ, ਬਲਯਾਨਾ, ਜੇਠਾ ਆਦਕ ਛੱਡੇ, ਜੋ ਲੰਗਰ ਆਦਿਕ ਦੀ ਸੇਵਾ ਚੰਗੀ ਤਰਾਂ ਨਿਭਾਉਂਦੇ ਰਹਿੰਦੇ ਸੀ। ਸ੍ਰੀ ਗੁਰੂ ਜੀ ਬਾਬਾ ਬੁਢਾ ਜੀ ਨੂੰ ਬੀੜ ਵਿਚ ਭੇਜਕੇ ਆਪ ਜੰਡਿਆਲੇ ਪਿੰਡ ਜਾ ਰਹੇ,

ਭਾਈ ਹੰਦਾਲ ਨੇ ਅਤੀ ਸੇਵਾ ਕੀਤੀ, ਅਤੇ ਗੁਰੂ ਜੀ
ਰੱਖਣ ਲਈ ਅਤੀ ਯਤਨ ਕੀਤਾ। ਸਤਿਗੁਰੂ ਜੀ ਸੰ
੧੬੪੭ ਵੈਸਾਖ ਚੜ੍ਹਦੇ ਕਈ ਪਿੰਡਾਂ ਨੂੰ ਤਾਰਦੇ ਹੋਏ ਖਾ
ਪਿੰਡ ਆਨ ਉਤਰੇ, ਸਿੱਖ ਗੁਰੂ ਜੀ ਨੂੰ ਖਾਰੇ ਪਿੰਡ ਆ
ਸੁਣਕੇ ਦੂਰ ਨੇੜੇ ਤੋਂ ਦਰਸ਼ਨ ਕਰਨ ਲਈ ਆਵਨ ਲੱਗੇ
ਗੁਰੂ ਜੀ ਨੇ ਬਾਬਾ ਬੁਢਾ ਜੀ ਨੂੰ ਬੀੜ ਤੋਂ ਸੱਦ ਕਰ ਸੰਮਤ
ਕਰ ਖਾਨ ਵਾਲ ਦੇ ਖੱਤ੍ਰੀਆਂ ਤੋਂ ਅਤੇ ਪਲਾਸੂਰ ਦੇ ਰੰਘੜਾਂ ਤੋਂ
ਚੋਖੀ ਜਮੀਨ ਮੁਲ ਲੈ ਕਰ ਇਰਦ ਗਿਰਦ ਦੇ ਮੁਖੀ
ਪੈਂਚਾਂ ਪਾਸੋਂ ਸਹੀ ਕਰਾਕੇ ਸੰ: ੧੬੪੭ ਵੈਸਾਖ ੧੭ ਨਗਰ
ਸ੍ਰੀ ਤਰਨ ਤਾਰਨ ਜੀ ਦੀ ਨੀਂਹ ਰੱਖੀ, ਤੇ ਇਸ ਸੇਵਾ ਵਿ
ਬਾਬਾ ਬੁਢਾ ਜੀ ਨੇ ਚੋਖਾ ਹਿੱਸਾ ਲਿਆ। ੧੬੪੮ ਬਿ: ਨੂੰ ਸ
ਸਿੱਖਾਂ ਨੂੰ ਭਾਈ ਗੁਰਦਾਸ ਜੀ ਪਾਸੋਂ ਹੁਕਮ ਨਾਵੇਂ ਲਿਖਵਾ ਕੇ
ਭਿਜਾਏ, ਜਿਸਤਰਾਂ ਸ੍ਰੀ ਅੰਮ੍ਰਿਤਸਰ ਜੀ ਦੇ ਤਲਾ ਦੀ ਸੇਵ
ਕਰਨ ਲਈ ਸਿੱਖ ਆਏ ਸੀ, ਇਸੀ ਤਰਾਂ ਸਭ ਆਏ। ਸ੍ਰੀ ਗੁਰੂ
ਜੀ ਜਿੱਥੇ ਹੁਣ ਹੀਰੇ ਲਾਲਾਂ ਸੰਗ ਮਰਮਰ ਸੋਨੇ ਚਾਂਦੀ ਨਾਲ
ਸੁੰਦਰ ਜੜ੍ਹਤ ਹਰਮੰਦਰ ਸਾਹਿਬ ਜੀ ਹੈ ਤਿਸ ਜਗਾ ਬੈ
ਕਰਕੇ ਕੱਚੇ ਤਾਲ ਦੀ ਪੁਟਾਈ ਕਰਾਵਨ ਲੱਗੇ ਅ
ਸੰ: ੧੬੪੮ ਬਿ: ਨੂੰ ਕੱਚਾ ਤਾਲ ਪੁਟਵਾਕੇ ਤਯਾਰ ਕੀਤਾ। ਅੰਮ੍ਰਿ
ਵੇਲੇ ਤੋਂ ਸ੍ਰੀ ਗੁਰੂ ਜੀ ਅਤੇ ਬਾਬਾ ਬੁਢਾ ਜੀ ਤੇ ਭਾਈ ਗੁਰਦਾ
ਜੀ ਆਦਿ ਸੇਵਕ ਤਾਲ ਦੀ ਸੇਵਾ ਕਰਦੇ ਕਰਾਂਦੇ ਹੁੰਦੇ ਸੀ
ਸੈਲ ਕਰਦੇ ਹੋਏ ਕਦੀ ਕਦੀ ਬਾਬਾ ਜੀ ਤੇ ਭਾਈ ਗੁਰਦਾ
ਜੈਸੇ ਪ੍ਰੇਮੀ ਸਿੱਖਾਂ ਨੂੰ ਅਗੰਮ ਦੀਆਂ ਬਾਤਾਂ ਸੁਣਾਨ ਲਈ ਜਿ
ਜਗਾ ਹੁਣ ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਦਾ ਖਾਲਸ

ਪ੍ਰਾਰਕ ਵਿਦਜਾਲਜਾ ਹੈ, ਏਥੇ ਰਮਣੀਕ ਜਗਾ ਵੇਖ ਬੈਠਦੇ ਹੁੰਦੇ ਸੀ। ਬਚਨ ਹੋਇਆ ਕਿ ਇਹ ਭੀ ਸਮਾਂ ਪਾਕੇ ਜਗਾ ਸੁਹਾਵਣੀ ਬਣੇਗੀ। ਸੋ ਅਜ ਕਲ ਇਸ ਜਗਾ ਵਿਚ ਗੁਰਬਾਣੀ ਦਾ ਰਾਤ ਦਿਨ ਅਖੰਡ ਕੀਰਤਨ ਹੋ ਰਿਹਾ ਹੈ, ਅਰ ਸ੍ਰੀ ਮਾਨ ਮਾਸਟਰ ਈਸ਼ਰ ਸਿੰਘ ਜੀ ਪਵਿਤ੍ਰ ਜੀਵਨ ਵਾਲੇ ਸੇਵਾ ਕਰਦੇ ਹਨ।

ਸੰ: ੧੬੫੩ ਬਿ: ਨੂੰ ਗੁਰੂ ਜੀ ਨੇ ਆਵੇ ਲਵਾ ਕੇ ਤਾਲ ਪੱਕਾ ਕਰਨ ਦਾ ਕੰਮ ਅਰੰਭ ਕੀਤਾ, ਜਦ ਆਵੇ ਪੱਕ ਕੇ ਤਿਆਰ ਹੋ ਗਏ ਤਾਂ ਨੂਰ ਦੀਨ ਦੇ ਪੁਤ੍ਰ ਅਮੀਰ ਦੀਨ ਨੇ ਜੋਰਾ ਜੋਰੀ ਆਵਿਆਂ ਤੋਂ ਇੱਟਾਂ ਚੁੱਕ ਕੇ ਆਪਣੇ ਮਹਿਲ ਪਾ ਲਏ, ਸਿੱਖਾਂ ਨੇ ਗੁਰੂ ਜੀ ਨੂੰ ਆਖਿਆ ਸਤਿਗੁਰੋ! ਇੱਟਾਂ ਅਮੀਰ ਦੀਨ ਲੈ ਗਿਆ ਹੈ, ਹੁਣ ਕੀ ਕਰੀਏ? ਗੁਰਾਂ ਨੇ ਸੁਭਾਵਕ ਹੀ ਬਚਨ ਕੀਤਾ, ਸ਼ਾਂਤਿ ਰੱਖੋ, ਸਾਡੇ ਸਿੱਖ ਸਮਾਂ ਪਾ ਕੇ ਇਸ ਤਾਲ ਨੂੰ ਏਹੋ ਹੀ ਇੱਟਾਂ ਲਾਵਣਗੇ, ਸੋ ਬਚਨ ਸੱਤ ਹੋਏ। ਸੰ: ੧੮੩੨ ਬਿ: ਨੂੰ ਸ੍ਰਦਾਰ ਬੁੱਧ ਸਿੰਘ ਫੈਜੁੱਲਾ ਪੁਰੀਏ ਨੇ ਉਨ੍ਹਾਂ ਹੀ ਮਹਿਲਾਂ ਦੀਆਂ ਇੱਟਾਂ ਲਿਆ ਕੇ ਸ੍ਰੀ ਤਰਨ ਤਾਰਨ ਜੀ ਦੇ ਤਾਲ ਨੂੰ ਲਵਾਈਆਂ।

ਜਿਸ ਵਕਤ ਆਵੇ ਲਾਵਣ ਦੀ ਤਜਵੀਜ਼ ਜਿਸ ਜਗਾ ਪਹਿਲਾਂ ਕੀਤੀ ਸੀ, ਉਸ ਥਾਂ ਤੋਂ ਬਦਲ ਕੇ ਹੋਰ ਜਗਾ ਹੋਈ ਸੀ, ਤਾਂ ਸੁਭਾਵਕ ਹੀ ਬਾਬਾ ਬੁਢਾ ਜੀ ਨੇ ਮੁਖੋਂ ਬਚਨ ਕੀਤਾ ਸੀ ਕਿ ਇਨ੍ਹਾਂ ਇਟਾਂ ਦੇ ਲੱਗਣ ਵਿੱਚ ਵੀ ਅਦਲੀ ਬਦਲੀ ਹੋਵੇਗੀ, ਸੋ ਉਤਲੇ ਲਿਖੇ ਵਾਕ ਸੱਤ ਹੋਏ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਉਨੱਤੀਵਾਂ ਅਧਜਾਇ ਸਮਾਪਤੰ ॥

# ਬਾਬਾ ਜੀ ਨੇ ਪਰ ਉਪਕਾਰ ਕਰਨਾ

ਸੰਮਤ ੧੬੪੯ ਬਿ: ਨੂੰ ਸ੍ਰੀ ਤਰਨ ਤਾਰਨ ਜੀ ਦਾ ਤਾਲ ਕੱਚਾ ਪੁਟਾ ਕੇ ਗੁਰੂ ਜੀ ਸ੍ਰੀ ਤਰਨ ਤਾਰਨ ਜੀ ਤੋਂ ਚਲ ਪੱਟੀ ਵਿੱਚ ਦੀ ਹੁੰਦੇ ਹੋਏ ਸਰਹਾਲੀ ਜਾ ਉਤਰੇ, ਇਸ ਜਗ ਗੁਰੂ ਜੀ ਨੇ ਭਾਈ ਬਿਧੀਚੰਦ ਜੀ ਦੇ ਮਾਮਿਆਂ ਦੇ ਘਰ ਡੇਰ ਕੀਤਾ, ਉਸ ਵਕਤ (ਜੋ ਹੁਣ ਜੋਗੀਆਂ ਦੀ ਜਗਾ ਸਰਹਾਲ ਪਿੰਡ ਵਿੱਚ ਹੈ) ਖਿੱਦੂ ਮਿੱਦੂ ਦੋਹਾਂ ਨੰਬਰਦਾਰਾਂ ਨੂੰ ਜੋਗੀਆਂ ਸਿਖਾ ਦਿਤਾ ਕਿ ਇਹ ਗੁਰੂ ਅਰਜਨ ਜੀ ਜਹਾਂਗੀਰ ਪਾਤਸ਼ਾ ਦੇ ਡਰ ਤੋਂ ਡਰਦੇ ਹੋਏ ਭੱਜ ਕੇ ਆਏ ਹੋਏ ਹਨ, ਜੇ ਪਾਤਸ਼ਾਹ ਨੂੰ ਪਤਾ ਲਗ ਗਿਆ ਤਾਂ ਤੁਹਾਨੂੰ ਬਹੁਤ ਕਸ਼ ਦੇਵੇਗਾ, ਜੇ ਭਲੀ ਚਾਹੁੰਦੇ ਹੋ ਤਾਂ ਇਨ੍ਹਾਂ ਨੂੰ ਏਥੇ ਰਹਿ ਲਈ ਥਾਂ ਨਾਂ ਦਿਓ। ਨੰਬਰਦਾਰਾਂ ਨੇ ਜੋਗੀਆਂ ਦੇ ਅੰਦਰ ਦ ਕਪਟ ਤਾਂ ਨਾ ਜਾਣਿਆਂ (ਜੋਗੀਆਂ ਦੀ ਮਨਸ਼ਾ ਇਹ ਸੀ ਕਿ ਜੇ ਗੁਰੂ ਜੀ ਇਸ ਜਗਾ ਟਿਕ ਗਏ ਤਾਂ ਸਾਡੀ ਕਦਰ ਨਹੀਂ ਰਹਣੀ) ਗੁਰੂ ਜੀ ਨੂੰ ਆਖਣ ਲੱਗੇ ਤੁਸੀ ਇਸ ਜਗਾ ਤੋਂ ਕਿਸੇ ਹੋਰ ਪਿੰਡ ਡੇਰਾ ਕਰ ਲਓ, ਸਤਿਗੁਰੂ ਜੀ ਉਸ ਵਕਤ ਸੁਤੇ ਹੀ ਇਕ ਇੱਟ ਹੱਥ ਵਿਚ ਲਈ ਬੈਠੇ ਸੀ, ਗੁਰੂ ਜੀ ਨੇ ਧਰਤੀ ਪਰ ਮਿੱਟੀ ਤਾਂ ਚਾਰ ਟੁਕੜੇ ਇੱਟ ਦੇ ਹੋ ਗਏ, ਗੁਰੂ ਜੀ ਨੇ ਚਾਰੇ ਦਿਸ਼ਾਂ ਨੂੰ ਸਿੱਟ ਦਿਤੇ।

ਤਾਂ ਬਾਬਾ ਬੁਢਾ ਜੀ ਇਸ ਗੁੱਝੇ ਭੇਦ ਨੂੰ ਖ਼ੂਬ ਪਛਾਣ ਕਰ ਭਾਈ ਬਿਧੀਚੰਦ ਨੂੰ ਨਾਲ ਲੈਕੇ ਇੱਟ ਦੇ ਟੁਕੜੇ ਢੂੰਡਣ ਲੱਗੇ, ਤਿੰਨ ਟੁਕੜੇ ਬਾਬਾ ਜੀ ਨੂੰ ਮਿਲੇ, ਸੋ ਲੈ ਕਰ ਗੁਰੂ ਜੀ ਅੱਗੇ ਰੱਖ

ਬੇਨਤੀ ਕੀਤੀ ਸਤਿਗੁਰੋ ਮਿਹਰ ਕਰੋ। ਅੰਤ੍ਰਜਾਮੀ ਗੁਰੂ ਜੀ ਨੇ ਬਾਬਾ ਬੁਢਾ ਜੀ ਵਲ ਵੇਖ ਬਚਨ ਕੀਤਾ, ਬਾਬਾ ਜੀ! ਇਹ ਪਿੰਡ ਤਾਂ ਕੱਲਰ ਹੋ ਜਾਣਾ ਸੀ, ਤੁਸੀ ਰੱਖ ਲਿਆ ਹੈ, ਸੋ ਦੱਖਣ ਦਾ ਪਾਸਾ ਹੁਣ ਤਕ ਕੱਲਰ ਹੈ। ਇਸ ਪਰ ਭਾਈ ਬਿਧੀ ਚੰਦ ਜੀ ਨੇ ਗੁਰੂ ਜੀ ਨੂੰ ਮੱਥਾ ਟੇਕਿਆ। ਫਿਰ ਗੁਰੂ ਜੀ ਸਿਰਹਾਲੀ ਤੋਂ ਬਾਬਾ ਬੁਢਾ ਜੀ ਤੇ ਭਾਈ ਬਿਧੀ ਚੰਦ ਤੇ ਭਾਈ ਗੁਰਦਾਸ ਜੀ ਆਦਿਕ ਸਿੱਖਾਂ ਨੂੰ ਨਾਲ ਲੈ ਕੇ ਤਿੰਨ ਚਾਰ ਕੋਹ ਦੇ ਫਾਸਲੇ ਪਰ ਚੋਹਲੇ ਸਾਹਿਬ ਵਿਚ ਜਾ ਰਹੇ, ਪਹਿਲਾ ਨਾਮ ਇਸਦਾ ਭੈਣੀ ਸੀ, ਇਹ ਭੀ ਗੁਰੂ ਜੀ ਦੇ ਵਰ ਨਾਲ ਚੋਹਲਾ ਸਾਹਿਬ ਬਣਿਆਂ ਹੈ ਤੇ ਵਿਸਥਾਰ ਨਾਲ ਭਾਈ ਭਾਨੇ ਜੀ ਦੇ ਪ੍ਰਸੰਗ ਵਿਚ ਲਿਖਯਾ ਜਾਇਗਾ।

ਗੁਰੂ ਜੀ ਚੋਹਲੇ ਸਾਹਿਬ ਤੋਂ ਚੱਲ ਪੱਠੇ ਪਿੰਡ ਹੋ ਕੇ ਖਡੂਰ ਸਾਹਿਬ ਜੀ ਤੇ ਗੋਇੰਦਵਾਲ ਆਦਕ ਹੋ ਛਾਪਤੀ ਵਾਲੇ ਭਾਈ ਹੇਮੇ ਨੂੰ ਉਧਾਰਦੇ ਹੋਏ ਸ੍ਰੀ ਅੰਮ੍ਰਿਤਸਰ ਜੀ ਆ ਗਏ। ਇਸ ਜਗਾ ਤੋਂ ਬਾਬਾ ਬੁਢਾ ਜੀ ਬੀੜ ਵਿਚ ਪੁੱਜੇ, ਤੇ ਗੁਰੂ ਜੀ ਸ੍ਰੀ ਅੰਮ੍ਰਿਤਸਰ ਜੀ ਰਹੇ।

ਇਤ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਤੀਹਵਾਂ ਅਧਯਾਇ ਸਮਾਪਤੰ।



# ਬਾਬਾ ਬੁਢਾ ਜੀ ਨੇ ਗੁਰੂ ਜੀ ਦੇ ਵਿਵਾਹ ਦੀ ਸੇਵਾ ਕਰਨੀ।

ਸੰਮਤ ੧੬੩੩ ਵੈਸਾਖ ਦੀ ੨੯ ਬਿਕ੍ਰਮੀ ਨੂੰ ਗੁਰੂ ਅਰਜਨ ਦੇਵ ਜੀ ਦਾ ਪਹਿਲਾ ਵਿਵਾਹ ਸੂਹੜੀ ਖੱਤ੍ਰੀ ਚੰਦਨ ਦਾਸ ਦੀ ਸਪੁਤ੍ਰੀ ਰਾਮਦੇਈ ਨਾਲ ਪਿੰਡ ਮੌੜਾਂ ਵਿਚ ਹੋਇਆ। ਦੇਵ ਨੇਤ ਸੰਮਤ ੧੬੪੧ ਬਿਕ੍ਰਮੀ ਨੂੰ ਮਹਿਲ ਮਾਤਾ ਰਾਮਦੇਈ ਜੀ ਸ੍ਰੀ ਅੰਮ੍ਰਿਤਸਰ ਜੀ ਚਲਾਣਾ ਕਰ ਗਏ, ਤਾਂ ਬੀਬੀ ਭਾਨੀ ਜੀ ਨੇ ਬਾਬਾ ਬੁੱਢਾ ਜੀ ਨਾਲ ਗੁਰਮਤਾ ਕਰਕੇ ਮਉ ਪਿੰਡ ਪਰਗਨੇ ਫਲੌਰ ਤੋਂ ਕਿਸ਼ਨ ਚੰਦ ਸੇਖੜੀ ਖੱਤ੍ਰੀ ਦੀ ਸਪੁਤ੍ਰੀ ਸ੍ਰੀ ਗੰਗਾ ਜੀ ਦਾ ਸਾਕ ਲੈ ਲਿਆ।

ਸੰਮਤ ੧੬੪੬ ਹਾੜ ਦੀ ੨੨ ਦਾ ਵਿਵਾਹ ਰੱਖ ਕੇ ਬੀਬੀ ਭਾਨੀ ਜੀ ਨੇ ਤੇ ਭਾਈ ਗੁਰਦਾਸ ਜੀ ਨੇ ਵਿਵਾਹ ਕਾਰਜ ਦੇ ਕੰਮ ਕਾਜ ਤੇ ਸੇਵਾ ਬਾਬੇ ਬੁੱਢੇ ਜੀ ਦੇ ਸਪੁਰਦ ਕੀਤੀ। ਤਾਂ ਬਾਬਾ ਜੀ ਗੁਰੂ ਜੀ ਦੀ ਆਗਜ਼ਾ ਅਨੁਸਾਰ ਭਾਣੇ ਤਲਵੰਡੀ ਤੋਂ ਭਾਈ ਭਾਣਾ ਜੀ ਨੂੰ ਪਿਛਲੇ ਹਾੜੀ ਦੇ ਗੱਲੇ ਅਤੇ ਲੰਗਰ ਆਦਿਕ ਘਰ ਦੇ ਇੰਤਜ਼ਾਮ ਲਈ ਛੱਡ ਕੇ ਸਾਰੇ ਪਰਵਾਰ ਨੂੰ ਪੋਤਿਆਂ ਤੇ ਨੂਹਾਂ ਸਣੇਂ ਲੈਕੇ ਸ੍ਰੀ ਅੰਮ੍ਰਿਤਸਰ ਜੀ ਪੁੱਜੇ।

ਬਾਬਾ ਜੀ ਗੁਰੂ ਜੀ ਦੇ ਨਾਨਕ ਦਾਦਕ ਸਿੱਖ ਸੰਗਤ ਦੀ ਖਾਤਰ ਲਈ ਹੋਰ ਮੁਖੀ ਸਿੱਖ ਨਾਲ ਲੈਕੇ ਸੇਵਾ ਕਰਨ ਲੱਗੇ।

ਭਾਈ ਕਿਸ਼ਨ ਚੰਦ ਜੀ ਨੇ ਮਉ ਤੋਂ ਜੰਞ ਲਿਆਉਣ ਦਾ ਸੱਦਾ ਘੱਲਿਆ। ਜਦੋਂ ਜੰਞ ਮਉ ਪਿੰਡ ਪੁੱਜੀ ਤਾਂ ਧੇਤਿਆਂ ਨੇ

ਗੰਗੀ ਤਰਾਂ ਜੰਞ ਦੀ ਅਗਵਾਈ ਕੀਤੀ, ਤੇ ਡੇਰੇ ਬਿਸਰਾਮ ਕਰਾਇਆ, ਸ਼ਬਦ ਕੀਰਤਨ ਹੋਣ ਲੱਗਾ।

ਇਤਨੇ ਨੂੰ ਮਿਲਣੀ ਦਾ ਸੱਦਾ ਪੁੱਜਾ, ਗੁਰੂ ਜੀ ਵੱਲੋਂ ਬਾਬਾ ਬੁੱਢਾ ਜੀ ਨੇ ਰਹੁਰੀਤ ਨਾਲ ਮਿਲਣੀ ਕੀਤੀ।

ਤੜਕ ਸਾਰ ਵਿਵਾਹੁ ਦੀ ਰੀਤ (ਗੁਣੀ ਗਿਆਨੀ ਬਹਿ· ਮਤਾ ਪਕਾਇਆ ਫੇਰੇ ਤਤ ਦਿਵਾਏ) ਅਤੀ ਉੱਤਮ ਰੀਤੀ ਨਾਲ ਹੋਈ।

ਭਾਈ ਕਿਸ਼ਨ ਚੰਦ ਜੀ ਨੇ ਆਪਣੀ ਪੁਤ੍ਰੀ ਸ੍ਰੀ ਗੰਗਾ ਜੀ ਲਈ ਯਥਾ ਯੋਗ ਧਨ ਬਸਤ੍ਰ ਭੇਟਾ ਕੀਤੇ।

ਗੁਰੂ ਜੀ ਨੇ ਬਾਬੇ ਬੁੱਢੇ ਜੀ ਦੀ ਸੰਮਤੀ ਨਾਲ ਸਭ ਸਾਧ ਸੰਗਤ ਤੇ ਨਾਨਕ ਦਾਦਕ ਨੂੰ ਸਭ ਦੀ ਖਾਤਰ ਕਰ ਵਿਦੈਗੀ ਕੀਤੀ ਅਤੇ ਬਾਬੇ ਬੁੱਢੇ ਜੀ ਨੂੰ ਸਹਿਤ ਪਰਵਾਰ ਦੇ ਸਿਰੋਪਾਉ ਬਖਸ਼ੇ। ਬਾਬਾ ਜੀ ਸ੍ਰੀ ਅੰਮ੍ਰਿਤਸਰ ਜੀ ਤੋਂ ਆਕੇ ਭਾਣੇ ਤਲਵੰਡੀ ਕੁਝ ਚਿਰ ਠਹਿਰ ਭਾਈ ਭਾਨੇ ਨੂੰ ਨਾਲ ਲੈਕੇ ਬੀੜ ਪੁੱਜੇ, ਇਸ ਸਮੇਂ ਬਾਬਾ ਜੀ ਦੀ ਉਮਰ ੮੩ ਸਾਲ ਦੀ ਸੀ। ਬੀੜ ਦੇ ਪਿੰਡਾਂ ਦੀ ਨਿਗਰਾਨੀ ਬਾਬਾ ਜੀ ਭਾਈ ਭਾਨਾ ਜੀ ਤੋਂ ਕਰਾਉਂਦੇ ਹੁੰਦੇ ਸੀ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਇਕੱਤੀਵਾਂ ਅਧਯਾਇ ਸਮਾਪਤੰ ॥

## ਮਾਤਾ ਗੰਗਾ ਜੀ ਨੂੰ ਬਾਬਾ ਬੁੱਢਾ ਜੀ ਨੇ ਵਰ ਦੇਣਾ!

ਦੋਹਰਾ

ਪਰਮ ਪਵਿੱਤਰ ਸਤਿਗੁਰੂ ਧਰਮ ਧੀਰ ਸੁਖ ਖਾਨ।
ਧ੍ਯਾਨ ਧਰੈਂ ਜੋ ਗੁਰਾਂ ਦਾ ਦੁਖ ਹਰ ਦੈਂ ਸੁਖ ਦਾਨ ॥ ੧ ॥

ਚੌਪਈ

ਸ੍ਰੀ ਸਤਿਗੁਰ ਬਡ ਪਰ ਉਪਕਾਰੀ। ਦੇਵਤ ਸਭ ਨੂੰ ਹੈ ਸੁਖ ਭਾਰੀ। ਸਿੱਖਾਂ ਅੰਦਰ ਬਰਤਨ ਆਪ। ਸਰਬ ਸ੍ਰਿਸ਼ਟ ਕੇ ਮਾਈ ਬਾਪ॥ ੨॥ ਗੁਰ ਕੇ ਗੁਨ ਬੇਅੰਤ ਸ਼ੁਮਾਰ। ਸ਼ਿਵ ਵਿਸ਼ਨੂੰ ਜਹਿ ਲਖੇ ਨ ਸਾਰ। ਬ੍ਰਹਮਾ ਭੀ ਗੁਰ ਜਸ ਕੋ ਗਾਵੈ। ਸਾਰਦ ਨਾਰਦ ਬਜ਼ਾਸ ਅਲਾਵੈ॥ ੩॥ ਸ਼ੇਸ਼ ਨਾਗ ਜਿਸ ਮੁੱਖ ਹਜਾਰ। ਨਏ ਨਾਮ ਨਿੱਤ ਕਰੈ ਉਚਾਰ। ਸੋ ਭੀ ਗੁਰ ਜਸ ਲਖਾ ਨ ਜਾਵੇ। ਸਤਿਗੁਰ ਜਸ ਕਹੁ ਕੌਨ ਸੁਨਾਵੇ॥ ੪॥ ਦੇਵ ਮੁਨੀ ਜੋਗੀ ਤਪ ਵਾਲੇ। ਰਿਸ਼ੀ ਅਖਾਵਨ ਜੋ ਮਤਵਾਲੇ। ਸੋ ਭੀ ਅੰਤ ਨ ਗੁਰ ਜਸ ਪਾਵੈਂ। ਗੁਰ ਕਾ ਜੱਸ ਬੇਅੰਤ ਸੁਨਾਵੈਂ॥ ੫॥ ਇੰਦ੍ਰ ਮੁਨਿੰਦ੍ਰ ਕੁਬੇਰ ਭੰਡਾਰੀ। ਗੁਰ ਉਪਮਾਂ ਸਭ ਤੋਂ ਬਡ ਭਾਰੀ। ਥਾਵਰ ਜੰਗਮ ਕੀਟ ਪਤੰਗਾ। ਪਸੁ ਪੰਖੀ ਬੋਲਤ ਬਹੁ ਰੰਗਾ॥ ੬॥ ਨਵ ਗ੍ਰਹਿ ਗੁਰ ਦੇ ਖੜੇ ਦੁਆਰ। ਚਾਰੋਂ ਬੇਦ ਕਰੈਂ ਜੈਕਾਰ। ਦਸੋ ਦਿਸਾ ਗੁਰ ਕੀ ਸਭ ਬਾਰੀ। ਨਵੇਂ ਖੰਡ ਜਸ ਕਰਨ ਅਪਾਰੀ॥ ੭॥ ਸਬਦ ਅਨਾਹਤ ਗੁਰ ਜਸ ਗਾਵੈਂ। ਅਨਹਦ ਧੁਨ ਸੁਰ ਰਾਗ ਅਲਾਵੈਂ। ਆਤਮ ਨੂੰ ਕਰ ਰਾਗ ਸੁਨਾਵੈਂ। ਪਰਮਾਤਮ ਦੇ ਵਿੱਚ ਮਿਲਾਵੈਂ॥ ੮॥ ਇੱਕ ਜੀਭ ਤੋਂ ਲੱਖਾਂ ਹੋਵਨ। ਤਦ ਭੀ ਗੁਰ ਜਸ ਲਖੇ ਨ ਜੋਵਨ। ਗੁਰ ਕਾ ਜਸ ਗੁਰ ਆਪੇ ਜਾਨੈ। ਅਪਨੀ ਮਹਿਮਾਂ ਆਪ ਵਖਾਨੈ॥੯॥ ਅਸੀ ਤੁੱਛ ਹਾਂ ਜੀਵ ਨਿਮਾਨੇ। ਗੁਰ ਜਸ ਕਰਨਾ ਹਮ ਕੀ ਜਾਨੇ। ਪਰ ਇਕ ਗੁਰ ਨੇ ਬਾਤ ਵਖਾਣੀ। ਆਏ ਪੜ੍ਹਨ ਸੁਣਨ ਕੋ ਬਾਣੀ॥ ੧੦॥ ਰਹੀਏ ਜਦ ਤਕ ਜਗਤ ਮਝਾਰ। ਸੁਣੀਏਂ ਕਥੀਏ ਮੁਖੋਂ ਉਚਾਰ। ਜਿਵ ਗੁਰ ਪ੍ਰੇਰਕ ਪ੍ਰੇਰਨ

ਆਪ। ਤਿਵ ਤਿਵ ਹੁਕਮ ਸੁਨਾਓਂ ਅਲਾਪ ॥ ੧੧ ॥ ਸਿੱਖ ਗੁਰੂ ਦਾ ਇੱਕੋ ਖਾਨਾ। ਇਕ ਪਿਆਰ ਨ ਭੇਦ ਪਛਾਨਾ। ਸਿੱਖ ਗੁਰੂ ਦੀ ਦੇਹ ਨਿਆਰੀ। ਸ਼ਬਦ ਧੁਨੀ ਦਾ ਮੇਲ ਅਪਾਰੀ। ॥ ੧੨ ॥ ਨੇਤਰ ਮੇਂ ਪੁਤਲੀ ਜਿਵ ਕਾਰੀ। ਦਿਸਦੀ ਜੁਦੀ ਨ ਜੁਦੀ ਨਿਹਾਰੀ। ਬਰਫ ਨੀਰ ਦੋਇ ਰੂਪ ਵਿਖਾਵੇਂ। ਬਰਫ ਢਲੇ ਜਲ ਜਲੈ ਬਨਾਵੰ ॥ ੧੩ ॥ ਸਿੱਖ ਗੁਰੂ ਦੀ ਇਤਨੀ ਗੱਲ। ਇੱਕੋ ਰਸ ਦੇ ਰਸੀ ਅਚੱਲ। ਗੁਰੂ ਜਿਵੇਂ ਰਸ਼ਮਾ ਹੈ ਅਮਰੀ। ਸਿਖ ਗੁਰ ਤੋਂ ਜਲ ਪ੍ਰਾਪਤ ਸਰੀ॥ ੧੪ ॥ ਇਸ ਤੋਂ ਗੁਰ ਦਾ ਜਸ ਬਡ ਭਾਰੀ। ਲਖੀ ਜਾਇ ਨਾ ਗਤ ਗੁਰ ਵਾਰੀ॥ ਦੇਸ ਦੁਨੀ ਦੇ ਸਤਿਗੁਰ ਮਾਲਕ। ਕਰਤ ਸਰਬ ਦੀ ਹੈਂ ਪ੍ਰਤਿਪਾਲਕ ॥ ੧੫ ॥ ਬੁੱਢੇ ਪ੍ਰੀਤ ਗੁਰੂ ਸੰਗ ਲਾਗੀ। ਅੱਠ ਪਹਿਰ ਗੁਰ ਮਹਿੰ ਅਨਰਾਗੀ। ਬੁੱਢਾ ਅਰਜ ਕਰੈ ਗੁਰ ਮਾਨੈ। ਬੁੱਢਾ ਗੁਰ ਦੇ ਹੁਕਮ ਪਰਵਾਨੇ ॥ ੧੬ ॥ ਦੋਨੋਂ ਪਾਸੇ ਇੱਕੋ ਗੱਲ। ਤੋਹੀ ਮੋਹੀ ਵਾਕ ਅਟੱਲ। ਸਹਿ ਅੰਤਾ ਦਾ ਅੰਤ ਪਛਾਨੈ। ਸੰਤ ਤਾਸ ਦਾ ਨਾਮ ਵਖਾਨੈ ॥ ੧੭ ॥ ਸੋ ਬੁੱਢਾ ਤਿਸ ਘਰ ਦਾ ਜਾਨੂੰ। ਗੁਰ ਗਮਤਾ ਜਿਸ ਮਾਹਿ ਮਹਾਨੂੰ। ਤਦੇ ਗੁਰਾਂ ਨੂੰ ਬੁੱਢਾ ਭਾਇਆ। ਸੰਤ ਸ੍ਰੀ ਬੁੱਢੇ ਨੂੰ ਗਾਇਆ ॥੧੮॥ ਇਸਤੋਂ ਬੁੱਢਾ ਸੰਤ ਪ੍ਰਬੀਨ। ਗੁਰ ਘਰ ਦਾ ਸੀ ਜਾਨੂ ਚੀਨ। ਗੁਰ ਨਾਨਕ ਦੇ ਸਿੱਖ ਵਡ ਪੂਰੇ। ਤਦੇ ਗੁਰਾਂ ਦੇ ਅੱਗਰ ਹਜ਼ੂਰੇ ॥ ੧੯ ॥ ਵਰ ਸਰਾਪ ਦੀ ਤਾਕਤ ਸਾਰੀ। ਸ੍ਰੀ ਬੁੱਢੇ ਦੇ ਵਿੱਚ ਨਿਹਾਰੀ। ਅਗਮ ਨਿਗਮ ਦੀ ਜਾਨਨ ਵਾਲੇ। ਸ੍ਰੀ ਬੁੱਢਾ ਜੀ ਅਤਿ ਮਤਵਾਲੇ ॥ ੨੦ ॥ ਪਰ ਸ੍ਰੀ ਬੁੱਢਾ ਪਰ ਉਪਕਾਰੀ। ਤਾਕਤ ਰਖਦਾ ਸੀ ਬਡ ਭਾਰੀ। ਪਰ ਸਭ ਤਾਕਤ ਗੁਰ ਦੀ

ਜਾਨੈ। ਅਪਨ ਆਪ ਨੂੰ ਛੋਟਾ ਮਾਨੈ॥ ੨੧ ॥ ਇਸਤੋਂ ਗੁਰ
ਦਾ ਹਿਤ ਬਡ ਭਾਰੀ। ਸ੍ਰੀ ਬੁੱਢੇ ਪਰ ਸੀਗ ਬਿਚਾਰੀ। ਆਪ
ਗੁਰੂ ਸਭ ਕਰਨੇ ਵਾਰੇ। ਸਿੱਖਾਂ ਵਿੱਚੀ ਕਰਨ ਉਜਾਰੇ ॥੨੨॥
ਸੋ ਜਿਮ ਬੁੱਢੇ ਹੈ ਵਰ ਦੀਨਾ। ਸੋ ਗੁਰ ਪੜਦਾ ਰੱਖ ਦਖੀਨਾ।
ਸੋ ਅੱਗੇ "ਵਰ ਦਾ" ਬਿਸਤਾਰ। ਲਿਖਦਾ ਹਾਂ ਸੋ ਸੁਣੋਂ ਬਿਚਾਰ
॥ ੨੩ ॥ ਸੋਲਾਂ ਸੈ ਅਕਵੰਜਾ ਸਾਲ । ਅੱਸੂ ਇੱਕੀ ਲੀਜੈ
ਭਾਲ। ਪੁੱਖ ਨਖੱਤ੍ਰ ਸੀ ਤਦ ਭਾਈ। ਸਾਰੀ ਕਥਾ ਲਿਖ
ਸਮਝਾਈ ॥ ੨੪ ॥

ਸੋਰਠਾ

ਇਕ ਦਿਨ ਦੀ ਸੁਨ ਬਾਤ ਸੰਗਤ ਆਈ ਚੱਲ ਕੇ।
ਭੇਟ ਧਰੀ ਬਹੁ ਭਾਂਤ ਬਸਤ੍ਰ ਸੁੰਦਰ ਅਤਿ ਲਖੇ ॥ ੨੫ ॥

ਚੌਪਈ

ਸੁੰਦਰ ਬਸਤ੍ਰ ਜਰੀ ਅਪਾਰ। ਮਖਮਲ ਰੇਸ਼ਮ ਕੀਮ
ਦਾਰ। ਮਾਤ ਗੰਗ ਦੇ ਪਹਿਨਨ ਵਾਰੇ । ਆਂਦੇ ਸਿੱਖ ਪ੍ਰੇ
ਵਡ ਧਾਰੇ ॥ ੨੬ ॥ ਝਲਮਲ ਕਰਦੇ ਬਸਤਰ ਸਾਰੇ । ਪਹਿ
ਮਾਤ ਕਦੀ ਹਿਤ ਧਾਰੇ। ਦਿਵਸ ਚੁਮਾਸੇ ਦੇ ਜਦ ਆਏ। ਮਾ
ਗੰਗ ਨੇ ਬਸਤ੍ਰ ਸੁਕਾਏ ॥ ੨੭ ॥ ਦਾਸੀ ਏਠੀ ਬਸਤ੍ਰ ਸੁਕਾਵੈ
ਭਾਂਤ ਭਾਂਤ ਬਸਤਰ ਦਿਖਰਾਵੈ। ਪੇਖ ਪੇਖ ਕਰ ਸਭ ਨਰ ਨਾਰੀ
ਅਤਿ ਸੁੰਦਰ ਬਸਤ੍ਰ ਛਬ ਭਾਰੀ॥ ੨੮ ॥ ਪ੍ਰਿਥੀਏ ਪਤ
ਕਰਮੋਂ ਪਾਸ। ਬਾਤ ਕਹੈ ਇਕ ਔਰਤ ਖਾਸ। ਤੇਰੇ ਦਰਾ
ਧਾਮ ਮਝਾਰ। ਬਸਤਰ ਸੁਕਦੇ ਅਪਰ ਅਪਾਰ॥ ੨੯ ॥ ਐਸੇ
ਪਿਖੇ ਨ ਕਿਸੀ ਸਥਾਨ। ਬਾਦਸ਼ਾਹੁ ਘਰ ਭੀ ਨਹਿ ਮਾਨ
ਜਿਵ ਸੂਰਜ ਦਾ ਰੰਗ ਸੁਹਾਵੇ। ਬਸਤ੍ਰ ਰੰਗ ਤਾਸ ਸਮ ਭਾਵੇ

॥ ੩੦ ॥ ਸੁਨ ਕਰਮੋਂ ਤਤ ਕਾਲ ਪਧਾਰੀ। ਜਾਇ ਖੜੀ ਚੜ੍ਹ ਊਚ ਅਟਾਰੀ। ਨਿਗ੍ਹਾ ਦਰਾਣੀ ਘਰ ਵਲ ਪਾਈ। ਬਸਤਰ ਪੇਖ ਅਤੀ ਮੁਰਝਾਈ ॥੩੧॥ ਮਨ ਮੇਂ ਸੋਚਨ ਲਗੀ ਅਪਾਰ। ਹੋਤਾ ਜੋ ਮਰਜੀ ਕਰਤਾਰ। ਮੇਰੇ ਪਤਿ ਨੇ ਕਰ ਹੰਕਾਰ। ਖੋਇ ਲਈ ਗੁਰਿਆਈ ਸਾਰ ॥ ੩੨ ॥ ਪਿਤ ਬਚ ਕਰੇ ਨੇ ਅੰਗੀ ਕਾਰ। ਤਦੇ ਰਿਹਾ ਖਾਲੀ ਕਰ ਖਾਰ। ਜੇਕਰ ਪਿਤ ਦੀ ਸੇਵ ਕਮਾਂਦਾ। ਮਨ ਬਾਂਛਤ ਫਲ ਚਾਹਤ ਪਾਂਦਾ ॥ ੩੩॥ ਜੋ ਬਸਤਰ ਘਰ ਗਏ ਦਰਾਣੀ। ਹੁੰਦੇ ਮੇਰੇ ਘਰ ਸੁਖ ਖਾਣੀ। ਇਸਵਿਧ ਕਰਮੋਂ ਅਤਿ ਬਿਲਲਾਈ। ਪਤਿ ਗੁਰਿਆਈ ਬਿਨ ਦੁਖ ਪਾਈ ॥ ੩੪ ॥

ਦੋਹਰਾ

ਜਦ ਘਰ ਆਯਾ ਪ੍ਰਿਥੀਆ ਕਰਮੋਂ ਖੜੀ ਅਗਾਰ।
ਬਾਤ ਸੁਨਾਈ ਨਿੰਮ੍ਰ ਹੋ ਸੁਨੀਓਂ ਕਿਰਪਾ ਧਾਰ ॥ ੩੫ ॥

ਚੌਪਈ

ਹੇ ਪਤਿ ਜੇ ਸੇਵਾ ਪਿਤ ਕਰਤੇ। ਗੁਰੂ ਹੋਂਵਦੇ ਕਿਉਂ ਦੁਖ ਭਰਤੇ। ਕਰੀ ਸੇਵ ਨਾ ਤੁਝ ਹਿਤ ਧਾਰੇ। ਸੇਵ ਕਰੀ ਜਿਨ ਭੇ ਗੁਰ ਭਾਰੇ ॥ ੩੬ ॥ ਧਾਮ ਦਰਾਨੀ ਦੇ ਅਜ ਜਾਨੇ। ਬਸਤਰ ਪਿਖੇ ਮੋਲ ਬਹੁਤਾਨੇ। ਮਖਮਲ ਰੇਸ਼ਮ ਜਰੀ ਅਪਾਰੇ। ਝਲਮਲ ਕਰ ਵਡ ਮੋਲ ਨਿਹਾਰੇ ॥ ੩੭ ॥ ਸੂਰਜ ਦੇ ਸਮ ਝਲਕਨ ਸਾਰੇ। ਮੈਂ ਪੇਖੇ ਅਤਿ ਸੁੰਦਰ ਭਾਰੇ। ਜੇ ਗੁਰ ਹੋਤੇ ਹਮ ਘਰ ਆਤੇ। ਕਾਹੇ ਧਾਮ ਦਰਾਨੀ ਜਾਤੇ ॥ ੩੮ ॥ ਹੇ ਪਤਨੀ ਤੂੰ ਮੈਂ ਮਤ ਹੀਨੀ। ਖਬਰ ਨੇ ਤੈਨੂੰ ਮਾਸਾ ਜੀਨੀ। ਬਾਤ ਭਵਿੱਖਤ ਨਾਂ ਤੈਂ ਜਾਨੀ। ਹੈ ਸਭ ਤੇਰੀ ਹੀ ਮਨ ਮਾਨੀ॥੩੯॥ ਗੁਰ ਅਰਜਨ

ਘਰ ਪੁੱਤ੍ਰ ਨ ਜਾਨੋ।ਸਭ ਗੁਰਿਆਈ ਅਪਨੀ ਮਾਨੋ। ਤਿਸਦਾ ਘੁਰ ਅਪਨਾ ਹੈ ਸਾਰਾ। ਕਿਉਂ ਕਰਦੀ ਹੈਂ ਸੋਚ ਵਿਚਾਰਾ ॥ ੪੦ ॥ ਪ੍ਰਿਥੀਏ ਦੀ ਦਾਸੀ ਸੁਨ ਬਾਤ। ਲਗੀ ਵਿਚਾਰ ਕਰਨ ਬਹੁ ਭ੍ਰਾਤ। ਗੁਰ ਦਾਸੀ ਪੈ ਬਾਤ ਸੁਨਾਈ। ਜੋ ਕਰਮੋ ਪ੍ਰਿਥੀਏ ਨੇ ਗਾਈ ॥ ੪੧ ॥

ਦੋਹਰਾ

ਮਾਤਾ ਗੰਗਾ ਪਾਸ ਆ ਦਾਸੀ ਨੇ ਬਚ ਕੀਨ।
ਪ੍ਰਿਥੀਏ ਕਰਮੋਂ ਜੋ ਕਹੀ ਸਭ ਕਹਿ ਦੀਨੀ ਚੀਨ ॥ ੪੨ ॥

ਚੌਪਈ

ਬਸਤਰ ਪਿਖ ਕਰਮੋ ਭਰਮਾਈ। ਮੋ ਪਤ ਗੁਰਤਾ ਕਿਉਂ ਨਾ ਪਾਈ। ਬਸਤ੍ਰ ਦਿਰਾਣੀ ਘਰ ਜੋ ਆਏ। ਮੇਰੇ ਪਤਿ ਨੇ ਸਰਬ ਗੁਆਏ ॥ ੪੩॥ ਸਰਬ ਹਾਲ ਪਤਿ ਪਾਸ ਪੁਕਾਰਾ। ਪ੍ਰਿਥੀਏ ਨੇ ਤਬ ਬਚਨ ਉਚਾਰਾ। ਜਿਤੀ ਬਸਤ ਸੋ ਹੈ ਸਭ ਤੇਰੀ। ਪੁਤ੍ਰ ਨ ਤਿਸ ਘਰ ਗੁਰਤਾ ਮੇਰੀ ॥ ੪੪ ॥ ਮਾਤਾ ਬਚ ਸੁਨ ਧਾਰੀ ਮੌਨ। ਪੁਤ੍ਰ ਬਿਨਾਂ ਨਹਿ ਬਸਤੀ ਭੌਨ। ਸੰਮਤ ਬੀਤੇ ਨਹਿ ਸੁਤ ਪਾਯਾ। ਪ੍ਰਿਥੀਏ ਨੇ ਬਚ ਸਾਚ ਅਲਾਯਾ ॥ ੪੫ ॥ ਚਾਤ੍ਰ ਪਈ ਸਤਿਗੁਰ ਘਰ ਆਏ। ਮਾਤ ਗੰਗ ਸਭ ਬਚਨ ਸੁਨਾਏ। ਸ੍ਵਾਮੀ ਘਟਿ ਘਟਿ ਜਾਨਨ ਵਾਰੇ। ਸੁਨੋਂ ਬੇਨਤੀ ਅਤਿ ਹਿਤ ਧਾਰੇ ॥ ੪੬ ॥ ਸਰਬ ਜਗਤ ਕੋ ਦੇਤੇ ਦਾਨ। ਸਭ ਦੀ ਇੱਛਾ ਪੂਰਤ ਜਾਨ। ਮੈਂ ਪਤਨੀ ਸੁਤ ਦੀ ਬਡ ਆਸਾ। ਪੂਰੀ ਕਰੋ ਸਰਬ ਸੁਖ ਰਾਸਾ ॥ ੪੭ ॥ ਬਿਨ ਸੁਤ ਸੰਪਤ ਹੈ ਕਿਸ ਕਾਮ। ਸੁਤ ਹੋਵੇ ਸੋ ਹੈ ਸੁਭ ਧਾਮ। ਬਚਨ ਸੁਨੇ ਗੁਰ ਨੇ ਜਦ ਸਾਰੇ। ਕਹੇ ਸੁਪਤਨੀ ਨੂੰ ਬਚ ਪਜਾਰੇ ॥ ੪੮ ॥ ਵਾਹਿਗੁਰੂ ਦੇ ਹੁਕਮ

ਕਮਾਓ। ਮਨ ਅਪਨੇ ਨੂੰ ਨਹੀਂ ਭੁਲਾਓ। ਸਭ ਸੰਪਤ ਤਰਵਰ
ਕੀ ਛਾਮ।ਸਾਨੂੰ ਸੰਪਤ ਨਾਲ ਨ ਕਾਮ॥੪੯॥ਤੀਨ ਕਾਲ ਮਿਥਿਆ
ਜਗ ਜਾਨੋਂ। ਭਲਾ ਕਰਨ ਨਿਜ ਕਾਮ ਪਛਾਨੋਂ। ਨਾਮ ਜਪੋ
ਪ੍ਰਭ ਲਾਵੋ ਧਿਆਨ। ਇਹ ਸੁਤ ਸੰਪਤ ਰਬ ਪਹਿਚਾਨ॥੫੦॥
ਸੁਨ ਕੇ ਗੰਗਾ ਬੋਲੀ ਬੈਨ। ਜੋ ਆਗਜਾ ਸੋ ਪਜਾਰੀ ਐਨ।
ਜੋ ਰਜਾਇ ਰਾਵਰ ਸੋ ਕਰਸਾਂ। ਚਿੱਤੋਂ ਚੋਭ ਦੂਰ ਏ ਕਰਸਾਂ॥੫੧॥
ਪਰ ਜੇ ਕਰੁਣਾ ਕਰਕੇ ਆਪ। ਮੇਟ ਦਿਓ ਏ ਦਿਲ ਦੀ ਧਾਪ।
ਤਾਂ ਰਜਾਇ ਪਰ ਰਾਜੀ ਰਹਨਾ। ਐਵੇਂ ਕਠਨ ਰਜਾ ਸਿਰ
ਸਹਨਾ ॥ ੫੨ ॥ ਸਤਿਗੁਰ ਪੇਖ ਲਾਲਸਾ ਸਾਰੀ।
ਪਤਨੀ ਨੂੰ ਫਿਰ ਗਿਰਾ ਉਚਾਰੀ। ਹੇ ਪਤਨੀ ਮਨ ਧੀਰ
ਧਰਾਵੋ। ਬੀੜ ਵਿਖੇ ਬ੍ਰਿੱਧ ਕੇ ਦਰ ਜਾਵੋ॥ ੫੩ ॥ ਬਾਬਾ
ਬੁੱਢਾ ਪਰ ਉਪਕਾਰੀ। ਬਿਰਧ ਸਰੀਰ ਪਰਮ ਹਿਤਕਾਰੀ।
ਸਰਬ ਸ਼ਕਤ ਦਾ ਗਜਾਤਾ ਵਾਨ। ਅਜ਼ਮਤ ਜਿਸ ਮੈਂ ਮਹਿਦ
ਮਹਾਨ॥ ੫੪॥ ਗੁਰ ਨਾਨਕ ਦਾ ਸਿੱਖ ਪਿਆਰਾ। ਅਗਮ
ਨਿਗਮ ਦਾ ਗਜਾਤਾ ਭਾਰਾ। ਜਾਤ ਜੱਟ ਘਾਹੀ ਗੁਰ ਘਰ ਦਾ।
ਗੁਰ ਸਿੱਖੀ ਦੀ ਤਾਕਤ ਧਰਦਾ॥ ੫੫ ॥ ਕਰਾਮਾਤ ਦਾ ਪੁੰਜ
ਮਹਾਨ। ਨਾਹਿੰ ਦਿਖਾਵਤ ਕਿਸ ਨੂੰ ਜਾਨ। ਸਾਲ ਅਠਾਸੀ ਦਾ
ਬ੍ਰਿਧ ਭਾਰਾ। ਤੁਰਨੇ ਤੋਂ ਬਲ ਤਨ ਦਾ ਹਾਰਾ॥ ੫੬॥ ਪਰ ਹੈ
ਸਕਤ ਆਤਮਾ ਆਈ।ਅਜਮਤ ਕਰਮ ਮਿਹਰਾਮਤ ਪਾਈ।ਧਰਮ
ਧੀਰ ਗੁਣ ਮਤ ਗੰਭੀਰ। ਜਿਤ ਇੰਦ੍ਰੇ ਹੈ ਜਾਸ ਸਰੀਰ॥੫੭॥
ਗ੍ਰਾਮ ਚੁਰਾਸੀ ਦੀ ਜੋ ਕਾਰ। ਸਭ ਬੁੱਢਾ ਕਰਦਾ ਹਿਤ ਧਾਰ।
ਮਾਨ ਵਡਾਈ ਤਜ ਕਰ ਜਾਵੋ। ਦੀਨ ਹੋਇ ਕਰ ਬਿਨੈ ਅਲਾਵੋ।
॥੫੮॥ ਬਿਨੈ ਕਰ ਕਰ ਸੰਤ ਰਿਝਾਵੋ। ਉਸਤੋਂ ਫਿਰ

ਅਰਦਾਸ ਕਰਾਵੇ । ਕਰ ਦੇਉ ਜੋ ਓਹ ਅਰਦਾਸ । ਵਾਹਿਗੁਰੂ ਪੂਰੇਗਾ ਆਸ । ਸੁਤ ਬਿਨ ਲੋਕ ਦੀਖਣਾ ਤੀਨੀ । ਅਸਾਂ ਨ ਰੱਬੋਂ ਕਦੇ ਮੰਗੀਨੀ । ਸਦਾ ਰਜਾਇ ਤੇ ਰਾਜੀ ਰਹਨਾ । ਸੁਖ ਦੁਖ ਜੋ ਆਵੇ ਸੋ ਸਹਨਾ ॥ ੫੯ ॥

[ਸ੍ਰੀ ਮਾਤਾ ਜੀ ਨੇ ਬੀੜ ਵਿਚ ਜਾਣ ਦੀ ਤਿਆਰੀ ਕੀਤੀ]

ਸੀਆ ਮਾਲਣੀ ਛੰਦ

ਜੋੜ ਕੇ ਰਥ ਮਾਤ ਗੰਗਾ ਪ੍ਰਾਤ ਤਯਾਰੀ ਕਰ ਲਈ ।
ਧਾਰ ਕੇ ਸੁਤ ਆਸ ਮਾਤਾ ਜਾਂਵਦੀ ਹੈ ਫੁਰ ਲਈ ।
ਸੰਗ ਲਈਆਂ ਦਾਸੀਆਂ ਤੇ ਸਿੱਖ ਸਾਥ ਸੁਹਾਂਵਦੇ ।
ਬਹਿਲੀਆਂ ਪਰ ਹੋਇਕੇ ਅਸਵਾਰ ਸੰਗੀ ਜਾਂਵਦੇ ॥ ੬੦ ॥
ਮਾਤ ਨੇ ਸੰਗ ਲਿਆ ਸੀਗਾ ਪੱਕ ਕਰ ਪਕਵਾਨ ਜੋ ।
ਛੱਤੀ ਓ ਪਰਕਾਰ ਦਾ ਪਰਸਾਦ ਸੀਗ ਸੁਜਾਨ ਜੋ ।
ਬਹਿਲੀਆਂ ਦੇ ਭੱਜਨੇ ਕਰ ਧੂਲ ਜਾਇ ਅਕਾਸ ਦੀ ।
ਪੌਣ ਚੱਲੇ ਜੋਰ ਦੀ ਤੇ ਧੂਲ ਬੱਦਲ ਭਾਸਦੀ ॥ ੬੧ ॥
ਰਹੇ ਬੀੜੋਂ ਕੁਛਕ ਨੇੜੇ ਸ੍ਰੀ ਗੰਗਾ ਮਾਤ ਜੀ ।
ਸ੍ਰੀ ਬੁੱਢਾ ਪੁੱਛਦਾ ਇਹ ਕੀ ਖੜਾਕਾ ਆਤ ਜੀ ।
ਸਿੱਖ ਸੀ ਇੱਕ ਜੱਟ ਗੁਰ ਦਾ ਖੜਾ ਬਾਬੇ ਪਾਸ ਸੀ ।
ਰਾਹੁ ਦਸਦਾ ਆਇਆ ਅਗੇਰ ਮਾਤਾ ਸਾਥ ਸੀ ॥ ੬੨ ॥
ਹੇ ਜੀ ਬਾਬਾ ਮਾਤ ਗੰਗਾ ਮਹਿਲ ਗੁਰ ਦੇ ਆਂਵਦੇ ।
ਤਾਸ ਦੇ ਖੜਕਾਰ ਭਾਰੀ ਹੈਨ ਹੁੰਦੇ ਭਾਂਵਦੇ ।
ਸੰਤ ਰੂਪ ਸੁਭਾਵ ਬੁੱਢਾ ਸਹਿਜ ਮੁੱਖੋਂ ਬੋਲਦੇ ।
ਬਚਨ ਨਿਕਲੇ ਸੀਗ ਮੁੱਖੋਂ ਜਾਨ ਪੂਰੇ ਤੋਲਦੇ ॥ ੬੩ ॥
ਗੁਰੂ ਨਗਰੀ ਵਿੱਚ ਹੈ ਇਹ ਵਰਤਿਆ ਕੀ ਭਾਵਣਾ ।

ਤੇ ਪਈ ਭਾਜੜ ਤਿਸ ਥਾਂ ਹੈ ਨੱਸ ਕਿਧਰੇ ਜਾਵਣਾ।
ਰਾਹਿ ਦੱਸਨ ਵਾਲੜਾ ਜੋ ਕ੍ਰੋਪਿਆ ਬ੍ਰਿਧ ਨਾਲ ਸੀ।
ਨਾਹਿ ਜਾਨੀ ਕਾਰ ਬ੍ਰਿਧ ਕੀ ਤ੍ਰਾਸ ਨੇ ਕਿਸ ਢਾਲ ਸੀ॥ ੬੪ ॥
ਸਹਜ ਮੁੱਖੋਂ ਬ੍ਰਿੱਧ ਬੋਲੇ, ਸੂਰ ਕਿਉਂ ਬਕਵਾਸਤਾ।
ਮਾਰ ਨਾ ਤੁਝ ਰੰਚ ਭਰ ਦੀ ਚੁੱਪ ਹੋ ਕੀ ਰਾਸਤਾ।
ਮਾਤ ਗੰਗਾ ਛੋਡ ਰਥ ਸਭ ਚਲੀ ਬਾਬੇ ਪਾਸ ਨੂੰ।
ਸਿੱਖ ਦਾਸੀ ਸੰਗ ਸੀ ਤੇ ਚਾਹਵੀ ਸੀ ਅਰਦਾਸ ਨੂੰ॥ ੬੫ ॥
ਮਾਤ ਨੇ ਪ੍ਰਣਾਮ ਕੀਤੀ ਚਰਨ ਸੀਸ ਨਿਵਾਇਕੇ।
ਸੰਗ ਸੀ ਪ੍ਰਸ਼ਾਦ ਜੋ ਧਰਿਆ ਅਗਾਰ ਬਨਾਇਕੇ।
ਬਿਰਧ ਬੋਲੇ ਮਾਤ ਜੀ ਕੀ ਭਾਜ ਪਾਈ ਆਜ ਹੈ।
ਸੰਗ ਦਾਸੀ ਦਾਸ ਲੈ ਕੀ ਕਰਨ ਆਏ ਕਾਜ ਹੈਂ॥ ੬੬ ॥
ਮਾਤ ਸੁਨ ਬਿਸਮਾਦ ਹੋਈ ਕੀ ਬਨੀ ਹੁਨ ਜਾਨੀਏ।
ਆਪ ਦੀਨ ਬਜਾਇ ਕਿਰਪਾ, ਭੇਤ ਕਛੁ ਨ ਪਛਾਨੀਏ।
ਬ੍ਰਿੱਧ ਚਰਨੀ ਸੀਸ ਧਰ ਇੱਕ ਬਚਨ ਦਾਸੀ ਬੋਲਦੀ।
ਮਾਤ ਚੁੱਪ ਚੁਪਾਤ ਭੀ ਨਾ ਬਚਨ ਮੁੱਖੋਂ ਖੋਲ੍ਹਦੀ॥ ੬੭ ॥
ਹੇ ਜੀ ਬਾਬਾ ਮਾਤ ਆਈ ਹੁਕਮ ਗੁਰ ਦੇ ਪਾਇਕੇ।
ਅਰਦਾਸ ਪੁੱਤਰ ਵਾਸਤੇ ਕਰਵਾਉਣੀ ਸੀ ਆਇਕੇ।
ਬ੍ਰਿੱਧ ਬੋਲੇ ਬਚਨ ਸੁਨਕੇ ਮੈਂ ਹਾਂ ਗੁਰ ਦਾ ਘਾਸੀਆ।
ਮੈਨ ਰਾਖਾ ਬੀੜ ਦਾ ਮੈਂ ਦਾਸ ਗੁਰ ਦਾ ਖਾਸੀਆ॥ ੬੮ ॥
ਗੁਰਾਂ ਨੇ ਤੁਧ ਸੰਗ ਹਾਸੀ ਕਰੀ ਕੁਝ ਪਛਾਣ ਕੇ।
ਮੋਰ ਪੈ ਨਾ ਸ਼ਕਤ ਏਤੀ ਜਾਈਏ ਘਰ ਜਾਣਕੇ।
ਸ੍ਰੀ ਸਤਿਗੁਰ ਦੇਵ ਜੀ ਹੈਂ ਸਰਬ ਸ਼ਕਤੀ ਵਾਲੜੇ।
ਆਹਿ ਜੋ ਕਰ ਦੇਂਵਦੇ ਓਹ ਪਲਕ ਮਾਹਿ ਸੁਖਾਲੜੇ॥ ੬੯ ॥

ਮੁੜੀ ਮਾਤਾ ਟੇਕ ਮੱਥਾ ਮੁੱਖੜਾ ਮੁਰਝਾਇਆ।
ਪ੍ਰਿੱਥੀਏ ਦਾ ਵਾਕ ਮਾਤਾ ਚਿੱਤ ਠੀਕ ਟਿਕਾਇਆ।
ਸ੍ਰੀ ਅੰਮ੍ਰਿਤਸਰ ਵਿਖੇ ਹੁਣ ਪੱਜ ਮਾਤਾ ਜਾਂਵਦੀ।
ਹੋਵਣੀ ਸੰਤਾਨ ਨਾ ਘਰ ਚਿੱਤ ਏਹੋ ਆਂਵਦੀ ॥ ੭੦
ਲੇਵਣਾ ਸੀ ਬ੍ਰਿੱਧ ਤੋਂ 'ਵਰ', 'ਸ੍ਰਾਪ' ਉਲਟਾ ਪਾਇਆ।
ਸੋਰ ਕਰਦੀ ਮਾਤ ਸੀ ਭਾਣਾ ਹੈ ਕੀ ਵਰਤਾਇਆ।
ਸ੍ਰੀ ਸਤਿਗੁਰ ਦੇਵ ਆਏ ਸ਼ਾਮ ਨੂੰ ਘਰ ਜਾਨੀਏ।
ਮਾਤ ਨੇ ਸਭ ਵਾਕ ਆਖੇ ਬ੍ਰਿਧ ਵਾਲੇ ਗਾਨੀਏਂ ॥ ੭੧
ਲੇਵਨਾ ਵਰ ਸੀਗ ਜਿੱਥੇ ਸ੍ਰਾਪ ਬ੍ਰਿਧ ਵਖਾਣਿਆਂ।
ਪ੍ਰਿਥੀਏ ਦਾ ਵਾਕ ਹੈ ਮੈਂ ਸੱਤ ਕਰਕੇ ਜਾਣਿਆਂ।
ਗਈ ਸੀ ਰਥ ਜੋੜਕੇ ਮੈਂ ਹੋਰ ਬੈਹਲਾਂ ਜਾਣੀਏਂ।
ਸ੍ਰੀ ਬੁੱਢੇ ਨੂੰ ਕਰੀ ਪਰਣਾਮ ਸੱਤਿ ਪਛਾਣੀਏਂ ॥ ੭੨
ਧਰਾ ਸੀ ਪ੍ਰਸ਼ਾਦ ਅੱਗੇ ਮਿਸਟ ਖਟ ਰਸ ਵਾਲ ਸੀ।
ਹੋਵਨਾ ਸੀ ਖੁਸ਼ੀ ਸਗੋਂ ਕੀਨ ਕ੍ਰੋਧ ਬਿਸਾਲ ਸੀ।
ਰੋਜ ਨਾਂ ਮੈਂ ਆਪ ਦੇ ਜੀ ਜਾਣਦੀ ਅਣਜਾਣ ਹਾਂ।
ਰਹੀ ਤਿਲ ਬੁਆੜ ਵਾਕਰ ਲਾਇ ਆਈ ਤਾਣ ਹਾਂ ॥ ੭੩

ਦੋਹਰਾ

ਤਬ ਸਤਿਗੁਰ ਨੇ ਜਾਣਿਆਂ ਬਿਰਧ ਵਾਕ ਅਬਚੱਲ।
ਠੀਕ ਇੱਸੇ ਬਿਧ ਹੋਹਿਗੋ ਮਿਟਦੇ ਨਾਹਿ ਅਟੱਲ ॥ ੭੪

ਸਾਰੰਗ ਮਹਲਾ ੫

ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ।
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਠਰੀ
ਬਾਧਾ ॥ ੧ ॥ ਰਹਾਉ ॥ ਨਿਸਿ ਬਾਸੁਰ ਨਖਿਅਤ੍ਰ

ਬਿਨਾਸੀ ਰਵਿ ਸਸੀਅਰ ਬਿਨਾਧਾ ॥ ੧ ॥ ਅੰਡ
ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ।
ਚਾਰ ਬਿਨਾਸੀ ਖਟਹਿ ਬਿਨਾਸੀ ਇਕ ਸਾਧ ਬਚਨ
ਨਿਹਚਲਾਧਾ ॥ ੨ ॥ ਰਾਜ ਬਿਨਾਸੀ ਤਾਮ ਬਿਨਾਸੀ
ਸਾਤਕੁ ਭੀ ਬੇਨਾਧਾ। ਦ੍ਰਿਸ਼ਟਿਮਾਨ ਹੈ ਸਗਲ ਬਿਨਾਸੀ
ਇਕ ਸਾਧ ਬਚਨ ਆਗਾਧਾ ॥ ੩ ॥ ਆਪੇ ਆਪ
ਆਪ ਹੀ ਆਪੇ ਸਭ ਆਪਨ ਖੇਲੁ ਦਿਖਾਧਾ।
ਪਾਇਓ ਨ ਜਾਈ ਕਹੀ ਭਾਤ ਰੇ ਪ੍ਰਭੁ ਨਾਨਕ ਗੁਰ
ਮਿਲ ਲਾਧਾ ॥ ੪ ॥ ੬ ॥

ਸ੍ਰੀ ਗੁਰੂ ਜੀ:—

ਪੁਰਖ ਪੂਰਨ ਪਾਸ ਜਾਨਾ ਅਤੀ ਨੀਵੇਂ ਹੋਈਏ।
ਡੰਭ ਕਰੀਏ ਨਾਹਿ ਕੋਈ ਵਡਪਨਾਂ ਸਭ ਖੋਈਏ।
ਆਪਣੀ ਵਡਿਆਈਆਂ ਦੀ ਨਾਹਿ ਸਾਖੀ ਗਾਵਣੀ।
ਸੇਵਕੀ ਦਾ ਪੁੰਜ ਹੋਕੇ ਸੇਵ ਤਾਸ ਕਮਾਵਣੀ ॥ ੭੫ ॥
ਇਤਿ ਆਦਕ ਬਚਨ ਗੁਰ ਨੇ ਕਹਿ ਠੀਕ ਸੁਨਾਇ ਕੇ।
ਮਹਿਲ ਮਾਤਾ ਗੰਗ ਜੀ ਨੇ ਮੰਨ ਲੇ ਹਿਤ ਲਾਇ ਕੇ।
ਜਿਵੇਂ ਆਖੋ ਹੇ ਸੁਆਮੀ ਕੀਜੀਏ ਹੁਣ ਜਾਨ ਲੋ।
ਬਚਨ ਬ੍ਰਿਧ ਕੇ ਹੋਨ ਪੂਰੇ ਸ੍ਰਾਪ ਵਾਲੇ ਮਾਨ ਲੋ ॥ ੭੬ ॥

ਸ੍ਰੀ ਗੰਗਾ ਜੀ

ਸ੍ਰੀ ਬ੍ਰਿੱਧ ਨੇ ਬਚਨ ਕੀਤਾ ਗੁਰੂ ਕਰਨੇ ਹਾਰ ਹੈਂ।
ਸਰਬ ਦੇ ਹੈਂ ਕਾਜ ਕਰਦੇ ਤੁੱਝ ਕੋ ਭੀ ਤਾਰ ਹੈਂ।
ਕਰੋ ਕ੍ਰਿਪਾ ਹੇ ਸੁਆਮੀ ਆਪਦੀ ਹਾਂ ਆਪਦੀ।
ਦਿਨ ਕਰ ਰਹਿਰਾਸ ਕਰਦੀ ਪ੍ਰੇਮ ਬਚਨ ਅਲਾਪਦੀ ॥੭੭ ॥

ਚੌਪਈ

ਇਤੁ ਔਦਕ ਤਦ ਵਾਕ ਉਚਾਰੇ। ਸ੍ਰੀ ਗੰਗਾ ਨੇ ਆਖ
ਪੁਕਾਰੇ। ਸਤਿਗੁਰ ਕੰਹਿ ਰਿਦੇ ਨੀਮਾ ਕੀਜੇ। ਮਨੋ ਕਾਮਨਾ
ਤਬ ਹੀ ਲੀਜੇ॥ ੭੮॥ ਸ੍ਰੀ ਬੁਢਾ ਜੀ ਦੇਵਨ ਵਾਲੇ। ਸੰਤਾਂ
ਦੇ ਹਨ ਰੰਗ ਨਿਰਾਲੇ। ਸੰਤ ਭਗਤ ਜੋ ਰੰਜ ਵਿਖਾਵੈ ਵਿਰਲੇ
ਭੇਦ ਤਿਨ੍ਹਾਂ ਦੇ ਪਾਵੈ॥ ੭੯॥ ਪਰਮ ਪਵਿੱਤ੍ਰ ਗੁਣ ਗੰਭੀਰ
ਸ੍ਰੀ ਬੁੱਢੇ ਦਾ ਜਾਨ ਸਰੀਰ। ਆਜ ਉਪਾਓ ਏਸ ਬ੍ਰਿਧ ਕਰੀਏ।
ਚਨੇ ਕਨਕ ਲੇ ਕੱਠੇ ਕਰੀਏ ॥ ੮੦ ॥ ਅੰਮ੍ਰਿਤ ਵੇਲੇ ਕਰ
ਇਸ਼ਨਾਨ। ਨਿੱਤ ਨੇਮ ਕਰ ਹੋ ਸਵ ਧਾਨ। ਪੀਸਨ ਪੀਸੋ
ਨਿਜ ਕਰ ਨਾਲ। ਬਾਣੀ ਪੜ੍ਹੋ ਪ੍ਰੇਮ ਦੇ ਨਾਲ ॥ ੮੧॥
ਆਟਾ ਗੁੰਨ੍ਹੋਂ ਲੂਣ ਮਿਲਾਇ। ਖੂਬ ਚੋਪੜੋ ਮੱਖਣ ਲਾਇ।
ਲੱਸੀ ਆਪ ਰਿੜਕ ਲੇ ਜਾਵੇ। ਗੰਢੇ ਭੀ ਕੁਝ ਸਾਥ ਬਢਾਵੇ
॥੮੨॥ ਲੂਣ ਸੰਗ ਥੋੜਾ ਲੇ ਜਾਨਾ। ਇਹ ਬੁੱਢੇ ਦਾ ਅੰਮ੍ਰਿ
ਖਾਨਾ। ਇਸ ਬਿਧ ਕੀਜੋ ਨਿਜ ਕਰ ਨਾਲ। ਕਰੋ ਪ੍ਰੇਮ
ਸਾਥ ਰਸਾਲ ॥ ੮੩ ॥ ਅਪਨੇ ਸਿਰ ਪਰ ਰਾਖ ਲੈਜਾਵੇ
ਐਵੇਂ ਦਾਸੀਆਂ ਨਾਲ ਲਿਜਾਵੇ। ਪਰ ਸਿਰ ਭਾਰ ਆਪਨੇ
ਚਾਵੇ। ਇਉਂ ਸਿੱਖੀ ਦਾ ਰਾਹ ਦੁਰਾਵੇ। ਨੰਗੇ ਪੈਰੀ ਹੋ ਕਰ
ਜਾਨਾ। ਨਾਮ ਗੁਰੂ ਦਾ ਚੀਤ੍ਰ ਟਿਕਾਨਾ॥ ੮੪ ॥ ਸ੍ਰੀ ਬੁਢਾ ਹ
ਪਰਉਪਕਾਰੀ। ਅਰਦਾਸ ਕਰਨ ਗੇ ਪ੍ਰਭੂ ਅਗਾਰੀ। ਤ
ਮਾਤਾ ਨੇ ਬਰ ਗੁਰਮਾਨੇ। ਅਤਿ ਖੁਸ਼ ਹੋਕਰ ਲਗੀ ਬਨਾਨੇ॥੮੫
ਰਾਤ ਪਈ ਤੜਕੇ ਉਠ ਜਾਗੀ। ਪੁੱਤ੍ਰ ਲੈਨ ਦੀ ਅਤਿ ਲਿ
ਲਾਗੀ। ਕਰ ਇਸ਼ਨਾਨ ਲਗੀ ਉਠ ਕਾਰੇ। ਪੀਸੇ ਚਨੇ ਕਨ
ਮਿਲੇ ਸਾਰੇ॥ ੮੬ ॥ ਦੁੱਧ ਰਿੜਕਿਆ ਨਿਜ ਕਰ ਨਾਲ

ਪਕੇ ਪ੍ਰਸ਼ਾਦੇ ਪ੍ਰੇਮ ਰਸਾਲ। ਮੱਖਣ ਲਾਇ ਚੋਪੜੇ ਸਾਰੇ।
ਲੱਸੀ ਗੰਢੇ ਲਏ ਸਵਾਰੇ ॥ ੮੭ ॥ ਨੰਗੇ ਪੈਰ ਚਲੀ ਸਿਰ
ਧਰਕੇ। ਚਲੀ ਬੀੜ ਰਸਤੇ ਸਿਧ ਕਰਕੇ। ਬਾਣੀ ਗੁਰ ਦੀ
ਜਪਦੀ ਜਾਵੇ । ਖਾਲੀ ਦਾਸੀਆਂ ਸੰਗ ਖੜਾਵੇ ॥ ੮੮ ॥
ਇਤ ਮਾਤਾ ਨੇ ਕਰੀ ਤਿਆਰੀ। ਉਤ ਬੁੱਢੇ ਭੁਖ ਲੱਗੀ ਭਾਰੀ।
ਏਹ ਭੀ ਸਤਿਗੁਰ ਖੇਡ ਵਿਖਾਵੈਂ। ਭੁੱਖ ਸ੍ਰੀ ਬੁੱਢੇ ਨੂੰ ਲਾਵੈਂ
॥ ੮੯ ॥ ਸੀਸ ਉਠਾਇ ਪ੍ਰਸ਼ਾਦ ਸਧਾਈ। ਥਕੀ ਅਤੀ ਪਰ
ਚਿੱਤ ਨ ਲਜਾਈ। ਮਾਤ ਗੰਗ ਜਦ ਬੀੜ ਪਧਾਰੀ। ਪਿਖੀ
ਮਾਤ ਬੁੱਢੇ ਉਪਕਾਰੀ ॥ ੯੦ ॥ ਹਾਥ ਜੋਰ ਪਦ ਬੰਦਨ ਕੀਨੀ।
ਲਿਯੋ ਪ੍ਰਸ਼ਾਦ ਉਤਾਰ ਪ੍ਰੀਨੀ। ਧੰਨ ਸ੍ਰੀ ਗੁਰਦੇਵ ਮੁਰਾਰ।
ਸਿੱਖਾਂ ਦੀ ਸਭ ਜਾਨਨ ਹਾਰ ॥ ੯੧ ॥ ਭੁੱਖ ਲਗੀ ਸੀ ਮੈਨੂੰ
ਭਾਰੀ। ਰਾਤ ਬਿਤੀ ਭੁੱਖੇ ਨੂੰ ਸਾਰੀ। ਜੋ ਮਾਤਾ ਸੰਗ ਦਾਸੀ
ਆਵੈ। ਭੁਖੇ ਪੁੱਤ ਨੂੰ ਰੋਟ ਪੁਚਾਵੈ ॥ ੯੨ ॥ ਜਿਸ ਸਿਰ
ਪਰ ਨਹਿ ਭਾਰ ਉਠਾਏ। ਅਜ ਸਿਰ ਧਰ ਆਈ ਹਿਤ ਲਾਏ।
॥ ੯੩ ॥ ਛੋਟ ਬਡਾਈ ਗੁਰ ਦਰ ਮਾਰੀ । ਮੁੱਖ ਧਰੀ ਗੁਰ
ਪਰ ਉਪਕਾਰੀ। ਸੰਘਨੀ ਲੱਸੀ ਬਰਤਨ ਪਾਈ। ਲੂਣ
ਮਿਲਾਇ ਕਰੀ ਸੁਖਦਾਈ ॥ ੯੪ ॥ ਰੋਟ ਮੋਟ ਥਾਲੀ ਮੇਂ
ਪਾਇ। ਗੰਢੇ ਭੰਨੇ ਮੁੱਕੀ ਲਾਇ। ਜਿਂਵ ਭੁੱਖਾ ਸੀ ਬੁੱਢਾ ਭਾਰੀ।
ਸ੍ਰੀ ਮਾਤਾ ਨੂੰ ਗਿਰਾ ਉਚਾਰੀ ॥ ੯੫ ॥ ਮਾਤਾ ਜਿਤ ਮਮ ਭੂਖ
ਮਿਟਾਈ ॥ ਤੁਝ ਘਰ ਭੀ ਸੁਤ ਹੋਇ ਵਧਾਈ। ਸੂਰ ਬੀਰ
ਜੋਧਾ ਬਡ ਭਾਰੀ। ਦੁਸ਼ਟ ਦਮਨ ਆਵੇ ਬਲਕਾਰੀ ॥ ੯੬ ॥
ਮੰਗੀ ਕਰਤੇ ਪੈ ਅਰਦਾਸ। ਅਵਤਾਰ ਲਏ ਤੇਰੇ ਗੁਣਤਾਸ।
ਹਰ ਗੋਬਿੰਦ ਹੋਵੇਗਾ ਨਾਮ। ਪ੍ਰਗਟ ਹੋਹਿਗਾ ਤੁਮਰੇ ਧਾਮ ॥ ੯੭ ॥

ਦੇਕੇ ਸਭਨੂੰ ਆਤਮ ਗਿਆਨ । ਜਸ ਪਾਵੇਗਾ ਸਗਲ ਜਹਾਨ।
ਜਿਸ ਵਿਧ ਬੁੱਢੇ ਗੰਢੇ ਭੰਨੇ । ਤਿਉਂ ਦੁਸ਼ਟਾਂ ਦੇ ਸਿਰ ਨੂੰ ਭੰਨੇ
॥੯੮॥ ਐਸਾ ਸੁਤ ਹੋਵੇਗਾ ਭਾਰੀ । ਮਾਤਾ ਨੂੰ ਵਰ ਦੀਨਾ
ਅਪਾਰੀ। ਉਸ ਦਿਨ ਬਿਜਲੀ ਲਿਸ਼ਕ ਸੁਹਾਵੈ । ਕਾਇਰ
ਦਿਲ ਨੂੰ ਅਤਿ ਡਰ ਪਾਵੈ ॥੯੯॥ ਪਿਖ ਲੱਛਨ ਬੁੱਢਾ ਬਿਗਸਾ
ਸਾਇ । ਮਾਤ ਗੰਗ ਨੂੰ ਬਚ 'ਵਰ'ਗਾਇ । ਰਾਮ ਚੰਦ ਦਸਰਥ ਪੇ
ਘਰ ਆਏ । ਕ੍ਰਿਸ਼ਨ ਨੰਦ ਘਰ ਆਨ ਸੁਹਾਏ ॥ ੧੦੦ ॥ ਦ
ਸ੍ਰੀ ਨਾਮ ਤੋਂ ਨਾਮ ਉਚਾਰੋ । ਹਰਿਗੋਬਿੰਦ ਗੁਰ ਅਤਿ ਬਲਕ
ਕਾਰੋ। ਗੱਦੀ ਪੰਚਮ ਗੁਰ ਤੱਕ ਲਾਈ । ਛੋਰ ਗੱਦੀ ਥਪ
ਤਖਤ ਬਨਾਈ ॥ ੧੦੧ ॥ ਮੀਰੀ ਪੀਰੀ ਧਾਰਨ ਕਰਹੈ ਗੁ
ਨਾਹਿ ਕਿਸੇ ਤੇ ਰੱਤੀ ਡਰ ਹੈ । ਜੰਗ ਕਰਨ ਗੇ ਬਡ ਬਡ ਭਾਰੀ ਵਾ
ਜਿੱਤ ਹੋਵੇਗੀ ਨਹਿ ਹੋਇ ਹਾਰੀ॥੧੦੨॥ ਇਸ ਬਿਧ ਬੁੱਢੇ ਵਾਕ ਹੇ
ਅਲਾਇ । ਜਿਸਦੇ ਗੁਣ ਨਹਿ ਕਥਨੇ ਜਾਇ । ਆਤਮ ਅਰੂ ਲਾ
ਬ੍ਰਿਧ ਉਪਕਾਰੀ। ਸਤਗੁਰ ਘਰ ਦਾ ਸੇਵਕ ਭਾਰੀ ॥ ੧੦੩॥ ਕੰ

ਦੋਹਰਾ

ਵਰ ਦੀਨਾ ਸ੍ਰੀ ਮਾਤ ਕੋ ਸ੍ਰੀ ਬੁਢੇ ਹਿਤ ਧਾਰ।
ਮਾਤ ਬਿਦਾ ਹੁਣ ਹੋਇਕੇ ਆਈ ਨਗਰ ਮਝਾਰ ॥੧੦੪॥

ਦਵੱਯਾ ਛੰਦ

ਸ੍ਰੀ ਬੁੱਢੇ ਨੂੰ ਬੰਦਨ ਕਰਕੇ ਚਲੀ ਮਾਤ ਅਤਿ ਹੀ ਹਰ
ਖਾਇ। ਬੁੱਢਾ ਪਰਾ ਮਾਤ ਕੇ ਚਰਨੀਂ ਹੇ ਮਾਤਾ ਤੂੰ ਹੈਂ ਬ
ਮਾਇ। ਮਾਤ ਗੰਗ ਜੀ ਚਲੀ ਖੁਸ਼ੀ ਧਰ ਸ਼ੁਕਰ ਗੁਰੂ ਦ
ਚਿੱਤ ਮਨਾਵੈ । ਗੁਰ ਨਾਨਕ ਦੇ ਸਿੱਖ ਬ੍ਰਿਧ ਜੀ
ਇਸ ਬਿਧ ਮਾਤਾ ਨਾਮ ਅਲਾਵੈ ॥ ੧੦੫ ॥ ਮਾ
ਚਲੀ ਰਸਤੇ ਵਿਚ ਆਵਤ ਨੰਗੇ ਪਦ ਛਾਲੇ ਪੜ ਜਾਨ

ਪਰ ਮਾਤਾ ਜੀ ਬਚਨ ਸੰਤ ਦਾ ਪਾ ਕਰ ਸੀਗੇ ਖੁਸ਼ੀ ਮਹਾਨ ।
ਪੁੱਜੇ ਆ ਜਦ ਸ੍ਰੀ ਅੰਮ੍ਰਿਤਸਰ ਹਰਿ ਮੰਦਰ ਜਾ ਸੀਸ
ਨਿਵਾਇ । ਸਭ ਗੁਰੂਆਂ ਦੇ ਨਾਮ ਉਚਰ ਕੇ ਮਾਥ ਨਿਵਾਇ
ਗਏ ਘਰ ਆਇ ॥ ੧੦੬ ॥ ਪੈਂਡਾ ਪੈਦਲ ਕਦੀ ਨ ਕੀਤਾ
ਅਧਿਕ ਥਕੀ ਸੀ ਮਾਤਾ ਜਾਨ । ਪੈਰਾਂ ਦੇ ਵਿਚ ਛਾਲੇ ਪੈ ਪੈ
ਪੈਂਡੇ ਸੰਦੇ ਦੁੱਖ ਵਿਖਾਨ । ਧੋਤੇ ਚਰਨ ਗਰਮ ਜਲ ਕਰਕੇ
ਦਾਸੀ ਗਨ ਸੇਵਾ ਕਰ ਪਾਸ । ਬੁੱਢੇ ਜੀ ਦਾ ਬਚਨ ਸੁਣਾ
ਕਰ ਸਭ ਦੇ ਹਿਰਦੇ ਖੁਸ਼ੀ ਬਿਲਾਸ ॥ ੧੦੭ ॥ ਦਾਸੀ ਕਰ
ਪਰਸਾਦ ਲਿਆਈ ਉੱਤਰ ਦੀਨਾ ਤਾਸ ਸੁਨਾਇ । ਪਤਿ
ਗੁਰ ਕੇ ਦਰਸਨ ਨਹਿ ਕੀਤੇ ਕੈਸੇ ਛਕਾਂ ਪ੍ਰਸ਼ਾਦ ਬਨਾਇ ।
ਸ਼ਾਮ ਪਈ ਸਤਿਗੁਰ ਘਰ ਆਏ ਚਰਨ ਫੜੇ ਗੁਰਦੇ ਹਰਖਾਇ।
ਕਹਿ ਸੁਆਮੀ ਤੁਝ ਕਿਰਪਾ ਕੀਤੀ ਆਸ ਕਰੀ ਪੂਰਨ ਹਿਤ
ਲਾਇ ॥ ੧੦੮ ॥ ਸ੍ਰੀ ਬੁੱਢੇ ਅਰਦਾਸ ਕਰਾਈ ਅਰ ਐਸੇ ਬਚ
ਕਹੇ ਸੁਨਾਇ:—"ਜਿਉਂ ਅਜ ਮੁੜ ਮੁੜ* ਬਿਜਲੀ ਚਮਕੇ
ਅਰ ਬੱਦਲ ਨਭ ਮੇਂ ਗਰਜਾਇ । ਤਿਉਂ ਗੁਰ ਪੂਤ ਇ ਰੀਤ
ਨਈ ਕਰ ਤਖਤ ਖਹੇਗਾ ਸ਼ਸਤਰ ਲਾਇ । ਮੀਰੀ ਪੀਰੀ ਬਡ
ਪਰਤਾਪੀ ਜੰਗ ਜਿੱਤੇਗਾ ਰਣ ਵਿਚ ਧਾਇ ॥ ੧੦੯ ॥ ਦੁਸ਼ਟ
ਦਮਨ ਹੋਵੇਗਾ ਭਾਰੀ ਬੰਸ ਚਲੇਗੀ ਤਿਸ ਅਧਿਕਾਇ ।"
ਐਸਾ ਬਚ ਮੈਂ ਤੁਝ ਕਿਰਪਾ ਤੇ ਸ੍ਰੀ ਬੁੱਢੇ ਤੋਂ ਆਈ ਪਾਇ ।
ਸੁਣ ਸਤਿਗੁਰ ਇਉਂ ਹੱਸਕੇ ਬੋਲੇ ਸੰਤਾਂ ਦੇ ਗੁਣ ਲਖੇ ਨ ਜਾਨ ।
ਅਤਿ ਬਡਾਈ ਕਰਨੇ ਲਾਗੇ ਅਟਲ ਬਚਨ ਸੰਤਾਂ ਦੇ ਮਾਨ॥੧੧੦॥

*"ਬਿਜਲੀ ਚਮਕੈ ਹੋਇ ਅਨੰਦੁ । ਜਿਹ ਪਉੜੇ ਪ੍ਰਭ ਬਾਲ ਗੋਬਿੰਦ ।"
[ਭੈਰਉ ਕਬੀਰ ਜੀ

ਸੂਕੇ ਹਰੇ ਹਰੇ ਕਰ ਸੂਕੇ ਤਾਕਤ ਸੰਤਾਂ ਦੀ ਅਧਿਕਾਇ । ਢਾਹੇ ਉਸਾਰ ਉਸਾਰੇ ਢਾਹੇ ਮਾਰ ਜਿਵਾਇ ਜਿਵਾਇ ਮਰਾਇ। ਉੱਚੀ ਤਾਕਤ ਗੁਰ ਸੰਤਨ ਕੀ ਮਹਿਮਾ ਤਾਕੀ ਲਖੀ ਨ ਜਾਇ। ਸਤਿਗੁਰਵਰਤੈ ਸੰਤਨ ਮਾਹੀਂ ਸੰਤਾਂ ਦਾ ਚਿਤ ਗੁਰ ਚਰਨਾਇ ॥ ੧੧੧ ॥

ਗਉੜੀ ਮਹਲਾ ੫

ਹਉ ਤਾਂਕੈ ਬਲਿਹਾਰੀ। ਜਾਕੈ ਕੇਵਲ ਨਾਮ ਅਧਾਰੀ। ਮਹਿਮਾ ਤਾਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗ ਰਾਤੇ। ਸੂਖ ਸਹਿਜ ਆਨੰਦ ਤਿਨਾ ਸੰਗ ਉਨ ਸਮਸਰ ਅਵਰ ਨ ਦਾਤੇ। ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ। ਉਨ ਕੀ ਸਰਣ ਪਰੈ ਸੋ ਤਰਿਆ, ਸੰਤਸੰਗ ਪੂਰਨ ਆਸਾ ॥

ਇਤ ਆਦਿਕ ਬਚ ਗੁਰ ਤੋਂ ਸੁਣਕੇ ਸ੍ਰੀ ਗੰਗਾ ਜੀ ਭਈ ਅਨੰਦ। ਧੰਨ ਸਿੱਖ ਸਤਿਗੁਰ ਦੇ ਪੂਰਨ ਕਲਾ ਜਿਨ੍ਹਾਂ ਵਿਚ ਅਤੀ ਸੁਛੰਦ। ਰਾਤ ਪਈ ਸੁਖ ਸੇਜਾ ਸੁਤੀ ਅਰ ਦਰਸ਼ਨ ਪਤਿ ਗੁਰ ਦਾ ਕੀਨ । ਤਦ ਪ੍ਰਕਾਸ਼ ਭਯਾ ਸੀ ਆ ਕੇ ਹਰਗੋਬਿੰਦ ਜੀ ਦਾ ਲੌ ਚੀਨ ॥ ੧੧੨ ॥

ਦੋਹਰਾ

ਸਤਿਗੁਰ ਮਹਿਮਾ ਅਧਕ ਹੈ ਜਿਹਬਾ ਕਥੀ ਨਾਂ ਜਾਇ। ਸ੍ਰੀ ਬਿਰਧ ਜੀ ਧੰਨ ਹੈਂ, ਕੌਤਕ ਦੀਆ ਦਿਖਾਇ ॥ ੧੧੩ ॥

ਇਤ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਬੱਤੀਵਾਂ ਅਧਯਾਇ ਸਮਾਪਤੰ ॥

# ਇੱਕ ਸਿੱਖ ਨੂੰ ਬਾਬਾ ਜੀ ਦੇ ਬਚਨਾਂ ਤੋਂ ਸੂਰ ਦਾ ਜਨਮ ਹੋਣਾ

ਜਿਸ ਸਮੇਂ ਮਾਤਾ ਗੰਗਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗਜਾ ਪਾ ਕਰ ਸ੍ਰੀ ਬਾਬਾ ਬੁਢਾ ਜੀ ਪਾਸ ਅਤੀ ਸੁੰਦਰ ਛੱਤੀ ਪ੍ਰਕਾਰ ਦੇ ਭੋਜਨ ਬਨਾਕੇ ਅਤੇ ਰਥ ਬਹਿਲੀਆਂ ਜੁੜਾਕੇ ਆਪਣੇ ਸਾਥ ਬਹੁਤ ਸਾਰੇ ਸਿੱਖ ਅਤੇ ਦਾਸੀਆਂ ਸਿੱਖਣੀਆਂ ਲੈ ਕੇ ਪਹਲੀ ਵਾਰ ਗਈ ਸੀ, ਉਸ ਸਮੇਂ ਇੱਕ ਜੱਟ ਸਿੱਖ ਗੁਰੂ ਪੰਚਮ ਪਾਤਸ਼ਾਹ ਜੀ ਦਾ ਬਾਬਾ ਬੁਢਾ ਜੀ ਦੇ ਪਾਸ ਬੀੜ ਵਿਚ ਰਹਿੰਦਾ ਹੁੰਦਾ ਸੀ, ਜਿਸ ਵਕਤ ਮਾਤਾ ਜੀ ਸ੍ਰੀ ਅੰਮ੍ਰਿਤਸਰ ਜੀ ਤੋਂ ਚੱਲੇ ਉਸ ਸਮੇਂ ਇਹ ਸਿੱਖ ਮਾਤਾ ਜੀ ਦੇ ਰਥਾਂ ਬਹਿਲਾਂ ਵਾਲਿਆਂ ਨੂੰ ਬੀੜ ਦਾ ਰਸਤਾ ਦਸਦਾ ਸੀ। ਜਦੋਂ ਰਥ ਅਤੇ ਬਹਿਲਾਂ ਬੀੜ ਵਿਚ ਪੁਜੇ, ਤਾਂ ਇਸਨੇ ਬਾਬਾ ਜੀ ਦੀ ਜਗਾ ਵੱਲ ਜਾਣ ਲਈ ਰਸਤਾ ਭੀ ਦਸਿਆ ਸੀ, ਅਤੇ ਸ੍ਰੀ ਗੁਰੂ ਸਾਹਿਬਾਂ ਦੇ ਮਹਿਲਾਂ ਨਾਲ ਅੱਗੇ ਅੱਗੇ ਆਯਾ। ਉੱਧਰ ਬਾਬਾ ਜੀ ਨੇ ਰਥਾਂ ਦੀ ਘਨਘੋਰ ਦਾ ਖੜਾਕ ਸੁਨਕੇ ਤਿਸ ਪਾਸੋਂ ਪੁਛਿਆ ਇਹ ਖੜਾਕ ਕੀ ਹੈ? ਤਾਂ ਤਿਸ ਸਿੱਖ ਨੇ ਆਖਿਆ ਜੀ ਗੁਰੂ ਜੀ ਦੇ ਮਹਿਲ ਮਾਤਾ ਗੰਗਾ ਜੀ ਆ ਰਹੇ ਹਨ। ਤਾਂ ਬਾਬਾ ਜੀ ਨੇ ਸੁਤੇ ਬਚਨ ਕੀਤਾ ਗੁਰੂ ਜੀ ਦੇ ਮਹਿਲਾਂ ਨੂੰ ਕਿੱਥੋਂ ਦੀਆਂ ਭਾਜੜਾਂ ਪੈ ਗਈਆਂ? ਤਾਂ ਤਿਸ ਸਿੱਖ ਨੇ ਇਸ ਵਾਕ ਤੋਂ ਅਤੀ ਰੰਜ ਮੰਨਿਆਂ ਅਤੇ ਆਖਣ ਲੱਗਾ ਹੇ ਬਾਬਾ ਜੀ! ਗੁਰੂ ਕੇ ਮਹਿਲਾਂ ਨੂੰ ਅਜੇਹੇ ਬਚਨ? ਏਹ ਵਾਕ ਮੋੜ ਲਓ, ਅਤੇ ਅੱਗੇ ਲਈ ਏਹੋ ਜੇਹਾ

ਬਚਨ ਨਾ ਕਰਨਾ। ਤਾਂ ਬਾਬਾ ਜੀ ਨੇ ਸੁਭਾਵਕ ਹੀ ਤਿ
ਵੱਲ ਦ੍ਰਿਸ਼ਟੀ ਕਰਕੇ ਬਚਨ ਕੀਤਾ, ਅਰੇ ਸੂਰ ! ਤੈਨੂੰ ਇ
ਗੱਲ ਤੋਂ ਕੀ ਪਰਯੋਜਨ ? ਇਤਨੀ ਗੱਲ ਸ੍ਰੀ ਬੁੱ
ਜੀ ਦੇ ਮੁੱਖੋਂ ਸੁਣਦੇ ਸਾਰ ਹੀ ਸਿੱਖ ਬੜਾ ਕੰਪਾਇਮਾਨ ਹੋਯਾ
ਤੇ ਇਹ ਨਿਸਚੇ ਕਰਕੇ ਕਿ ਬਾਬਾ ਜੀ ਦੇ ਬਚਨ ਅਨੁਸਾ
ਮੈਨੂੰ ਜ਼ਰੂਰ ਸੂਰ ਬਣਨਾ ਪਏਗਾ, ਬਾਬਾ ਜੀ ਦੇ ਚਰਨੀ
ਲੱਗਾ, ਅਤੇ ਬੇਨਤੀ ਕੀਤੀ ਬਾਬਾ ਜੀ ! ਮੈਨੂੰ ਬਖ
ਲਓ। ਤਾਂ ਬਾਬਾ ਜੀ ਨੇ ਬਚਨ ਕੀਤਾ ਜਦੋਂ ਸ੍ਰੀ ਗੁਰੂ ਹ
ਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ ਛੇਵਾਂ ਜਾਮ
ਗੁਰੂ ਨਾਨਕ ਦਾ ਰੂਪ ਹੋਕੇ ਤਖਤ ਤੇ ਬੈਠਣਗੇ, ਉਸ ਸਮੇ
ਤੇਰਾ ਉਧਾਰ ਕਰਨ ਗੇ। ਸੋ ਸਿੱਖ ਬਾਬਾ ਜੀ ਦੇ ਚਰਨੀ ਮੱਥ
ਟੇਕ ਘਰ ਨੂੰ ਗਿਆ। ਕੁਝ ਸਾਲਾਂ ਪਿੱਛੋਂ ਸਰੀਰ ਛੱਡ ਸੂਰ ਦ
ਜਨਮ ਪਾ ਕੇ ਵਿਚਰਨ ਲੱਗਾ, ਜਿਸਦਾ ਹਾਲ ਸਾਹਿਬ ਭਾਈ
ਭਾਨਾ ਜੀ ਦੇ ਪਰਸੰਗ ਵਿੱਚ ਲਿਖਿਆ ਜਾਇਗਾ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਤੇਤੀਵਾਂ ਅਧਯਾਇ ਸਮਾਪਤੰ ॥

## ਭਾਈ ਮਹਿਮੇਂ ਨੇ ਸਿੱਖ ਹੋਣਾ

ਸ੍ਰੀ ਬਾਬਾ ਬੁੱਢਾ ਜੀ ਨੂੰ ਭਾਨਾ ਤਲਵੰਡੀ ਤੋਂ ਭਾਈ ਭਾਣੇ
ਦੇ ਭੇਜੇ ਭਾਈ ਸੁਧਾਰੀ ਜੀ ਬਹਿਲ ਜੋੜਕੇ ਬੀੜ ਵਿੱ
ਭਾਣੇ ਤਲਵੰਡੀ ਲੈ ਗਏ, ਤਾਂ ਇਕ ਮਹਿਮਾ ਰੰਧਾਵਾ ਜੱ
ਬਾਬਾ ਜੀ ਨੂੰ ਆਏ ਸੁਣ ਕੇ ਅਪਨੇ ਪਿੰਡ ਭੋਲੇਕੇ ਤੋਂ (ਜੋ ਝੰ

ਰਾਮਦਾਸ ਪੁਰੇ ਤੋਂ ਚੜ੍ਹਦੇ ਦੱਖਨ ਦੇ ਵਿਚਕਾਰ ਪੰਜ ਕੁ ਕੋਹ ਪਰ ਹੈ) ਆਯਾ, ਅਤੇ ਬਾਬਾ ਜੀ ਦਾ ਦਰਸ਼ਨ ਕਰਕੇ ਚਰਨੀਂ ਮੱਥਾ ਟੇਕਿਓਸੁ ਅਤੇ ਪ੍ਰੇਮ ਵਿੱਚ ਅਜਿਹਾ ਬਿਹਬਲ ਹੋਯਾ ਕਿ ਨੇਤ੍ਰਾਂ ਦੇ ਜਲ ਨਾਲ ਸ੍ਰੀ ਬਾਬਾ ਬੁਢਾ ਜੀ ਦੇ ਚਰਨ ਭਿਉਂ ਦਿੱਤੇ। ਬਾਬਾ ਜੀ ਚਰਨਾਂ ਤੋਂ ਉਠਾਵਣ ਪਰ ਭਾਈ ਮਹਿਮਾਂ ਜੀ ਪ੍ਰੇਮ ਵੱਸ ਹੋਏ ੨ ਚਰਨਾਂ ਨਾਲ ਭੌਰੇ ਵਾਂਗ ਲਿਪਟੇ ਰਹਣਾ ਹੀ ਚਾਹੁਣ। ਇਸ ਸਮੇਂ ਭਾਈ ਮਹਿਮਾਂ ਜੀ ਪੰਦਰਾਂ ਸੋਲਾਂ ਸਾਲ ਦੇ ਚੜ੍ਹਦੀ ਜੁਆਨੀ ਵਿੱਚ ਸਨ। ਜਦ ਭਾਈ ਮਹਿਮਾਂ ਜੀ ਨੂੰ ਇਸਤਰਾਂ ਚਰਨਾਂ ਨਾਲ ਲਿਪਟਿਆਂ ਕਾਫੀ ਦੇਰ ਹੋ ਗਈ ਤਾਂ ਬਾਬਾ ਜੀ ਤਿਸ ਨੂੰ ਥਾਪੀ ਦੇਕਰ ਆਖਨ ਲੱਗੇ ਬੱਚਾ! ਸਭ ਵਡਿਆਈ ਸਤਿਗੁਰੂ ਵਿੱਚ ਹੈ, ਤੁਸੀ ਤਾਂ ਗੁਰੂ ਦੇ ਲਾਲ ਸਿੱਖ ਹੋ। ਤਾਂ ਭਾਈ ਮਹਿਮਾਂ ਜੀ ਉੱਠ ਕੇ ਬੈਠ ਗਿਆ ਤੇ ਬਾਤ ਚੀਤ ਹੋਨ ਲੱਗੀ, ਭਾਈ ਮਹਿਮੇਂ ਨੇ ਬੇਨਤੀ ਕੀਤੀ ਬਾਬਾ ਜੀ! ਤੁਸੀਂ ਸ੍ਰੀ ਗੁਰੂ ਨਾਨਕ ਜਗਤ ਗੁਰੂ ਜੀ ਤੋਂ ਵਰੋਸਾਏ ਹੋਏ ਹੋ, ਦਾਸ ਨੂੰ ਭੀ ਅਪਨਾ ਬੱਚਾ ਜਾਣਕੇ ਸਿੱਖੀ ਦੇ ਰਸਤੇ ਪਾਓ। ਤਾਂ ਬਾਬਾ ਜੀ ਨੇ ਤਿਸਨੂੰ "ਸਿਖੀ ਸਿਖਿਆ ਗੁਰ ਵੀਚਾਰ। ਨਦਰੀ ਕਰਮ ਲੰਘਾਏ ਪਾਰ।" ਗੁਰ ਬਾਣੀ ਦੁਵਾਰੇ ਉਪਦੇਸ਼ ਕਰਕੇ 'ਸਤਿਨਾਮ' ਮੰਤ੍ਰ ਦਾ ਉਪਦੇਸ਼ ਕੀਤਾ ਤੇ ਸਿੱਖੀ ਦੀ ਸੜਕੇ ਪਾਇਆ। ਭਾਈ ਮਹਿਮਾਂ ਜੀ ਗੁਰੂ ਜੀ ਦਾ ਸਿੱਖ ਹੋਕੇ ਬਾਬਾ ਜੀ ਦੀ ਸੇਵਾ ਵਿੱਚ ਰਹਿਣ ਲੱਗਾ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਚੌਤੀਵਾਂ ਅਧਯਾਇ ਸਮਾਪਤੰ ॥

# ਸ੍ਰੀ ਕਰਤਾਰ ਪੁਰ ਦੀ ਨੀਂਹ ਰੱਖਣੀ

ਸੰ: ੧੬੫੦ਬਿ: ਨੂੰ ਸ੍ਰੀਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰ
ਸਰ ਜੀ ਵੱਲੋਂ ਇਕ ਦਿਨ ਸੈਰ ਕਰਦੇ ਹੋਏ ਬਾਮਰਕੇ ਬੀੜ ਵਿ
ਸਾਹਿਬ ਬੁੱਢਾ ਜੀ ਪਾਸ ਆ ਪੁੱਜੇ, ਤੇ ਗੁਰੂ ਜੀ ਨੇ ਬਰਨ ਕੀ
ਕਿ ਅੱਜ ਕੱਲ ਏਥੇ ਪ੍ਰਿਥੀਆ ਜੀ ਸਾਡੇ ਨਾਲ ਬਹੁਤ ਵਿਰੋ
ਰੱਖਦੇ ਹਨ, ਕਿਸਤਰਾਂ ਕੀਤਾ ਜਾਵੇ ? ਦੁਆਬੇ ਦੇ ਸਿੱਖਾਂ ਨੇ
ਕਈ ਵਾਰ ਆਖਿਆ ਹੈ, ਸੋ ਜੇ ਆਪਦੀ ਸੰਮਤੀ ਹੋਵੇ ਤਾਂ ਇਕ
ਨੱਗਰ ਦੁਆਬੇ ਵਿਚ ਚੱਲ ਕੇ ਵਸਾ ਲਈਏ। ਤਾਂ ਬਾਬਾ ਜੀ
ਨੇ ਬੇਨਤੀ ਕੀਤੀ ਕਿ ਆਪਦੀ ਰਜ਼ਾ ਜਿਵੇਂ ਹੋਵੇ ਦਾਸ ਦੀ
ਵੀ ਓਹੋ ਹੀ ਸਲਾਹ ਹੈ, ਜਰੂਰ ਇਸ ਕੰਮ ਨੂੰ ਕਰੋ, ਤਾਂ ਸ੍ਰੀ
ਗੁਰੂ ਜੀ ਬਾਬਾ ਜੀ ਨੂੰ ਨਾਲ ਲੈ ਕੇ ਕਈ ਪਿੰਡਾਂ ਦਾ ਉਧਾਰ
ਕਰਦੇ ਹੋਏ। ਦੁਆਬੇ ਵਿਚ ਭਾਈ ਮੰਝ ਮਸੰਦ ਸਿੱਖ ਦੇ ਘਰ
ਕੰਗ ਪਿੰਡ ਜਾ ਰਹੇ, ਭਾਈ ਮੰਝ ਨੇ ਸਤਿਗੁਰਾਂ ਦੀ ਅਤੀ
ਸੇਵਾ ਕੀਤੀ, ਅਤੇ ਬਾਬਾ ਜੀ ਦਾ ਵੀ ਅਤੀ ਸਤਿਕਾਰ ਗੁਰਾਂ ਦੇ
ਪਜਾਰੇ ਸੇਵਕ ਜਾਣ ਕੇ ਅਤੀ ਪ੍ਰੇਮ ਸਹਿਤ ਕੀਤਾ। ਭਾਈ ਮੰਝ
ਨੇ ਮੁਖੀ ਸਿੱਖ ਦੁਆਬੇ ਦੇ ਭਾਈ ਤਿਲਕੂ ਆਦਿਕ ਜੈਸੇ ਸੱਦਕੇ
ਪਿੰਡ ਬੰਨ੍ਹਣ ਦੀ ਸੇਵਾ ਵਿਚ ਹਾਜਰ ਕੀਤੇ। ਸਤਿਗੁਰੂ ਜੀ
ਕੰਗ ਤੋਂ ਚੱਲ ਕੇ ਜਿੱਥੇ ਸ੍ਰੀ ਕਰਤਾਰ ਪੁਰ ਜੀ ਹੈ ਤਿਸ ਜਗ੍ਹਾ
ਆਨ ਬੈਠੇ, ਜਗਾ ਪਸੰਦ ਕਰਕੇ ਪਿੰਡ ਬੰਨ੍ਹਣ ਦੀ ਆਗਿਆ
ਕੀਤੀ ਤਾਂ ਡੱਲੇ ਦੀ ਸੰਗਤ ਭਾਈ ਲਾਲੋ ਆਦਿਕ ਸੁਣ ਕੇ ਗੁਰੂ
ਜੀ ਨੂੰ ਆਣਕੇ ਡੱਲੇ ਲੈਗਏ। ਉਸ ਵਕਤ ਜਲੰਧਰ ਦੇ ਇਲਾਕੇ
ਦਾ ਸੂਬੇਦਾਰ ਦੌਰਾ ਕਰਦਾ ਹੋਇਆ ਗੁਰੂ ਜੀ ਦੀ ਮਹਿਮਾ

ਸੁਣਕੇ ਝੱਲੇ ਪਿੰਡ ਆਨ ਉੱਤਰਿਆ ਤੇ ਗੁਰੂ ਜੀ ਦਾ ਦਰਸ਼ਨ ਕੀਤੋ ਸੂ, ਅਰ ਗਜ਼ਾਨ ਗੋਸ਼ਟ (ਰਾਮਕਲੀ ਮ: ੫ "ਕਾਰਨ ਕਰਨ ਕ਼ਰੀਮ। ਸਰਬ ਪ੍ਰਤਿਪਾਲ ਰਹੀਮ।" ਆਦਿ) ਹੋਈ ਤਾਂ ਸੂਬੇ ਸੱਯਦ ਅਜ਼ੀਮ ਖਾਂ ਨੇ ਖੁਸ਼ੀ ਹੋਕਰ ਗੁਰੂ ਜੀ ਨੂੰ ਬੇਨਤੀ ਸਹਿਤ ਬਚਨ ਕੀਤਾ ਪੀਰ ਜੀ! ਮੈਨੂੰ ਪਤਾ ਲੱਗਾ ਹੈ ਕਿ ਆਪ ਦੀ ਪਿੰਡ ਬੰਨ੍ਹਣ ਦੀ ਸਲਾਹ ਹੈ, ਸੋ ਮੇਰੇ ਇਲਾਕੇ ਵਿਚ ਪਿੰਡ ਬਸਾਓ। ਤਾਂ ਪਾਸੋਂ ਸਿੱਖਾਂ ਨੇ ਕਰਤਾਰਪੁਰ ਵਾਲੇ ਸਥਾਨ ਬਾਬਤ ਸੂਬੇ ਨੂੰ ਕਿਹਾ, ਤਾਂ ਸੂਬੇ ਨੇ ਗੁਰੂ ਜੀ ਨੂੰ ਸ੍ਰੀ ਕਰਤਾਰ ਪੁਰ ਦੀ ਧਰਤੀ ਦਾ ਪਟਾ ਲਿਖ ਦਿੱਤਾ, ਗੁਰੂ ਜੀ ਤਿਸ ਜਗਾ ਤੋਂ ਸਿੱਖਾਂ ਨੂੰ ਨਾਲ ਲੈਕੇ ਸ੍ਰੀ ਕਰਤਾਰ ਪੁਰ ਪੁੱਜੇ, ਪ੍ਰਸ਼ਾਦ ਰੱਖ ਬਾਬਾ ਜੀ ਨੇ ਅਰਦਾਸਾ ਸੋਧਿਆ, ਪ੍ਰਸ਼ਾਦ ਵਰਤਾ ਕਰ ਸੰ: ਬਿ: ੧੬੫੧ ਮੱਘਰ ਦੀ ੨੧ ਨੂੰ ਇੱਟ ਰਖ ਕੇ ਸ੍ਰੀ ਕਰਤਾਰ ਪੁਰ ਨਾਮ ਰੱਖ ਸ਼ਹਿਰ ਆਬਾਦ ਕੀਤਾ। ਸਾਹਿਬ ਬੁੱਢਾ ਜੀ ਤਾਂ ਤਿਸ ਜਗਾ ਤੋਂ ਭਾਣੇ ਤਲਵੰਡੀ ਕੁਛਕੁ ਦਿਨ ਰਹਿਕੇ ਬੀੜ ਪੁੱਜੇ ਤੇ ਗੁਰੂ ਜੀ ਸ੍ਰੀ ਕਰਤਾਜ ਪੁਰ ਜੀ ਦੀ ਕਾਰ ਕਰਾਵਨ ਲੱਗੇ॥

॥ ਇਤ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਪੈਂਤੀਵਾਂ ਅਧਜਾਇ ਸਮਾਪਤੰ॥



## ਵਜ਼ੀਰ ਖਾਂ ਦਾ ਰੋਗ ਹਟਾਉਣਾ

ਇੱਕ ਵੇਰੀ ਸੰ: ੧੬੫੭ ਬਿ: ਨੂੰ ਸ੍ਰੀ ਗੁਰੂ ਜੀ ਅੰਮ੍ਰਿਤਸਰ ਸ੍ਰੋਵਰ ਵਿੱਚੋਂ ਗਾਰ ਕਢਾ ਰਹੇ ਸੀ, ਸੰਗਤਾਂ ਬਹੁਤ ਲੱਗੀਆਂ ਹੋਈਆਂ ਸਨ, ਤਾਂ ਲਾਹੌਰ ਦਰਬਾਰ ਦਾ ਨਾਇਬ ਮੁਸਲਮਾਨ

ਵਜੀਰ ਖਾਂ ਨਾਮੇਂ ਜਿਸਦੀ ਮਸੀਤ ਦਿੱਲੀ ਦਰਵਾਜੇ ਲਹੌਰ
ਵਿਚ ਹੁਣ ਤਿਸਦੇ ਨਾਮ ਤੋਂ ਪ੍ਰਗਟ ਹੈ, ਗੁਰੂ ਜੀ ਦੇ ਦਰਸ਼ਨ
ਹਿਤ ਸ੍ਰੀ ਅੰਮ੍ਰਿਤਸਰ ਜੀ ਆਇਆ, ਇਹ ਜਲੋਧਰ ਦੇ ਰੋਗ
ਤੋਂ ਅਤਿ ਦੁਖੀ ਹੋ ਰਿਹਾ ਸੀ, ਚੰਗੇ ੨ ਹਕੀਮਾਂ ਪਾਸੋਂ ਇਲਾਜ
ਕਰਾ ਢੁੱਕਾ ਸੀ ਪਰ ਕਿਤੋਂ ਆਰਾਮ ਨਾਂ ਹੋਇਆ, ਤੇ ਸਭ
ਜਵਾਬ ਦੇ ਬੈਠੇ ਸਨ। ਅੰਤ ਆਪਣੇ ਜੀਵਨ ਤੋਂ ਨਿਰਾਸ ਹੋ
ਵਿਚਾਰ ਕੀਤੀਓਸੁ ਕਿ ਚਲੋ ਸਤਿਗੁਰਾਂ ਪਾਸ ਚਲੀਏ ਤੇ
ਦਰਸ਼ਨ ਕਰਕੇ ਜਨਮ ਸਫਲਾ ਕਰੀਏ, ਉਸ ਸਮੇਂ ਗੁਰੂ ਜੀ
ਦੁਖ ਭੰਜਨੀ ਸਾਹਿਬ ਦੇ ਥੜੇ ਸਾਹਿਬ ਜੀ ਉੱਤੇ ਬੈਠੇ ਸੀ, ਵਜੀਰ
ਖਾਂ ਨੂੰ ਉਸਦੇ ਸਾਥੀਆਂ ਨੇ ਚੁੱਕ ਕੇ ਗੁਰੂ ਜੀ ਦੇ ਚਰਨਾਂ ਵਿਚ
ਪਾ ਦਿੱਤਾ, ਗੁਰੂ ਜੀ ਨੂੰ ਤਿਸਦਾ ਹਾਲ ਵੇਖਕੇ ਤਰਸ ਆ ਗਿਆ,
ਅਰ ਆਪ ਨੇ ਬਾਬਾ ਬੁੱਢਾ ਜੀ ਨੂੰ ਕੁਛ ਹੁਕਮ ਕੀਤਾ, (ਬਾਬਾ
ਜੀ ਇਸ ਸਮੇਂ ਗਾਰਾ ਕੱਢਨ ਦੀ ਸੇਵਾ ਵਿੱਚ ਲੱਗੇ ਹੋਏ ਸੇ)
ਤਾਂ ਗੁਰੂ ਜੀ ਦੀਆਂ ਰਮਜ਼ਾਂ ਦੇ ਜਾਣੂੰ ਬਾਬਾ ਜੀ ਨੇ ਇਹ
ਇਸ਼ਾਰਾ ਸਮਝਦੇ ਸਾਰ ਗਾਰੇ ਦੀ ਤਗਾਰੀ ਭਰੀ ਹੋਈ ਜੋ
ਸਿਰ ਤੇ ਢੁੱਕੀ ਆਉਂਦੇ ਸਨ, ਸੋ ਵਜੀਰ ਖਾਂ ਦੇ ਪੇਟ ਉਤੇ, ਜੋ
ਬਹੁਤ ਵਧਿਆ ਹੋਇਆ ਸੀ, ਜੋਰ ਨਾਲ ਧੈਂਹ ਮਾਰੀ,
ਸਿੱਟਨ ਸਾਰ ਹੀ ਵਜੀਰ ਖਾਂ ਦੇ ਪੇਟ ਦੇ ਅੰਦਰੋਂ ਰੋਗ ਨਿੱਕਲ
ਤੁਰਿਆ, ਤੇ ਗੁਰੂ ਜੀ ਦੀ ਮੇਹਰ ਨਾਲ ਝੱਟ ਪੇਟ ਹੌਲਾ
ਫੁੱਲ ਜੇਹਾ ਹੋ ਗਿਆ, ਮਗਰੋਂ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ
ਗਰਮ ੨ ਕੜਾਹ ਪ੍ਰਸ਼ਾਦ ਛਕਾ ਦਿੱਤਾ, ਤੇ ਇਉਂ ਵਜੀਰ ਖਾਂ
ਪਰ ਮੇਹਰ ਨਜ਼ਰ ਹੋਈ ਤੇ ("ਰੋਗ ਸੋਗ ਸਭ ਮਿਟ ਗਏ
ਨਿਤ ਨਵਾਂ ਨਰੋਆ") ਨੌ ਬਰ ਨੌ ਰਾਜੀ ਹੋ ਗਿਆ

ਅਤੇ ਗੁਰੂ ਜੀ ਦੀ ਚਰਨੀਂ ਲੱਗਾ, ਤੇ ਮੁੱਖੋਂ ਆਖਨ ਲੱਗਾ, ਧੰਨ ਸਤਿਗੁਰ ਤੇ ਧੰਨ ਸਤਿਗੁਰ ਦੇ ਸਿੱਖ। ਬਾਬਾ ਜੀ! ਤੁਸਾਂ ਦੀ ਉਪਮਾਂ ਮੇਰੀ ਜਿਹਬਾ ਨਹੀਂ ਕਹਿ ਸਕਦੀ। ਤਾਂ ਬਾਬਾ ਜੀ ਨੇ ਬਚਨ ਕੀਤਾ ਸਤਿਗੁਰਾਂ ਦੀ ਚਰਨੀਂ ਲੱਗ ਤੇ ਉਨ੍ਹਾਂ ਨੂੰ ਹੀ ਧੰਨ ਧੰਨ ਆਖ, ਜਿਨ੍ਹਾਂ ਨੇ ਤੇਰੇ ਪਰ ਕਿਰਪਾ ਕੀਤੀ ਹੈ, ਮੈਂ ਨਿਮਾਣਾ ਘਾਹੀ ਕੀ ਚੀਜ਼ ਹਾਂ। ਤਾਂ ਵਜੀਰ ਖਾਂ ਬਾਬਾ ਬੁੱਢਾ ਜੀ ਦਾ ਜੱਸ ਕਰਦਾ ਹੋਯਾ ਗੁਰੂ ਜੀ ਦੀ ਸ਼ਰਨ ਲੱਗਾ, ਸਤਿਗੁਰ ਜੀ ! ਧੰਨ ਹੋ ਆਪ ਜਿਨ੍ਹਾਂ ਨੇ ਮੇਰਾ ਰੋਗ ਦੂਰ ਕੀਤਾ ਹੈ। ਵਜੀਰ ਖਾਂ ਰਾਜੀ ਹੋਕੇ ਕਈ ਦਿਨ ਗੁਰੂ ਜੀ ਦੀ ਸੇਵਾ ਵਿਚ ਰਹਿਕੇ ਸਤਸੰਗ ਦਾ ਲਾਹਾ ਲੈਂਦਾ ਰਿਹਾ, ਤੇ ਗੁਰਬਾਣੀ ਸੁਣਕੇ ਇਤਨਾਂ ਪ੍ਰੇਮੀ ਹੋ ਗਿਆ ਕਿ ਜਾਣ ਲੱਗੇ ਵਜੀਰ ਖਾਂ ਨੇ ਗੁਰੂ ਜੀ ਪਾਸੋਂ ਇੱਕ ਸਿੱਖ ਮੰਗਿਆ ਜੋ ਉਸਨੂੰ ਬਾਣੀ ਸੁਣਾ ਕੇ ਕ੍ਰਿਤਾਰਥ ਕਰਦਾ ਰਹੇ। ਤਾਂ ਗੁਰੂ ਜੀ ਨੇ ਭਾਈ ਭਾਗੂ ਨਾਮੇ ਵਡਾਲੀ ਵਾਲੇ ਨੂੰ ਤਿਸਦੇ ਨਾਲ ਭੇਜਿਆ, ਵਜੀਰ ਖਾਂ ਤਿਸ ਪਾਸੋਂ ਨਿੱਤ ਨੇਮ ਨਾਲ ਬਾਣੀ ਜਪੁਜੀ ਸੁਖਮਨੀ ਸਾਹਿਬ ਜੀ ਆਦਿਕ ਸੁਣ ਸਵਾ ਰੁਪੱਯੇ ਦਾ ਕੜਾਹ ਪ੍ਰਸ਼ਾਦ ਕਰਾਕੇ ਪ੍ਰਸ਼ਾਦ ਛਕਦਾ ਹੁੰਦਾ ਸੀ।

ਪਾਠਕ ਜੀ ! ਵਿਚਾਰੋ ਕਿ ਬਾਬਾ ਜੀ ਗੁਰੂ ਜੀ ਦੇ ਕਿੰਨੇ ਪਜਾਰੇ ਸਿੱਖ ਸਨ, ਅਰ ਗੁਰੂ ਜੀ ਦੀ ਕਿਰਪਾ ਨਾਲ ਕਿੰਨੀ ਸ਼ਕਤੀ ਵਾਲੇ ਸਨ, ਪਰ ਫੇਰ ਕਿੰਨੇ ਨਿਰਮਾਣ ਸਨ !

---

## ਬਾਬੇ ਬੁੱਢੇ ਜੀ ਦਾ ਵਾਕ ਪੂਰਾ ਹੋਣਾ

ਸੰ: ੧੬੫੨ ਬਿ: ਨੂੰ ਚੜ੍ਹਦੇ ਚੇਤ੍ਰ ਪ੍ਰਿਥੀਏ ਨੇ ਦਿੱਲੀ ਤੋਂ

ਸੁਲਹੀ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਜੀ ਵਿੱਚ ਗੁਰੂ ਅਰਜਨ
ਜੀ ਨਾਲ ਲੜਾਈ ਕਰਕੇ ਆਪ ਗੁਰਿਆਈ ਲੈਣੀ ਚਾਹੀ, ਪਰ
ਸੁਲਹੀ ਪਿੱਛੇ ਰਾਹ ਵਿਚ ਹੀ ਆਵੇ ਵਿਚ ਸੜਕੇ ਮਰ ਗਿਆ,
ਯਥਾ:-"ਸੁਲਹੀ ਹੋਇ ਮੂਆ ਨਾਪਾਕ"। ਏਧਰ ਗੁਰੂ ਜੀ
ਪ੍ਰਿਥੀਏ ਦਾ ਨਿੱਤ ਦਾ ਫਸਾਦ ਤੱਕ ਸਿੱਖਾਂ ਨੂੰ ਸ੍ਰੀ ਅੰਮ੍ਰਿਤਸਰ ਦੀ
ਸੇਵਾ ਸੌਂਪ ਕੇ ਵਡਾਲੀ ਪਿੰਡ ਵਿੱਚ ਜੋ ਸ੍ਰੀ ਅੰਮ੍ਰਿਤਸਰ ਜੀ ਤੋਂ
ਚਾਰ ਕੁ ਮੀਲ ਹੈ, ਇੱਕ ਸਿੱਖ ਭਾਗੂ ਜੀ ਦੇ ਘਰ ਜਾ ਰਹੇ। ਭਾਈ
ਭਾਗੂ ਜੀ ਨੇ ਆਪਣੀ ਹਵੇਲੀ ਵਿੱਚ ਗੁਰੂ ਜੀ ਦਾ ਡੇਰਾ ਕਰਾ
ਦਿਤਾ, ਸ੍ਰੀ ਗੁਰੂ ਜੀ ਤਿਸ ਜੰਗਾ ਰਹਿਨ ਲੱਗੇ, ਅਰ ਬਾਬਾ
ਬੁੱਢਾ ਜੀ ਦਾ ਬਚਨ ਕਿ "ਭਾਜੜ ਪਏਗੀ" ਇਉਂ ਪੂਰਾ
ਹੋਇਆ ॥

---

## ਸ੍ਰੀ ਹਰਗੋਬਿੰਦ ਸਾਹਿਬ ਜੀ ਦਾ ਪ੍ਰਗਟ ਹੋਣਾ

ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਵਡਾਲੀ ਵਿਚ ਰਹਿਨ
ਲੱਗ ਪਏ ਤੇ ਸਾਧ ਸੰਗਤ ਤਿਸ ਜਗਾ ਦਰਸ਼ਨ ਕਰ ਅਨੰਦ
ਪਾਵਨ ਲੱਗੀ, ਤਾਂ ਉਥੇ ਹੀ ਸਾਹਿਬ ਜ਼ਾਦੇ ਹਰਿਗੋਬਿੰਦ ਸਾਹਿਬ
ਜੀ ਸੰ: ੧੬੫੨ ਬਿ: ਹਾੜ ਵਦੀ ੬ ਹਾੜ ਪ੍ਰਵਿਸ਼ਟਾ ੨੧
ਨੂੰ ਅੱਧੀ ਰਾਤ ਬੀਤੀ ਪ੍ਰਗਟ ਹੋਏ। ਦਾਈ ਨੇ ਮਾਤਾ ਜੀ ਨੂੰ
ਪੁਤ੍ਰ ਪ੍ਰਗਟ ਹੋਨ ਸਮੇਂ ਵਧਾਈ ਦਿੱਤੀ, ਅਤੇ ਗੁਰੂ ਜੀ ਨੂੰ
ਦਾਸੀ ਨੇ ਵਧਾਈ ਦੀ ਖਬਰ ਪਹੁੰਚਾਈ ਤਾਂ ਕਰੁਣਾ ਨਿਧਾਨ
ਸ੍ਰੀ ਗੁਰੂ ਅਰਜਨ ਦੇਵ ਜੀ ਉੱਠੇ, ਇਸ਼ਨਾਨ ਕੀਤਾ ਅਤੇ
ਦਾਈ ਪਾਸੋਂ ਗੁਰੂ ਜੀ ਨੇ ਸਾਹਿਬ ਜ਼ਾਦੇ ਹਰਗੋਬਿੰਦ ਜੀ ਦੇ
ਪ੍ਰਗਟ ਹੋਨ ਦੇ ਸਮੇਂ ਦਾ ਸਮਾਚਾਰ ਪੁੱਛਿਆ, ਜੋ ਦਾਈ ਨੇ

ਇਸ ਤਰਾਂ ਨਾਲ ਪ੍ਰਗਟ ਕੀਤਾ:-

ਸਤਿਗੁਰੋ ! ਜਿਸ ਸਮੇਂ ਸਾਹਿਬ ਜ਼ਾਦੇ ਪ੍ਰਗਟੇ ਹਨ ਉਸ ਸਮੇਂ ਮੇਰੇ ਨੇਤ੍ਰਾਂ ਅੱਗੇ ਬਿਜਲੀ ਵਰਗਾ ਪ੍ਰਕਾਸ਼ ਹੋਯਾ, ਇਸ ਬਾਲਕ ਦੇ ਪ੍ਰਗਟ ਹੋਨ ਦੀ ਹੋਰ ਬਾਲਕਾਂ ਤੋਂ ਅਸਚਰਜ ਲੀਲ੍ਹਾ ਦੱਸੀ। ਏਹ ਸੁਣਕੇ ਗੁਰੂ ਜੀ ਨੇ ਸ਼ਬਦ ਉਚਾਰਿਆ:-

ਆਸਾ ਮਹਲਾ ੫

ਸਤਿਗੁਰ ਸਾਚੈ ਦੀਆ ਭੇਜਿ। ਚਿਰ ਜੀਵਨੁ ਉਪਜਿਆ ਸੰਜੋਗਿ । ਉਦਰੈ ਮਾਹਿ ਆਇ ਕੀਆ ਨਿਵਾਸੁ। ਮਾਤਾ ਕੈ ਮਨਿ ਬਹੁਤ ਬਿਗਾਸੁ ॥ ੧ ॥ ਜੰਮਿਆ ਪੂਤੁ ਭਗਤੁ ਗੋਵਿੰਦ ਕਾ। ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ੧ ॥ ਰਹਾਉ ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ। ਮਿਟਿਆ ਸੋਗੁ ਮਹਾ ਅਨੰਦੁ ਥੀਆ। ਗੁਰ ਬਾਣੀ ਸਖੀ ਅਨੰਦੁ ਗਾਵੈ । ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥ ਵਧੀ ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧਿ ਬਹਾਲੀ । ਮਨ ਚਿੰਦਿਆ ਸਤਿਗੁਰੂ ਦਿਵਾਇਆ । ਭਏ ਅਚਿੰਤ ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣ। ਬੁਲਾਇਆ ਬੋਲੈ ਗੁਰ ਕੈ ਭਾਣਿ। ਗੁਝੀ ਛੰਨੀ ਨਾਹੀ ਬਾਤ।ਨਾਨਕ ਤੁਠਾ ਕੀਨੀ ਦਾਤਿ ॥੪॥੭॥

ਕੁਛ ਚਿਰ ਮਗਰੋਂ ਬੀੜ ਤੋਂ ਖਬਰ ਸੁਣਕੇ ਸ੍ਰੀ ਬਾਬਾ ਬੁਢਾ ਜੀ ਆ ਗਏ, ਤੇ ਬਾਬਾ ਜੀ ਨੇ ਗੁਰੂ ਜੀ ਦੀ ਚਰਨੀਂ ਮੱਥਾ ਟੇਕਿਆ ਤੇ ਗੁਰੂ ਜੀ ਪਾਸ ਬਿਨੈਂ ਕੀਤੀ,

ਸਤਿਗੁਰੋ ! ਸਾਹਿਬ ਜ਼ਾਦੇ ਦੇ ਦਰਸ਼ਨ ਕਰਾਓ । ਤਾਂ ਸ੍ਰੀ ਗੁਰੂ
ਜੀ ਨੇ ਅੰਦਰ ਦਾਸੀ ਨੂੰ ਹੁਕਮ ਕੀਤਾ ਬਾਲਕ ਨੂੰ ਬਾਹਰ
ਲਿਆਓ ਬਾਬਾ ਜੀ ਨੇ ਦਰਸ਼ਨ ਕਰਨੇ ਹਨ, ਤਾਂ ਦਾਸੀ
ਅੰਦਰੋਂ ਸਾਹਿਬਜ਼ਾਦਾ ਜੀ ਨੂੰ ਰੁਮਾਲਾਂ ਵਿਚ ਲਪੇਟ ਕੇ ਆਦਰ
ਨਾਲ ਬਾਹਰ ਲਿਆਈ, ਬਾਬਾ ਜੀ ਨੇ ਅਪਨੀ ਗੋਦ ਵਿਚ
ਬਾਲਕ ਨੂੰ ਲੈ ਕੇ ਮੱਥਾ ਟੇਕਿਆ ਤੇ "ਧੰਨ ਸਤਿਗੁਰ ਨਾਨਕ
ਧੰਨ ਸਤਿਗੁਰ ਨਾਨਕ" ਆਖਕੇ ਸਿਫਤ ਸਲਾਹ ਕੀਤੀ, ਅਤੇ
ਬਾਬਾ ਜੀ ਨੇ ਸਾਹਿਬਜ਼ਾਦੇ ਜੀ ਦੀ ਸੇਵਾ ਵਿਚ ਬਸਤ੍ਰ ਤੇ ਭੇਟਾਂ
ਅਤੇ ਇੱਕ ਸ੍ਰੀ ਸਾਹਿਬ ਅਰਪਨ ਕੀਤੀ । ਸ੍ਰੀ ਗੁਰੂ
ਅੰਤਰਜਾਮੀ ਜੀ ਨੇ ਬਾਬਾ ਜੀ ਵਾਲੇ ਬਸਤ੍ਰ ਤੇ ਸ੍ਰੀ ਸਾਹਿਬ
ਸਾਂਭ ਕੇ ਰਖਾਈ । ਬੱਤੀ ਸੁਲੱਖਣਾਂ ਰੂਪ ਤਿਸਦਾ ਵੇਖ ਬਾਬਾ
ਜੀ ਨੇ ਜੋ ਦੈਵੀ ਬਾਲਕ ਦੀ ਉਸਤਤ ਕੀਤੀ ਐਉਂ ਸੀ:—

ਭੁਜੰਗ ਪ੍ਰਯਾਤ ਛੰਦ

ਸਭਾ ਜੀਤ ਹੋ ਕੇ ਜਿਤੇਗਾ ਕ੍ਰਿਪਾਨੰ । ਕ੍ਰਿਪਾਨੰ ਸਜਾਕੇ
ਦੁਧਾਰੀ ਸੁਜਾਨੰ । ਸੁਜਾਨੰ ਬਨੇਗਾ ਜੁ ਪਾਵੇਗਾ ਮਾਨੰ ॥ ੧ ॥
ਮਾਨੰ ਕਹਾ ਕੇ ਹਤੂ ਦੁਸ਼ਟ ਮਾਨੰ । ਮਾਨੰ ਮਹਾਨੰ ਹਤੇਗਾ
ਪਠਾਨੰ । ਪਠਾਨੰ ਅੜੇਗਾ ਸੁ ਖਾਏਗਾ ਹਾਨੰ ॥ ੨ ॥ ਹਾਨੰ ਕਰੇਗਾ
ਗੁਰੂ ਹੋ ਮਹਾਨੰ । ਮਹਾਨੰ ਚੜ੍ਹੇਗਾ ਜੋ ਤੁਰਕੀ ਦਲਾਨੰ। ਦਲਾਨੰ
ਕਰੇਗਾ ਲੜਾ ਕੇ ਸਿਖਾਨੰ । ਸਿਖਾਨੰ ਬਨੇਗਾ ਗੁਰਾਂ ਕਾ
ਜਹਾਨੰ ॥੩॥ ਪੀਰੀ ਅਮੀਰੀ ਕਰੇਗਾ ਸਜਾਨੰ। ਸਜਾਨੰ ਲਗਾਕੇ
ਲੜੇ ਜੰਗ ਭਾਨੰ । ਭਾਨੰ ਸਮਾਨੰ ਸਜੇਗੀ ਕ੍ਰਿਪਾਨੰ । ਕ੍ਰਿਪਾਨੰ
ਕਰੇਗਾ ਸਿੱਖਾਂ ਤੇ ਮਹਾਨੰ ॥ ੪ ॥

ਪਿੰਡ ਬਡਾਲੀ ਦੇ ਇਸਤ੍ਰੀ ਪੁਰਖਾਂ ਸੁਣ ਸਭ ਨੇ ਗੁਰੂ ਘਰ

ਗੁਰੂ ਨੂੰ ਹੋਣਦੀ ਵਧਾਈ ਦਿੱਤੀ, ਅਤੇ ਦੂਰ ਨੇੜੇ ਤੋਂ ਸੰਗਤਾਂ ਸੁਣ ੨
ਵਧਾਈ ਦੇਣ ਆਈਆਂ ।
ਜਦ ਕੁਛ ਦਿਨ ਹੋਏ ਤਾਂ ਦੀਵਾਨ ਸਜਿਆ, ਸਾਹਿਬਜ਼ਾਦੇ
ਨੂੰ ਸੁੱਛ ਬਸਤ੍ਰ ਪਹਿਰਾ ਕਰ ਬਾਹਰ ਲਿਆਂਦਾ ਗਿਆ ।
ਗੁਰੂ ਅਰਜਨ ਸਾਹਿਬ ਜੀ ਨੇ ਸਾਹਿਬਜ਼ਾਦੇ ਨੂੰ ਆਪਣੀ
ਗੋਦ ਲੈਕਰ ਬਾਬੇ ਜੀ ਦੀ ਗੋਦ ਵਿਚ ਬਿਠਾ ਕੇ ਆਖਿਆ
ਬਾਬਾ ਜੀ ! ਇਸਨੂੰ ਨਾਮ ਸੰਸਕਾਰ ਕਰਕੇ ਨਾਮ ਰੱਖੋ,
ਬਾਬਾ ਜੀ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਜਪੁਜੀ ਸਾਹਬ
ਦੀਆਂ ਪੰਜ ਪਉੜੀਆਂ ਪੜ੍ਹਕੇ ਨਾਮ ਸੰਸਕਾਰ ਕੀਤਾ ।
ਨਾਮ ਬਾਬਾ ਜੀ ਨੇ ਹਰਿਗੋਬਿੰਦ ਜੀ ਰੱਖਿਆ, ਅਤੇ ਸਾਰੀ
ਸੰਗਤ ਨੂੰ ਬਾਬਾ ਜੀ ਨੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਦੀ
ਵਧਾਈ ਦੇ ਸੁਭ ਪ੍ਰੇਮ ਭਰੇ ਉਪਦੇਸ਼ ਸੁਣਾ ਸੰਗਤ ਨੂੰ ਨਿਹਾਲ
ਕੀਤਾ, ਤੇ ਗੁਰੂ ਜੀ ਦਾ ਇਸ ਸਮੇਂ ਉਚਾਰਿਆ ਹੋਯਾ ਸ਼ਬਦ
ਸੰਗਤ ਨੂੰ ਪੜ੍ਹਕੇ ਸੁਣਾਇਆਃ—

ਬਿਲਾਵਲ ਮਹਲਾ ੫

ਸਗਲ ਅਨੰਦ ਕੀਆ ਪਰਮੇਸੁਰ ਅਪਨਾ ਬਿਰਦੁ
ਸਮਾਰਿਆ । ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭ
ਪਰਵਾਰਿਆ ॥ ੧ ॥ ਕਾਰਜ ਸਤਿਗੁਰ ਆਪ ਸਵਾ-
ਰਿਆ । ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ
ਕਲਿਆਣ ਬਿਚਾਰਿਆ ॥ ੧ ॥ ਰਹਾਉ ॥ ਵਣ ਤ੍ਰਿਣ
ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ।
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾ-
ਰਿਆ ॥ ੨ ॥

ਫੇਰ ਲੰਗਰ ਤਿਆਰ ਹੋਇਆ, ਸਭ ਨੂੰ ਲੰਗਰ ਛਕਾ
ਗੁਰੂ ਜੀ ਨੇ ਬੇਅੰਤ ਗਰੀਬਾਂ ਨੂੰ ਪ੍ਰਸਾਦ ਵਰਤਾਇਆ। ਤ
ਬਾਬਾ ਜੀ ਨੇ ਬੀੜ ਵਿਚ ਜਾਣ ਦੀ ਆਗਿਆ ਮੰਗੀ,ਸਤਿਗੁਰ
ਨੇ ਬਚਨ ਕੀਤਾ ਬਾਬਾ ਜੀ! ਕੁਝ ਦਿਨ ਹੋਰ ਦਰਸ਼ਨ ਦਿਓ,
ਤਾਂ ਬਾਬਾ ਜੀ ਠਹਿਰ ਗਏ। ਹੋਰ ਭਾਈ ਗੁਰਦਾਸ ਤੇ ਭਾਈ ਬਿਧੀ
ਚੰਦ ਆਦਿਕ ਜੈਸੇ ਸਿੱਖ ਵੀ ਰਹੇ।

ਗੁਰੂ ਜੀ ਨੇ ਇਕ ਦਿਨ ਬਾਬਾ ਬੁੱਢਾ ਜੀ ਨੂੰ ਆਖਿਆ ਕਿ
ਬਾਬਾ ਜੀ! ਇਸ ਜਗ੍ਹਾ ਇਕ ਖੂਹ ਲੱਗ ਜਾਵੇ ਤਾਂ ਸੰਗਤ
ਨੂੰ ਸੁਖ ਅਤੇ ਬਾਗ ਤੇ ਪੈਲੀਆਂ ਨੂੰ ਬੜਾ ਲਾਭ ਹੋਵੇਗਾ, ਤਾਂ
ਬਾਬਾ ਜੀ ਨੇ ਬੇਨਤੀ ਕੀਤੀ ਸਤਿਗੁਰੋ! ਜੋ ਤੁਸੀ ਮੁਖ ਤੋਂ
ਬਚਨ ਆਖੋ ਸੋ ਸਭ ਸੰਪੂਰਨ ਹੋਣੇ ਯੋਗ ਹਨ, ਖੂਹ ਜਰੂਰ
ਲਾਓ। ਤਦ ਗੁਰੂ ਜੀ ਨੇ ਸੰਮਤ ੧੬੫੨ ਬਿ: ਨੂੰ ਅਰੰਭ ਕੀਤਾ,
ਸੰਮਤ ੧੬੫੩ ਬਿ: ਫੱਗਣ ਦੀ ਬਸੰਤ ਪੰਚਮੀ ਨੂੰ ਤਿਆਰ
ਕਰਕੇ ਚੱਠ ਕੀਤੀ, ਜਿਸਦਾ ਮੇਲਾ ਹੁਣ ਤੱਕ ਲੱਗਦਾ ਹੈ।
ਬਾਬਾ ਜੀ ਖੂਹ ਦਾ ਟੱਕ ਲਾਕੇ ਬੀੜ ਚਲੇ ਗਏ।

ਇਸੀ ਸਮੇਂ ਇਕ ਇਸਤ੍ਰੀ ਨੇ ਬਾਬਾ ਜੀ ਨੂੰ ਆਖਿਆ
ਬਾਬਾ ਜੀ! ਮੇਰੇ ਘਰ ਪੁੱਤ੍ਰ ਨਹੀਂ ਹੁੰਦਾ, ਤਾਂ ਬਾਬਾ ਜੀ ਨੇ
ਆਖਿਆ ਕਰਨ ਕਾਰਨ ਅੰਤਰਜਾਮੀ ਗੁਰੂ ਅਰਜਨ ਦੇਵ ਜੀ ਨੇ
ਛਿਹਰਟਾ ਖੂਹ ਲਾਇਆ ਹੈ, ਉਸ ਜਗ੍ਹਾ ਸਤਿਨਾਮ ਦਾ ਜਾਪ
ਕਰਕੇ ਇਸ਼ਨਾਨ ਕਰ, ਤੇਰੇ ਘਰ ਪੁੱਤ੍ਰ ਹੋਵੇਗਾ। ਤਿਸ ਇਸਤ੍ਰੀ
ਨੇ ਉਸੀ ਤਰਾਂ ਬਚਨ ਮੰਨ ਕੇ ਇਸ਼ਨਾਨ ਕੀਤਾ, ਤਿਸਦੇ ਘਰ
ਪੁੱਤ੍ਰ ਹੋਇਆ। ਤਦ ਤੋਂ ਜੋ ਮਾਈਆਂ ਇਸ਼ਨਾਨ ਕਰ ਨਾਮ
ਜਪਦੀਆਂ ਅਤੇ ਗੁਰਮਤ ਧਾਰਨ ਕਰ ਗੁਰੂ ਪਰ ਭਰੋਸਾ

ਰਖਦੀਆਂ ਹਨ ਸੋ ਤਿਨ੍ਹਾਂ ਦੀ ਮਨਸਾ ਪੂਰੀ ਹੋ ਜਾਂਦੀ ਹੈ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਛੱਤੀਵਾਂ ਅਧਯਾਇ ਸਮਾਪਤੰ॥



## ਬਾਬਾ ਬੁੱਢਾ ਜੀ ਦੀ ਗੰਗਾ

ਇੱਕ ਦਿਨ ਬਾਬਾ ਬੁੱਢਾ ਜੀ ਨੱਗਰ ਝੰਡਾ ਰਾਮਦਾਸਪੁਰੇ ਵਿਚ ਸੱਚ ਖੰਡ ਸਮਾਧਾਂ ਦੀ ਜਗ੍ਹਾ ਬੈਠੇ ਸੀ, ਤਾਂ ਇੱਕ ਸਿੱਖ ਨਾਰੋਵਾਲਿ ਤੋਂ ਬਹੁਤ ਸਾਰੀ ਸੰਗਤ ਲੈਕੇ ਬਾਬਾ ਜੀ ਦੇ ਪਾਸ ਆਯਾ, ਬਾਬਾ ਜੀ ਨੂੰ ਮੱਥਾ ਟੇਕ ਸਾਰੀ ਸੰਗਤ ਬੈਠ ਗਈ, ਬਾਬਾ ਜੀ ਨੇ ਪੁੱਛਿਆ ਭਾਈ ਪ੍ਰੇਮੀਓਂ! ਤੁਸੀਂ ਕਿਸ ਜਗ੍ਹਾ ਜਾਣਾ ਹੈ? ਤਾਂ ਤਿਸ ਸਿੱਖ ਨੇ ਆਖਿਆ ਜੀ ਅਸੀਂ ਸ੍ਰੀ ਗੰਗਾ ਜੀ ਦੇ ਇਸ਼ਨਾਨ ਕਰਨ ਜਾਣਾ ਹੈ, ਤਾਂ ਬਾਬਾ ਜੀ ਨੇ ਬਚਨ ਕੀਤਾ ਭਾਈ ਸਿੱਖਾ! ਗੰਗਾ ਜੀ ਨੂੰ ਤੁਸੀਂ ਚੱਲੇ ਹੋ ਤਾਂ ਇਹ ਗੜਵਾ ਗੰਗਾ ਜਲ ਦਾ ਸਾਡੇ ਲਈ ਲੈਂਦੇ ਆਉਣਾ।

ਤਿਸ ਸਿੱਖ ਨੇ ਬਾਬਾ ਬੁੱਢਾ ਜੀ ਪਾਸੋਂ ਗੜਵਾ ਲੈ ਕੇ ਗੰਗਾ ਜੀ ਪੁੱਜ ਇਸ਼ਨਾਨ ਕੀਤਾ ਅਤੇ ਗੜਵਾ ਜਲ ਭਰਨ ਨੂੰ ਜਦ ਕੱਢ ਕੇ ਤਿਆਰ ਕੀਤਾ ਤਾਂ ਦੇਵਨੇਤ ਅਜੇਹੀ ਹੋਈ ਕਿ ਗੜਵਾ ਗੰਗਾ ਜੀ ਵਿੱਚ ਜਾ ਪਿਆ ਤੇ ਰੁੜ੍ਹ ਗਿਆ, ਟੋਲਣ ਦੇ ਅਨੇਕ ਜਤਨ ਕੀਤੇ ਪਰ ਗੜਵਾ ਨਾ ਲੱਭਾ, ਆਖਰ ਨਵਾਂ ਗੜਵਾ ਖਰੀਦ ਕੇ ਗੰਗਾ ਜਲ ਭਰਿਆ। ਜਦ ਗੰਗਾ ਜੀ ਤੋਂ ਮੁੜਕੇ ਆਏ ਤੇ ਗੜਵਾ ਦੇਣ ਲਈ ਬਾਬਾ ਜੀ ਨੂੰ ਮਿਲੇ ਤਾਂ ਗੰਗਾ ਜਲ ਦਾ ਗੜਵਾ ਬਾਬਾ ਜੀ ਅੱਗੇ ਰੱਖਕੇ ਆਖਣ

ਲੱਗੇ ਬਾਬਾ ਜੀ ! ਆਪ ਲਈ ਗੰਗਾ ਜਲ ਲੈ ਆਂਦਾ ਹੈ। ਜਿਸ ਵਕਤ ਬਾਬਾ ਜੀ ਨੇ ਆਖਿਆ ਪ੍ਰੇਮੀਆਂ ! ਇਹ ਤਾਂ ਮੇਰਾ ਗੜਵਾ ਨਹੀਂ ਕਿਸੇ ਹੋਰ ਦਾ ਹੈ, ਤਾਂ ਤਿਸ ਸਿੱਖ ਨੇ ਆਖਿਆ ਬਾਬਾ ਜੀ ! ਆਪ ਦਾ ਗੜਵਾ ਜਦੋਂ ਗੰਗਾ ਜੀ ਵਿੱਚ ਜਲ ਭਰਨ ਲੱਗੇ ਤਾਂ ਰੁੜ੍ਹ ਗਿਆ ਸੀ, ਸਾਰੇ ਸੰਗੀ ਟੋਲ ਥੱਕੇ ਨਹੀਂ ਲੱਭਾ ਸੀ, ਇਹ ਨਵਾਂ ਗੜਵਾ ਲੈਕੇ ਗੰਗਾ ਜਲ ਆਂਦਾ ਹੈ।

ਤਦੋਂ ਬਾਬਾ ਜੀ ਨੇ ਸਭ ਸੰਗਤ ਲਈ ਪ੍ਰਸ਼ਾਦ ਤਿਆਰ ਕਰਾਯਾ, ਸਭ ਨੂੰ ਆਖਿਆ ਇਸ਼ਨਾਨ ਕਰਕੇ ਪ੍ਰਸ਼ਾਦ ਛਕ ਲਓ; ਤਾਂ ਜਿਸ ਨੂੰ ਨੌਵਣੀ ਨਾਲਾ (ਬਾਬਾ ਜੀ ਦੀ ਇਹੋ ਗੰਗਾ ਜੀ ਹੈ) ਆਖਦੇ ਹਨ, ਤਿਸ ਵਿੱਚ ਜਦੋਂ ਇਸ਼ਨਾਨ ਕਰਨ ਲੱਗੇ ਤਾਂ ਪੈਰਾਂ ਵਿਚ ਠੋਕਰ ਵੱਜੀ, ਜਦੋਂ ਹੱਥ ਪਾ ਕੇ ਪਾਣੀ ਤੋਂ ਉੱਤੇ ਕੱਢ ਨਿਗਾ ਮਾਰੀ ਤਾਂ ਜੇਹੜਾ ਗੜਵਾ ਬਾਬਾ ਬੁੱਢਾ ਜੀ ਦਾ ਗੰਗਾ ਜੀ ਵਿੱਚ ਰੁੜ੍ਹ ਗਿਆ ਸੀ ਓਹੋ ਗੜਵਾ ਏਹ ਮਲੂਮ ਹੋਯਾ, ਤਾਂ ਬਾਬਾ ਜੀ ਨੂੰ ਤਿਸ ਸਿੱਖ ਨੇ ਆਖਿਆ ਬਾਬਾ ਜੀ ! ਜੇਹੋ ਜਿਹਾ ਤੁਹਾਡਾ ਗੜਵਾ ਸੀ ਓਹੋ ਜਿਹਾ ਪ੍ਰਤੀਤ ਹੋਂਦਾ ਹੈ, ਤਾਂ ਬਾਬਾ ਜੀ ਨੇ ਆਖਿਆ ਭਾਈ ਸਿੱਖਾ ! ਸਾਵਣ ਭਾਦ੍ਰੋਂ ਨਦੀ ਨਾਲੇ ਚੜ੍ਹ ਜਾਂਦੇ ਹਨ, ਘਰ ਘਰ ਗੰਗਾ ਹੈ । ਵਗਦੇ ਪਾਣੀ ਸਰੀਰ ਨੂੰ ਸੁਖ ਦੇ ਸਕਦੇ ਹਨ, ਮੁਕਤ ਨਹੀਂ ਕਰ ਸਕਦੇ। ਮੁਕਤੀ ਤਾਂ ਨਾਮ ਰੂਪੀ ਗੰਗਾ ਵਿਚ ਨ੍ਹਾਤਿਆਂ ਹੋਵੇਗੀ। ਹੁਣ ਤੂੰ ਸੱਤਿਨਾਮ ਬੋਲਕੇ ਗੜਵਾ ਚੁੱਕ ਲੈ । ਸਿੱਖ ਸੱਤਿ ਨਾਮ ਬੋਲਕੇ ਗੜਵਾ ਚੁੱਕ ਲਿਆਯਾ। ਰਵਾਇਤਨ ਸੁਣਿਆਂ ਹੈ ਕਿ ਬਾਬਾ ਜੀ ਨੇ ਮਾਇਕ ਗੜਵੇ ਭੀ ਬੇਅੰਤ ਵਿਖਾਏ ਸੀ। ਸਿੱਖ ਬਾਬਾ ਜੀ ਦੇ ਚਰਨੀਂ ਲੱਗਾ ਤੇ

ਗੁਰੂ ਜੀ ਦਾ ਸਤਿ ਨਾਮ ਦਾ ਉਪਦੇਸ਼ ਬਾਬਾ ਜੀ ਤੋਂ ਲੈ ਕਰ ਜਪਦਾ ਹੋਯਾ ਸੰਗਤ ਸਮੇਤ ਘਰ ਪੁੱਜਿਆ, ਅੱਗੋਂ ਨੂੰ ਸਾਵਣ ਮਹੀਨੇ ਸ੍ਰੀ ਗੰਗਾ ਜੀ ਜਾਣੋਂ ਹਟਕੇ ਬਾਬਾ ਜੀ ਦੀ ਗੰਗਾ ਜੀ ਨਾਮ ਤੇ ਬਾਬਾ ਜੀ ਦੇ ਸਤਸੰਗ ਦਾ ਉੱਚ ਮਹਾਤਮ ਸਮਝ ਕੇ ਆਪ ਅਤੇ ਹੋਰ ਸੰਗਤਾਂ ਨੂੰ ਇਸ਼ਨਾਨ ਕਰਾਵਨ ਲੱਗਾ। ਤਦ ਤੋਂ ਰਿਵਾਜ ਇਹ ਪੈ ਗਿਆ ਹੈ ਕਿ ਝੰਡਾ ਰਾਮਦਾਸ ਪੁਰੇ ਆਦਿਕ ਤੋਂ ਇਰਦ ਗਿਰਦ ਦੇ ਪਿੰਡ ਇਸ ਨਾਲੇ ਵਿੱਚ ਇਸ਼ਨਾਨ ਕਰਦੇ ਹਨ। ਤੇ ਮਹਾਤਮ ਸਮਝਦੇ ਹਨ। ਲੋੜ ਹੈ ਉਨ੍ਹਾਂ ਵਿਚ ਫੇਰ ਨਾਮ ਗੰਗਾ ਦੇ ਪ੍ਰਚਾਰ ਦੀ।

ਇਤਿ ਸ੍ਰੀ ਬਾਬਾ ਬੁੱਢਾ ਜੀ ਦਾ ਜੀਵਨ ਬ੍ਰਿਤਾਂਤ ਸੈਂਤੀਵਾਂ ਅਧਯਾਇ ਸਮਾਪਤੰ॥

## ਭਾਈ ਮਹਿਮੇ ਨੂੰ ਬਾਬਾ ਜੀ ਨੇ ਬਖਸ਼ਸ਼ ਕਰਨੀ

ਇੱਕ ਵਾਰੀ ਭਾਈ ਮਹਿਮਾ ਨਾਮੇ ਸਿੱਖ ਬਾਬਾ ਬੁੱਢਾ ਜੀ ਨੂੰ ਆਖਣ ਲੱਗਾ ਬਾਬਾ ਜੀ ! ਜੇ ਮੇਰੇ ਨਾਲ ਸ੍ਰੀ ਗੰਗਾ ਜੀ ਚੱਲੋ ਤਾਂ ਆਪ ਦੀ ਅਤੀ ਕ੍ਰਿਪਾ ਹੋਵੇ, ਤਾਂ ਬਾਬਾ ਜੀ ਉਸਨੂੰ ਗੰਗਾ ਜੀ ਲੈ ਤੁਰੇ, ਪਰ ਰਸਤੇ ਵਿਚ ਭਾਈ ਮਹਿਮਾਂ ਪੈਂਡੇ ਦੇ ਦੁਖੋਂ ਡਾਢਾ ਲਚਾਰ ਹੋਇਆ, ਪੈਰਾਂ ਵਿਚ ਛਾਲੇ ਪੈ ਗਏ ਅਤੇ ਭੁੰਜੇ ਸੌਣ ਨਾਲ ਸਰੀਰ ਦੀ ਦਸ਼ਾ ਅਤੀ ਖਰਾਬ ਹੋ ਗਈ। ਏਦਾਂ ਅਸਾਂ ਗੰਗਾ ਜੀ ਪੁੱਜੇ ਤੇ ਇਸ਼ਨਾਨ ਕੀਤੇ, ਤਾਂ ਬਾਬਾ ਜੀ ਨੇ ਇਸ਼ਨਾਨ ਕਰਨ ਤੋਂ ਮਗਰੋਂ ਭਾਈ ਮਹਿਮਾ ਜੀ ਨੂੰ ਬਚਨ ਕੀਤਾ ਮਹਮਿਆਂ ! ਜਦੋਂ ਕਿਸੇ ਤੀਰਥ ਤੇ ਜਾਈਦਾ ਹੈ ਤਾਂ ਕੋਈ ਚੀਜ਼ ਵਿਕਾਰਾਂ ਦੇ ਵਧਾਨ ਵਾਲੀ ਤੇ ਧਰਮ ਨੂੰ ਘਟਾਨ ਵਾਲੀ ਜੋ ਵਰਤਦਾ ਹੋਵੇ ਸੋ ਛੱਡੀਦੀ ਹੈ, ਸੋ ਤੁਸੀ ਭੀ ਕੁਛ ਛੱਡੋ।

ਤਾਂ ਭਾਈ ਮਹਿਮਾਂ ਜੀ ਨੇ—ਜਿਸ ਨੂੰ ਬਾਬਾ ਜੀ ਦੇ ਸਤਸੰਗ ਤੋਂ ਚੋਖਾ ਲਾਭ ਹੋ ਚੁਕਾ ਸੀ ਤੇ ਪੈਂਡੇ ਦੇ ਦੁਖ ਤੋਂ ਅਤੀ ਦੁਖੀ ਹੋਯਾ ਹੋਯਾ ਸੀ— ਆਖਿਆ:—

"ਰੱਬੋਂ ਭੁਲੇ ਤੀਰਥ ਬਾਹਲੇ ਕਰ ਕਰ ਵਾਟਾਂ ਥੱਕੇ। ਭੁੰਜੇ ਸੌਣਾ ਦੁਖੜਾ ਪਾਉਣਾ ਘਰ ਘਰ ਮਿਲਦੇ ਧੱਕੇ । ਕਹਿ ਰਵਦਾਸ ਸੁਣੋਂ ਭਈ ਸਾਧੋ ਸਤਿਗੁਰ ਘਰ ਬੈਠਿਆਂ ਦੀ ਰੱਖੇ"।

ਅਤੇ ਕਹਿਣ ਲੱਗਾ ਬਾਬਾ ਜੀ ! ਹੋਰ ਕੀ ਛਡਾਂ ? ਮੈਂ ਅੱਜ ਤੋਂ ਗੰਗਾ ਜੀ ਆਉਣਾ ਹੀ ਛੱਡਿਆ । 'ਜਹਿ ਜਾਈਏ ਤਹਿ ਜਲ ਪਖਾਨ । ਤੂੰ ਪੂਰ ਰਹਿਓ ਹੈ ਸਭ ਸਮਾਨ। ਬੇਦ ਪੁਰਾਨ ਸਭ ਦੇਖੇ ਜੋਇ । ਊਹਾ ਤਉ ਜਾਈਐ ਜਉ ਈਹਾ ਨ ਹੋਇ ।' ਅੱਜ ਤੋਂ ਗੁਰ ਸਿੱਖੀ ਦਾ ਪ੍ਰੀਤਵਾਨ ਮੇਰੀ ਬੰਸ ਦਾ ਗੰਗਾ ਫੁੱਲ ਲੈਕੇ ਕੋਈ ਭੀ ਨਾਂ ਆਵੇਗਾ,ਗੰਗਾ ਮੇਰੇ ਪਿੰਡ ਦੀ ਢਾਬ ਹੀ ਹੈ। ਮੇਰੀ ਬੰਸ ਦਾ ਅਤੇ ਮੇਰਾ ਸੰਗੀ ਮਰਨ ਸਮੇਂ ਮੰਜੇ ਤੋਂ ਹੇਠਾਂ ਨਾਂ ਪਾਇਆ ਜਾਵੇਗਾ, ਮੰਜੇ ਤੇ ਹੀ ਪ੍ਰਾਨ ਛੱਡੇਗਾ, ਅਤੇ ਕਿਰਿਆ ਕਰਮ ਮੇਰੀ ਔਲਾਦ ਅੱਗੇ ਤੋਂ ਨਹੀਂ ਕਰਿਆ ਕਰੇਗੀ ਅਰ ਗੁਰੂ ਬਾਣੀ ਪਰ ਭਰੋਸਾ ਰੱਖੇਗੀ।ਸੋ ਤਿਸਦੀ ਬੰਸਦੇ ਪਿੰਡ ਭੋਲੇਕੇ ਵਿਚ ਬਾਵਾ ਸੰਤ ਸਿੰਘ ਜੀ ਜ਼ੈਲਦਾਰ ਤਿਸਦੇ ਪੁੱਤ੍ਰ ਗੁਰਚਰਨ ਸਿੰਘ ਜੀ ਤੇ ਹਰਚਰਨ ਸਿੰਘ ਜੀ ਹੁਣ ਹਨ, ਕੋਈ ਮਰਨੇ ਪਰਨੇ ਦੀ ਰੀਤ ਨਹੀਂ ਕਰਦੇ । ਇਸ ਮਹਿਮੂੰ ਨੂੰ ਬਾਬਾ ਜੀ ਨੇ ਖੁਸ਼ੀ ਹੋ ਥਾਪੀ ਦੇਕਰ ਬਖਸ਼ਸ਼ ਕੀਤੀ ਬੱਚਾ!ਤੈਨੂੰ ਗੁਰੂ ਨਾਨਕ ਸਿੱਖੀ ਦਾਨ ਦੇਵੇ, ਤੇ ਤੇਰੀ ਪ੍ਰੀਤ ਗੁਰ ਚਰਨਾਂ ਨਾਲ ਵਧੇਰੇ ਹੋਵੇ,ਤੇਰੇ ਬਚਨ ਸਭ ਸੱਤ ਹੋਣਗੇ,ਤੇਰੀ ਬੰਸ ਗੁਰਮਤ ਕਰੇਗੀ

ਤਾਂ ਭਾਈ ਮਹਿਮਾਂ ਬਾਬਾ ਜੀ ਦੀ ਚਰਨੀਂ ਲੱਗਾ,ਗੰਗਾ ਜੀ

ਤੂੰ ਬਾਬਾ ਜੀ ਗੁਰੂ ਨਾਨਕ ਜੀ ਤੇ ਗੁਰੂ ਅਮਰ ਦੇਵ ਜੀ ਦੇ ਕੌਤੜਾਂ ਦੇ ਅਸਥਾਨ ਵੇਖਦੇ ਹੋਏ ਭਾਣਾ ਤਲਵੰਡੀ ਪੁੱਜੇ, ਭਾਈ ਮਹਿਮੂੰ ਜੀ ਬਾਬਾਜੀਦੀ ਸੇਵਾ ਵਿਚ ਰਹਿਨ, ਕਦੀ ਆਪਣੇ ਘਰ ਚਲੇ ਜਾਣ, ਇਸ ਭਾਈ ਮਹਿਮੂੰ ਜੀ ਦੇ ਨਾਮ ਪਰ ਹੁਣ ਮਹਿਮੇ ਚੱਕ ਨਾਮੇ ਪਿੰਡ ਰਮਦਾਸ ਤੋਂ ਦੋ ਤਿੰਨ ਕੋਹ ਪਰ ਵੱਸਦਾ ਹੈ।

—:o:—

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ

ਸੰਮਤ ੧੬੬੦ ਬਿਕ੍ਰਮੀ ਨੂੰ ਗ੍ਰੀਖਮ ਰੁਤ ਜੇਠ ਹਾੜ ਦੇ ਮਹੀਨਿਆਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੇ ਸਤਿਗੁਰਾਂ ਦੀ ਤੇ ਮਹਾਂ ਪੁਰਖਾਂ ਦੀ ਬਾਣੀ ਇਕੱਤ੍ਰ ਕਰਨ ਦਾ ਵਿਚਾਰ ਕੀਤਾ, ਤੇ ਇਹ ਵਿਚਾਰ ਸਿੱਖਾਂ ਵਿਚ ਵੀ ਪ੍ਰਗਟ ਕੀਤਾ, ਤਾਂ ਬਾਬਾ ਬੁੱਢਾ ਅਰ ਭਾਈ ਗੁਰਦਾਸ ਆਦਿ ਸਿੱਖਾਂ ਅਤੇ ਸਾਰੀ ਸੰਗਤ ਨੇ ਇਸ ਪਰ ਵਡੀ ਖੁਸ਼ੀ ਪ੍ਰਗਟ ਕੀਤੀ। ਤਾਂ ਗੁਰੂ ਜੀ ਨੇ ਸ੍ਰੀ ਹਰਮੰਦਰ ਸਾਹਿਬ ਜੀ ਦੀ ਸੇਵਾ ਬਾਬਾ ਬੁਢਾ ਜੀ ਨੂੰ ਸੌਂਪਤ ਕੀਤੀ, ਤੇ ਸ੍ਰੀ ਬੁੱਢਾ ਜੀ ਸੰਗਤਾਂ ਦੀ ਸੇਵਾ ਕਰਨ ਕਰਾਵਨ ਲੱਗੇ। ਗੁਰੂ ਜੀ ਨੇ ਹੁਕਮ ਦਿਤਾ 'ਜਿਤਨਾ ਚਿਰ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਕਰਾਂਗੇ ਤੇ ਕਰਾਵਾਂਗੇ ਉਤਨਾ ਚਿਰ ਬਾਬਾ ਜੀ ਹੀ ਸਭ ਕਾਰਜ ਕਰਨਗੇ।' ਸੋ ਬਾਬਾ ਜੀ ਗੁਰੂ ਜੀ ਦੀ ਆਗਯਾ ਅਨੁਸਾਰ ਸ੍ਰੀ ਹਰਮੰਦਰ ਜੀ ਦੀ ਸੇਵਾ ਅਤੇ ਹੋਰ ਹਰ ਤਰਾਂ ਦਾ ਪ੍ਰਬੰਧ ਕਰਨ ਕਰਾਵਨ ਲੱਗੇ।

ਉਧਰ ਗੁਰੂ ਜੀ ਗੁਰਬਾਣੀ ਇਕੱਤ੍ਰ ਕਰਨ ਕਰਾਵਨ ਲਈ

ਸਿੱਖਾਂ ਨੂੰ ਜਗਾ ਜਗਾ ਭੇਜ ਕੇ ਮੰਗਾਵਨ ਲੱਗੇ, ਤੇ ਸ੍ਰੀਰਾਮਸਰ
ਤੀਰਥ ਪਰ ਇਕੰਤ ਇੱਕ ਤੰਬੂ ਕਨਾਤ ਲਾ ਕੇ ਭਾਈ ਗੁਰਦਾਸ
ਜੀ ਨੂੰ ਲਿਖਾਰੀ ਤੇ ਹੋਰ ਸਿੱਖਾਂ ਨੂੰ ਹੋਰ ਸੇਵਾ ਦੇ ਕਰ ਗੁਰਬਾਣੀ
ਲਿਖਾਨ ਲੱਗੇ। ਸਿੱਖ ਜਗਾ ਜਗਾ ਤੋਂ ਗੁਰਬਾਣੀਆਂ ਲਿਆ
ਲਿਆ ਕੇ ਦੇਣ ਲੱਗੇ, ਫਿਰ ਕੁਝ ਬਾਣੀ ਦੀਆਂ ਸੈਂਚੀਆਂ
ਆਦਿ ਗੁਰੂ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤੱਕ
ਦੀਆਂ ਸ੍ਰੀ ਗੁਰੂ ਅਮਰ ਦਾਸ ਜੀ ਦੇ ਪੁਤ੍ਰ ਭਾਈ
ਮੋਹਣ ਜੀ ਪਾਸ ਤਿਸਦੇ ਪੁਤ੍ਰ ਸੰਸਰਾਜ ਜੀ ਦੇ ਹੱਥੋਂ
ਲਖਾਈਆਂ ਹੋਈਆਂ ਸੀ। ਤਿਨ੍ਹਾਂ ਦੇ ਲੈਣ ਲਈ ਪਹਲਾਂ ਭਾਈ
ਗੁਰਦਾਸ ਜੀ ਗਏ, ਪਰ ਉਨ੍ਹਾਂ ਨਾਂ ਦਿੱਤੀਆਂ। ਤਾਂ ਇਕ ਦਿਨ
ਗੁਰੂ ਜੀ ਨੇ ਬਾਬਾ ਬੁਢਾ ਜੀ ਨੂੰ ਭਾਈ ਮੋਹਣ ਜੀ ਪਾਸੋਂ
ਪੋਥੀਆਂ ਦਾ ਪੜਾ ਕਰਨ ਦੀ ਆਗਯਾ ਕੀਤੀ ਕਿ ਸੈਂਚੀਆਂ
ਕਿਸ ਕਾਰਣ ਨਹੀਂ ਦਿੰਦੇ, ਕੀ ਗੱਲ ਹੈ ਅਤੇ ਕਿਸ ਢੰਗ ਨਾਲ
ਮਿਲਣਗੀਆਂ, ਸਾਰਾ ਪਤਾ ਕਰਕੇ ਆਓ? ਅਤੇ ਜੇ ਤੁਹਾਨੂੰ ਦੇ
ਦੇਣ ਤਾਂ ਤੁਸੀ ਲੈ ਆਓ, ਨਹੀਂ ਤਾਂ ਤੁਸੀ ਪੂਰਾ ਪਤਾ ਕਰਕੇ ਦੱਸੋ,
ਫਿਰ ਜਿਸ ਜਤਨ ਨਾਲ ਸੈਂਚੀਆਂ ਮਿਲਣ ਓਹੀ ਢੰਗ ਕੀਤਾ
ਜਾਵੇ। ਤਾਂ ਬਾਬਾ ਜੀ ਗੁਰੂ ਜੀ ਦੇ ਹੁਕਮ ਨੂੰ ਮੰਨਕੇ ਸ੍ਰੀ ਗੋਇੰਦ ਵਾਲ
ਜੀ ਗਏ, ਜਾਕਰ ਭਾਈ ਮੋਹਣ ਜੀ ਨਾਲ ਮਿਲਣ ਦਾ ਜਤਨ
ਕੀਤਾ, ਪਰ ਕਿਸੇ ਤਰਾਂ ਦਾ ਕੋਈ ਜਤਨ ਸਫਲ ਨਾ ਹੋਯਾ।
ਆਖਰ ਨੂੰ ਬਾਬਾ ਜੀ ਨੇ ਭਾਈ ਮੋਹਣ ਜੀ ਦੇ ਚੁਬਾਰੇ ਚੜ੍ਹ ਚੂਥੀ
ਪੁੱਟ ਅੰਦਰ ਜਦ ਨਿਗਾਹ ਮਾਰੀ ਤਾਂ ਭਾਈ ਮੋਹਣ ਜੀ ਅਖੰਡ
ਸਮਾਧੀ ਵਿੱਚ ਬੈਠੇ ਹੋਏ ਸਨ, ਬਾਬਾ ਜੀ ਨੇ
ਭਾਈ ਮੋਹਣ ਜੀ ਨੂੰ ਸਮਾਧੀ ਤੋਂ ਉਥਾਨ ਕਰਨ ਲਈ ਚਰਨ

ਦੱਬੇ ਪਰ ਭਾਈ ਮੋਹਣ ਜੀ ਨਾ ਜਾਗੇ, ਆਖਰ ਨੂੰ ਬਾਬਾ ਜੀ ਹੇਠ ਆ ਗਏ। ਹੇਠ ਆਇਆਂ ਨੂੰ ਏਹ ਪਤਾ ਲੱਗਾ ਕਿ ਗੁਰੂ ਜੀ ਦੀ ਬਾਣੀ ਗੁਰੂ ਜੀ ਹੀ ਆ ਕੇ ਲੈ ਸਕਣਗੇ, ਹੋਰ ਕੋਈ ਨਹੀਂ ਲੈ ਸਕਦਾ। ਭਾਈ ਮੋਹਨ ਜੀ ਆਪਣੇ ਚੁਬਾਰੇ ਵਿਚ ਰਹਿੰਦੇ ਹਨ, ਉਨ੍ਹਾਂ ਪਾਸ ਜਾਣ ਦੀ ਮਨਾਹੀ ਹੈ, ਤੇ ਕੋਈ ਜਾ ਨਹੀਂ ਸਕਦਾ। ਇਹ ਸਾਰਾ ਸਮਾਚਾਰ ਬਾਬਾ ਜੀ ਨੇ ਦੂਜੇ ਦਿਨ ਗੁਰੂ ਜੀ ਨੂੰ ਆ ਸੁਨਾਇਆ, ਤੇ ਕਿਹਾ ਕਿ ਆਪ ਹੀ ਸਰਬ ਕਲਾ ਸੰਪੰਨ ਹੋ ਤੇ ਏਹ ਕਾਰਜ ਆਪ ਹੀ ਕਰ ਸਕੋਗੇ। ਤਾਂ ਗੁਰੂ ਜੀ ਨੇ ਸ੍ਰੀ ਗੋਇੰਦਵਾਲ ਜਾਣ ਦੀ ਤਿਆਰੀ ਕੀਤੀ।

ਸ੍ਰੀ ਗੋਇੰਦਵਾਲ ਜੀ ਪੁੱਜ ਅੰਮ੍ਰਤ ਵੇਲੇ ਮੋਹਨ ਜੀ ਦੇ ਚੁਬਾਰੇ ਵਾਲੀ ਗਲੀ ਦੇ ਵਿੱਚ ਜਗਤ ਦੇ ਸਿਰਤਾਜ ਗੁਰੂ ਸਾਹਬ ਇਕ ਥੜ੍ਹੇ ਉਤੇ ਬੈਠ ਸਰੰਦਾ ਹੱਥ ਵਿਚ ਲੈ ਵਾਹਗੁਰੂ ਦਾ ਕੀਰਤਨ ਕਰਨ ਲੱਗੇ, ਤੇ ਆਪਣੀ ਇਲਾਹੀ ਸੁਰ ਨਾਲ ਏਹ ਸ਼ਬਦ ਗਾਂਵਿਆਂ:—

ਗਉੜੀ ਮ: ੫

"ਮੋਹਨ ਤੇਰੇ ਊਚੇ ਮੰਦਰ ਸੋਹਨ ਚਉਬਾਰੇ।"

ਇਸ ਸਾਰੇ ਸ਼ਬਦ ਵਿੱਚ ਅਸਲ ਮੋਹਨ ਰੂਪ ਵਾਹਿਗੁਰੂ ਦੀ ਉਪਮਾਂ ਸੀ, ਗੁਰੂ ਜੀ ਦਾ ਪ੍ਰੇਮ, ਰੱਬੀ ਰੰਗ, ਰਾਗ ਦੀ ਪੂਰਨ ਸਫਾਈ ਤੇ ਮਿੱਠੀ ਸੁਰ ਨੇ ਤਪੀ ਮੋਹਨ ਨੂੰ ਬੀ ਪ੍ਰੇਮ ਵਿਚ ਲੈ ਆਂਦਾ ਤੇ ਇਸ ਇਲਾਹੀ ਰੰਗ ਨੇ ਮੋਹਨ ਜੀ ਦੀ ਸੁਰਤ ਸ਼ਬਦ ਵੱਲ ਖਿੱਚ ਲਈ ਤੇ ਉਨ੍ਹਾਂ ਦੀ ਬਿਰਤੀ ਸਮਾਧੀ ਵੱਲੋਂ ਉਥਾਨ ਹੋਈ, ਤੇ ਏਹ ਪ੍ਰੇਮ ਭਰੀ ਸੁਰ ਭਾਈ ਮੋਹਨ ਜੀ ਦੇ ਹਿਰਦੇ ਨੂੰ ਮੋਹ ਲਿਆਈ, ਭਾਈ ਮੋਹਨ ਜੀ ਗੁਰੂ ਜੀ ਨੂੰ ਸਤਕਾਰ ਸਹਿਤ ਮਿਲੇ ਤੇ ਅਤੀ ਪ੍ਰੇਮ ਕੀਤਾ, ਅਤੇ ਅਤੀ ਪਰਉਪਕਾਰ ਜਾਣਕੇ ਗੁਰਬਾਣੀ ਦੀਆਂ

ਸਂਚੀਆਂ ਗੁਰੂ ਜੀ ਨੂੰ ਦੇ ਦਿੱਤੀਆਂ । ਗੁਰੂ ਜੀ ਸ੍ਰੀ ਖਡੂਰ
ਸਾਹਿਬ ਨੁਰੰਗਾ ਬਾਦ ਸ੍ਰੀ ਤਰਨ ਤਾਰਨਜੀ ਆਦਿਕ ਕਈ
ਪਿੰਡਾਂ ਦਾ ਉਧਾਰ ਕਰਦੇ ਹੋਏ ਨੰਗੀ ਪੈਰੀਂ ਗੁਰਬਾਣੀ ਦੀਆਂ
ਪੁਸਤਕਾਂ ਪਰ ਚੌਰ ਕਰਦੇ ਸ੍ਰੀ ਸੰਗਰਾਣੇ ਸਾਹਿਬ ਜੀ ਆ ਠਹਿਰੇ
ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਸੁਣਕੇ ਅਗਵਾਈ
ਲਈ ਗਏ, ਤਿਸ ਜਗ੍ਹਾ ਗੁਰਬਾਣੀ ਦੀ ਪੂਜਨਾ ਕਰਕੇ
ਅਰਦਾਸਾ ਸੋਧ ਸੰਗਤ ਸਹਿਤ ਸ਼ਬਦਾਂ ਦੀ ਘਨਘੋਰ ਕਰਦੇ
ਹੋਏ ਸ੍ਰੀ ਅੰਮ੍ਰਿਤਸਰ ਜੀ ਪੁੱਜ ਕੇ ਰਾਮਸਰ ਬੈਠ ਕੇ ਭਾਈ
ਗੁਰਦਾਸ ਜੀ ਲਿਖਨ ਲੱਗੇ ਤੇ ਗੁਰੂ ਜੀ ਲਿਖਾਵਨ ਲੱਗੇ
ਲਿਖਿਆ ਹੈ ਕਿ ਸਵਾ ਪਹਿਰ ਬਰਾਬਰ ਰੋਜ ਗੁਰਬਾਣੀ
ਲਿਖੀ ਦੀ ਸੀ, ਫਿਰ ਗੁਰੂ ਜੀ ਸਾਰਾ ਦਿਨ ਇਕੰਤ ਬੈਠੇ
ਰਹਿੰਦੇ ਸੀ, ਜਦ ਸਾਰੀ ਬੀੜ ਤਿਆਰ ਹੋ ਗਈ ਤਾਂ ਭਾਈ
ਏਨੋਂ ਜੀ ਨੂੰ ਬੀੜ ਬਨ੍ਹਾਣ ਲਈ ਲਾਹੌਰ ਭੇਜਿਆ, ਜਦ ਬੀੜ
ਤਿਆਰ ਹੋਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆ ਗਈ ਤਾਂ
ਗੁਰੂ ਜੀ ਨੇ ਬਾਬਾ ਜੀ ਨੂੰ ਆਖਿਆ ਬਾਬਾ ਜੀ ! ਗੁਰੂ ਜੀ ਦੀ
ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਜੀ ਸਾਹਿਬ ਤੇ ਬਿਰਾਜ-
ਮਾਨ ਕਰਕੇ ਤੁਸੀ ਅਪਨੇ ਸੀਸ ਉੱਤੇ ਚੁੱਕ ਕੇ ਸ੍ਰੀ ਹਰਿ ਮੰਦਰ
ਸਾਹਿਬ ਜੀ ਵਿੱਚ ਲੈ ਚਲੋ । ਬਾਬਾ ਜੀ ਸੱਤਿ ਬਚਨ ਕਹਿ ਕਰ
ਨੰਗੀ ਪੈਰੀਂ ਬੜੇ ਸਤਿਕਾਰ ਪ੍ਰੇਮ ਨਾਲ ਸ੍ਰੀ ਗੁਰੂ ਗ੍ਰੰਥ
ਸਾਹਿਬ ਜੀ ਅਪਨੇ ਸੀਸ ਤੇ ਟਿਕਾ ਕਰ ਤਿਆਰ ਹੋ ਗਏ, ਭਾਈ
ਗੁਰਦਾਸ ਜੀ ਆਦ ਸੰਗਤਾਂ ਨਾਲ ਸ਼ਬਦ ਪੜ੍ਹਨ ਲੱਗੀਆਂ
ਗੁਰੂ ਜੀ ਨੰਗੀ ਪੈਰੀਂ ਹੱਥ ਵਿਚ ਚੌਰ ਲੈਕੇ ਝੁਲਾਣ ਲੱਗੇ, ਉਸ
ਸਮੇਂ ਦੀ ਉਪਮਾਂ ਮੇਰੀ ਕਲਮ ਵਰਨਣ ਨਹੀਂ ਕਰ ਸਕਦੀ

ਸ੍ਰੀ ਹਰਮੰਦਰ ਸਾਹਿਬ ਜੀ ਜਿੱਥੇ ਬਾਬਾ ਬੁੱਢਾ ਜੀ ਸੇਵਾ ਕਰ ਰਹੇ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸਤਰਾਂ ਹੁਣ ਪ੍ਰਕਾਸ਼ ਕੀਤਾ ਜਾਂਦਾ ਹੈ ਇਸੇਤਰਾਂ ਸੰ: ੧੬੬੧ ਭਾਦਰੋਂ ਦੀ ਏ ਸੁਦੀ ੧ ਨੂੰ ਪ੍ਰਕਾਸ਼ ਕੀਤਾ, ਸੰਗਤ ਬੇਅੰਤ ਜੁੜੀ, ਤਾਂ ਪ੍ਰਕਾਸ਼ ਕਰਕੇ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ, ਬਾਬਾ ਜੀ! ਅਵਾਜ਼ਾ ਲਓ। ਬਾਬਾ ਜੀ ਨੇ ਅਵਾਜ਼ਾ ਲਿਆ ਤਾਂ ਏਹ ਸ਼ਬਦ ਨਿੱਕਲਿਆ:—

ਸੂਹੀ ਮਹਲਾ ੫

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ। ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ। ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ। ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ। ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ। ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥ *

ਫਿਰ ਗੁਰੂ ਜੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਹੋ ਗਏ ਅਤੇ ਬਾਬਾ ਬੁੱਢਾ ਜੀ ਨੂੰ ਹੁਕਮ ਕੀਤਾ ਬਾਬਾ ਜੀ! ਹੁਣੀ ਅਰਦਾਸਾ ਸੋਧੋ, ਤਾਂ ਬਾਬਾ ਜੀ ਨੇ 'ਤੂ ਠਾਕੁਰ ਤੁਮ ਪੈ ਅਰਦਾਸ' ਪੜ੍ਹ ਅਰਦਾਸਾ ਸੋਧਿਆ ਤੇ ਸਭ ਸੰਗਤ ਨੇ ਮੱਥਾ ਟੇਕਿਆ। ਫਿਰ ਬਾਬਾ ਜੀ ਨੇ ਕੜਾਹ ਪ੍ਰਸ਼ਾਦ ਸਭ ਸੰਗਤ ਨੂੰ ਵਰਤਾਇਆ ਤੇ ਦੀਵਾਨ ਦੀ ਸਮਾਪਤੀ ਹੋਈ, ਅਰ ਸਭ ਸੰਗਤ

*ਜਿਤਨਾ ਚਿਰ ਬਾਬਾ ਜੀ ਅਵਾਜੇ ਦਾ ਸ਼ਬਦ ਪੜ੍ਹਦੇ ਰਹੇ ਉਤਨਾ ਚਿਰ ਗੁਰੂ ਜੀ ਹਰ ਲਈ ਖਲੋਤੇ ਝੋਲਦੇ ਰਹੇ।

ਸ਼ਬਦ ਗਾਉਂਦੀ ਆਪੋ ਅਪਨੇ ਅਸਥਾਨਾਂ ਨੂੰ ਗਈ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਅੱਠਤੀਵਾਂ ਅਧ੍ਯਾਇ ਸਮਾਪਤੰ ॥

—o—

# ਬਾਦਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਸ਼ਨ ਕਰਨਾ

ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਣਕੇ ਤਿਆਰ ਹੋ ਗਏ ਤਾਂ ਪ੍ਰਿਥੀਏ ਨੇ ਬਾਦਸ਼ਾਹ ਜਹਾਂਗੀਰ ਪਾਸ ਚੁਗਲੀ ਕੀਤੀ, ਕਿ ਇੱਕ ਗੁਰੂ ਗ੍ਰੰਥ ਸਾਹਿਬ ਗੁਰੂ ਅਰਜਨ ਜੀ ਨੇ ਬਣਾਯਾ ਹੈ, ਉਸ ਵਿੱਚ ਦੀਨ ਇਸਲਾਮ ਦੀ ਬਹੁਤ ਨਿੰਦ੍ਯਾ ਕੀਤੀ ਹੈ। ਕੋਲੋਂ ਚੰਦੂ ਨੇ ਇਸ ਗੱਲ ਦੀ ਹਾਮੀ ਭਰੀ, ਤਾਂ ਬਾਦਸ਼ਾਹ ਉਸ ਸਮੇਂ ਸੰ:੧੬੬੨ ਬਿ: ਨੂੰ ਵਸਾਖ ਦੇ ਮਹੀਨੇ ਵਿਚ ਇਲਾਕੇ ਦਾ ਰਟਨ ਕਰਦਾ ਬਟਾਲੇ ਆਯਾ ਹੋਯਾ ਸੀ, ਗੁਰੂ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੰਗਾ ਕੇ ਵੇਖਣਾ ਚਾਹਿਆ, ਗੁਰੂ ਜੀ ਆਪ ਤਾਂ ਸ੍ਰੀ ਅੰਮ੍ਰਿਤਸਰ ਜੀ ਹੀ ਰਹੇ, ਪਰ ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਨੂੰ ਨਾਲ ਦੇ ਕਰ ਬਾਬਾ ਬੁੱਢਾ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੇਤ ਭੇਜਿਆ।

ਬਾਬਾ ਜੀ ਬਾਦਸ਼ਾਹ ਨੂੰ ਮਿਲੇ, ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਤੇ ਜਦ ਬਾਦਸ਼ਾਹ ਦੇ ਦੱਸੇ ਥਾਂ ਤੋਂ ਭਾਈ ਗੁਰਦਾਸ ਜੀ ਨੇ ਪਾਠ ਕੀਤਾ ਤਾਂ ਇਉਂ ਅਵਾਜ਼ ਆਈ:—

ਤਿਲੰਗ ਮਹਲਾ ੫

ਖਾਕ ਨੂਰ ਕਰਦੰ ਆਲਮ ਦੁਨੀਆਇ॥ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥ ਬੰਦੇ ਚਸਮ

ਦੀਦੰ ਫਨਾਇ । ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ । ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥ ੨ ॥ ਵਲੀ ਨਿਆ-ਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ । ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥ ੩ ॥ ਹਵਾਲ ਮਾਲੂਮ ਕਰਦੰ ਪਾਕ ਅਲਾਹ । ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥ ੪ ॥ ੧ ॥

ਫਿਰ ਬਾਦਸ਼ਾਹ ਨੇ ਹੋਰ ਪੱਤਰੇ ਉਥਲਾ ਕੇ ਪੜ੍ਹਾਯਾ, ਤਾਂ ਮਾਰੂ ਸੋਹਲੇ ਮਹਲਾ ੫ ਵਿਚੋਂ ਇਹ ਸ਼ਬਦ ਆਇਆ। 'ਅਲਹ ਅਗਮ ਖੁਦਾਈ ਬੰਦੇ । ਛੋਡਿ ਖਿਆਲ ਦੁਨੀਆ ਕੇ ਧੰਧੇ ।' ਇਤਿ ਆਦਿ ਵਿੱਚੋਂ ੨ ਬਹੁਤ ਸਾਰੇ ਸ਼ਬਦ ਸੁਣ ਕੇ ਪਾਤਸ਼ਾਹ ਨੇ ਕਿਹਾ ਇਸ ਵਿਚ ਕੋਈ ਅਯੋਗ ਗੱਲ ਨਹੀਂ ਹੈ, ਤੇ ਗੁਰੂ ਜੀ ਨੂੰ ਪੀਰ ਮੰਨਿਆਂ, ਸਭਨਾਂ ਸਿੱਖਾਂ ਨੂੰ ਦੁਸ਼ਾਲੇ, ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ੫੧ ਮੋਹਰਾਂ ਤੇ ਗੁਰੂ ਜੀ ਲਈ ਖਿਲਤ ਬਾਬਾ ਬੁੱਢਾ ਜੀ ਨੂੰ ਦੇਕੇ ਆਦਰ ਸਹਿਤ ਵਾਪਸ ਕੀਤਾ ਤੇ ਚੁਗਲ ਨਿੰਦਕਾਂ ਨੂੰ ਝੂਠਾ ਜਾਣਿਆਂ। ਤਾਂ ਬਾ । ਜੀ ਸਭ ਸਿੱਖਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਲਕੀ ਵਿੱਚ ਜਿਸ ਤਰਾਂ ਸਜ ਧਜ ਨਾਲ ਲੈ ਗਏ ਸੀ ਉਸੀ ਤਰਾਂ ਚੌਰ ਕਰਦੇ ਸ੍ਰੀ ਅੰਮ੍ਰਿਤਸਰ ਜੀ ਪੁਜੇ।

ਬਾਬਾ ਜੀ ਨੇ ਆਕੇ ਗੁਰੂ ਜੀ ਨੂੰ ਸਾਰਾ ਸਮਾਚਾਰ ਸੁਣਾਇਆ, ਖਿਲਤ ਤੇ ਭੇਟਾ ਦੁਸ਼ਾਲੇ ਸਭ ਗੁਰੂ ਜੀ ਦੇ ਅੱਗੇ ਰੱਖੇ ਤਾਂ ਗੁਰੂ ਜੀ ਨੇ ਸਭ ਸਿੱਖਾਂ ਨੂੰ ਦੁਸ਼ਾਲੇ ਵੰਡ ਦਿੱਤੇ ਤੇ ਬਾਬਾ ਜੀ ਤੇ ਹੋਰ

ਸਿੱਖਾਂ ਪਰ ਖੁਸ਼ੀ ਕੀਤੀ।

ਜਿਸ ਵਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰ: ੧੬੬੦ ਨੂੰ ਅਰੰਭ ਹੋ ਕੇ ਸੰ: ੧੬੬੧ ਭਾਦ੍ਰੋਂ ਦੀ ੧ ਨੂੰ ਸਮਾਪਤ ਹੋਕਰ ਸ੍ਰੀ ਹਰਿ ਮੰਦਰ ਸਾਹਿਬ ਜੀ ਵਿੱਚ ਪ੍ਰਕਾਸ਼ ਕੀਤੇ ਗਏ ਤਾਂ ਉਸਤੋਂ ਕੁਝ ਦਿਨ ਮਗਰੋਂ ਗੁਰੂ ਅਰਜਨ ਸਾਹਿਬ ਜੀ ਨੇ ਬਾਬਾ ਬੁਢਾ ਜੀ ਨੂੰ ਬਚਨ ਕੀਤਾ ਕਿ ਅਸਾਂ ਸ੍ਰੀ ਦਰਬਾਰ ਸਾਹਿਬ ਜੀ ਦੇ ਗ੍ਰੰਥੀ ਤੁਹਾਨੂੰ ਸਥਾਪਨ ਕੀਤਾ ਹੈ, ਸੋ ਤੁਸੀ ਹੀ ਪੂਜਾ ਆਦਿ ਸਾਂਭੋ ਤੇ ਸੇਵਾ ਕਰੋ। ਤਾਂ ਬਾਬਾ ਜੀ ਨੇ ਬੇਨਤੀ ਕੀਤੀ ਸਤਿਗੁਰੋ! ਦਾਸ ਤਨੋਂ ਮਨੋਂ ਸੇਵਾ ਕਰੇਗਾ, ਪਰ ਪੂਜਾ ਖਾਣੀ ਨਹੀਂ ਚਾਹੁੰਦਾ, ਮੈਨੂੰ ਅਪਨਾ ਸੇਵਕ ਘਾਹ ਖੋਤਨ ਵਾਲਾ ਹੀ ਰੱਖੋ, ਇਹ ਪੂਜਾ ਜਿਸ ਰਸਤੇ ਆਉਂਦੀ ਹੈ ਉਸੀ ਰਸਤੇ ਲਾਵਣ ਦੀ ਸਮਰੱਥਾ ਤੁਹਾਡੇ ਵਿਚ ਹੀ ਹੈ, ਦਾਸ ਇਸ ਭਾਰ ਨੂੰ ਸਾਂਭ ਨਹੀਂ ਸਕਦਾ। ਤਦ ਗੁਰੂ ਜੀ ਅਤੀ ਅਨੰਦ ਹੋਇ ਤੇ ਬਚਨ ਕੀਤਾ ਕਿ ਜੋ ਇਸ ਪੂਜਾ ਨੂੰ ਖਾ ਕੇ ਸਿਮਰਨ ਭਜਨ ਪੁੰਨ ਦਾਨ ਨਾ ਕਰੇਗਾ ਉਸਨੂੰ ਇਹ ਔਖੀ ਪਚੇਗੀ।

॥ ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਉਨਤਾਲੀਵਾਂ ਅਧਯਾਇ ਸਮਾਪਤੰ।

# ਬਾਬਾ ਬੁੱਢਾ ਜੀ ਨੇ ਗੁਰੂ ਹਰਿ ਗੋਬਿੰਦ ਜੀ ਨੂੰ ਗੁਰਮੁਖੀ ਵਿੱਦਜਾ ਸਖਾਵਨੀ ਤੇ ਸ਼ਸਤ੍ਰ ਵਿੱਦਜਾ ਦਾ "ਵਰ" ਦੇਣਾ।

ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਜੀ ਜਿਸ ਵਕਤ ਪੰਜ ਕੁ ਸਾਲ ਦੇ ਹੋਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਨੂੰ ਪੜ੍ਹਾਉਣ ਦਾ ਪ੍ਰਬੰਧ ਕਰਨਾ ਚਾਹਿਆ, ਤਾਂ ਸਾਹਿਬ ਮਹਾਂ ਦੇਵ ਜੀ ਆਪਣੇ ਭਰਾ ਨਾਲ ਸਲਾਹ ਕੀਤੀ ਕਿ ਕਿਸਦੇ ਪਾਸ ਪੜ੍ਹਨਾ ਪਾਈਏ? ਤਾਂ ਮਹਾਂ ਦੇਵ ਜੀ ਨੇ ਬਚਨ ਕੀਤਾ ਕਿ ਇਸ ਸੇਵਾ ਲਈ ਬਾਬਾ ਬੁਢਾ ਜੀ ਹਰ ਤਰਾਂ ਯੋਗ ਹਨ, ਤਾਂ ਸ੍ਰੀ ਗੁਰੂ ਜੀ ਨੇ ਬਾਬਾ ਬੁਢਾ ਜੀ ਪਾਸ ਸਿੱਖ ਭੇਜੇ ਤੇ ਬਚਨ ਕੀਤਾ ਕਿ ਸਾਰਾ ਸਮਾਚਾਰ ਦੱਸਣਾ, ਅਤੇ ਆਪਣੇ ਨਾਲ ਲੈਕੇ ਆਉਣਾਂ।

ਸਿੱਖ ਬਾਬਾ ਜੀ ਪਾਸ ਬੀੜ ਵਿਚ ਪੁੱਜੇ, ਤੇ ਬਾਬਾ ਜੀਦੀ ਚਰਨੀਂ ਮੱਥਾ ਟੇਕ ਕੇ ਸਾਰਾ ਸਮਾਚਾਰ ਸੁਨਾਯਾ, ਤਾਂ ਬਾਬਾ ਜੀ ਸੁਣਦੇ ਸਾਰ ਹੀ:—

"ਸੁਨ ਬੁਢਾ ਬਿਗਸਯੋ ਅੰਗਾ। ਉਠ ਭਯੋ ਤਿਨਹੁ ਕੇ ਸੰਗਾ। ਸ੍ਰੀ ਅਰਜਨ ਜਹਾਂ ਬਿਰਾਜੇ। ਜਿਨ ਗਿਰਾ ਸੁਨੇ ਅਘ ਭਾਜੇ ॥ ੧੪ ॥ ਤਹਿ ਬੁੱਢਾ ਸੁਨ ਕਰ ਆਯੋ। ਪਦ ਪੰਕਜ ਸੀਸ ਨਿਵਾਯੋ। ਗੁਰ ਦੇਖ ਤਬੈ ਹੁਇ ਠਾਢੇ। ਸਨਮਾਨਤ ਆਨੰਦ ਬਾਢੇ ॥ ੧੫ ॥ ਤਨ ਕੁਸਲ ਅਨੰਦ ਤੁਮਾਰੇ। ਚਿਤ ਪ੍ਰਭ ਸੋ ਰਚਯੋ ਉਦਾਰੇ। ਉਪਕਾਰ ਹੇਤ ਤੁਮ ਦੇਹਾ। ਉਰ ਆਤਮ ਗਜਾਨ ਅਛੇਹਾ ॥ ੧੬ ॥ ਸੁਨ ਬੁੱਢੇ ਬਾਕ ਬਖਾਨਾ। ਤਨ ਮਾਨੁਖ ਤੁਮਨੇ

ਠਾਨਾ। ਜਗ ਜਾਤ ਨਰਕ ਦੁਖ ਪਾਏ । ਤਿਨ ਹੇਤ ਉਧਾਰਨ
ਆਏ ॥ ੧੭ ॥ ਛਪ ਰਹੇ ਅਲਪ ਮਤ ਹੀਤੇ। ਬੁਧਿਵੰਤ ਲਖਹਿ
ਸਭ ਚੀਤੇ। ਗੁਰ ਤੁਬਹ ਪ੍ਰਸਾਦਿ ਮੰਗਾਯੋ। ਮਨ ਪੰਚ ਤੋਲ ਕਰ
ਲਿਆਯੋ॥ ੧੮ ॥ ਰਖ ਬੁੱਢੇ ਪ੍ਰਾਤ ਅਗੇਰੇ । ਸੁਭ ਵਾਕ ਭਨੇ
ਤਿਸ ਬੇਰੇ। ਇਹ ਸਕਲ ਪ੍ਰਸਾਦਿ ਵਰਤਾਓ । ਹਰਿਗੋਬਿੰਦ
ਆਪ ਪਢਾਓ ॥ ੧੯ ॥ ਗੁਰਮੁਖੀ ਸੁ ਵਿੱਦਯਾ ਦੀਜੈ । ਸਿਸ
ਊਪਰ ਕਰਨਾ ਕੀਜੈ ॥ ਪੱਟੀ ਲਿਖ ਪੈਂਤੀ ਸਾਰੀ। ਸਿਖਰਾਵਹੁ
ਮੁਖਹੁ ਉਚਾਰੀ॥੨੦॥ਪੁਨ ਸਾਹਿਬ ਬੁੱਢੇ ਭਾਖਾ॥ਮੈਂ ਜਾਟ ਘਾਸ ਕੋ
ਰਾਖਾ। ਮੁਝ ਪੜ੍ਹਨੇ ਕਛੂ ਨ ਆਵੈ । ਕਿਆ ਜਾਨੋਂ ਕਹਾਂ
ਪਢਾਵੈ ॥ ੨੧ ॥ ਜੋ ਆਪ ਪਢਹਿ ਸੋ ਪਢਾਈ । ਅਨਪਢ
ਕਿਆ ਦੇਹਿ ਸਿਖਾਈ । ਸ੍ਰੀ ਅਰਜਨ ਸੁਨ ਕਰ ਭਾਖੇ । ਤੁਮ
ਸਕਲ ਸ਼ਕਤ ਕੋ ਰਾਖੇਂ ॥ ੨੨ ॥ ਅਸ ਬਸਤ ਕੌਨ ਜਗ
ਮਾਹੀ। ਜੋ ਤੁਮ ਕਉ ਆਵਤ ਨਾਹੀ। ਜੋ ਆਇ ਨ ਰਿਦੈ
ਤੁਮਾਰੇ। ਸੋ ਭਈ ਨ ਜਗਤ ਮਝਾਰੇ ॥੨੩॥ ਜੋ ਭਈ ਪ੍ਰਪੰਚਹਿ
ਮੱਧੇ। ਸੋ ਤੁਮਹਿ ਬਿਦਤ ਸਭ ਸੁੱਧੇ । ਨਹਿ ਕੀਜਹ ਅਪਰ
ਵਲਾਊ। ਸਰਬਗਜਤ ਤੱਗਯ ਸਦਾਊ ॥ ੨੪ ॥ ਸੁਭ ਦਿਯੋਸ
ਮਹੂਰਤ ਆਜੂ। ਜੋ ਕਰਿਯ ਸੁ ਪੁਰ ਹੈ ਕਾਜੂ। ਕਹਿ ਸ੍ਰੀ ਗੁਰ
ਨਾਨਕ ਨਾਮੂ। ਦਿਹੁ ਵਿੱਦਯਾ ਅਬਿ ਅਭਿਰਾਮੂ ॥ ੨੫ ॥
ਜਸ ਸਤਿਗੁਰ ਜਬਹਿ ਬਖਾਨਯੋ। ਤਬ ਬੁੱਢੇ ਸਾਹਿਬ ਮਾਨਯੋ।
ਉਰ ਹੋਇ ਪ੍ਰਸਾਦਿ ਤਤਕਾਲਾ। ਬਰਤਾਇ ਪ੍ਰਸਾਦਿ ਬਿਸਾਲਾ।
॥ ੨੬ ॥ ਗੁਰ ਅਗਰ ਨਿਵਾਯੋ ਮਾਥਾ। ਗਹਿ ਪਟੀਆ ਅਪਨੇ
ਹਾਥਾ। ਸਭ ਪੈਂਤੀ ਲਿਖ ਕਰ ਦੀਨੀ। ਹਰਿਗੋਬਿੰਦ ਜੀ ਕਰ
ਲੀਨੀ ॥ ੨੭॥ ਕਹਿ ਪ੍ਰਿਥਮੈਂ ਓਅੰਕਾਰਾ॥ ਸਤਿ ਗੁਰੂ ਪ੍ਰਸਾਦਿ

ਗਾਰਾ । ਸਭ ਅੱਖਰ ਆਦਿ ਉਕਾਰਾ । ਪਠ ਲੀਨੇ ਅੰਤ
ੜਕਾਰਾ ॥ ੨੮ ॥ ਦਿਨ ਪ੍ਰਿਥਮ ਪਢਤ ਭਏ ਏਤਾ । ਪੁਨ
ਦਿਯੋਸ ਦੁਤੀ ਕਰ ਚੇਤਾ । ਪਠ ਲੀਨ ਮੁਹਾਰਨ ਸਾਰੀ । ਲਗ
ਲਾਗੇ ਜਥਾ ਉਚਾਰੀ ॥ ੨੯ ॥ ਦਿਨ ਤ੍ਰਿਤੀਏ ਪਾਵਤ
ਲਾਵੇ । ਜਿਵ ਬੁੱਢਾ ਵਾਕ ਅਲਾਵੇ । ਪਟੀਆ ਲਿਖ ਨਾਵਨ
ਪੂਰੀ । ਮੁਖ ਬਾਨੀ ਉਚਰਤ ਰੂਰੀ ॥ ੩੦ ॥
ਸਭ ਵਿਦਯਾ ਕਾਰਨ ਸੋਈ । ਲਗ ਪਢਨ ਗੁਰਮੁਖੀ ਜੋਈ ।
ਤਨ ਮਾਨੁਖ ਧਾਰਯੋ ਜੈਸੇ । ਨਿਰ ਬਹਿਤ ਸ੍ਵਾਂਗ ਕਹੁ ਤੈਸੇ ॥੩੧॥
ਪੁਨ ਪੋਥੀ ਪਢਨ ਸੁ ਲਾਗੇ । ਸਭ ਦੇਖਤ ਅਚਰਜ ਪਾਗੇ ।
ਜਿਹ ਮਹਿਮਾ ਜਿਨਹੁ ਪਛਾਨੀ । ਤਿਨ ਭਈ ਬੁੱਧਿ ਬਿਸਮਾਨੀ
॥ ੩੨ ॥ ਕੁਛ ਦੇਰ ਨ ਲਾਗੀ ਐਸੇ । ਜਨ ਪਢੇ ਪ੍ਰਿਥਮ ਪਢ
ਤੈਸੇ । ਸ੍ਰੀ ਅਰਜਨ ਸੁਨਤ ਅਨੰਦੇ । ਸੁਤ ਬਾਚਕ ਭਯੋ ਬਿਲੰਦੇ
॥ ੩੩ ॥ ਜੋ ਲੇਕਰ ਹਾਥ ਲਿਖਾਵੈ । ਤਤ ਕਾਲ ਸੁ ਬਾਚ
ਸੁਨਾਵੈ । ਪੁਨ ਬਹੁਤ ਪ੍ਰਸਾਦਿ ਮੰਗਾਯੋ । ਸਭ ਬੁੱਢੇ ਅਗ੍ਰ
ਰਖਾਯੋ ॥ ੩੪ ॥ ਹਰਿ ਗੋਬਿੰਦ ਪਦ ਪਰ ਡਾਰਾ । ਗੁਰ ਕੀਨਸਿ
ਬੁੱਧਿ ਉਦਾਰਾ । ਸਭ ਵਿੱਦਯਾ ਰਿਦੈ ਵਸਾਈ । ਭੇ ਨਿੰਮ੍ਰਿਤ ਸੇ
ਅਗੁਵਾਈ ॥ ੩੫ ॥ ਸਭ ਸੰਗਤਿ ਮਹਿ ਬਰਤਾਵਾ । ਪਕਵਾਨ
ਮਹਾਂ ਮਨ ਭਾਵਾ । ਸ੍ਰੀ ਅਰਜਨ ਪੁਨਿ ਧਨਿ ਲੀਨਾ । ਗਨ
ਦੀਨਨ ਦਾਨ ਸੁ ਦੀਨਾ ॥ ੩੬ ॥ ਉਤਸ਼ਾਹ ਕੀਨ ਤਿਸ
ਕਾਲਾ । ਲਘੁ ਦੁੰਦਭ ਬਜੇ ਬਿਸਾਲਾ । ਸਰਨਾਇ ਸੁ ਝਾਂਝ
ਨਫੀਰੰ । ਬਡਿ ਬਾਜੀ ਧੌਂਸਿ ਗਹੀਰੰ ॥੩੭॥ ਹਰਿ ਗੋਬਿੰਦ ਜੀ
ਪ੍ਰਿਯ ਲਾਗੇ । ਅਵਿਲੋਕਤ ਨਰ ਬਡ ਭਾਗੇ । ਤਬ ਬੁੱਢਾ ਜੀ
ਅਨੁਰਾਗੇ । ਉਰ ਬਿਸਰਯੋ ਸਭ ਬੈਰਾਗੇ ॥ ੩੮ ॥ ਭਰ ਅੰਕ

ਬਦਨ ਅਵਿਲੋਕੇ । ਮਨ ਪ੍ਰੇਮ ਰੁਕਤ ਨਹਿ ਰੋਕੇ । ਉਰ
ਹਿਤ ਕਰ ਸੂੰਘਤ ਮਾਥਾ । ਬਰ ਦੇਤ ਭਯੋ ਹਿਤ ਸਾਥਾ ॥੩੯॥
ਬਡ ਬੀਰ ਕਸਹੁ ਕਟਿ ਭਾਥਾ । ਗੁਰ ਖੜਗ ਧਨਖ ਦ੍ਰਿੜ ਹਾਥਾ
। ਰਿਪ ਮਾਰਹੁ ਕਰ ਘਮਸਾਨਾ । ਨਹਿ ਪ੍ਰਤਿ ਭਟਿ ਹੋਵਹਿ
ਆਨਾ ॥ ੪੦ ॥ ਕਰ ਸੰਘਰ ਸੱਤ੍ਰਨ ਮਾਰੋ । ਜਸ ਪਸਰਹਿ
ਬਿਜੈ ਤੁਮ੍ਹਾਰੋ । ਬਲ ਅਤੁਲਤ ਬਾਹੁ ਬਿਸਾਲਾ । ਹੁਇ ਦੀਰਘ
ਡੀਲ ਕ੍ਰਿਪਾਲਾ ॥ ੪੧ ॥

ਕਬਿੱਤ—ਜੈਸੇ ਰਾਮ ਚੰਦ ਪਰ ਕੌਸਕ ਮੁਨਿੰਦ ਬਰ ਹੋਇ ਕੈ
ਪ੍ਰਸੰਨ ਮਨਿ ਬਿਦਜਾ ਸਿਖਰਾਇ ਕੈ । ਦੀਨੇ ਬਰ ਔਰ ਸਭ
ਮੰਤ੍ਰ ਸਿਰਮੌਰ ਜੇਤੇ ਅਖਲ ਪਢਾਏ ਤਾਤ ਕਾਲ ਚਿਤ
ਚਾਇਕੈ । ਐਸੇ ਹਰਿ ਗੋਬਿੰਦ ਕੋ ਬਿਲੰਦ ਬਿੱਦਜਾ ਦਈ ਸਭ
ਔਰ ਬਰ ਕਹੇ ਉਰ ਪ੍ਰੇਮ ਉਮਗਾਇ ਕੈ । ਬੁੱਢੇ ਹ੍ਵੈ ਪ੍ਰਸੰਨ
ਸੁਭ ਆਸਿਖ ਬਖਾਨੀ ਧੰਨ ਭਯੋ ਉਤਸ਼ਾਹ ਚਹੂੰ ਦ੍ਰਿਸ ਰਹਯੋ
ਛਾਇ ਕੈ ॥ ੪੨ ॥

ਦੋ:—ਬਿੱਦਿਆ ਦਈ ਸਿਖਾਇ ਸੁਭ ਬਾਨੀ ਪੜ੍ਹਨੇ ਕੇਰ ।
ਬਾਚਕ ਹੋਏ ਸਕਲ ਕੇ ਪਢਤ ਨ ਲਾਵਤ ਦੇਰ ॥ ੪੩ ॥
ਸਸਤ੍ਰਨ ਕੀ ਬਿਦਿਆ ਮਹਾਂ ਤਿਸ ਕੋ ਬਰ ਦੇ ਦੀਨ ।
ਬਾਨ ਪ੍ਰਹਾਰਨ ਅਧਿਕ ਬਿਧਿ ਐਂਚਨ ਧਨਖ ਪ੍ਰਬੀਨ॥੪੪॥
ਖੜਗ ਪ੍ਰਹਾਰਨ ਸਿਪਰ ਗਹਿ ਤਨ ਬਚਾਇ ਕਰ ਦਾਵ ।
ਇਤ ਉਤ ਹੋਵਨ ਸਮੁਖ ਪੁਨਿ ਗਨ ਸੱਤ੍ਰਨ ਕਰ ਘਾਵ॥੪੫॥

ਸਵੈਯਾ

ਹੋਨ ਮਹਾਂ ਅਸਵਾਰ ਤੁਰੰਗਮ ਦੀਰਘ ਛਾਲਿ ਕੁਦਾਇ
ਭਜਾਵੈਂ । ਫੇਰਨ ਮੰਡਲ ਕੇਰ ਭ੍ਰਮਾਵਨ ਲੈ ਬਰਛਾ ਅਰਿ ਓ

ਰਲਾਵੈਂ । ਹਾਥ ਤੁਫੰਗ ਗਹੈਂ ਕਰ ਤਯਾਰ ਪਲਾਵਤੁ ਜਾਤ ਛੁਟੈ ਰਿਪੁ ਘਾਵੈਂ । ਔਰ ਜਿਤੇ ਇਤ ਆਦਿਕ ਜੇ ਬਰ ਦੇਤ ਭਯੋ ਸੁ ਕਰੇ ਬਿਨ ਆਵੈਂ ॥ ੪੯ ॥"

[ਗੁਰ ਪ੍ਰਤਾਪ ਸੂਰਜ ਰਾਸ ੩ ਅੰਸੂ ੩੧

ਇਉਂ ਸਾਹਿਬ ਬੁੱਢਾ ਜੀ ਨੇ ਸਾਹਿਬਜ਼ਾਦੇ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਮੁਖੀ ਗੁਰਬਾਣੀ ਤੇ ਹੋਰ ਸਰਬ ਵਿੱਦਜਾਵਾਂ ਪੜ੍ਹਾਈਆਂ, ਸ਼ਸਤ੍ਰ ਵਿੱਦਜਾ ਬਾਬਤ ਅਸੀਸ ਦਿੱਤੀ।

ਪੰਚਮ ਪਾਤਸ਼ਾਹ ਜੀ ਨੇ ਬੁੱਢੇ ਜੀ ਨੂੰ ਸਹਿਤ ਆਦਰ ਤੇ ਸਤਕਾਰ ਦੇ ਸਿਰੋਪਾਉ ਦਿੱਤਾ ਤੇ ਖੁਸ਼ੀ ਪ੍ਰਗਟ ਕੀਤੀ ।

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਚਾਲੀਵਾਂ ਅਧਯਾਇ ਸਮਾਪਤੰ ॥

# ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਵਾਹ ਸਮੇਂ ਬਾਬਾ ਜੀ ਨੇ ਜਾਣਾ

(੧) ਸੰ: ੧੬੬੧ ਬਿ: ਨੂੰ ਜਦੋਂ ਗੁਰੂ ਜੀ ਨੇ ਚੰਦੂ ਦਾ ਨਾਤਾ ਮੋੜ ਦਿੱਤਾ ਤਾਂ ਡੱਲੇ ਤੋਂ ਨਰੈਣ ਦਾਸ (ਸੁਪੱਤਨੀ ਦਯਾ ਕੌਰ) ਅਪਨੀ ਪੁੱਤ੍ਰੀ ੭ ਸਾਲ ਦੀ ਦਮੋਦਰੀ ਜੀ ਦਾ ਨਾਤਾ ਹਰਿਗੋਬਿੰਦ ਜੀ ਨੂੰ ਦੇਣ ਲਈ ਪੰਚਮ ਗੁਰੂ ਜੀ ਦੇ ਪਾਸ ਦੀਵਾਨ ਵਿੱਚ ਖਲੋ ਗਿਆ ।

(੨) ਨਾਲ ਹੀ ਦੂਜਾ ਬਕਾਲੇ ਤੋਂ ਹਰੀ ਚੰਦ ਲੰਬ ਖੱਤ੍ਰੀ (ਸੁਪੱਤਨੀ ਹਰਦੇਈ ) ਅਪਨੀ ਦੋ ਸਾਲ ਦੀ ਪੁੱਤ੍ਰੀ ਨਾਨਕੀ ਦਾ ਸਾਕ ਦੇਣ ਲਈ ਦੀਵਾਨ ਵਿੱਚ ਖਲੋ ਗਿਆ ।

(੩) ਇਸੇ ਤਰਾਂ ਤੀਜਾ ਮੰਡਿਆਲੀ ਤੋਂ ਦਯਾ ਰਾਮ ਮਰਵਾਹਾ ਖੱਤ੍ਰੀ (ਸੁਪੱਤਨੀ ਭਾਗਣ) ਆਪਨੀ ੧੧ ਸਾਲ ਦੀ ਪੁੱਤ੍ਰੀ ਮਹਾਂਦੇਵੀ ਜੀ ਦਾ ਨਾਤਾ ਸਾਹਿਬਜ਼ਾਦੇ ਹਰਿ ਗੋਬਿੰਦ ਜੀ ਲਈ ਆਖਕੇ ਗੁਰੂ ਅਰਜਨ ਦੇਵ ਜੀ ਦੇ ਅੱਗੇ ਦੀਵਾਨ ਵਿੱਚ ਖਲੋ ਗਿਆ ॥

ਜਦ ਤਿੰਨੇ ਖਲੋਤੇ ਵੇਖੇ ਤਾਂ ਗੁਰੂ ਜੀ ਸ੍ਰੀ ਬੁੱਢਾ ਜੀ ਨੂੰ ਅਲੱਗ ਕਰਕੇ ਗੁਰਮਤਾ ਕਰਨ ਲੱਗੇ ਕਿ ਸਾਹਿਬਜ਼ਾਦੇ ਹਰਗੋਬਿੰਦ ਲਈ ਇੱਕ ਨਾਤੇ ਦੀ ਲੋੜ ਸੀ, ਹੁਣ ਤਿੰਨ ਨਾਤੇ ਆ ਗਏ ਹਨ, ਕਿਸਤਰਾਂ ਕੀਤਾ ਜਾਵੇ ? ਤਾਂ ਬਾਬਾ ਜੀ ਨੇ ਸਮਾਂ ਵਿਚਾਰ ਕੇ ਗੁਰੂ ਜੀ ਪਾਸ ਬੇਨਤੀ ਕੀਤੀ ਸਤਿਗੁਰੋ ! ਜੋ ਚੰਦੂ ਸ਼ਾਹੀ ਦਾ ਨਾਤਾ ਮੋੜਿਆ ਹੈ, ਸੋ ਉਸਦੇ ਹੰਕਾਰ ਦੇ ਬਚਨ ਤੋਂ ਮੋੜਿਆ ਹੈ,ਇਨ੍ਹਾਂ ਦੇ ਨਾਤੇ ਮੋੜਨੇ ਯੋਗ ਨਹੀਂ ਹਨ, ਇੱਕ ਤਾਂ ਗੁਰ ਘਰ ਦੇ ਸੱਚੇ ਸਿੱਖ ਹਨ, ਦੂਜੇ ਪ੍ਰੇਮ ਨਾਲ ਤੇ ਅਪਨੇ ਚਿੱਤ ਨੂੰ ਨਿਰ ਹੰਕਾਰ ਕਰਕੇ ਬੇਨਤੀ ਸਹਿਤ ਅਪਨੀਆਂ ਪੁੱਤ੍ਰੀਆਂ ਸਾਹਬਜ਼ਾਦੇ ਹਰਿਗੋਬਿੰਦ ਜੀ ਦੇ ਨਮਿੱਤ ਆਖ ਰਹੇ ਹਨ, ਸੋ ਨਾਤੇ ਲੈਣੇ ਹੀ ਠੀਕ ਹਨ, ਗੁਰੂ ਨੂੰ ਅਰਪਨ ਕੀਤੇ ਨਾਤੇ ਸ੍ਰਿਸ਼ਟੀ ਪਰ ਲੈਣੇ ਭੀ ਕਿਸੇ ਨੇ ਨਹੀਂ। (ਇਹ ਬਚਨ ਸੱਚ ਹੈ। ਚੰਦੂ ਦੀ ਧੀ ਦਾ ਨਾਤਾ ਗੁਰੂ ਹਰਿਗੋਬਿੰਦ ਜੀ ਦੇ ਨਮਿੱਤ ਹੋਣੇ ਕਰ ਕਿਸੇ ਨੇ ਨਹੀਂ ਸੀ ਲਿਆ)ਤਾਂ ਬਾਬਾ ਜੀ ਦੀ ਰਾਇ ਪਰ ਗੁਰਮਤਾ ਪਾਸ ਕਰਕੇ ਗੁਰੂ ਜੀ ਨੇ ਤਿੰਨੇ ਨਾਤੇ ਲੈ ਲਏ ॥*

---

* ਵਿਆਹਾਂ ਬਾਬਤ ਅਡ ਅਡ ਰਵਾਇਤਾਂ ਹਨ, ਇਕ ਤਾਂ ਇਹ ਕਿ ਇਕ ਕੁੜਮਾਈ ਤੇ ਵਿਆਹ ਪੰਚਮ ਗੁਰੂ ਜੀਨੇ ਕੀਤਾ,ਬਾਕੀ ਦੇ ਮਗਰੋਂ ਹੋਏ।ਇਕ ਇਹ ਕਿ ਤਿੰਨ ਡੋਲੇ ਇਕ ਵਕਤ ਕਦੇ ਨਹੀਂ ਸਨ,ਇਕ ਇਸਤ੍ਰੀ ਦੇ ਚਲਾਣੇ ਬਾਦ ਦੂਜਾ ਵਿਆਹ ਹੁੰਦਾ ਰਿਹਾ।

ਪਹਿਲਾ ਵਿਵਾਹੁ ਸੰ: ੧੬੬੧ ਬਿ: ਮਾਘ ਦੀ ੯ ਨੂੰ ਡੱਲੇ ਸੁਲਤਾਨ ਪੁਰ ਦੇ ਨੇੜੇ ਦੁਆਬੇ ਵਿੱਚ ਹੋਯਾ, ਅਤੇ ਦੂਜਾ ਸੰ: ੧੬੭੨ ਸਾਵਣ ਦੀ ੭ ਨੂੰ ਮੰਡਿਆਲੀ ਹੋਯਾ,ਅਰ ਤੀਜਾ ਸੰ: ੧੬੭੭ਵਿਸਾਖ ੨੧ ਨੂੰ ਬਕਾਲੇ ਹੋਯਾ। ਪਹਲਾ ਵਿਵਾਹੁ ਗੁਰੂ ਪੰਚਮ ਜੀ ਦੇ ਹੁੰਦੇ ਹੋਯਾ, ਅਤੇ ਬਾਕੀ ਦੋ ਵਿਆਹ ਗੁਰੂ ਅਰਜਨ ਦੇਵ ਜੀ ਦੇ ਪਿੱਛੋਂ ਹੋਏ । ਅਰ ਸਭਨਾਂ ਵਿੱਚ ਬਾਬਾ ਜੀ ਸੇਵਾ ਕਰਦੇ ਰਹੇ।

ਜਿਸ ਵਕਤ ਸ੍ਰਿਸ਼੍ਟੀ ਕਰਤਾ ਹਰਤਾ ਜੀ ਦੀ ਅਤੀ ਸੁੰਦਰ ਸੁਹਾਵਣੀ ਪਹਿਲੀ ਜੰਞ ਅੰਮ੍ਰਿਤਸਰ ਤੋਂ ਚੱਲਸੁਲਤਾਨਪੁਰ ਪੁੱਜੀ ਤਾਂ ਗੁਰੂ ਨਾਨਕ ਜੀ ਦੇ ਸਥਾਨਾਂ ਦੇ ਵੇਖਣ ਲਈ ਬਾਬਾ ਜੀ ਤੋਂ ਸਾਖੀ ਸੁਣੀ,ਅਤੇ ਗੁਰੂ ਕਾ ਬਾਗ,ਕੋਠੜੀ ਲੇਖਾ ਕਰਨ ਦੀ,ਹੱਟ ਸਾਹਿਬ,ਜਾਮਾਂ ਮਸੀਤ, ਬੇਰ ਸਾਹਿਬ(ਜੋ ਸ਼ਾਹ ਦੱਤਨ ਨੂੰ ਅਪਨੇ ਦਰਸ਼ਨਾਂ ਦੀ ਯਾਦਗਾਰ ਲਈ ਦਾਤਨ ਗੱਡੀ ਸੀ) ਵੇਈਂ ਨਦੀ ਵਿਚ ਗੋਤਾ ਮਾਰਨਦੀਜਗਾ(ਜੋ ਭਾਈ ਬਾਲੇ ਅਤੇ ਮਰਦਾਨੇ ਪਾਸੋਂ ਸੁਣੀ ਹੋਈ ਸੀ)ਸੰਤ ਘਾਟ(ਜਿੱਥੇ ੩ ਦਿਨ ਮਗਰੋਂ ਮੁਕਟੋਵਾਲ ਪਾਸ ਵੇਈਂ ਤੋਂ ਨਿੱਕਲੇ ਸੀ) ਆਦਕ ਜਗਾ ਵਿਖਾਈਆਂ, ਗੁਰੂ ਜੀ ਨੇ ਸਭ ਗੁਰ ਅਸਥਾਨਾਂ ਦੇ ਦਰਸ਼ਨ ਕੀਤੇ । ਮੁੜ ਬਾਬਾ ਜੀ ਨੇ ਬੀਬੀ ਨਾਨਕੀ ਜੀ ਦੇ ਖੂਹ ਤੋਂ ਜਲ ਛਕਾ ਕੇ ਡੇਰੇ ਆਂਦੇ। (ਗੁਰੂ ਅਰਜਨ ਜੀ ਦੀ ਸੁਲਤਾਨ ਪੁਰ ਹੁਣ ਧਰਮ ਸਾਲ ਹੈ) ਫਿਰ ਜੰਞ ਅਤੀ ਧੂਮ ਧਾਮ ਨਾਲ ਪਿੰਡ ਡੱਲੇ ਪੁੱਜੀ, ਭਾਈ ਪਾਰੋ ਦੀ ਬੰਸ ਤੋਂ ਜੋ ਭਾਈ ਨਰੈਣ ਦਾਸ ਸੀ, ਗੁਰੂ ਜੀ ਨੂੰ ਲੈਣ ਲਈ ਸੰਗਤ ਤੇ ਭਾਈ ਚਾਰੇ ਨਾਲ ਆਯਾ। ਜੰਞ ਸਜ ਧਜ ਨਾਲ ਚਲੀ ਆਉਂਦੀ ਸੀ, ਸੱਜੇ ਪਾਸੇ ਗੁਰੂ

ਅਰਜਨ ਜੀ ਖੱਬੇ ਪਾਸੇ ਬਾਬਾ ਬੁੱਢਾ ਜੀ ਤੇ ਹੋਰ ਸਭ ਪਿੱਛੇ। ਵਿਚਕਾਰ ਸੁੰਦਰ ਕਲਗੀ ਜਿਗਾ ਸਜੀ ਹੋਈ, ਸਾਹਿਬਜ਼ਾਦੇ ਹਰਿਗੋਬਿੰਦ ਜੀ ਘੋੜੀ ਪਰ ਚੜ੍ਹੇ ਰਸੀਲੀ ਚਾਲ ਨਾਲ ਆ ਰਹੇ ਸਨ, ਨਰੈਣ ਦਾਸ ਆਦਿਕ ਨੇ ਗੁਰੂ ਜੀ ਨੂੰ ਮੱਥਾ ਟੇਕ ਕੇ ਫਿਰ ਬਾਬਾ ਜੀ ਨੂੰ ਮੱਥਾ ਟੇਕਿਆ,ਤੇ ਫਿਰ ਸਭ ਸੰਗਤ ਨੂੰ ਟੇਕਿਆ, ਜੰਞ ਰਹੁ ਰੀਤੀ ਨਾਲ ਡੇਰੇ ਪੁੱਜੀ ॥

ਮਿਲਣੀ ਦੇ ਸਮੇਂ ਗੁਰੂ ਜੀ ਨੇ ਆਖਿਆ ਬਾਬਾ ਜੀ! ਜਿਸਤਰਾਂ ਤੁਸੀ ਸਾਡੇ ਵਿਵਾਹੁ ਨੂੰ ਮਊ ਪਿੰਡ ਮਿਲਣੀ ਕੀਤੀ ਸੀ,ਉਸੇ ਤਰਾਂ ਹੁਣ ਭੀ ਤੁਸੀਂ ਕਰੋ,ਤਾਂ ਬਾਬਾ ਜੀ ਨੇ ਅਤੀ ਸੁੰਦਰ ਰੀਤੀ ਨਾਲ ਗੁਰੂ ਜੀ ਦਾ ਬਚਨ ਮੰਨ ਕੇ ਮਿਲਨੀ ਕੀਤੀ,ਅਤੀ ਅਨੰਦ ਹੋਯਾ। ਰਾਤ ਨੂੰ ਵਿਵਾਹੁ ਤੜਕ ਸਾਰ ਅਤੀ ਸੁੰਦਰ ਰੀਤੀ ਨਾਲ (ਹਰਿ ਪਹਿਲੜੀ ਲਾਵ ਪ੍ਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ) ਅਨੰਦ ਹੋਯਾ। ਗੁਰੂ ਜੀ ਦੀ ਤੇ ਬਾਬਾ ਜੀ ਦੀ ਅਤੀ ਵਡਿਆਈ ਹੋਈ, ਰਹੁ ਰੀਤੀ ਨਾਲ ਵਿਦਾ ਹੋ ਕਰ ਸ੍ਰੀ ਅੰਮ੍ਰਿਤਸਰ ਜੀ ਪੁੱਜੇ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਇਕਤਾਲੀਵਾਂ ਅਧਯਾਇ ਸਮਾਪਤੰ ॥



## ਗੁਰੂ ਹਰਿ ਗੋਬਿੰਦ ਜੀ ਨੂੰ ਤਿਲਕ ਕਰਨ

ਦੋਹਿਰਾ

ਸਰਬ ਗੁਣਾਂ ਦੀ ਖਾਣ ਗੁਰ ਸਰਬ ਕਲਾ ਕਲਵਾਨ।
ਸ੍ਰੀ ਬੁੱਢਾ ਜੀ ਸਿੱਖ ਤਿਸ ਗੁਰ ਕਿਰਪਾ ਵਡ ਜਾਨ ॥ ੧ ॥

ਚੌਪਈ

ਇਕ ਦਿਨ ਸ੍ਰੀ ਗੁਰ ਪੰਚਮ ਦੇਵ। ਸ੍ਰੀ ਬੁੱਢੇ ਨੂੰ ਭਾਖਤ ਏਵ।
ਗੁਰਮਤ ਬਾਬੇ ਨਾਲ ਕਰਾਵੈਂ। ਭੂਤ ਭਵਿੱਖਤ ਤੀਨੇ ਗਾਵੈਂ॥੨॥

ਜਾਨਨ ਹਾਰੇ ਸਰਬ ਪ੍ਰਕਾਰ। ਸਮਝਨ ਵਾਲੇ ਬ੍ਰਿੱਧ ਬਿਚਾਰ।
ਅੱਗੋਂ ਪਿੱਛੋਂ ਕਰ ਬਿਸਤਾਰ।ਸਰਬ ਸੁਣੀ ਬ੍ਰਿਧਨੈ ਹਿਤ ਧਾਰ॥੩॥
ਗੁਰ ਕਹਿ ਹੁਣ ਲਹੌਰ ਹੈ ਜਾਨਾ। ਵਰਤੇਗਾ ਕਰਤੇ ਦਾ ਭਾਨਾ॥
ਪਿੱਛੋਂ ਤੁਸੀਂ ਸਰਬ ਪਰਕਾਰ।ਕਰਨੀ ਰੀਤ ਹੁਕਮ ਕਰਤਾਰ॥੪॥
ਅਸੀਂ ਫੇਰ ਮੁੜਕੇ ਨਹੀਂ ਆਨਾ। ਧੀਰਜ ਸਭ ਨੂੰ ਤੁਸੀ ਬਨ੍ਹਾਨਾ।
ਹਰ ਗੋਬਿੰਦ ਰੂਪ ਮਮ ਜਾਨੋ।ਇਸ ਮੇਂ ਭੇਦ ਨਾਂ ਰੰਚ ਪਛਾਨੋ॥੫॥

**ਬਾਬਾ ਜੀ**

ਭੂਤ ਭਵਿੱਖਤ ਵਰਤਮਾਨ ਸਭ ਸ੍ਰੀ ਬੁਢੇ ਨੈ ਲਈ ਬਿਚਾਰ।
ਆਖੀ ਜਿਵੇਂ ਸ੍ਰੀ ਗੁਰ ਅਰਜਨ ਕਰੀ ਬ੍ਰਿਧ ਨੈ ਅੰਗੀ ਕਾਰ।
ਹੇ ਗੁਰ ਜਿਵੇਂ ਆਪ ਦੀ ਮਰਜੀ ਸੋਈ ਕਰੋ ਹੁਕਮ ਕਰਤਾਰ।
ਜੋਤ ਕਰੇਗੀ ਤੁਮਰੀ ਕਾਰਜ ਅਸੀ ਕੌਨ ਹਾਂ ਕਰਨੇ ਹਾਰ॥੬॥

**ਗੁਰੂ ਜੀ**

ਹੇ ਬਾਬਾ ਜੀ ! ਤੁਮ ਕਿਰਪਾ ਤੇਂ ਹਰਿਗੋਬਿੰਦ ਭਯਾ ਬਲਵਾਨ।
ਸੋ ਹੁਣ ਤੁਸੀਂ ਹਾਥ ਸਿਰ ਧਰਕੇ ਦੇਨੀ ਧੀਰਜ ਸਹਿਤ ਗਜ਼ਾਨ।
ਸੂਰਬੀਰ ਕਰ ਸ਼ਸਤਰ ਧਾਰੀ ਮੀਰੀ ਪੀਰੀ ਕਹੀ ਵਖਾਨ।
ਇਤਆਦਿਕਵਰਸੀ ਜੋ ਦੀਨੇ ਆਪੇ ਰਹੇ ਸਰਬ ਬਿਧ ਜਾਨ॥੭॥
ਕਰਤੇ ਦੀ ਮਰਜੀ ਨੂੰ ਵਰਤੋ ਕਰਤੇ ਦੀ ਹੈ ਖੇਡ ਅਪਾਰ।
ਸਤਿਗੁਰ ਚੋਜੀ ਇਸ ਬਿਧ ਬੋਲੇ ਬਾਬੇ ਬੁਢੇ ਨੂੰ ਹਿਤ ਧਾਰ।
ਦੇਨੀ ਧੀਰ ਸਰਬ ਨੂੰ ਤੁਸੀਓਂ ਬ੍ਰਹਮਗਜ਼ਾਨ ਦੇ ਨਾਲ ਪਛਾਨ।
ਗੁਰਬਾਣੀ ਵਲ ਰਾਤ ਦਿਵਸਹੀ ਸੰਗਤਦਾ ਕਰਵਾਣਾ ਧਿਆਨ।
॥੮॥ ਪੰਚਮ ਗੁਰ ਫਿਰ ਹਰਿ ਗੋਬਿੰਦ ਨੂੰ ਗੋਦੀ ਲੇਕਰ ਕਰਨ
ਪਿਆਰ। ਕਰਤੇ ਦੇ ਭਾਣੇ ਦੇ ਅੰਦਰ ਜਾਨਾ ਹੈ ਇਕ ਰੋਜ਼
ਬਿਚਾਰ। ਹੇ ਪੁੱਤਰ ! ਹੁਣ ਧੀਰਜ ਧਰਕੇ ਜਹਿਨਾ ਬ੍ਰਿੱਧ ਦੀ

ਆਗਜਾ ਨਾਲ । ਕਰਨੀ ਸਭੀ ਕਾਰ ਹੈ ਤੁਮ ਨੇ ਸਦਹੀ
ਦੀਰਘ ਦ੍ਰਿਸ਼ਟੀ ਨਾਲ ॥ ੯ ॥ ਫਿਰ ਗੁਰ ਜੀ ਨੂੰ ਸਭ ਸੰਗਤ
ਨੇ ਸੀਸ ਨਿਵਾਇ ਕਰੀ ਪਰਨਾਮ । ਹੇ ਸੰਗਤ ਸਭ ਸਤਿਗੁਰ
ਸਿਮਰੋ ਧੀਰਜ ਧਰ ਜਪਨਾ ਸਤਿਨਾਮ । ਹਰਿ ਗੋਬਿੰਦ ਜੋਤ ਹੈ
ਮੇਰੀ ਸੂਰਬੀਰ ਜੋਧੇ ਬਲਵਾਨ । ਸ੍ਰੀ ਬੁੱਢਾ ਜੀ ਸਰਬ ਕਾਜ
ਨੂੰ ਪੂਰਨ ਕਰਨੇ ਵਾਲ ਪਛਾਨ ॥੧੦॥ ਮਹਲ ਗੰਗਾ ਨੂੰ ਦੇ ਕੇ
ਧੀਰਜ ਅਤੇ ਸਰਬ ਸਿੱਖਾਂ ਨੂੰ ਜਾਨ । ਲਈ ਬਿਦਾ ਸਭ ਤੋਂ
ਗੁਰ ਜੀ ਨੇ ਚਲੇ ਸ੍ਰੀ ਗੁਰ ਕਰਕੇ ਪਯਾਨ । ਗਏ ਦੂਰ ਤਕ
ਸੰਗ ਗੁਰਾਂ ਦੇ ਬੁੱਢਾ ਜੀ ਭਾਈ ਗੁਰਦਾਸ । ਸਿੱਖ ਆਦਿ ਤੇ
ਹਰਿ ਗੋਬਿੰਦ ਜੀ ਰਹਿਨੇ ਵਾਲੇ ਜੋ ਗੁਰ ਪਾਸ ॥੧੧॥ ਧੀਰਜ
ਦੇ ਸਭ ਨੂੰ ਗੁਰ ਮੋੜੈਂ ਦਿੱਤਾ ਸਭ ਨੂੰ ਬ੍ਰਹਮ ਗਯਾਨ । ਪੰਜ ਸਿੱਖ
ਗੁਰ ਨਾਲ ਗਏ ਸੀ ਜੇਠਾ, ਪੈੜਾ, ਬਿਧੀਆ, ਜਾਨ । ਗਿਆ
ਪੰਜਵਾਂ ਸੰਗ ਲੰਗਾਹਾ, ਪੁੱਜੇ ਸੀਗ ਲਹੌਰ ਪਛਾਨ । ਤੱਤੀ ਤਵੀ
ਪੁਆਇ ਰੇਤੇ ਧਰਮ ਧੀਰ ਧਰ ਭੇ ਕੁਰਬਾਨ ॥ ੧੨ ॥ ਪੰਜੇ
ਸਿੱਖ ਬੁਲਾਇ ਗੁਰ ਨੈ ਅੰਤ ਸਮਾਂ ਅਪਨਾ ਪਹਿਚਾਨ । ਪੰਜ
ਸਿੱਖ ਤੁਮ ਰੂਪ ਹਮਾਰਾ ਬਚਨ ਸੁਨੋਂ ਹਮਰਾ ਧਰ ਧਯਾਨ ।
ਛੇਵਾਂ ਰੂਪ ਸ੍ਰੀ ਗੁਰ ਨਾਨਕ ਹਰਿ ਗੋਬਿੰਦ ਗੁਰੂ ਬਲ ਬੀਰ ।
ਸ੍ਰੀ ਬਾਬੇ ਬੁੱਢੇ ਨੂੰ ਜਾ ਕੇ ਕਹਿਨਾ ਤਿਲਕ ਦੇਨ ਕਰ
ਧੀਰ ॥ ੧੩ ॥ ਪੰਚਮ ਗੁਰ ਨੈ ਕਰੇ ਬਚਨ ਜੋ ਸ੍ਰੀ ਬੁੱਢੇ ਨੂੰ
ਕਹੇ ਪੁਕਾਰ । ਸ੍ਰੀ ਬੁੱਢਾ ਜੀ ਸੁਨਤ ਸਾਰ ਹੀ ਸੁਨ ਕਰ ਹੋਏ
ਗੋਪ ਵਿਚਾਰ । ਸੁਨੀ ਸਰਬ ਸਾਖੀ ਸਿੱਖਾਂ ਤੋਂ ਦਈ ਧੀਰ ਬ੍ਰਿਧ
ਨੇ ਕਰ ਗਯਾਨ । ਪਾਠ ਨਮਿੱਤ ਗੁਰਾਂ ਦੇ ਧਰਿਆ ਗੁਰੂ ਗ੍ਰੰਥ
ਦਾ ਉਚ ਪਛਾਨ ॥ ੧੪ ॥ ਭਾਈ ਜੀ ਗੁਰਦਾਸ ਪਿਆਰੇ

ਕਰਨੇ ਲੱਗੇ ਪਾਠ ਨਿਤਾਰ। ਅਰਧ ਮਹੀਨੇ ਅੰਦਰ ਕੀਤਾ ਗੁਰਬਾਣੀ ਦਾ ਅਤਿ ਹਿਤਧਾਰ। ਇੱਕ ਪੁਸ਼ਾਕੀ ਅਤੇ ਦੁਸ਼ਾਲਾ ਲੈਕਰ ਖੜੇ ਗੁਰੂ ਕਰਤਾਰ। ਖੜੇ ਹੋਇ ਅਰਦਾਸ ਬ੍ਰਿਧ ਨੇ ਕਰੀ ਸੀਗ ਤਨ ਮਨ ਕਰ ਪਿਆਰ ॥ ੧੫ ॥ ਰੀਤ ਪਾਠ ਦੀ ਬ੍ਰਿੱਧ ਗੁਰਾਂ ਨੇ ਸੀਗ ਚਲਾਈ ਸੂੱਛ ਪਛਾਨ। ਇੱਕ ਦੁਸ਼ਾਲਾ ਅਤੇ ਪੁਸ਼ਾਕੀ ਦਿੱਤੀ ਸੀ ਪਾਠੀ ਨੂੰ ਜਾਨ। ਸੰਗਤ ਆਈ ਸੀ ਜੋ ਦੂਰੋਂ ਗੁਰ ਪਰਚਾਵਨ ਟਿੱਕਾ ਮਾਨ। ਭੁਏ ਮਸੰਦ ਅਕੱਠੇ ਸਾਰੇ ਗੁਰਜਾਈ ਦਾ ਸਮਾਂ ਮਹਾਨ ॥ ੧੬ ॥ ਪਹਿਲਾਂ ਪੱਗ ਬੱਧੀ ਸ੍ਰੀ ਬ੍ਰਿੱਧ ਨੈ ਹਰਿ ਗੋਬਿੰਦ ਸੀਸ ਪਰ ਗਾਨ। ਫੇਰ ਬੱਧੀ ਮਿਲ ਨਾਨਕ ਦਾਦਕ ਆਦਿਕ ਗੁਰ ਸਿੱਖਾਂ ਪਹਿਚਾਨ। ਦਿਵਸ ਗੁਰਾਈ ਦਾ ਦਿਨ ਧਰਿਆ ਚੌਦਾਂ ਸੁਦੀ ਜੇਠ ਦੀ ਜਾਨ। ਸੰਮਤ ਸੋਲਾਂ ਸੈ ਤਰੇਹਠ ਅਤਿ ਸੁੰਦਰ ਇਹ ਸਾਲ ਵਖਾਨ॥੧੬॥ ਸ੍ਰੀ ਹਰਿ ਮੰਦਰ ਜਾਨ ਸ੍ਹਾਮਨੇ ਉਂਗਾ ਤਖਤ ਅਕਾਲ ਮਹਾਨ। ਥੜ੍ਹਾ ਬਨਾਇ ਤਾਸ ਥਲ ਬ੍ਰਿਧ ਨੇ ਧਰਾ ਤਖਤ ਜਿਸ ਨਾਮ ਸੁਜਾਨ। ਸਾਰੀ ਸੰਗਤ ਭਈ ਇਕੱਠੀ ਵੱਡਾ ਭਾਰੀ ਲਗਾ ਦੀਵਾਨ। ਜਾਨ ਬੁੱਝ ਸ੍ਰੀ ਬੁੱਢਾ ਸਾਹਿਬ ਰੀਤ ਪੁਰਾਨੀ ਲਗੇ ਠਨਾਨ ॥ ੧੭ ॥ ਸੇਲੀ ਟੋਪੀ ਧਰੀ ਅਗਾਰੀ ਪੈਸੇ ਪੰਜ ਨਲੇਰ ਛਾਨ। ਧਰੀ ਸ੍ਰੀ ਸਾਹਿਬ ਗੁਰ ਆਗੇ ਗੁਰ ਨਾਨਕ ਵਾਲੀ ਬਲਵਾਨ। ਦੂਜੀ ਧਰੀ ਸ੍ਰੀ ਗੁਰ ਆਗੇ ਦਈ ਵਧਾਈ ਮੇਂ ਜੋ ਜਾਨ। ਬੋਲੇ ਬ੍ਰਿਧ ਮੰਜੀ ਤੇ ਬੈਠੋ ਗੱਦੀ ਲਾਕੇ ਅਤੀ ਸੁਜਾਨ ੧੮ ॥ ਦੇਖਤ ਸਾਰ ਸ੍ਰੀ ਗੁਰ ਜੀ ਨੇ ਬਚਨ ਸ੍ਰੀ ਬੁੱਢੇ ਨੂੰ ਕੀਨ। ਮੰਜੀ ਗੱਦੀ ਸੇਲੀ ਟੋਪੀ ਕੋਲ ਰਖੋ ਏਹਨਾਂ ਕਹਿ ਦੀਨ। ਰਾਜ ਜੋਗ ਦੀ ਰੀਤ ਕਰਾਂਗੇ ਕਹੇ ਬਚਨ ਬ੍ਰਿਧ ਨੂੰ

ਹਿਤ ਲਾਇ । ਹੁਣ ਵੇਲਾ ਹੈ ਖੜਗ ਫੜਨ ਦਾ, ਵੇਲਾ ਪਿਛਲਾ ਗਿਆ ਵਿਹਾਇ ॥ ੧੯॥

ਦੋਹਰਾ

ਸਮਝ ਗਏ ਬ੍ਰਿਧ ਤੁਰਤ ਹੀ ਜੋ ਬੋਲੇ ਕਰਤਾਰ ॥
ਸ੍ਰੀ ਬੁੱਢੇ ਨੇ ਚੁੱਕ ਕੇ ਪਹਿਰਾਈ ਤਲਵਾਰ ॥ ੨੦ ॥

ਚੌਪਈ

ਜੋ ਗੁਰ ਨਾਨਕ ਦੀ ਤਲਵਾਰ । ਹੁਣ ਤਕ ਰਹੀ ਮਿਆਨ ਮਝਾਰ । ਸੱਜੇ ਪਾਸੇ ਸੀ ਪਹਿਰਾਈ । ਪੀਰੀ ਦੀ ਸ੍ਰੀ ਸਾਹਿਬ ਗਾਈ ॥ ੨੧ ॥ ਜਦੋਂ ਛਠਮ ਗੁਰ ਪ੍ਰਗਟੇ ਜਾਨ । ਬੁੱਢੇ ਦਈ ਬਧਾਈ ਗਾਨ । ਗੁਰ ਅਰਜਨ ਜੀ ਅਤਿ ਹਿਤ ਧਾਰ । ਰੱਖੀ ਉੱਚ ਬਖਸ਼ ਤਲਵਾਰ ॥ ੨੨ ॥ ਗੁਰਤਾ ਸਮੇਂ ਧਰੀ ਸੀ ਆਗੇ । ਮੀਰੀ ਦੀ ਪਹਿਰੀ ਸੁਭ ਲਾਗੇ । ਦੋਨੋਂ ਪਹਿਨ ਲਈਂ ਤਲਵਾਰ । ਮੀਰੀ ਪੀਰੀ ਦੀ ਹਿਤ ਧਾਰ ॥ ੨੩ ॥ ਤਿਲਕ ਕਰਾ ਬ੍ਰਿਧ ਨੇ ਤਬ ਜਾਨੋਂ । ਚਰਨੀ ਪਰੇ ਸਰਬ ਸਿਖੰ ਮਾਨੋਂ । ਇਸ ਬਿਧ ਗੁਰਤਾ ਗਾਦੀ ਦੀਨੀ । ਕਲਗੀ ਜਿਗਾ ਸਜਾਈ ਚੀਨੀ ॥ ੨੪ ॥

ਦੋਹਿਰਾ

ਸ੍ਰੀ ਗੁਰ ਹਰਿਗੋਬਿੰਦ ਨੂੰ ਗੁਰ ਗੱਦੀ ਕਰ ਦੀਨ ।
ਦੋ ਖੜਗਾਂ ਗੁਰ ਧਾਰੀਆਂ ਕੀਤੀ ਰੀਤ ਨਵੀਨ ॥ ੨੫ ॥

ਕੌਨ ਕਰੇ ਬ੍ਰਿਧ ਕੀ ਉਪਮਾ ਜਗ ਮਾਂਹਿ ਦਿਸੇ ਨਹਿ ਲੇਕਰ ਗਾਵਾਂ । ਫੁਲ ਵਿਖੇ ਬਸਤੀ ਹੈ ਸੁਗੰਧ ਸੁ ਨਾਹਿ ਦਿਸੇ ਘਰ ਕੌਨ ਅਲਾਵਾਂ । ਮੱਖਨ ਮੇਂ ਚਿਕਨਾਰ ਦਿਸੇ ਅਤਿ ਢੂੰਡਨ ਸੇ ਚਿਕਨਾਰ ਨ ਪਾਵਾਂ । ਜਿਉਂ ਜਲ ਮੇਂ ਮੁਖ ਦੀਖਤ ਹੈ ਅਤਿ ਸਾਚ ਨਹੀਂ ਤਨ ਕਾ ਪਰਛਾਵਾਂ ॥ ੨੬ ॥ ਸੰਤ ਸਰੂਪ ਸੁਜਾਨ

ਅਤੀ ਬ੍ਰਿਧ ਵੇਦਨ ਕੇ ਬ੍ਰਿਧ ਦੇਵ ਲਖਾਵਾਂ। ਪੰਖ ਅਕਾਸ਼ ਉਡੇ ਅਤਿ ਹੀ ਕਰ ਮਾਰਗ ਨਾਂਹਿ ਇਸੈ ਚਲ ਜਾਵਾਂ। ਜਾਨਤ ਹੈ ਬ੍ਰਿਧ ਕੀ ਉਪਮਾਂ ਬ੍ਰਿਧ ਮੈਂ ਮਤ ਤੁੱਛ ਕਹਾਂ ਲਖ ਪਾਵਾਂ। ਉਰ ਅਪਾਰ ਸ੍ਰੀ ਬ੍ਰਿਧ ਹੈਂ ਅਤਿ ਦਾਸ ਰਹੇ ਸ਼ਰਨੀ ਤਿਸ ਧਾਵਾਂ ॥ ੨੭ ॥ ਸੂਰਜ ਚੰਦ ਅਕਾਸ ਨਖੱਤਰ ਜਾਨ ਮੁਨਿੰਦ ਰਿਖੀ ਗ੍ਰਹਿ ਸਾਰੇ। ਪੱਖ ਥਿਤੀ ਸਤਿਵਾਰ ਰੁਤਾ ਖਟ ਬੇਦ ਕਤੇਬ ਲਖੇ ਹਿਤ ਧਾਰੇ। ਭਾਰ ਅਠਾਰ ਬਨਾਸਪਤੀ ਪਿਖ ਖੰਡ ਨਵੇਂ ਸਤ ਦੀਪ ਨਿਹਾਰੇ। ਚੌਦਹਿ ਲੋਕ ਰਚੇ ਕਰਤੇ ਸ਼ੁਭ ਸੰਤਨ ਕੇ ਰਸਤੇ ਹਨ ਨਜ਼ਾਰੇ ॥ ੨੮ ॥

ਦੋਹਰਾ

ਬ੍ਰਿਧ ਦੀ ਉਪਮਾਂ ਬ੍ਰਿਧ ਹੈ ਜਾਨਤ ਹੈਂ ਬ੍ਰਿਧ ਆਪ।
ਬ੍ਰਿਧ ਦੀ ਗਤਿ ਗੁਰ ਜਾਨਈ ਜਾਨਤ ਸਿਰਠੀ ਬਾਪ ॥੨੯॥
ਜੁਗ ਜੁਗ ਪੀਹੜੀ ਗੁਰੂ ਦੀ ਸਦਾ ਚਲਤ ਹੈ ਜਾਨ।
ਕਿਰਪਾ ਮੁਝ ਪੈ ਕੀਜੀਏ ਅਪਨਾ ਦਾਸ ਪਛਾਨ ॥ ੩੦ ॥
ਬਾਬੇ ਨੂੰ ਗੁਰਦਾਸ ਨੇ ਬਚਨ ਕਹੇ ਸਿਰ ਨਾਇ।
ਹੁਕਮ ਕਰੋ ਜੇ ਦਾਸ ਨੂੰ ਪੌੜੀ ਦਵਾਂ ਸੁਨਾਇ ॥ ੩੧ ॥
ਬਾਬੇ ਨੇ ਅਤਿ ਖੁਸ਼ੀ ਸੇ ਭਾਈ ਨੂੰ ਕਹਿ ਦੀਨ।
ਤਿਸੀ ਸਮੇਂ ਦੀ ਬਾਰਤਾ ਭਾਈ ਆਖੀ ਚੀਨ ॥੩੨॥

ਭਾ: ਗੁ: ਪਉੜੀ ੪੮ ਵਾ: ੧

ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ।
ਅਰਜਨ ਕਾਇਆਂ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ।
ਚੱਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਣ ਵਾਰੋ ਵਾਰੀ।
ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰ ਉਪਕਾਰੀ।

ਪੁੱਛਨ ਸਿੱਖ ਅਰਦਾਸ ਕਰ ਛੇ ਮਹਿਲਾਂ ਤਕ ਦਰਸ ਨਿਹਾਰੀ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗ ਪੀੜ੍ਹੀ ਸੋਢੀਆਂ ਨਿਹਚਲ ਨੀਂਵ ਉਸਾਰ ਖਲ੍ਹਾਰੀ।
ਜੁਗ ਜੁਗ ਸਤਿਗੁਰ ਧਰੇ ਅਵਤਾਰੀ ॥ ੪੮ ॥

ਦੋਹਰਾ

ਸੰਗਤ ਸੁਨ ਆਨੰਦ ਭੀ ਕਰਨ ਲਗੀ ਧੰਨਵਾਦਿ।
ਬ੍ਰਿਧ ਭਾਈ ਗੁਰਦਾਸ ਜੀ ਹੈਂ ਗੁਰ ਦੇ ਸਿਖ ਆਦਿ॥੩੩॥
ਫਿਰ ਭਾਈ ਗੁਰਦਾਸ ਨੇ ਬ੍ਰਿੱਧ ਦੀ ਮਹਿਮਾਂ ਕੀਨ।
ਕਥਾ ਸਮਾਪਤ ਸਭ ਕਰੀ ਜੋ ਗੁਰ ਜਸ ਕੀ ਚੀਨ ॥੩੪॥
ਪੜ੍ਹੇ ਸੁਣੇ ਜੋ ਪ੍ਰੇਮ ਸੇ ਅਤਿ ਹੀ ਸੁਰਤਿ ਟਿਕਾਇ।
ਮਨ ਇੱਛਤ ਸਿੱਖੀ ਮਿਲੇ ਨਾਮ ਜਪੇ ਤਰ ਜਾਇ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਬਤਾਲੀਵਾਂ ਅਧਯਾਇ ਸਮਾਪਤੰ॥

—:o:—

## ਸ੍ਰੀ ਤਖ਼ਤ ਅਕਾਲ ਬੁੰਗੇ ਦੀ ਇੱਟ ਰੱਖਣੀ

ਸੰ: ੧੬੬੩ ਬਿ: ਨੂੰ ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਗੁਰ ਗੱਦੀ ਪਰ ਬਿਰਾਜਮਾਨ ਹੋਏ, ਤਾਂ ਉਸੀ ਸਮੇਂ ਬਾਬੇ ਬੁੱਢੇ ਜੀ ਨੇ ਮਸੰਦਾਂ ਨੂੰ ਗੁਰੂ ਜੀ ਪਾਸੋਂ ਹੁਕਮ ਨਾਮੇਂ ਲਿਖਵਾਕੇ ਭਿਜਾਵਏ, ਤੇ ਹਾਜ਼ਰ ਮਸੰਦਾਂ ਤੇ ਸਿੱਖਾਂ ਨੂੰ ਹੁਕਮ ਕਰਵਾਯਾ ਕਿ ਸਭ ਸਿੱਖ ਤੇ ਮਸੰਦ ਜੇ ਕੋਈ ਸੁਗਾਤ ਲਿਔਣੀ ਚਾਹੁਣ ਤਾਂ ਸ਼ਸਤ੍ਰ ਤੇ ਘੋੜੇ ਲੈਕਰ ਆਵਨ, ਜੋ ਸ਼ਸਤ੍ਰ ਘੋੜੇ ਲੈਕੇ ਹਾਜ਼ਰ ਹੋਵੇਗਾ ਗੁਰੂ ਜੀ ਉਸ ਪਰ ਅਤੀ ਖੁਸ਼ੀ ਹੋਵਨਗੇ।

ਇਸ ਤਰਾਂ ਸਭ ਸਿੱਖ ਤੇ ਮਸੰਦ ਚੰਗੇ ਤੋਂ ਚੰਗੇ ਸ਼ਸਤ੍ਰ ਅਤੇ

ਰੰਗੇ ੨ ਘੋੜੇ ਲੈਕਰ ਗੁਰੂ ਜੀ ਪਾਸ ਆਵਨ ਲੱਗੇ । ਸ੍ਰੀ ਗੁਰੂ ਜੀ ਨੇ ਰਾਜਸੀ ਢੰਗ ਨਾਲ ਦੀਵਾਨ ਸਜਾਣ ਵਾਸਤੇ ਬਾਬੇ ਬੁੱਢੇ ਜੀ ਨਾਲ ਸਲਾਹ ਕਰਕੇ ਸ੍ਰੀ ਤਖ਼ਤ ਅਕਾਲ ਬੁੰਗੇ ਜੀ ਦੀ ਨੀਂਹ ਸੰਃ ੧੬੬੬ ਬਿਃ ਹਾੜ ਸੁਦੀ ੧੦ ਐਤਵਾਰ ਨੂੰ ਬਾਬਾ ਬੁੱਢਾ ਜੀ ਤੋਂ ਅਰਦਾਸਾ ਸੁਧਾ ਬਾਬੇ ਬੁੱਢੇ ਜੀ ਨੂੰ ਹੀ ਇੱਟ ਰੱਖਣ ਦੀ ਆਗਜ਼ਾ ਦਿੱਤੀ, ਤਾਂ ਬਾਬੇ ਜੀ ਨੇ ਮਰਯਾਦਾ ਨਾਲ ਸਤਿਨਾਮ ਦੀ ਪਉੜੀ ਪੜ੍ਹਕੇ ਇੱਟ ਰੱਖੀ ਤੇ ਕੜਾਹ ਪ੍ਰਸ਼ਾਦ ਭਾਈ ਗੁਰਦਾਸ ਜੀ ਨੇ ਸਭ ਸੰਗਤ ਨੂੰ ਵਰਤਾਇਆ ।

ਇਦਾਂ ਤਖ਼ਤ ਅਕਾਲ ਬੁੰਗਾ ਸਾਹਿਬ ਜਦ ਤਿਆਰ ਹੋ ਗਿਆ ਤਾਂ ਗੁਰੂ ਜੀ ਮੀਰੀ ਪੀਰੀ ਦੇ ਤਖ਼ਤ ਤੇ ਬੈਠ ਕੇ ਸੰਗਤਾਂ ਨੂੰ ਸਤਨਾਮ ਦਾ ਉਪਦੇਸ਼ ਦੇਣ ਤੇ ਸਤਿ ਧਰਮ ਦੀ ਅਦਾਲਤ ਕਰਨ ਲੱਗੇ । ਇਸੇਤਰਾਂ ਬਾਬਾ ਜੀ ਦੀ ਸੰਮਤੀ ਨਾਲ ਸੰਃ ੧੬੭੧ ਬਿਃ ਨੂੰ ਲੋਹ ਗੜ੍ਹ ਨਾਮੇਂ ਅਸਥਾਨ ਰਚਿਆ, ਜਿਸ ਵਿੱਚ ਜੰਗ ਦਾ ਸਮਾਨ ਰਖਿਆ ਜਾਂਦਾ ਸੀ । ਬਾਬਾ ਬੁੱਢਾ ਜੀ ਸਦਾ ਗੁਰੂਜੀ ਦੀ ਸੇਵਾ ਵਿੱਚ ਰਹਿੰਦੇ ਸਨ ।

॥ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁਢਾ ਜੀ ਤ੍ਰਤਾਲੀਵਾਂ ਅਧਜਾਇਸਮਾਪਤੰ ॥



## ਗੁਰੂ ਜੀ ਨੇ ਦਿੱਲੀ ਤੇ ਫਿਰ ਗੁਆਲੀਅਰ ਦੇ ਕਿਲ੍ਹੇ ਜਾਣਾ

ਚੰਦੂ ਸ਼ਾਹੀ ਦੀ ਚੁਗਲੀ ਸੁਣਕੇ ਬਾਦਸ਼ਾਹ

ਜਹਾਂਗੀਰ ਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਸੱਦਨ ਲਈ ਵਜ਼ੀਰ ਖਾਂ ਤੇ ਗੁੰਚਹ ਬੇਗ ਖਾਂ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ, ਏਹ ਜਦੋਂ ਬਾਦਸ਼ਾਹ ਦਾ ਹੁਕਮ ਨਾਮਾ ਲੈਕੇ ਗੁਰੂ ਜੀ ਪਾਸ ਪੁੱਜੇ ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਪੁੱਛਿਆ, ਤਾਂ ਬਾਬਾ ਜੀ ਨੇ ਬੇਨਤੀ ਕੀਤੀ ਅਕਾਲ ਪੁਰਖ ਤੁਹਾਡੇ ਕੰਮ ਆਪੇ ਕਰ ਰਿਹਾ ਹੈ, ਹੁਣ ਤੁਸੀ ਦਿੱਲੀ ਜ਼ਰੂਰ ਜਾਓ । ਜਦੋਂ ਗੁਰੂ ਜੀ ਨੇ ਦਿੱਲੀ ਜਾਣ ਦੀ ਤਿਆਰੀ ਕੀਤੀ, ਤਾਂ ਮਾਤਾ ਗੰਗਾ ਜੀ ਸੁਣਕੇ ਵਿਆਕੁਲ ਹੋਈ, ਤੇ ਬਾਬਾ ਜੀ ਤੇ ਭਾਈ ਗੁਰਦਾਸ ਜੀ ਆਦਿ ਮੁਖੀ ਸਿੱਖਾਂ ਨੂੰ ਆਖਣ ਲੱਗੀ ਬਾਬਾ ਜੀ ! ਤੁਸੀਂ ਗੁਰੂ ਜੀ ਨੂੰ ਦਿੱਲੀ ਜਾਣ ਤੋਂ ਹਟਾ ਲਓ ।

ਤਾਂ ਬਾਬਾ ਜੀ ਤੇ ਹੋਰ ਸਿੱਖਾਂ ਨੇ ਸ੍ਰੀ ਮਾਤਾ ਗੰਗਾ ਜੀ ਨੂੰ ਬਚਨ ਕੀਤਾ ਮਾਤਾ ਜੀ ! ਗੁਰੂ ਜੀ ਦਾ ਦਿੱਲੀ ਜਾਣਾ ਹੁਣ ਅਤੀ ਚੰਗਾ ਹੈ, ਜੇ ਇਸ ਸਮੇਂ ਗੁਰੂ ਜੀ ਦਿੱਲੀ ਨਾਂ ਗਏ ਤਾਂ ਠੀਕ ਨਹੀਂ ਹੈ । ਗੁਰੂ ਜੀ ਨੂੰ ਤੁਸੀ ਰੋਕੋ ਨਾਂ, ਜਾਣ ਦਿਓ, ਗੁਰੂ ਜੀ ਨੇ ਓਥੋਂ ਫਤੇ ਪਾਕੇ ਹੀ ਆਉਣੀ ਹੈ । ਤਾਂ ਮਾਤਾ ਜੀ ਨੇ ਬਚਨ ਮੰਨਕੇ ਗੁਰੂ ਜੀ ਨੂੰ ਦਿੱਲੀ ਜਾਣ ਲਈ ਆਖ ਦਿੱਤਾ ।

ਗੁਰੂ ਜੀ ਨੇ ਸੰ: ੧੬੭੩ ਜੇਠ ੩ ਬਿ: ਨੂੰ ਸ੍ਰੀ ਬੁੱਢਾ ਜੀ ਨੂੰ ਹਰਮੰਦਰ ਆਦਿਕ ਦੀ ਸੇਵਾ ਸੌਂਪੀ ਤੇ ਹੋਰ ਸੇਵਾ ਭਾਈ ਕਲਿਆਨਾ ੧, ਭਾਈ ਗੁਰਦਾਸ ੨, ਭਾਈ ਬਹਿਲੋ ੩, ਭਾਈ ਭਗਤੂ ੪ ਆਦਿਕ ਸਿੱਖਾਂ ਨੂੰ ਸੌਂਪ ਕੇ ਆਪ ਸਵਾ ਕੁ ਸੌ ਸਿੱਖ ਅਸਵਾਰ ਪਿਆਦੇ ਨਾਲ ਲੈਕੇ ਦਿੱਲੀ ਮਜਨੂੰ ਦੇ ਟਿੱਲੇ ਪੁੱਜ ਗਏ, ਅਤੇ ਪੰਜ ਸਿੱਖ ਭਾ: ਬਿਧੀਚੰਦ ੧, ਭਾ: ਜੇਠਾ ੨, ਭਾ: ਪੈੜਾ ੩

ਭਾ: ਪ੍ਰਾਣਾਂ, ਭਾ:ਲੰਗਾਹਾ ਗੁਰੂ ਜੀ ਦੇ ਸਦਾ ਨਾਲ ਰਹਿਨ ਵਾਲੇ ਨਾਲ ਗਏ, ਤੇ ਕਈ ਦਿਨ ਗੁਰੂ ਜੀ ਦਿੱਲੀ ਰਹੇ, ਬਾਦਸ਼ਾਹ ਆਪਨੂੰ ਵੱਡੇ ਸਤਕਾਰ ਨਾਲ ਮਿਲਯਾ ਤੇ ਗੁਰੂ ਜੀ ਨੇ ਬਾਦਸ਼ਾਹ ਨਾਲ ਸ਼ਿਕਾਰ ਸ਼ੇਰਾਂ ਦੇ ਕੀਤੇ, ਤੇ ਬਾਦਸ਼ਾਹ ਗੁਰੂ ਜੀ ਨਾਲ ਵੱਡਾ ਪ੍ਰੇਮ ਕਰਨ ਲੱਗਾ। ਕੁਝ ਦਿਨਾਂ ਮਗਰੋਂ ਬਾਦਸ਼ਾਹ ਨੂੰ ਬੁਖਾਰ ਅਜੇਹਾ ਹੋਯਾ ਜੋ ਉੱਤਰੇ ਨਾ, ਤਾਂ ਚੰਦੂ ਨੇ ਨਜੂਮੀਆਂ ਨੂੰ ਵੱਢੀ ਦੇਣੀ ਕਰਕੇ ਅਖਵਾ ਦਿੱਤਾ ਕਿ ਜੇਕੋਈ ਸੋਢੀ ਕੁਲ ਦਾ ਸ੍ਰੇਸ਼ਟ ਰਾਜ ਜੋਗ ਰੀਤ ਵਾਲਾ ਹਰਗੋਬਿੰਦ ਨਾਮ ਦਾ ਹੋਵੇ ਤੇ ਉਹ ਗੁਆਲੀਅਰ ਦੇ ਕਿਲੇ ਵਿੱਚ ੪੦ ਦਿਨ ਭਜਨ ਕਰੇ ਤਾਂ ਰੋਗ ਹਟ ਸਕਦਾ ਹੈ। ਚੰਦੂ ਦੇ ਮਿੱਤ੍ਰਾਂ ਨੇ ਕੋਲੋਂ ਆਖ ਦਿੱਤਾ ਕਿ ਗੁਰੂ ਹਰਿਗੋਬਿੰਦ ਜੀ ਤੁਹਾਡੇ ਪਾਸ ਹੀ ਆਏ ਹੋਏ ਹਨ, ਨਜੂਮੀ ਦੇ ਦੱਸੇ ਗੁਣ ਸਭ ਉਨ੍ਹਾਂ ਵਿਚ ਮਿਲਦੇ ਹਨ, ਉਨ੍ਹਾਂ ਨੂੰ ਭੇਜ ਦਿਓ। ਤਾਂ ਬਾਦਸ਼ਾਹ ਨੇ ਬੇਨਤੀ ਕਰਕੇ ਗੁਰੂ ਜੀ ਨੂੰ ਸੰ: ੧੬੭੪ ਬਿ: ਵੈਸਾਖ ੧੧ ਨੂੰ ਗੁਆਲੀਅਰ ਭੇਜ ਦਿੱਤਾ।

ਜਦੋਂ ਮਾਤਾ ਗੰਗਾ ਜੀ ਨੇ ਗੁਰੂ ਜੀ ਦੇ ਗੁਆਲੀਅਰ ਦੇ ਕਿਲੇ ਵਿਚ ਜਾਣ ਦੀ ਖਬਰ ਸੁਣੀ ਤਾਂ ਵੱਡੀ ਚਿੰਤਾ ਕੀਤੀ। ਮਾਤਾ ਜੀ ਨੂੰ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੇ ਸਮਝਾਇਆ ਮਾਤਾ ਜੀ! ਤੁਹਾਡਾ ਪੁੱਤ੍ਰ ਸਰਬ ਸ਼ਕਤੀ-ਵਾਨ ਹੈ, ਤੁਸੀਂ ਚਿੰਤਾ ਨਾ ਕਰੋ, ਉਨ੍ਹਾਂ ਨੇ ਉਸ ਜਗ੍ਹਾ ਭੀ ਕਈਆਂ ਦਾ ਉਧਾਰ ਕਰਕੇ ਆਉਣਾ ਹੈ, ਗੁਰੂ ਜੀ ਕਈਆਂ ਦਾ ਉਧਾਰ ਕਰਨ ਲਈ ਹੀ ਕਿਲੇ ਵਿੱਚ ਗਏ ਹੋਏ ਹਨ। ਪਰ ਮਾਤਾ ਜੀ ਦੇ ਬਹੁਤ ਆਖਣ ਪਰ ਬਾਬਾ ਬੁੱਢਾ ਜੀ ਗਵਾਲੀਅਰ ਨੂੰ ਤੁਰ ਪਏ। ਜਿਸ ਵਕਤ ਬਾਬਾ ਜੀ

ਗੁਆਲੀਅਰ ਨੂੰ ਗਏ ਸੀ ਉਸ ਸਮੇਂ ਹਰਿਮੰਦਰ ਸਾਹਿਬ ਜੀ ਦੀ ਸੇਵਾ ਲਈ ਭਾਈ ਗੁਰਦਾਸ ਜੀ ਦੀ ਆਗਯਾ ਵਿੱਚ ਭਾਈ ਪਿਆਰੇ ਰੰਧਾਵੇ ਨੂੰ ਜੋ ਬਾਬਾ ਜੀ ਦਾ ਚਾਚਾ* ਲਗਦਾ ਸੀ ਅਪਨੀ ਜਗਾ ਸੇਵਾ ਲਈ ਛੱਡ ਗਏ-ਜਿਸਦੀ ਬੰਸ ਵਿੱਚੋਂ ਹੁਣ ਅਰਦਾਸੀਏ ਸ੍ਰੀ ਦਰਬਾਰ ਸਾਹਬ ਜੀ ਵਿੱਚ ਭਾਈ ਕਰਮ ਸਿੰਘ ਜੀ, ਭਾਈ ਹਰਨਾਮ ਸਿੰਘ ਜੀ ਤੇ ਭਾਈ ਸੁਵੇਤ ਸਿੰਘ ਜੀ ਆਦਿਕ ਹਨ-ਬਾਬਾ ਜੀ ਮਾਤਾ ਜੀ ਦਾ ਹੁਕਮ ਮੰਨਕੇ ਦਿੱਲੀ ਤੋਂ ਪਤਾ ਕਰਕੇ ਜਦ ਗੁਆਲੀਅਰ ਦੇ ਕਿਲੇ ਦੇ ਨੇੜੇ ਪੁੱਜੇ ਤਾਂ ਅੱਗੋਂ ਭਾਈ ਜੇਠਾ ਤੇ ਭਾਈ ਪਿਰਾਣਾ ਜੀ ਬਾਬਾ ਜੀ ਨੂੰ ਮਿਲੇ, ਤਾਂ ਬਾਬਾ ਜੀ ਨੇ ਗੁਰੂ ਜੀ ਦੇ ਕਿਲੇ ਵਿਚ ਆਉਣ ਦਾ ਸਾਰਾ ਸਮਾਚਾਰ ਸੁਣਿਆਂ, ਭਾਈ ਜੇਠੇ ਤੇ ਪਿਰਾਣੇ ਨੇ ਸਭ ਸਮਾਚਾਰ ਸੁਣਾ ਕੇ ਆਖਿਆ ਬਾਬਾ ਜੀ ! ਅਸੀਂ ਦਲੀਲਾਂ ਕਰ ਰਹੇ ਸੀ ਕਿ ਗੁਰੂ ਜੀ ਨੂੰ ਕਿਲੇ ਤੋਂ ਬਾਹਰ ਲਿਔਣ ਦਾ ਕੋਈ ਉਪ੍ਰਾਲਾ ਕਰੀਏ, ਹੁਣ ਤੁਸੀਂ ਦੱਸੋ ? ਤਾਂ ਬਾਬਾ ਜੀ ਨੇ ਆਖਿਆ ਫਿਕਰ ਨਾਂ ਕਰੋ, ਏਹ ਚੰਦੂ ਦੇ ਪਕੜਨ ਲਈ ਆਪੇ ਹੀ ਜਤਨ ਹੋ ਰਹੇ ਹਨ, ਤੁਸੀਂ ਜਗਤ ਉਧਾਰ ਹਿਤ ਗੁਰੂ ਜੀ ਨੂੰ ਕਿਲੇ ਤੋਂ ਬਾਹਰ ਲਿਔਣ ਲਈ ਆਪਣੀ ਆਤਮਕ ਸ਼ਕਤੀ ਨੂੰ ਵਰਤੋ, ਪਰ ਉਪਕਾਰ ਹਿਤ ਇਸ ਸ਼ਕਤ ਨੂੰ ਵਰਤਣਾ ਮਾੜਾ ਨਹੀਂ। ਜੇਠਾ ਤੇ ਪਿਰਾਣਾ ਬਾਬਾ ਜੀ ਦਾ ਬਚਨ ਸੁਣਕੇ ਗੁਰੂ ਜੀਦੀ ਬਖਸ਼ੀ ਸ਼ਕਤੀ ਨਾਲ ਭਿਆਨਕ ਰੂਪ ਸ਼ੇਰ ਆਦਕ

*ਭਾਈਚਾਰੇ ਵਿੱਚੋਂ ਚਾਚਾ ਲਗਦਾ ਸੀ।

ਦੇ ਬਣ ੨ ਕੇ ਰਾਤੀਂ ਬਾਦਸ਼ਾਹ ਨੂੰ ਭੈ ਵਿਖਾਨ ਲੱਗੇ, ਅਤੇ ਭਾਈ
ਜੇਠਾ ਨੇ ਨਜੂਮੀ ਹੋਕਰ ਦਿੱਲੀ ਪੁੱਜ ਬਾਦਸ਼ਾਹ ਨੂੰ ਸਭ ਤਰਾਂ ਦੇ ਜੋ
ਭੈ ਆਦਕ ਹੁੰਦੇ ਸੀ ਸੁਣਾ ਕੇ ਨਿਸਚਾ ਕਰਾਯਾ, ਅਤੇ ਆਖਿਆ
ਜਦੋਂ ਤਕ ਤੁਸੀਂ ਗੁਆਲੀਅਰ ਤੋਂ ਗੁਰੂ ਜੀ ਨੂੰ ਅਪਨੇ ਪਾਸ
ਨਾ ਮੰਗਾਓਗੇ ਰਾਜੀ ਨਾਂ ਹੋਵੋਗੇ, ਲਓ ਸੱਚੇ ਦਿਲੋਂ ਅੱਜ ਤੋਂ
ਪ੍ਰਣ ਕਰੋ ! ਤੁਹਾਨੂੰ ਕਿਸੇ ਕਿਸਮ ਦਾ ਭੀ ਭੈ ਨਾ ਹੋਵੇਗਾ।
ਉਸ ਰਾਤ ਬਾਦਸ਼ਾਹ ਨੂੰ ਕੋਈ ਭੈ ਨਾ ਹੋਯਾ । ਇਸ ਪਰ
ਬਾਦਸ਼ਾਹ ਨੇ ਸਵੇਰੇ ਹੁਕਮ ਕੀਤਾ ਕਿ ਗੁਰੂ ਜੀ ਨੂੰ ਕਿਲੇ ਤੋਂ
ਲੈ ਆਓ । ਪਰ ਗੁਰੂ ਜੀ ਨੇ ਆਖ ਘੱਲਿਆ ਕਿ ਇਸ ਕਿਲੇ
ਵਿਚ ਲੇ ਪਰ ਰਾਜੇ ਜੋ ਕੈਦ ਕੀਤੇ ਹੋਏ ਹਨ ਛੱਡੇ ਜਾਣ ਤਾਂ
ਅਸੀਂ ਬਾਹਰ ਨਿੱਕਲਦੇ ਹਾਂ, ਤਾਂ ਬਾਦਸ਼ਾਹ ਨੇ ਅਖਾ ਭੇਜਿਆ
ਜਿੰਨੇ ਰਾਜੇ ਗੁਰੂ ਜੀ ਦਾ ਪੱਲਾ ਫੜਕੇ ਬਾਹਰ ਆ ਜਾਣ ਓਨੇ
ਛੱਡੇ ਜਾਣ, ਇਸ ਪਰ ਗੁਰੂ ਜੀ ਨੇ ਪਰ ਪੱਲਿਆਂ ਵਾਲਾ
ਜਾਮਾਂ ਪਹਿਰਿਆ, ਤੇ ਪਰ ਹੀ ਰਾਜਿਆਂ ਨੂੰ ਪੱਲੇ ਫੜਾ ਕੇ
ਛੁੜਾ ਲਿਆ । ਓਧਰ ਭਾਈ ਜੇਠੇ ਜੀ ਨੇ ਜਾ ਕੇ ਬਾਬਾ ਜੀ ਨੂੰ
ਸਾਰਾ ਸਮਾਚਾਰ ਸੁਨਾਯਾ ਤਾਂ ਬਾਬਾ ਜੀ ਅਤੀ ਅਨੰਦ ਹੋਏ,
ਅਤੇ ਬਾਬਾ ਜੀ ਨੇ ਗੁਰੂ ਜੀ ਨੂੰ ਸਭ ਸਮਾਚਾਰ ਸੁਨਾਯਾ ਅਤੇ
ਅਪਨੀਆਂ ਤਾਕਤਾਂ ਦੱਸਣ ਦਾ ਹਾਲ ਭਾਈ ਜੇਠੇ ਤੇ ਪਿਰਾਣੇ
ਨੇ ਦੱਸਿਆ ਤਾਂ ਗੁਰੂ ਜੀ ਨੇ ਬਚਨ ਕੀਤਾ ਜੋ ਚਲਦੀ ਨਦੀ
ਚੋਂ ਜਲ ਭਰਕੇ ਫੇਰ ਵਿੱਚੇ ਡੋਹਲ ਕੇ ਵੇਖੀਏ ਤਾਂ ਕੀ ਨਦੀ ਦਾ
ਜਲ ਘਟ ਵਧ ਜਾਂਦਾ ਹੈ ? ਤਾਂ ਜੇਠੇ ਪਰਾਣੇ ਨੇ
ਆਖਿਆ ਜੀ ਇੱਕੋ ਜੇਹਾ ਰਹਿੰਦਾ ਹੈ, ਤਾਂ ਗੁਰੂ ਜੀ ਨੇ ਬਚਨ ਕੀਤਾ
ਤੁਸਾਂ ਨੂੰ ਕਿਸਨੇ ਆਗਜਾ ਦਿੱਤੀ ਸੀ ਕਿ ਸ਼ਕਤੀਆਂ ਵਖਾਓ?

ਤਾਂ ਉਨ੍ਹਾਂ ਬੇਨਤੀ ਕੀਤੀ ਕਿ ਬਾਬਾ ਬੁੱਢਾ ਜੀ ਨੇ ਆਗਯਾ
ਦਿੱਤੀ ਸੀ। ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਕਿਹਾ ਅਸੀਂ ਤਾਂ
ਆਪੇ ਆ ਜਾਣਾ ਸੀ, ਤੁਸੀਂ ਐਡੀ ਖੇਚਲ ਕਿਉਂ ਕੀਤੀ।
ਤਾਂ ਬਾਬਾ ਜੀ ਨੇ ਬੇਨਤੀ ਕੀਤੀ ਸਤਿਗੁਰੋ! ਮਾਤਾ ਜੀ ਨੇ
ਆਪ ਦੀ ਸੁੱਖ ਅਨੰਦ ਲੈਣ ਲਈ ਭੇਜਿਆ ਸੀ, ਇਸ ਲਈ
ਆਪ ਦੇ ਦਰਸ਼ਨ ਕਰਨ ਨੂੰ ਪਿੱਛੇ ਸਭ ਕੰਮ ਸ੍ਰੀ ਅੰਮ੍ਰਿਤਸਰ
ਜੀ ਦਾ ਭਾਈ ਗੁਰਦਾਸ ਆਦਿਕ ਸਿੱਖਾਂ ਨੂੰ ਸੌਂਪਤ ਕਰ ਆਯਾ
ਸਾਂ, ਤੇ ਸੰਗਤਾਂ ਦਰਸ਼ਨ ਨੂੰ ਤਰਸ ਰਹੀਆਂ ਹਨ। ਅਰ
ਇਸੇ ਲਈ ਅਸਾਂ ਇਨ੍ਹਾਂ ਸਿੱਖਾਂ ਨੂੰ ਸ਼ਕਤੀ ਵਰਤਣ
ਲਈ ਆਖਿਆ ਸੀ । ਤਾਂ ਗੁਰੂ ਜੀ ਨੇ ਆਖਿਆ
ਬਾਬਾ ਜੀ! ਤੁਸੀ ਧੰਨ ਹੋ, ਪਰ ਉਪਕਾਰ ਕਰਨਾ
ਇਸੇ ਦਾ ਨਾਮ ਹੈ, ਤੇ ਅਸੀ ਤਾਂ ਇਸ ਜਗ੍ਹਾ ਤੋਂ ਥੋੜੇ ਦਿਨਾਂ
ਤੱਕ ਹੀ ਆ ਜਾਂਦੇ, ਪਰ ਇਸ ਕਿਲੇ ਵਿਚ ਪ੨ ਰਾਜੇ ਜੋ
ਕੈਦ ਕੀਤੇ ਹੋਏ ਸਨ ਉਨ੍ਹਾਂ ਦਾ ਉਧਾਰ ਭੀ ਕਿਲੇ ਤੋਂ ਬਾਹਰ
ਕੱਢ ਕੇ ਕਰਨਾ ਸੀ ਅਤੇ ਹੋਰ ਜੇਲ੍ਹਖਾਨੇ ਦੇ ਕੈਦੀਆਂ ਨੂੰ ਵੀ
ਨਾਮ ਵਿਚ ਜੋੜਨਾ ਸੀ। ਹੁਣ ਤੁਸੀ ਦਿੱਲੀ ਅਪਨੀ ਫੌਜ ਤੇ
ਘੋੜਿਆਂ ਦੇ ਘਾਹ ਦਾਣੇ ਆਦਿਕ ਦੀ ਸੇਵਾ ਕਰੋ ਤੇ
ਸਾਡੇ ਆਉਂਦਿਆਂ ਤੱਕ ਓਥੇ ਹੀ ਰਹਿਨਾ ਅਤੇ ਮਾਤਾ ਜੀ ਨੂੰ
ਗੁਰੂ ਜੀ ਨੇ ਚਿੱਠੀ ਲਿਖਾ ਕੇ ਇੱਕ ਸਿੱਖ ਦੇ ਹੱਥ
ਸ੍ਰੀ ਅੰਮ੍ਰਿਤਸਰ ਜੀ ਭੇਜੀ, ਤੇ ਬਾਬਾ ਜੀ ਗੁਰੂ ਜੀ ਤੋਂ
ਵਿਦਾ ਲੈਕਰ ਦਿੱਲੀ ਦੇ ਪਾਸ ਪ ਕੋਹ ਦੀ ਵਿੱਥ ਪਰ ਜੋ
ਬਾਂਗਰ ਵਿੱਚ ਜਮਨਾਂ ਦੇ ਕੰਢੇ ਗੁਰੂ ਜੀ ਦੀ ਫੌਜ ਉੱਤ੍ਰੀ ਹੋਈ
ਸੀ (ਤਿਸ ਜਗ੍ਹਾ ਦੇ ਨਸ਼ਾਨ ਹੁਣ ਕਾਇਮ ਹਨ ਬਾਬੇ ਬ੍ਰਿਧ ਦੀ

ਜਗ੍ਹਾ ਤੋਂ ਬੋਲੀ ਜਾਂਦੀ ਹੈ) ਤਿਸ ਜਗ੍ਹਾ ਜਾ ਪੁੱਜੇ, ਆਂਢ ਗੁਆਂਢ
ਦੇ ਪਿੰਡਾਂ ਤੋਂ ਘਾਹ ਦਾਣਾ ਤੇ ਘਿਉ ਆਦਿਕ ਬਾਬਾ ਜੀ ਫੌਜ
ਅਤੇ ਘੋੜਿਆਂ ਲਈ ਲੈਔਂਦੇਰਹੇ ਤੇ ਘੋੜਿਆਂ ਦੀ ਸੇਵਾ ਬਾਬਾ
ਜੀ ਨੇ ਬਹੁਤ ਕੀਤੀ।ਜਦੋਂ ਸ੍ਰੀ ਗੁਰੂ ਜੀ ਸੰ: ੧੬੭੪ ਸੌਣ ਸੱਤ
ਨੂੰ ਗੁਆਲੀਅਰ ਦੇ ਕਿਲੇ ਤੋਂ ਆਏ ਤਾਂ ਘੋੜਿਆਂ ਨੂੰ ਵੇਖ ਕੇ
ਅਤੀ ਖੁਸ਼ੀ ਹੋਏ ਤੇ ਬਾਬਾ ਜੀ ਪਰ ਵੱਡੀ ਖੁਸ਼ੀ ਪ੍ਰਗਟ ਕੀਤੀ।
ਦੂਜੇ ਦਿਨ ਗੁਰੂ ਜੀ ਤਿਸ ਜਗ੍ਹਾ ਤੋਂ ਸਿੱਖਾਂ ਨੂੰ ਨਾਲ ਲੈਕੇ
ਬਾਦਸ਼ਾਹ ਨੂੰ ਮਿਲਣ ਲਈ ਗਏ, ਅੱਗੋਂ ਬਾਦਸ਼ਾਹ ਗੁਰੂ ਜੀ
ਨੂੰ ਵੇਖ ਕੇ ਉੱਠ ਕਰ ਆਦਰ ਨਾਲ ਮਿਲਿਆ ਤੇ ਗੁਰੂ ਜੀ
ਨੂੰ ਸਲਾਮ ਕੀਤੀ, ਤੇ ਸਹਿਤ ਆਦਰ ਦੇ ਬਿਠਾਇਆ। ਗੁਰੂ
ਜੀ ਦੇ ਹੱਥ ਦਾ ਸਿਮਰਨਾ -ਜੋ ਬਹੁਮੁੱਲੇ ਮਣਕਿਆਂ ਦਾ ਸੀ।
ਵੇਖ ਕਰ ਬਾਦਸ਼ਾਹ ਨੇ ਆਖਿਆ ਸਤਿਗੁਰੋ ! ਅਪਨੀ
ਯਾਦਗਾਰ ਲਈ ਇਹੋ ਜੇਹੀ ਇਕ ਮਾਲਾ ਸਾਨੂੰ ਬੀ ਬਖਸ਼ੋ।
ਸਤਿਗੁਰ ਜੀ ਨੇ ਕਿਹਾ ਇਹੀ ਲੈ ਲਓ, ਤਾਂ ਪਾਤਸ਼ਾਹ ਨੇ
ਕਿਹਾ ਇਹ ਆਪ ਦੇ ਹੱਥ ਹੀ ਸੁਹਬਦੀ ਹੈ, ਕੋਈ ਹੋਰ ਹੋਵੇ
ਤਾਂ ਦਿਓ। ਸਤਿਗੁਰ ਜੀ ਨੇ ਕਿਹਾ ਸਾਡੇ ਪਿਤਾ ਜੀ ਦੀ ਵੱਡੀ
ਮਾਲਾ ਇਸ ਨਾਲ ਦੀ ਤੁਸਾਡੇ ਦੀਵਾਨ ਚੰਦੂ ਦੇ ਪਾਸ
ਹੈ। ਬਾਦਸ਼ਾਹ ਨੇ ਮੀਆਂਮੀਰ ਵਾਲੀ ਗੱਲ ਯਾਦ ਕਰਕੇ
ਚੰਦੂ ਦੇ ਘਰੋਂ ਮਾਲਾ ਕਢਵਾਈ, ਗੁਰੂ ਜੀ ਤੋਂ ਮਾਫੀ ਮੰਗੀ,
ਬਾਦਸ਼ਾਹ ਨੂੰ ਚੰਦੂ ਪਰ ਕੋਪ ਹੋ ਗਿਆ, ਦੀਵਾਨੀ ਤੋਂ ਖਾਰਜ
ਕਰਕੇ ਬਾਬੇ ਬੁਢੇ ਦੇ ਸਪੁਰਦ ਕੀਤਾ ਕਿ ਇਸਨੂੰ ਜੋ ਦੰਡ ਚਾਹੋ
ਦਿਓ। ਬਾਬਾ ਜੀ ਨੇ ਭਾਈ ਜੇਠੇ ਦੇ ਸਪੁਰਦ ਕਰਕੇ
ਪੰਜਾਬ ਨੂੰ ਤੋਰ ਦਿੱਤਾ, ਪੰਜਾਬ ਜਾਕੇ ਚੰਦੂ ਨੂੰ ਛੱਡ

ਭਿੱਜਾ ਗਿਆ, ਪਰ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਕਰਕੇ
ਚੰਦੂ ਨੂੰ ਹਰ ਕੋਈ ਘ੍ਰਿਣਾ ਕਰਦਾ ਸੀ, ਲਾਹੌਰ ਦੇ ਬਜ਼ਾਰ
ਵਿਚ ਇਕ ਦਿਨ ਇੱਕ ਭੜਭੂੰਜੇ ਨੇ ਚੰਦੂ ਨੂੰ ਮਾਰ ਦਿੱਤਾ।

—o—

## ਕੌਲਾਂ ਜੀ ਦਾ ਪ੍ਰਸੰਗ

ਸੰ: ੧੬੫੮ ਬਿ: ਨੂੰ ਰੁਸਤਮ ਖਾਂ ਕਾਜ਼ੀ ਦੇ ਘਰ ਪਿੰਡ ਮੁਜੰਗ
ਵਿੱਚ ਕਾਕੀ ਜਨਮੀ, ਜਿਸਦਾ ਨਾਮ ਮਾਪਿਆਂ ਨੇ ਕੌਲਾਂ ਰੱਖਿਆ
ਇਹ ਨਿੱਕੀ ਹੁੰਦੀ ਸਾਈਂ ਮੀਆਂ ਮੀਰ ਜੀ ਦੇ ਪਾਸ ਘਣੂੰ
ਹੁੰਦੀ ਸੀ, ਏ ਸਾਈਂ ਮੀਆਂ ਮੀਰ ਜੀ ਸ੍ਰੀ ਗੁਰੂ ਅਰਜਨ ਦੇ
ਜੀ ਦੇ ਪਿਆਰੇ ਸਨ, ਤੇ ਇਸੇ ਕਰਕੇ ਮੀਆਂ ਮੀਰ ਜੀ ਗੁਰਬਾਣੀ
ਦਾ ਪਾਠ ਪ੍ਰੇਮ ਨਾਲ ਕਰਦੇ ਹੁੰਦੇ ਸਨ। ਤਿਨ੍ਹਾਂ ਪਾਸੋਂ ਛੋਟੀ
ਉਮਰ ਵਿਚ ਹੀ ਕੌਲਾਂ ਗੁਰਬਾਣੀ ਸੁਣਿਆਂ ਕਰਦੀ ਸੀ
ਕਈ ਵਾਰ ਕਾਜ਼ੀ ਨੇ ਗੁਰਬਾਣੀ ਕੌਲਾਂ ਤੋਂ ਸੁਣ ਪੁੱਤ੍ਰੀ ਨੂੰ
ਮਾਰਿਆ ਕੁਟਿਆ, ਪਰ ਫਿਰ ਭੀ ਕੌਲਾਂ ਦਾ ਪਿਆਰ ਗੁਰ
ਬਾਣੀ ਵਲ ਵਧਦਾ ਹੀ ਗਿਆ। ਇਸ ਪਰ ਇਕ ਦਿਨ
ਖਿਝ ਕੇ ਕਾਜ਼ੀ ਨੇ ਆਪਣੀ ਵਹੁਟੀ ਨੂੰ ਆਖ ਦਿਤਾ ਕਿ,
ਕੌਲਾਂ ਨੂੰ ਕੱਲ੍ਹ ਕਤਲ ਕਰ ਦਿਤਾ ਜਾਵੇਗਾ। ਕੌਲਾਂ ਦੀ ਮਾਂ
ਬਹੁਤ ਡਰੀ, ਤੇ ਪੁਤ੍ਰੀ ਦੇ ਪਿਆਰ ਵੱਸ ਹੋ ਕੌਲਾਂ
ਨੂੰ ਸਾਈਂ ਮੀਆਂ ਮੀਰ ਜੀ ਪਾਸ ਲਿਜਾ ਕੇ ਬੇਨਤੀ
ਕੀਤੀ ਪੀਰ ਜੀ! ਮੇਰੀ ਪੁੱਤ੍ਰੀ ਨੂੰ ਬਚਾਓ। ਤਾਂ ਸਾਈਂ
ਮੀਆਂ ਮੀਰ ਜੀ ਨੇ ਕੌਲਾਂ ਨੂੰ ਵਾਹਿਗੁਰੂ ਦੇ ਨਾਮ ਦੀ

ਸ਼ਰਾਈ ਦੀ ਪ੍ਰੇਮਣ ਵਿਚਾਰਕੇ ਆਪਣੇ ਚੇਲੇ ਅਬਦੁੱਲਾ ਸ਼ਾਹ ਦੇ ਨਾਲ ਸੰ: ੧੬੭੮ ਬਿ: ਨੂੰ ਬਿਰਦ ਪਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਸ ਭੇਜ ਦਿਤਾ,ਤਾਂ ਗੁਰੂ ਜੀ ਨੇ ਸ਼ਰਾਈ ਦੀ ਪ੍ਰੇਮਣ ਤੇ ਨਾਮ ਰਸ ਦੀ ਰਸਕ ਜਾਣ ਕੌਲਾਂ ਨੂੰ ਸ਼ਰਨ ਦਿਤੀ, ਅਤੇ ਬਾਬੇ ਬੁੱਢੇ ਜੀ ਤੋਂ ਸਲਾਹ ਪੁੱਛੀ ਤਾਂ ਬਾਬੇ ਕਿਹਾ ਸਤਿਗੁਰੋ ! ਤੁਸੀਂ ਨਿਮਾਣਿਆਂ ਦੇ ਮਾਣ ਨਿਆਸਰਿਆਂ ਦੇ ਆਸਰੇ ਨਿਓਟਿਆਂ ਦੀ ਓਟ ਪਾਲਣ ਵਾਲੇ ਹੋ, ਇਸ ਕੌਲਾਂ ਉੱਤੇ ਅਪਨੀ ਦਯਾ ਦ੍ਰਿਸ਼ਟੀ ਕਰਕੇ ਸਿਖ ਧਰਮ ਦਾਨ ਕਰੋ ਤੇ ਸਤਿਨਾਮ ਦਾ ਉਪਦੇਸ਼ ਦੇਕੇ ਨਿਹਾਲ ਕਰੋ,ਕਿਉਂਕਿ ਕੌਲਾਂ ਕੇਵਲ ਗੁਰਬਾਣੀ ਦੇ ਪਿਆਰ ਦੀ ਖਿੱਚੀ ਹੋਈ ਹੈ, ਅਤੇ ਮੀਆਂਮੀਰ ਨੇ ਕੌਲਾਂ ਉੱਤੇ ਦਇਆ ਕਰਕੇ ਆਪਣੀ ਸ਼ਰਨ ਵਿਚ ਭੇਜਿਆ ਹੈ,ਨਹੀਂ ਤਾਂ ਕਾਜ਼ੀ ਆਦਿ ਸ਼ਰਈਆਂ ਨੇ ਮਨਸੂਰ ਵਾਂਗ ਇਸਨੂੰ ਦੁੱਖ ਦੇਕਰ ਅਜਾਈਂ ਕਤਲ ਕਰ ਦੇਣਾ ਸੀ ॥

ਤਾਂ ਸਤਿਗੁਰੂ ਜੀ ਨੇ ਕੌਲਾਂ ਨੂੰ ਸਿੱਖੀ ਬਖਸ਼ੀ ਤੇ ਫੁੱਲਾਂ ਵਾਲੀ ਬਾਬ ਉੱਤੇ ਰਹਿਣ ਲਈ ਜਗ੍ਹਾ ਪੁਆ ਦਿੱਤੀ, ਅਤੇ ਮੁੱਖੋਂ ਬਰਨ ਕੀਤਾ ਤੈਨੂੰ ਪਕੜਨ ਵਾਲਾ ਕੋਈ ਬਾਦਸ਼ਾਹ ਭੀ ਨਹੀਂ ਹੈ,ਨਚਿੰਤ ਹੋਕਰ ਨਾਮ ਜਪ ਤੇ ਆਤਮ ਰਸ ਨੂੰ ਮਾਣ ॥

ਜਿਸ ਵਕਤ ਕੌਲਾਂ ਸ੍ਰੀ ਅੰਮ੍ਰਿਤਸਰ ਜੀ ਪੁੱਜ ਗਈ ਤਾਂ ਕਾਜੀ ਸੁਣ ਕਰ ਲਾਹੌਰ ਤੋਂ ਆਯਾ, ਗੁਰੂ ਜੀ ਪਾਸੋਂ ਘੋੜੇ ਦਾ ਰੁਪੱਯਾ ਮੰਗਿਆ, ਗੁਰੂ ਜੀ ਨੇ ਬਾਬਾ ਜੀ ਨੂੰ ਪੁੱਛਿਆ,ਬਾਬਾ ਜੀ! ਕਾਜੀ ਨੂੰ ਰੁਪੱਯਾ ਦੇਈਏ ਕਿ ਕੌਲਾਂ ਲਈ ਰੱਖ ਲਈਏ? ਤਾਂ ਬਾਬਾ ਜੀ ਨੇ ਆਖਿਆ ਕਾਜੀ ਨੂੰ ਗਰੀਬ ਜਾਣਕੇ ਦੇ ਦਿਓ, ਕੌਲਾਂ ਨੂੰ ਧਨ ਦੀ ਕੀ ਲੋੜ ਹੈ।

ਤਾਂ ਗੁਰੂ ਜੀ ਨੇ ਕਾਜ਼ੀ ਨੂੰ ਆਖਿਆ ਰੁਪੱਯਾ ਲੈ ਜਾਓ,
ਇਤਨੀ ਗੱਲ ਸੁਣਕੇ ਕਾਜੀ ਨੇ ਅਪਨੇ ਚਿੱਤ ਵਿੱਚ ਵਿਚਾਰਿਆ
ਕਿ ਜਦ ਮੈਂ ਪਹਿਲਾਂ ਗੁਰੂ ਜੀ ਪਾਸ ਆਯਾ ਸੀ ਉਸ ਵਕਤ ਵਾਲ
ਕੀਤੀ ਸੀ, ਹੁਣ ਕੌਲਾਂ ਦੇ ਆਉਣ ਕਰਕੇ ਡਰਦੇ ਗੁਰੂ ਜੀ
ਰੁਪਯਾ ਦੇਂਦੇ ਹਨ, ਇਤਨਾ ਵਿਚਾਰਕੇ ਝੱਟ ਸਿੱਧੇ ਪੁੱਠੇ
ਲਫਜ਼ ਬੋਲੇ ਤੇ ਆਖਿਆ ਹੁਣ ਮੈਂ ਤੁਹਾਡੇ ਪਾਸੋਂ ਰੁਪੱਯਾ
ਤੁਹਾਨੂੰ ਪਕੜਾ ਕਰ ਤੇ ਕੌਲਾਂ ਨੂੰ ਅਪਨੇ ਘਰ ਲਿਜਾ ਕਰ ਹੀ
ਲਵਾਂਗਾ, ਤੇ ਛਿੱਥਾ ਹੋਕਰ ਚਲਾ ਗਿਆ ਅਰ ਬਾਦਸ਼ਾਹ
ਦੇ ਪਾਸ ਜਾ ਫਰਿਆਦ ਕੀਤੀ। ਉੱਥੇ ਵਜ਼ੀਰ ਤੇ ਖਾਂ ਮੀਆਂ
ਮੀਰ ਆਦਿਕਾਂ ਨੇ ਬਾਦਸ਼ਾਹ ਨੂੰ ਸੱਚੀ ਗੱਲ ਦੱਸੀ, ਕਿ
ਘੋੜੇ ਕਾਜੀ ਨੇ ਸਿੱਖਾਂ ਦੇ ਖੋਹ ਲਏ ਸੀ ਤੇ ਚੋਰੀ ਦਾ
ਮਾਲ ਵੇਚਦਾ ਹੈ ਤੇ ਫੇਰ ਰੁਪਏ ਮੰਗਦਾ ਹੈ, ਤਾਂ ਕਾਜ਼ੀ
ਝੂਠਾ ਹੋ ਕੇ ਚੁੱਪ ਕਰ ਰਿਹਾ। ਅਤੇ ਜੋ ਘੋੜਿਆਂ ਵਾਲਾ
ਰੁਪੱਯਾ ਗੁਰੂ ਜੀ ਨੇ ਕਾਜ਼ੀ ਨੂੰ ਦੇਣਾ ਸੀ ਸੋ ਕੌਲਾਂ ਨੂੰ ਦੇ
ਛੱਡਿਆ। ਲਿਖਿਆ ਹੈ ਕਿ ਕੌਲਾਂ ਦਾ ਏਹ ਨੇਮ ਸੀ ਕਿ ਜੇ
ਸਤਿਗੁਰ ਸ੍ਰੀ ਅੰਮ੍ਰਿਤਸਰ ਜੀ ਵਿਚ ਹੋਵਣ ਤਾਂ ਜਿੰਨਾਂ ਚਿਰ
ਸਤਿਗੁਰਾਂ ਦਾ ਦਰਸ਼ਨ ਨਾ ਕਰ ਲੈਣਾਂ ਅੰਨ ਪਾਣੀ ਨਾ ਖਾਣਾ
ਕੌਲਾਂ ਨੇ ਇੱਕ ਦਿਨ ਗੁਰੂ ਜੀ ਪਾਸ ਬੇਨਤੀ ਕੀਤੀ ਸਤਿਗੁਰੋ
ਜਿਸਤਰਾਂ ਤੁਸੀ ਮੈਨੂੰ ਸ਼ਰਨ ਦਿੱਤੀ ਤੇ ਚਰਨੀਂ ਲਾ ਕੇ ਸਿੱਖੀ
ਦਾਨ ਬਖਸ਼ਿਆ ਹੈ, ਇਸੇ ਤਰਾਂ ਕੋਈ ਮੇਰੇ ਨਾਮ ਤੇ
ਕਿਸੇ ਧਰਮ ਹੇਤ ਕੁੱਝ ਰੁਪੱਯਾ ਲਾ ਦਿਓ, ਜਿਸ ਤੋਂ
ਮੇਰਾ ਨਾਮ ਰਹੇ। ਤਾਂ ਗੁਰੂ ਜੀ ਨੇ ਰੁਪਯਾ ਲੈਕਰ ਕੋਟੂ
ਮੱਲ ਸ਼ਾਹੂਕਾਰ ਪਾਸ ਜਮਾਂ ਕਰਾ ਕੇ ਬਾਬਾ ਬੁੱਢਾ ਜੀ ਨੂੰ

ਆਖਿਆ ਕਿ ਤੁਸੀ ਇਸ ਰੁਪੈ ਦੇ ਖਰਚ ਤੋਂ ਤਾਲ ਪੁਟਵਾਓ, ਤਾਂ ਬਾਬਾ ਜੀ ਸੰ: ੧੬੮੧ ਬਿ: ਨੂੰ ਗੁਰੂ ਜੀ ਦੇ ਹੁਕਮ ਅਨੁ-ਸਾਰ ਤਾਲ ਪੁਟਾਉਣ ਲੱਗੇ, ਨਿਤਾਪ੍ਰਤੀ ਬਾਬਾ ਜੀ ਅਪਨੇ ਪਰਵਾਰ ਸਣੇ ਤਾਲ ਦੀ ਸੇਵਾ ਅਪਨੇ ਸਿਰ ਟੋਕਰੀ ਚੁੱਕ ਕੇ ਕਰਦੇ ਰਹੇ । ਨਾਲ ਹੀ ਸ੍ਰੀ ਹਰਮੰਦਰ ਆਦਕ ਜੀ ਦੀ ਸੇਵਾ ਦਾ ਪ੍ਰਬੰਧ ਵੀ ਬਾਬਾ ਜੀ ਨੂੰ ਸੌਂਪਕੇ ਬਾਦਸ਼ਾਹ ਜਹਾਂਗੀਰ ਨਾਲ ਗੁਰੂ ਜੀ ਸੰ: ੧੬੮੩ ਬਿ: ਨੂੰ ਕਸ਼ਮੀਰ ਦਾ ਸੈਲ ਕਰਨ ਲਈ ਚਲੇ ਗਏ । ਜਦ ਮੁੜ ਕਰ ਸ੍ਰੀ ਅੰਮ੍ਰਿਤਸਰ ਆਏ ਤਾਂ ਬਾਬਾ ਜੀ ਦੀ ਸੇਵਾ ਨੂੰ ਵੇਖ ਅਤੀ ਅਨੰਦ ਹੋਏ ਅਤੇ ਸੰ: ੧੬੮੩ ਬਿ: ਨੂੰ ਬਾਬਾ ਬੁੱਢਾ ਜੀ ਨੂੰ ਸ੍ਰੀ ਅੰਮ੍ਰਿਤਸਰ ਹੀ ਇਸ ਤਾਲ ਦੀ ਸੇਵਾ ਤੇ ਸ੍ਰੀ ਹਰਿਮੰਦਰ ਦੀ ਸੇਵਾ ਦੇਕਰ ਸੰ: ੧੬੮੪ ਨੂੰ ਬਾਬਾ ਗੁਰਦਿੱਤਾ ਜੀ ਦੇ ਹੱਥੋਂ ਸ੍ਰੀ ਕੀਰਤ ਪੁਰ ਦੀ ਮੋਹੜੀ ਗਡਾ ਕੇ ਮੁੜ ਸ੍ਰੀ ਅੰਮ੍ਰਿਤਸਰ ਜੀ ਆਏ । ਇਧਰ ਸੰ: ੧੬੮੪ ਬਿ: ਨੂੰ ਤਾਲ ਪੁੱਟ ਕੇ ਸੰਪੂਰਨ ਕੀਤਾ ਗਿਆ, ਤੇ ਗੁਰੂ ਜੀ ਨੇ ਨਾਮ ਕੌਲਸਰ ਰੱਖਿਆ ਤੇ ਬਚਨ ਕੀਤਾ ਕਿ ਜੋ ਕੋਈ ਕੌਲਾਂ ਜੀ ਦੇ ਇਸ ਤਾਲ ਵਿੱਚ ਪਹਿਲਾਂ ਅਸ਼ਨਾਨ ਕਰਕੇ ਫਿਰ ਅੰਮ੍ਰਿਤ ਸਰੋਵਰ ਵਿਚ ਅਸ਼ਨਾਨ ਕਰੇਗਾ ਤਿਸਦਾ ਮਨੋਰਥ ਸੰਪੂਰਨ ਹੋਵੇਗਾ ਅਤੇ ਇਸ਼ਨਾਨ ਦਾ ਫਲ ਸੰਪੂਰਨ ਹੋਵੇਗਾ । ਕੌਲਾਂ ਜੀ ਨੇ ਗੁਰੂ ਜੀ ਦੇ ਚਰਨੀਂ ਮੱਥਾ ਟੇਕਿਆ ਤੇ ਫਿਰ ਬਾਬੇ ਜੀ ਦਾ ਧੰਨਵਾਦ ਕੀਤਾ ।

॥ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਚੁਤਾਲੀਵਾਂ ਅਧਯਾਇ ਸਮਾਪਤੰ ॥

# ਬਬਿਕਸਰ ਬਨਵਾਉਨਾ

ਸੰ: ੧੬੮੫ ਬਿ: ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਿੱਖਾਂ ਨੂੰ ਜਿਸ ਜਗਾ ਵਵੇਕ ਗਜਾਨ ਦੇਂਦੇ ਹੁੰਦੇ ਸੀ ਤਿਸ ਜਗ੍ਹਾ ਨੂੰ ਰੌਣਕ ਵਾਲੀ ਕਰਨ ਲਈ ਸਭ ਸਿੱਖਾਂ ਨੇ ਇਕੱਠੇ ਹੋ ਭਾਈ ਗੁਰਦਾਸ ਜੀ ਪਾਸ ਬੇਨਤੀ ਕੀਤੀ ਭਾਈ ਜੀ ! ਜੇ ਤੁਸੀ ਇਸ ਜਗਾ ਗੁਰੂ ਜੀ ਨੂੰ ਆਖਕੇ ਤਲਾ ਅਤੇ ਗੁਰ-ਦੁਆਰਾ ਬਨਵਾਓ ਤਾਂ ਤੁਹਾਡਾ ਅਤੀ ਧੰਨਜਵਾਦ ਹੈ, ਤਾਂ ਭਾਈ ਗੁਰਦਾਸ ਜੀ ਨੇ ਸਭ ਸਿੱਖਾਂ ਨੂੰ ਆਖਿਆ ਇਸ ਕੰਮ ਨੂੰ ਪੂਰਾ ਕਰਨ ਵਾਲੇ ਪੂਰਨ ਸੰਤ ਗੁਰੂ ਜੀ ਦੇ ਮੁਖੀ ਸਿੱਖ ਬਾਬਾ ਬੁਢਾ ਜੀ ਹਨ, ਤਿਨ੍ਹਾਂ ਪਾਸ ਚੱਲ ਕੇ ਅਰਜ ਕਰੀਏ, ਆਸ਼ਾ ਹੈ ਸੰਗਤ ਦੀ ਬੇਨਤੀ ਬਾਬਾ ਬੁਢਾ ਜੀ ਮੰਨਕੇ ਆਸ਼ਾ ਪੂਰਨ ਕਰਨਗੇ, ਤਾਂ ਭਾਈ ਗੁਰਦਾਸ ਜੀ ਨੇ ਸਭ ਸੰਗਤਾਂ ਨੂੰ ਨਾਲ ਲੈਕੇ ਬਾਬਾ ਜੀ ਕੋਲ ਬੀੜ ਪੁੱਜ ਸਭ ਸਮਾਚਾਰ ਸੁਨਾਯਾ, ਬਾਬਾ ਜੀ ! ਤੁਹਾਡਾ ਆਖਿਆ ਗੁਰੂ ਜੀ ਮੰਨ ਲੈਣਗੇ ਤੁਸੀਂ ਗੁਰੂ ਜੀ ਨੂੰ ਆਖਕੇ ਬਬੇਕ ਸਰ ਦੀ ਜਗਾ ਤਿਆਰ ਕਰਵਾਓ ।

ਤਾਂ ਬਾਬਾ ਜੀ ਸੰਗਤ ਦੀ ਬੇਨਤੀ ਮੰਨ ਕੇ ਸ੍ਰੀ ਅੰਮ੍ਰਿਤਸਰ ਜੀ ਗੁਰੂ ਹਰਿਗੋਬਿੰਦ ਜੀ ਪਾਸ ਆਏ, ਅੱਗੇ ੨ ਬਾਬਾ ਜੀ ਪਿੱਛੇ ੨ ਸੰਗਤ ਦੂਰ ਤੋਂ ਜਦ ਆਉਂਦੀ ਵੇਖੀ ਤਾਂ ਗੁਰੂ ਜੀ ਬਾਬਾ ਬੁੱਢਾ ਜੀ ਨੂੰ ਵੇਖ ਕੇ ਉੱਠ ਖਲੇ ਹੋਏ, ਅਤੇ ਕੁਝ ਅੱਗੇ ਹੋਕਰ ਬਾਬਾ ਜੀ ਨੂੰ ਮਿਲੇ, ਬਾਬਾ ਜੀ ਨੇ ਮਿਲਦੇ ਸਾਰ ਹੀ ਗੁਰੂ ਜੀ ਦੇ ਚਰਨੀਂ ਮੱਥਾ ਟੇਕਿਆ, ਸਹਿਤ ਆਦਰ ਦੇ ਗੁਰੂ ਜੀ ਬਾਬਾ ਜੀ ਨੂੰ ਅਪਨੇ ਨਾਲ ਲਿਆਏ । ਸੰਗਤ ਨੇ ਗੁਰੂ

ਜੀ ਦੀ ਚਰਨੀਂ ਮੱਥਾ ਟੇਕਿਆ, ਬਾਬਾ ਜੀ ਨੇ ਬਬੇਕ ਦੀ ਸਾਖੀ ਸੁਣਾਈ, ਸਰਬ ਸੰਗਤ ਨੇ ਪ੍ਰੇਮ ਨਾਲ ਸੁਣੀ। ਇੱਕ ਦਿਨ ਬਾਬਾ ਜੀ ਨੇ ਬੇਨਤੀ ਕੀਤੀ ਸਤਿਗੁਰੋ! ਸੰਗਤ ਦੀ ਮਨਸ਼ਾ ਹੈ ਕਿ ਜਿਸ ਜਗਾ ਬਬੇਕ ਸੁਣਾਯਾ ਹੈ ਤਿਸ ਜਗਾ ਇੱਕ ਤਾਲ ਤੇ ਮੰਦਰ ਬਣ ਜਾਣਾ ਚਾਹੀਦਾ ਹੈ ਅਤੇ ਨਿਤਾ ਪ੍ਰਤੀ ਕਥਾ ਕੀਰਤਨ ਬਬੇਕ ਦੀ ਹੀ ਹੁੰਦੀ ਰਿਹਾ ਕਰੇ, ਇਸ ਬਿਬੇਕ ਗਜਾਨ ਦੀ ਕਥਾ ਲਈ ਉਸ ਸਥਾਨ ਨੂੰ ਹਮੇਸ਼ਾ ਲਈ ਕਾਇਮ ਕਰ ਦਿਓ, ਜਿਸਤੋਂ ਸੰਗਤਾਂ ਵਿੱਚ ਬੀਰ ਰਸ ਦੇ ਨਾਲ ੨ ਸ਼ਾਂਤਿ ਰਸ ਦੀ ਤਾਕਤ ਬਣੀ ਰਹੇ। ਤਾਂ ਗੁਰੂ ਜੀ ਨੇ ਬਾਬਾ ਜੀ ਦੀ ਬੇਨਤੀ ਸੁਣਕੇ ਬਚਨ ਕੀਤਾ ਬਾਬਾ ਜੀ! ਆਪਦੇ ਬਚਨ ਪੱਥਰ ਦੀ ਰੇਖਾ ਜੈਸੇ ਅਟੱਲ ਹਨ, ਜੋ ਬਚਨ ਤੁਹਾਡੇ ਹਿਰਦੇ ਚੋਂ ਪ੍ਰਗਟ ਹੁੰਦੇ ਹਨ, ਤਿਨ੍ਹਾਂ ਨੂੰ ਵਾਹਿਗੁਰੂ ਥਾਇ ਪਾਉਂਦਾ ਹੈ, ਸੋ ਸਾਰੀ ਸੰਗਤ ਸੁਣਕੇ ਬਾਬੇ ਜੀ ਦਾ ਧੰਨਜ-ਵਾਦ ਕਰਨ ਲੱਗੀ। ਸ੍ਰੀ ਗੁਰੂ ਜੀ ਨੇ ਬਬੇਕਸਰ ਸਾਰੀ ਸੰਗਤ ਸਣੇਂ ਪੂੱਜ ਬਾਬਾ ਜੀ ਦੇ ਹੱਥੋਂ ਟੱਕ ਤਾਲ ਦਾ ਲਵਾ ਕੇ ਇੱਟ ਰਖਵਾਈ, ਅਰਦਾਸਾ ਸੋਧਕੇ ਪ੍ਰਸ਼ਾਦ ਵਰਤਾਯਾ, ਸਿੱਖ ਅਤੀ ਤਨ ਮਨ ਧਨ ਵਾਰ ਕੇ ਤਾਲ ਦੀ ਸੇਵਾ ਕਰਨ ਲੱਗੇ ਤੇ ਬਾਬਾ ਜੀ ਸਣੇਂ ਪਰਵਾਰ ਸੇਵਾ ਕਰਨ ਲੱਗੇ।

ਜਦੋਂ ਬਬੇਕ ਸਰ ਦੀ ਇੱਟ ਰੱਖੀ ਤੇ ਬਬੇਕ ਦੀ ਕਥਾ ਹੋਨ ਲੱਗੀ, ਤਾਂ ਗੁਰੂ ਜੀ ਨੇ ਬਚਨ ਕੀਤਾ ਬਾਬਾ ਜੀ! ਬਬੇਕ ਸੁਣਾਓ, ਤਾਂ ਬਾਬਾ ਜੀ ਨੇ ਬਿਬੇਕ ਸੁਣਾਯਾ॥

ਬਿਲਾਵਲ ਮ: ੫

ਸੂਰਜ ਕਿਰਣ ਮਿਲੇ ਜਲ ਕਾ ਜਲੁ ਹੂਆ ਰਾਮ।

ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ। ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕੁ ਏਕੁ ਵਖਾਣੀਐ। ਆਤਮ ਪਸਾਰਾ ਕਰਨ ਹਾਰਾ ਪ੍ਰਭ ਬਿਨਾ ਨਹਿ ਜਾਣੀਐ। ਯਥਾ:-

ਗੁਰ ਪ੍ਰਸਾਦੀ ਸਿਵ ਘਰ ਜੰਮੈ ਵਿਚਹੁ ਸਕਤ ਗਵਾਇ।
ਅਚਰ ਚਰੈ ਬਿਬੇਕ ਬੁਧ ਪਾਏ ਪੁਰਖੈ ਪੁਰਖ ਮਿਲਾਇ।

ਇਤ ਆਦਿਕ ਬਾਬਾ ਜੀ ਨੇ ਗੁਰ ਪ੍ਰਮਾਣਾਂ ਨਾਲ ਬਿਬੇਕ ਗਯਾਨ ਸੁਨਾਯਾ ਅਤੇ ਬਿਬੇਕ ਨਾਮ ਦੇ ਅਰਥ ਦੱਸੇ, ਆਤਮਾ ਤੇ ਅਨਾਤਮਾ ਦੇ ਫਰਕ ਨੂੰ ਅਨਭਵ ਕਰ ਲੈਣਾ ਬਿਬੇਕ ਹੈ। ਭਾਵ ਇੱਕੋ ਹੀ ਵਾਹਿਗੁਰੂ ਦ੍ਰਿਸ਼ਟੀ ਆਵੇ, ਦੂਈ ਦਾ ਭਰਮ ਮਿਟ ਜਾਵੇ। ਇੱਕ ਨੂੰ ਜੋ ਜਪਦਾ ਹੈ ਅਤੇ ਆਨ ਨਾਸਵੰਤ ਚੀਜ਼ਾਂ ਨੂੰ ਜੋ ਤਿਆਗਨ ਕਰਦਾ ਹੈ ਸੋ ਜੀਵਨ ਰੂਪ ਬਦੇਹ ਰੂਪ ਬਿਗਯਾਨ ਰੂਪ ਬਿਬੇਕੀ ਹੋ ਜਾਂਦਾ ਹੈ। ਯਥਾ:-

"ਏਕੋ ਜਪ ਏਕੋ ਸਾਲਾਹਿ। ਏਕ ਸਿਮਰ ਏਕੋ ਮਨ ਆਹਿ। ਏਕਸ ਕੇ ਗੁਨ ਗਾਉ ਅਨੰਤ। ਮਨ ਤਨ ਜਾਪ ਏਕ ਭਗਵੰਤ। ਏਕੋ ਏਕ ਏਕ ਹਰਿ ਆਪ। ਪੂਰਨ ਪੂਰ ਰਹਿਓ ਪ੍ਰਭ ਬਿਆਪ"।

ਇਹ ਉਪਦੇਸ਼ ਸੁਣ ਸਭ ਸੰਗਤ ਬਹੁਤ ਅਨੰਦ ਹੋਈ, ਇਸ ਸਮੇਂ ਕੌਲਾਂ ਦਾ ਅਨਭਵ ਵੀ ਪੂਰਨ ਪਦ ਤੇ ਪੁਜ ਗਿਆ, ਜਿਸ ਤੋਂ ਉਸਨੂੰ ਪੂਰਨ ਆਤਮ ਲਖਤਾ ਪ੍ਰਾਪਤ ਹੋਈ ਤੇ ਜੀਵਨ ਮੁਕਤ ਦੀ ਪਦਵੀ ਵਿਚ ਪੁੱਜੀ। ਇਸ ਸਮੇਂ ਬਾਬਾ ਬੁੱਢਾ ਜੀ ਨੇ ਬਚਨ ਕੀਤਾ ਹੇ ਪੁੱਤ੍ਰੀ! ਤੂੰ ਜੀਵਨ ਮੁਕਤ ਹੋ ਚੁਕੀ ਹੈਂ, ਤੇ ਬਬੇਕ ਦਾ ਰੂਪ ਹੋ ਗਈ ਹੈਂ, ਹੁਣ ਤੇਰੇ ਸ੍ਰੀਰ ਦੇ ਦਿਨ ਥੋੜੇ ਰਹਿੰਦੇ ਹਨ, ਤੂੰ ਅਪਨੇ ਸਮਾਉਣ ਦੀ ਜਗ੍ਹਾ ਜਾ ਰਹੁ। ਤਾਂ ਕੌਲਾਂ ਨੇ ਆਖਿਆ ਬਾਬਾ ਜੀ ਮੈਂ ਕਿਸ ਜਗ੍ਹਾ ਜਾਵਾਂ? ਬਾਬਾ

ਜੀ ਨੇ ਆਖਿਆ ਜਿੱਥੇ ਗੁਰੂ ਜੀ ਆਗਜਾ ਕਰਨ। ਤਾਂ ਕੌਲਾਂ
ਨੇ ਗੁਰੂ ਜੀ ਪਾਸ ਬੇਨਤੀ ਕੀਤੀ ਸਤਿਗੁਰੋ! ਬਾਬਾ ਜੀ ਨੇ ਮੈਨੂੰ
ਬਚਨ ਕੀਤਾ ਹੈ ਕਿ ਤੂੰ ਅਪਨੇ ਸਮਾਉਣ ਦੀ ਜਗ੍ਹਾ ਜਾ ਰਹੁ;
ਮੈਂ ਕਿਸ ਜਗ੍ਹਾ ਜਾਵਾਂ?

ਤਾਂ ਗੁਰੂ ਜੀ ਨੇ ਸੋਚਿਆ ਕਿ ਬਾਬਾ ਜੀ ਨੇ ਕੌਲਾਂ ਦਾ ਅੰਤ
ਸਮਾਂ ਨੇੜੇ ਜਾਣ ਲਿਆ ਹੈ, ਪਰ ਆਪਣੇ ਮੁਖੋਂ ਨਹੀਂ ਦੱਸਿਆ।
ਤਾਂ ਕੌਲਾਂ ਨੂੰ ਗੁਰੂ ਜੀ ਨੇ ਬਚਨ ਕੀਤਾ ਤੇਰੀ ਸਮਾਉਣ ਦੀ
ਜਗ੍ਹਾ ਸ੍ਰੀ ਕਰਤਾਰ ਪੁਰ ਜੀ ਹੈ, ਓਥੇ ਤੈਨੂੰ ਪੁਚਾ ਦੇਂਦੇ ਹਾਂ। ਤਾਂ
ਕੌਲਾਂ ਨੂੰ ਸ੍ਰੀ ਕਰਤਾਰ ਪੁਰ ਪੁਚਾ ਦਿੱਤਾ, ੫ ਸਾਵਣ ਸੰ: ੧੬੯੫
ਨੂੰ ਕੌਲਾਂ ਕਰਤਾਰ ਪੁਰ ਵਿਚ ਵਾਹਿਗੁਰੂ ਵਿਚ ਸੁਰਤ ਟਿਕਾ
ਸਤਿਗੁਰ ਜੀ ਦਾ ਧਿਆਨ ਧਰ ਗੁਰੂ ਗੁਰੂ ਸਿਮਰਦੀ
ਪ੍ਰਾਣ ਤਿਆਗ ਸੱਚਖੰਡ ਵਿਚ ਨਿਵਾਸ ਕਰ ਗਈ।

ਇਸਤਰਾਂ ਬਬੇਕਸਰ ਬਾਬਾ ਬੁੱਢਾ ਜੀ ਦੇ ਹਥੋਂ ਗੁਰੂ ਜੀ
ਨੇ ਬਨਵਾਯਾ॥

---

## ਬਾਬਾ ਜੀ ਨੇ ਗੁਰੂ ਜੀ ਨੂੰ ਮੀਆਂਮੀਰ ਦੇ ਮਿਲਾਪ ਤੋਂ ਬਾਦਸ਼ਾਹ ਦੀ ਬਿਪ੍ਰੀਤ ਦਾ ਹਾਲ ਦੱਸਣਾ,

ਜਿਸ ਸਮੇਂ ਸੰਮਤ ੧੬੯੫ ਬਿ: ਨੂੰ ਗੁਰੂ ਜੀ ਲਾਹੌਰ ਗਏ
ਤਾਂ ਸਾਈਂ ਮੀਆਂ ਮੀਰ ਜੀ ਨੂੰ ਮਿਲੇ, ਫੇਰ ਫਿਰ ਗੋਸਟ ਹੋਈ।
ਪ੍ਰਿਮ ਗੁਰੂ ਜੀ ਦੇ ਦੇਹੁਰੇ ਸਾਹਿਬ ਦੀ ਇੱਟ ਗੁਰੂ
ਹਰਿ ਗੋਬਿੰਦ ਜੀ ਨੇ ਬਾਬਾ ਜੀ ਪਾਸੋਂ ਰਖਵਾਈ।
ਜਦੋਂ ਗੁਰਦੁਆਰਾ ਤਿਆਰ ਕਰਾ ਕੇ ਮੁੜੇ ਤਾਂ ਮੀਆਂ ਮੀਰ ਜੀ

ਗੁਰੂ ਜੀ ਅਤੇ ਬਾਬਾ ਜੀ ਨੂੰ ਦੂਰ ਤੱਕ ਛੱਡਨ ਆਏ, ਗੁਰੂ ਜੀ ਤੇ ਬਾਬਾ ਜੀ ਨੂੰ, ਮੀਆਂ ਮੀਰ ਨੇ ਅਪਨੇ ਹੱਥ ਨਾਲ ਰਕਾਬਾਂ ਫੜਕੇ ਅਸਵਾਰ ਕਰਾਯਾ, ਇਤਨੀ ਉਪਮਾਂ ਤੇ ਸੇਵਾ ਨੂੰ ਸ਼ਰਈ ਮੁਸਲਮਾਨ ਵੇਖਕੇ ਮੀਆਂਮੀਰ ਜੀ ਨੂੰ ਆਖਨ ਲੱਗੇ ਪੀਰ ਜੀ ! ਅਸੀਂ ਸਾਰੇ ਮੁਸਲਮਾਨ ਗ਼ੀਬ ਤੋਂ ਲੈਕੇ ਬਾਦਸ਼ਾਹ ਸ਼ਾਹ ਜਹਾਨ ਤੱਕ ਆਪਨੂੰ ਬਹੁਤ ਉੱਚੇ ਸਮਝਦੇ ਹਾਂ, ਤੁਸੀਂ ਹਿੰਦੂ ਪੀਰ ਦੀ ਵਡਿਆਈ ਕਿਉਂ ਕੀਤੀ ?

ਇਤਨੀ ਗੱਲ ਕਾਜ਼ੀਆਂ ਨੇ ਬਾਦਸ਼ਾਹ ਨੂੰ ਭੀ ਆਖੀ, ਬਾਦਸ਼ਾਹ ਭੀ ਸੁਣ ਮੀਆਂਮੀਰ ਜੀ ਪਾਸ ਆਇਆ ਤੇ ਪੁੱਛਿਆ। ਮੀਆਂਮੀਰ ਜੀ ਨੇ ਆਖਿਆ ਰੱਬ ਦੇ ਪਿਆਰੇ ਸ਼ਰ੍ਹਾ ਵਿੱਚ ਨਹੀਂ ਹੁੰਦੇ । ਜਿਵੇਂ ਰੱਬ ਬੇ ਪਰਵਾਹ ਹੈ ਓਵੇਂ ਹੀ ਰੱਬ ਦੇ ਪਿਆਰੇ ਵੀ ਬੇ ਪਰਵਾਹ ਹਨ, ਤੇ ਉਨ੍ਹਾਂ ਦਾ ਮਜ਼੍ਹਬ ਕੇਵਲ ਗੁਰੂ ਤੇ 'ਰੱਬ' ਹੀ ਹੈ। 'ਹਮਰੀ ਜਾਤ ਪਤਿ ਗੁਰ ਸਤਿਗੁਰ ਹਮ ਸਿਰ ਵੇਚਿਓ ਗੁਰਕੇ।' ਉਨ੍ਹਾਂ ਦੀ ਜਾਤ ਪਾਤ ਗੁਰੂ ਤੇ ਪ੍ਰਮੇਸ਼ਰ ਹੈ; ਸੰਸਾਰੀ ਜਾਤੀਆਂ ਦੇ ਬੰਧਨ ਤੋਂ ਇਹ ਅਲੱਗ ਹੁੰਦੇ ਹਨ, ਗੁਰੂ ਜੀ ਉੱਚੀ ਵਸਤੂ ਦੇ ਵੰਡਣ ਲਈ ਰੱਬ ਦੀ ਤਰਫੋਂ ਆਏ ਹਨ, ਅਤੇ ਜਦ ਅਸੀ ਦਰਗਾਹ ਦੇ ਵਿਚ ਜਾਂਦੇ ਹਾਂ, ਜਿਤਨੇ ਪੀਰ ਤੇ ਪੈਗ਼ੰਬਰ ਹਨ ਸਭ ਰੱਬ ਦੇ ਦਰਵਾਜੇ ਤੇ ਬਾਹਰ ਖੜੋਤੇ ਰਹਿੰਦੇ ਹਨ, ਦਰਸ਼ਨ ਅੰਦਰੋਂ ਇਨ੍ਹਾਂ ਦੀ ਰਾਹੀਂ ਸਾਨੂੰ ਮਿਲਦਾ ਹੈ। ਏਹ ਸੱਚੇ ਅਕਾਲ ਪੁਰਖ ਦੇ ਹਜ਼ੂਰੀ ਫਕੀਰ ਹਨ, ਇਸਤੋਂ ਮੈਂ ਇਨ੍ਹਾਂ ਦੀ ਸੇਵਾ ਕੀਤੀ ਹੈ। ਬਾਦਸ਼ਾਹ ਸਮਝ ਤਾਂ ਗਿਆ ਪਰ ਕਾਜ਼ੀ ਆਦਿਕਾਂ ਦੀ ਸ਼ਰ੍ਹਾ ਵਿੱਚ ਪੂਰਾ ਹੋਣ ਕਰਕੇ ਮੀਆਂਮੀਰ ਵੱਲੋਂ ਕੁਛ ਨਰਾਜ ਜੇਹਾ ਹੋਕਰ ਚਲਾ ਗਿਆ।

ਇਤਨੀ ਗੱਲ ਉਸੀ ਦਿਨ ਬਾਬਾ ਜੀ ਨੇ ਭੀ ਕਿਸੇ ਪਾਸੋਂ ਸੁਣ ਲਈ, ਤਾਂ ਬਾਬਾ ਜੀ ਨੇ ਆਖਿਆ ਸਤਿਗੁਰੋ! ਹੁਣ ਜਹਾਂ-ਗੀਰ ਦੇ ਪੁੱਤ੍ਰ ਨੂੰ ਅਪਨਾ ਮਿੱਤ੍ਰ ਨਾ ਜਾਣੋਂ, ਜੋ ਬਚਨ ਜਹਾਂਗੀਰ ਨੂੰ ਤੁਸੀਂ ਕੀਤੇ ਸੀ ਕਿ ਜਿਸਤਰਾਂ ਸ਼ਾਹਜਹਾਨ ਸਾਡੇ ਨਾਲ ਵਰਤੇਗਾ ਉਸੀਤਰਾਂ ਅਸੀਂ ਵਰਤਾਂਗੇ, ਸੋ ਹੁਣ ਸੱਚ ਹੋਣ ਵਾਲੇ ਹਨ, ਅਤੇ ਜੰਗ ਦੀ ਤਿਆਰੀ ਕਰ ਛਡੋ, ਪਤਾ ਨਹੀਂ ਕਿਸ ਵੇਲੇ ਲੋੜ ਪੈ ਜਾਵੇ, ਕਿਉਂਕਿ ਜੰਗ ਦਾ ਰੰਗ ਬੱਝ ਰਿਹਾ ਜਾਪਦਾ ਹੈ।ਤਾਂ ਗੁਰੂ ਜੀ ਨੇ ਮੀਆਂਮੀਰ ਜੀ ਵੱਲੋਂ ਬਾਬਾ ਜੀ ਦੀ ਜ਼ਬਾਨੀ ਜਦ ਤੋਂ ਨਰਾਜਗੀ ਸੁਣੀ ਉਸ ਦਿਨ ਤੋਂ ਬਾਦਸ਼ਾਹਨਾਲ ਮੇਲ ਘੱਟ ਕਰ ਦਿੱਤਾ ਤੇ ਜੰਗੀ ਸਮਾਨ ਦੀ ਤਿਆਰੀ ਤਾਂ ਅੱਗੇ ਹੀ ਸੀ, ਪਰ ਦੂਰ ਨੇੜੇ ਤੋਂ ਸਭ ਸਿੱਖ ਸਦਵਾ ਲਏ। ਸੋ ਬਾਬਾ ਜੀ ਦੇ ਬਚਨ(ਜੰਗ ਹੋਕੇ) ਪੂਰੇ ਹੋਏ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਪੰਤਾਲੀਵਾਂ ਅਧਯਾਇ ਸਮਾਪਤੰ ॥

---

## ਬਾਬਾ ਜੀ ਨੇ ਚੌਂਕੀ ਦੀ ਰੀਤ ਚਲਾਈ

ਨਾਨਕ ਮੱਤੇ ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲੇ ਆਉਣ ਮਗਰੋਂ ਗੁਰੂ ਜੀ ਦਾ ਪਿੱਪਲ ਸਾੜ ਦਿੱਤਾ ਸੀ। ਤਾਂ ਉਦਾਸੀ ਸਾਧੂ ਅਲਮਸਤ ਜੀ ਨੇ ਜੋ ਸ੍ਰੀ ਨਾਨਕ ਮੱਤੇ ਗੁਰਦੁਵਾਰੇ ਦੀ ਸੇਵਾ ਕਰਦੇ ਹੁੰਦੇ ਸਨ, ਇਹ ਸਾਰਾ ਸਮਾਚਾਰ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਸ੍ਰੀ ਅੰਮ੍ਰਿਤਸਰ ਜੀ ਆਕੇ ਸੁਣਾਇਆ ਤੇ ਨਾਨਕ ਮੱਤੇ ਨਾਲ ਲਜਾਣ ਲਈ ਬੇਨਤੀ ਕੀਤੀ। ਤਾਂ ਗੁਰੂ ਹਰਿਗੋਬਿੰਦ ਜੀ ਨੇ ਬਾਬਾ ਜੀ ਨੂੰ ਆਖਿਆ ਗੁਰੂ ਜੀ ਦਾ

ਪਿੱਪਲ ਸਿੱਧਾਂ ਨੇ ਫੂਕ ਦਿੱਤਾ ਹੋਯਾ ਹੈ,ਕੀ ਜਤਨ ਕਰੀਏ? ਤਾਂ ਬਾਬਾ ਜੀ ਨੇ ਬਰਨ ਕੀਤਾ ਸਤਿਗੁਰੋ! ਜਿਸਤਰਾਂ ਗੋਰਖ ਮਤੇ ਤੋਂ ਆਦਿ ਗੁਰੂ ਜੀ ਨੇ ਨਾਨਕ ਮਤਾ ਕੀਤਾ ਹੈ,ਏਸੇ ਤਰਾਂ ਹੁਣ ਜਾ ਕੇ ਤੁਸੀ ਪਿੱਪਲ ਨੂੰ ਹਰਿਆ ਕਰੋ ।

ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਸ੍ਰੀ ਅੰਮ੍ਰਿਤਸਰ ਜੀ ਦੀ ਸਭ ਸੇਵਾ ਸਪੁਰਦ ਕਰਕੇ ਅਤੇ ਭਾਈ ਗੁਰਦਾਸ ਜੀ ਆਦਿਕ ਸਿੱਖ ਬਾਬਾ ਜੀ ਦੇ ਪਾਸ ਛੱਡ ਆਪ ਸ੍ਰੀ ਨਾਨਕ ਮਤੇ ਜਾਣ ਦੀ ਤਿਆਰੀ ਕੀਤੀ। ਹਰਿਮੰਦਰ ਸਾਹਿਬ ਜੀ ਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਸੁਣ ਕੇ ਬਾਬੇ ਤੋਂ ਅਰਦਾਸਾ ਸੁਧਾ ਮੱਥਾ ਟੇਕ ਅੱਧੀ ਫੌਜ ਬਾਬਾ ਜੀ ਪਾਸ ਛੱਡੀ ਤੇ ਅੱਧੀ ਅਪਨੇ ਨਾਲ ਲੈਕਰ ਤੁਰ ਪਏ। ਬਾਬਾ ਜੀ ਨੂੰ ਆਖ ਗਏ ਕਿ ਏਥੋਂ ਦੀ ਰੌਣਕ ਵਧਾਈ ਰੱਖਣੀ। ਅਜੇ ਥੋੜੇ ਦਿਨ ਗੁਰੂ ਜੀ ਨੂੰ ਗਿਆਂ ਹੋਏ ਸੀ ਕਿ ਪਿੱਛੋਂ ਸੰਗਤਾਂ ਕਸ਼ਮੀਰ ਕਾਬਲ ਧੰਨੀ ਪੋਠੋ-ਹਾਰ ਆਦਿਕ ਦੀਆਂ ਆਈਆਂ ਤੇ ਸ੍ਰੀ ਹਰਿਮੰਦਰ ਜੀ ਵਿਚ ਮੱਥਾ ਟੇਕ ੨ ਭੇਟਾ ਚੜ੍ਹਾਈਆਂ,ਸੰਗਤਾਂ ਦੀ ਸੇਵਾ ਬਾਬਾ ਜੀ ਨੇ ਬਹੁਤ ਕੀਤੀ, ਅਤੇ ਰੌਣਕ ਵਧਾਣ ਲਈ ਬਾਬਾ ਜੀ ਨੇ ਭਾਈ ਗੁਰਦਾਸ ਜੀ ਨਾਲ ਗੁਰਮਤਾ ਕਰਕੇ ਰਹਿਰਾਸ ਦੇ ਪਾਠ ਦੇ ਮਗਰੋਂ ਹਰ ਰੋਜ ਸ਼ਬਦ ਪੜ੍ਹਦੇ ਹੋਏ ਸ੍ਰੀ ਦਰਬਾਰ ਸਾਹਿਬ ਜੀ ਦੀ ਵੱਡੀ ਪ੍ਰਕਰਮਾਂ ਕਰਨ ਦੀ ਮਰਯਾਦਾ ਚਲਾਈ, ਜੋ ਅੱਜ ਤੱਕ ਉਸੇ ਤਰਾਂ ਚਲੀ ਆਉਂਦੀ ਹੈ। ਚੌਂਕੀ ਸਾਹਿਬ ਦੇ ਸ਼ਬਦ ਸੁਣਨ ਲਈ ਸੰਗਤਾਂ ਤੇ ਸ਼ਹਿਰ ਨਿਵਾਸੀ ਮਾਈ ਭਾਈ ਬੇਅੰਤ ਆਵਨ ਲੱਗੇ, ਅਤੇ ਸੰਗਤਾਂ ਬਾਬਾ ਜੀ ਦੀ ਮਰਯਾਦਾ ਨੂੰ ਵੇਖ ੨ ਅਤੀ ਪਰਫੁੱਲਤ ਹੋਕਰ ਬਾਬੇ ਜੀ ਦਾ ਜੱਸ ਕਰਨ

ਲੱਗੀਆਂ। ਜਦੋਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਸ੍ਰੀ ਨਾਨਕ ਮੱਤੇ ਸਾੜੇ ਹੋਏ ਪਿੱਪਲ ਨੂੰ ਕੇਸਰ ਤੇ ਚੰਨਣ ਦੇ* ਛੱਟੇ ਮਾਰਕੇ ਹਰਾ ਕਰਕੇ ਤੇ ਸਿੱਧਾਂ ਪਰ ਫਿਜੈ ਪਾ ਕੇ ਸੰਗਤਾਂ ਨੂੰ ਤਾਰਦੇ ਹੋਏ ਮੁੜ ਸ੍ਰੀ ਅੰਮ੍ਰਿਤਸਰ ਜੀ ਆਏ ਤਾਂ ਚੌਂਕੀ ਦੀ ਮਰਯਾਦਾ ਦੇਖਕੇ ਬਹੁਤ ਖ਼ੁਸ਼ੀ ਹੋਏ, ਅਤੇ ਆਪ ਬੀ ਚੌਂਕੀ ਸਾਹਬ ਦੇ ਨਾਲ ੨ ਹੋ ਕੇ ਸ਼ਬਦ ਪੜ੍ਹਦੇ ਹੁੰਦੇ ਸੀ॥

---

## ਸ੍ਰੀ ਹਰਿਗੋਬਿੰਦ ਪੁਰ ਵਸੌਣਾ!

ਦੋਹਰਾ

ਸ੍ਰੀ ਗੁਰ ਹਰਿਗੋਬਿੰਦ ਜੀ ਮੀਰੀ ਪੀਰੀ ਧਾਰ।
ਕ੍ਰਿਤਘਨ ਕੀ ਕਰ ਰੱਖਿਆ ਦੁਸ਼ਟਨ ਦੇਵੈਂ ਮਾਰ॥

ਚੌਪਈ

ਸੋਲਾਂ ਸੈ ਸਤਾਸੀ ਜਾਨੋਂ। ਅੱਸੂ ਦਿਵਸ ਸਤਾਰਾਂ ਮਾਨੋਂ। ਹਰਿਗੋਬਿੰਦ ਪੁਰ ਚਹੈਂ ਬਸਾਵਨ। ਬੀੜ ਵਿੱਚੋਂ ਬ੍ਰਿਧ ਕੋ ਬੁਲਵਾਵਨ॥ ੧॥ ਸਾਧ ਸੰਗ ਭਾਈ ਗੁਰਦਾਸ। ਬਿਧੀਚੰਦ ਭੱਲਨ ਗੁਰ ਪਾਸ। ਝੰਜਣ ਤੋਤਾ ਸੰਤਾ ਜਾਨੋ। ਭਾਨਾ ਲੰਡਾ ਜੋਧ ਪਛਾਨੋ॥ ੨॥ ਇਤ ਆਦਕ ਸਿਖ ਸਾਰੇ ਆਏ। ਇਕ ਭਾਰੀ ਹੋਯਾ ਸਮੁਦਾਏ। ਨੀਂਹ ਧਾਰਨ ਦੀ ਕਰੀ ਤਿਆਰੀ। ਬ੍ਰਿੱਧ ਮੁਖੋਂ ਅਰਦਾਸ ਉਚਾਰੀ॥ ੩॥ ਸਤਿਗੁਰ ਬੋਲੇ ਕਿਰਪਾ ਧਾਰ। ਹੇ ਬਾਬਾ! ਤੁਮ ਅਤਿ ਬਲਕਾਰ। ਦਰਸ਼ਨ ਤੁਮ ਸਭ ਗੁਰੂਅਨ ਵਾਰੇ। ਕੀਤੇ ਹੈਨ ਅਤੀ ਹਿਤ ਧਾਰੇ॥ ੪॥ ਸੇਵਾ ਸਦ ਕੀਤੀ ਰਹਿ ਨਾਲ। ਇਹ ਭੀ ਕਾਰਜ ਕਰੋ ਬਿਸਾਲ।

---

* ਇਸ ਪਿੱਪਲ ਦੇ ਸਭ ਪੱਤਰਾਂ ਪਰ ਹੁਣ ਤਕ ਕੇਸਰ ਦੇ ਛਿਟਿਆਂ ਦੇ ਨਸ਼ਾਨ ਹਨ।

ਬੋਲੇ ਬਾਬਾ ਦ੍ਵੈ ਕਰ ਜੋਰ। ਤੁਮਰੀ ਕਿਰਪਾ ਹੈ ਮਮ ਓਰ॥੫॥ ਮੈਂ ਪਰ ਕਿਰਪਾ ਸਭੀ ਤੁਮਾਰੀ। ਮੈਂ ਤਾਂ ਹਾਂ ਬੁੱਢਾ ਭਿਖਿਆ-ਰੀ। ਆਦ ਗੁਰੂ ਤੋਂ ਦਾਸ ਤੁਮਾਰਾ। ਬ੍ਰਿਧ ਹੋਯਾ ਤੁਮ ਸੇਵ ਮਝਾਰਾ.॥ ੬ ॥ ਹੁਕਮ ਕਰੋ ਜਿਵ ਦਾਸ ਬਨਾਵੇ। ਟੱਕ ਆਪਦੀ ਸ਼ਕਤ ਲਗਾਵੈ। ਤਬ ਬੁੱਢੇ ਨੇ ਨਿਜ ਕਰ ਨਾਲ। ਧਰੀ ਈਂਟ ਭੇ ਗੁਰ ਕਿਰਪਾਲ॥ ੭ ॥ ਗੁਰੂ ਅਤੇ ਸੰਗਤ ਤੋਂ ਜਾਨੋਂ। ਬਿਦਾ ਲਈ ਬ੍ਰਿਧ ਨੇ ਤਬ ਮਾਨੋ। ਆਏ ਗੁਰ ਕੇ ਬੀੜ ਮਝਾਰ। ਲਿੱਤੀ ਓਹੀ ਸੇਵ ਸੰਭਾਰ॥ ੮ ॥

ਦੋਹਰਾ

ਮਗਰੋਂ ਘੇਰੜ ਖੱਤਰੀ ਆਯਾ ਕਰ ਹੰਕਾਰ।
ਊਚ ਨੀਚ ਬਚ ਬੋਲਿਆ ਗੁਰੂਅਨ ਨਾਮ ਉਚਾਰ॥੯॥

ਚੌਪਈ

ਗੁਰੂਅਨ ਕੀ ਨਿੰਦਾ ਜਦ ਕੀਨੀ। ਪਹਿਲਾਂ ਸੁਣ ਇਕ ਸ਼ਾਂਤੀ ਕੀਨੀ। ਵਧਦਾ ਜਾਤ ਜਦੋਂ ਪਹਿਚਾਨਾ। ਸਿੱਖਾਂ ਬੁੱਢੇ ਪਾਸ ਵਖਾਨਾ॥ ੧੦॥ ਹੇ ਬ੍ਰਿਧ ਨਿੰਦਾ ਕਰਦਾ ਭਾਰੀ। ਸਾਥੋਂ ਜਾਵੇ ਨਾਹਿੰ ਸਹਾਰੀ। ਕਰੋ ਹੁਕਮ ਸੋ ਕਰੀਏ ਕਾਰਾ। ਇਹ ਪਾਪੀ ਦੁਖ ਦੇਵਤ ਭਾਰਾ॥ ੧੧ ॥ ਕਹਿ ਬਾਬਾ ਇਸ ਬਾਹਰ ਨਿਕਾਰੋ। ਚਲਾ ਜਾਇ ਤਾਂ ਕਛੁ ਨ ਪੁਕਾਰੋ। ਹਟੇ ਨਾਹਿੰ ਤਾਂ ਭੁਗਤ ਸੁਵਾਰੋ। ਨਿੰਦਾ ਦਾ ਦੰਡ ਦੇਵੋ ਭਾਰੋ॥੧੨॥ ਬਾਹਰ ਧੱਕੇ ਦੇਤ ਨਿਕਾਰਾ। ਗਾਲੀ ਦੇਤ ਨ ਹਟੇ ਨਿਕਾਰਾ। ਮਾਰ ਮੁੱਕੀਆਂ ਪਾਰ ਬੁਲਾਯਾ। ਸਤਿਗੁਰ ਨੂੰ ਮੁੜ ਪਤਾ ਪੁਚਾਯਾ॥੧੩॥ ਬੋਲੇ ਗੁਰ ਇਹ ਕੀ ਜੇ ਕੀਤਾ। ਜੋ ਹੋਇਆ ਸੋ ਹੋ ਹੁਣ ਬੀਤਾ। ਇਸਨੂੰ ਬਜਾਸਾ ਭੇਟ ਕਰਾਵੋ। ਸ਼ਾਂਤੀ ਸੇ

ਫਿਰ ਆਨੰਦ ਗਾਵੇ ॥ ੧੪ ॥ ਸੁਨ ਕਰ ਤਿਸਦਾ ਪੁੱਤਰ ਜਾਨੋ । ਪੂਜਾ ਜਲੰਧਰ ਬੀਰ ਪਛਾਨੋ । ਚੰਦੂ ਦਾ ਸੁਤ ਨਾਲ ਮਿਲਾਯਾ। ਹੋਰ ਸੰਗ ਭੀ ਸਾਥ ਮਿਲਾਯਾ ॥ ੧੫ ॥ ਸੂਬੇ ਤੋਂ ਲੈ ਮੱਦਤ ਆਵੈ । ਜਗਤ ਗੁਰੂ ਸੰਗ ਜੰਗ ਮਚਾਵੈ । ਦੁਹਾਂ ਧਿਰਾਂ ਦੀ ਭਈ ਲਰਾਈ । ਫਤੇ ਜੰਗ ਤੋਂ ਸਤਿਗੁਰ ਪਾਈ ॥ ੧੬ ॥

ਦੋਹਰਾ

ਪਾਪੀ ਮਾਰੇ ਗਏ ਸੀ ਵਿੱਚ ਜੰਗ ਦੇ ਜਾਨ ।
ਤਦ ਸੰਗਤ ਨੇ ਜੋਰ ਕਰ ਬਿਨਤੀ ਕੀਤੀ ਆਨ ॥ ੧੭ ॥

ਚੌਪਈ

ਕਰੋ ਆਗਿਆ ਹੇ ਗੁਰ ਪੂਰੇ। ਸੰਗਤ ਦੀ ਅਰਦਾਸ ਜਰੂਰੇ। ਗੁਰ ਧਾਮਾਂ ਦੇ ਦਰਸ਼ਨ ਕਰਨੇ । ਕਰੀ ਬੇਨਤੀ ਲਗ ਗੁਰ ਚਰਨੇ ॥ ੧੮ ॥ ਆਗਜ਼ਾ ਲੇਕਰ ਸਿੱਖ ਨਿਹਾਰੇ । ਦਰਸ਼ਨ ਕਰੈਂ ਜਾਇ ਗੁਰਦੁਵਾਰੇ । ਦਰਸ਼ਨ ਕਰਦੇ ਬੀੜ ਚਿ ਆਏ । ਸ੍ਰੀ ਬੁੱਢੇ ਦੇ ਦਰਸ਼ਨ ਪਾਏ ॥ ੧੯ ॥ ਗੁਰ ਸਿਖ ਪਿਖ ਬ੍ਰਿਧ ਆਨੰਦ ਪਾਵੈਂ। ਭਲੀ ਭਾਂਤ ਤਿਨ ਸੇਵ ਕਰਾਵੈਂ। ਬ੍ਰਿਧ ਸਿੱਖਾਂ ਨੂੰ ਐਸ ਉਚਾਰਾ। ਆਏ ਕਿਧੋ ਜਾਨ ਕਿਧ ਧਾਰਾ॥੨੦॥ਬੋਲੇ ਗੁਰ ਸਿਖ ਮੁਖੋਂ ਉਚਾਰ । ਸ੍ਰੀ ਬ੍ਰਿਧ ਕੇ ਪਾਸ ਬਿਚਾਰ। ਹਰ ਗੋਵਿੰਦ ਪੁਰੇ ਤੋਂ ਆਏ। ਗੁਰ ਧਾਮਨ ਕੇ ਦਰਸ਼ਨ ਪਾਏ॥੨੧॥ ਦਰਸ ਆਪ ਦੇ ਨੂੰ ਹੁਣ ਆਏ। ਸੋ ਆ ਦਰਸ ਆਪ ਦੇ ਪਾਏ। ਭਾਈ ਜੀ ਗੁਰਦਾਸ ਨਿਹਾਰੇ। ਸੀਗ ਬ੍ਰਿਧ ਕੇ ਪਾਸ ਉਚਾਰੇ। ॥੨੨॥ ਅਗਮ ਨਿਗਮ ਦੀ ਗੋਸ਼ਟ ਲਾਈ। ਗੁਰ ਨਾਨਕ ਤੋਂ ਕਥਾ ਚਲਾਈ। ਤਿਸੀ ਸਮੇਂ ਇਕ ਸਿਖ ਚਲਿ ਆਵੈ। ਚਿੱਠੀ ਬ੍ਰਿਧ ਕੇ ਕਰ ਪਕਰਾਵੈ ॥ ੨੩ ॥ ਪੜ੍ਹ ਕਰ ਸ੍ਰੀ ਬੁੱਢਾ ਹਿਤ

ਧਾਰਾ ਸੰਗਤ ਨੂੰ ਕਹਿ ਹੋਵੋ ਤਯਾਰ। ਸ੍ਰੀ ਹਰਿਗੋਬਿੰਦ ਪੁਰ ਬਸਾਯਾ। ਚੱਠ ਕਰਨ ਦਿਨ ਗੁਰਾਂ ਠਰਾਯਾ॥ ੨੪ ॥ ਸੱਦਾ ਭੇਜਾ ਦਾਸ ਬੁਲਾਵਨ। ਸੋ ਹੁਨ ਜਾਣਾ ਗੁਰ ਪੈ ਗਾਵਨ। ਸਭ ਸੰਗਤ ਨੇ ਕਰੀ ਤਿਆਰੀ। ਚਲੀ ਸਾਥ ਬ੍ਰਿਧ ਕੇ ਸਾਰੀ ॥੨੫॥ ਸ੍ਰੀ ਅੰਮ੍ਰਿਤਸਰ ਬੀੜੋਂ ਆਵੈਂ। ਦਰਸ਼ਨ ਕਰਕੇ ਤਯਾਰ ਹੁ ਜਾਵੈਂ। ਸ੍ਰੀਹਰਿਗੋਬਿੰਦ ਪੁਰੇਮਝਾਰ। ਪਹੁੰਚੀ ਜਿੱਥੇ ਗੁਰ ਕਰਤਾਰ॥੨੬॥ ਪਿਖ ਬੁੱਢੇ ਨੂੰ ਸਤਿਗੁਰ ਦੇਵ। ਆਵੈਂ ਸੰਗਤ ਦੇ ਵਿਚ ਏਵ। ਕਰ ਸੋਟੀ ਬ੍ਰਿਧ ਬ੍ਰਿੱਧ ਸਰੀਰ। ਨਾਮ ਰੰਗ ਸੰਗ ਰਿਦਾ ਗੰਭੀਰ॥ ੨੭ ॥ ਸਤਿਗੁਰ ਸੰਗਤ ਨੂੰ ਪਿਖ ਜਾਨੋ। ਆਵੈਂ ਜਿਸ ਵਿਚ ਬ੍ਰਿੱਧ ਪਛਾਨੋ। ਸ਼ਬਦ ਗਾਂਵਦੀ ਸੰਗਤ ਆਵੈ। ਸੁਨ ਸਤਿਗੁਰ ਜੀ ਆਗੇ ਜਾਵੈਂ॥ ੨੮ ॥ ਕਹੈ ਗੁਰੂ ਮਮ ਸੰਗਤ ਪਜਾਰੀ। ਪ੍ਰਾਨਨ ਸੇ ਭੀ ਅਧਕ ਪਜਾਰੀ। ਬ੍ਰਿਧ ਜੀ ਨੇ ਗੁਰ ਚਰਨ ਮਝਾਰੀ। ਧਰਾ ਸੀਸ ਨਹਿ ਸਕਤ ਉਠਾਰੀ ॥ ੨੯ ॥ ਦ੍ਰਿਗ ਸੇ ਨੀਰ ਚਰਨ ਗੁਰ ਧੋਵੈਂ। ਸ਼ਕਤ ਵਾਨ ਬ੍ਰਿਧ ਗੁਰ ਬਸ ਹੋਵੈਂ। ਨਿਜ ਕਰ ਗੁਰ ਬ੍ਰਿਧ ਸੀਸ ਉਠਾਵੈਂ। ਅਰ ਛਾਤੀ ਦੇ ਨਾਲ ਲਗਾਵੈਂ ॥੩੦॥ ਕਹੈਂ ਮੁਖੋਂ ਹਮ ਵਿੱਦਯਾ ਦੀਨੀ। ਤੁਮਰੀ ਮਹਿਮਾਂ ਚਹੀਏ ਕੀਨੀ। ਤੁਮਰੀ ਮਹਿਮਾਂ ਊਚ ਅਪਾਰ। ਕਥੀ ਜਾਤ ਨਾਂ ਪਾਰਾ ਵਾਰ ॥ ੩੧ ॥

"ਸਿਖ ਗੁਰੂ ਗੁਰੂ ਸਿਖ ਹੈਂ ਏਕੋ ਗੁਰ ਉਪਦੇਸ਼ ਚਲਾਇ ॥"

ਬ੍ਰਿਧ ਕੋ ਅਪਨੇ ਨਿਕਟ ਬਠਾਵੈਂ। ਘੇਰੜ ਦਾ ਸਭ ਹਾਲ ਸੁਨਾਵੈਂ। ਫਿਰ ਤਿਸਦੇ ਪੁੱਤਰ ਦਾ ਜਾਨੋ। ਕਹੀ ਜੰਗ ਦੀ ਕਥਾ ਮਹਾਨੋ ॥ ੩੨ ॥ ਸੁਣ ਕਰ ਬਾਬਾ ਆਨੰਦ ਪਾਵੈਂ। ਭਲੀ ਭਈ ਬ੍ਰਿਧ ਐਸ ਅਲਾਵੈਂ। ਦੂਜੇ ਦਿਨ ਗੁਰ ਚੱਠ ਕਰਾਵੈਂ।

ਭਾਰੀ ਏਕ ਦੀਵਾਨ ਲਗਾਵੈਂ ॥ ੩੩ ॥

ਦੋਹਿਰਾ

ਸੰਗਤ ਬੋਲੀ ਸਾਰੜੀ ਹੇ ਗੁਰ ਦੀਨ ਦਿਆਲ ।
ਕਥਾ ਸੁਨਾਵੋ ਬ੍ਰਿੱਧ ਤੇਂ ਕਿਰਪਾ ਕਰੋ ਬਿਸਾਲ ॥ ੩੪ ॥

ਦੋਹਰਾ

ਸ੍ਰੀ ਬਾਬੇ ਨੂੰ ਗੁਰ ਕਹੈਂ ਅਤ ਹੀ ਪ੍ਰੀਤੀ ਨਾਲ ।
ਬਚਨ ਸੁਣਾਕੇ ਪ੍ਰੇਮ ਦੇ ਸੰਗਤ ਕਰੋ ਨਿਹਾਲ ॥ ੩੫ ॥

ਬਾਬਾ ਜੀ—

ਮੱਸਿਆ ਦੀ ਰਾਤ ਨੂੰ ਅਕਾਸ਼ ਸੋਹੇ ਤਾਰਿਆਂ ਸੇ ਬਿਨਾਂ ਇਕ ਚੰਦ ਸਭ ਕਾਲੀ ਬੋਲੀ ਰਾਤ ਹੈ। ਚੰਦ ਦਾ ਭੀ ਹੋਵੇ ਪ੍ਰਕਾਸ਼ ਤਿਸ ਰਾਤ ਵਿੱਚ ਤਦ ਭੀ ਅੰਧੇਰਾ ਲੁਕ ਛਿਪਿਆ ਵਿਖਾਤ ਹੈ। ਜਦੋਂ ਚੜ੍ਹੇ ਸੂਰਜ ਪ੍ਰਕਾਸ਼ ਹੋਵੇ ਨਵੇਂ ਖੰਡ ਸਾਤੋਂ ਦੀਪ ਆਦਿਕਾਂ ਨੂੰ ਚਾਨਣਾ ਸੁਹਾਤ ਹੈ । ਐਸੇ ਤੁਸੀਂ ਦੀਨਾ ਨਾਥ ਜਾਨਦੇ ਹੋ ਸਭ ਬਾਤ ਭਲਾ* ਪਟਬੀਜਨਾ ਕੀ ਚਾਨਣਾ ਕਰਾਤ ਹੈ ॥ ੩੬ ॥

ਗੁਰੂ ਜੀ

ਸੁਣ ਕੇ ਪ੍ਰਸੰਗ ਗੁਰੂ ਕਹਿਣ ਲੱਗੇ ਬ੍ਰਿਧ ਤਾਈਂ, ਕੁਝ ਤਾਂ ਸੁਣਾਵੋ ਪ੍ਰੇਮ ਸੰਗਤ ਦਾ ਸਿਆਣਕੇ। ਸਾਰੀ ਸਿੱਖੀ ਰੀਤ ਤਾਈਂ ਤੁਸੀਂ ਖ਼ਾਸ ਜਾਣਦੇ ਹੋ ਤਾਕਤਾਂ ਸੰਕੋਚਦੇ ਹੋ ਨਿੰਮ੍ਰਤਾ ਪਛਾਣਕੇ । ਰਿੱਧ ਸਿੱਧ ਨਵੇਂ ਨਿੱਧ ਬਸੇ ਤੁੱਧ ਹੱਥ ਵਿੱਚ ਮੁਕਤ ਅਗਾਰੀ ਤੁਧ ਖੜੀ ਹੱਥ ਤਾਣਕੇ । ਜੋਊ ਬ੍ਰਹਿਮੰਡ ਸੋਊ ਸਿੱਖ ਪਿੰਡ ਬੱਸਦਾ ਹੈ ਕੌਣ ਕਮੀਂ ਸਿੱਖ ਵਿਚ ਦੱਸਣਾ ਵਖਾਣਕੇ ? ॥ ੩੭ ॥

*ਟਟਾਣਾ।

ਚੌਪਈ

ਇਸ ਬਿਧ ਬ੍ਰਿਧ ਨੂੰ ਸਤਿਗੁਰ ਬੋਲੇ । ਹੇ ਬ੍ਰਿਧ ਤੁਮ ਬਚ ਕਹੋ ਅਮੋਲੇ । ਪੂਰਨ ਸਿੱਖ ਤੁਸੀ ਹੋ ਪਯਾਰੇ । ਸਰਬ ਰੀਤ ਦੇ ਜਾਨਨ ਵਾਰੇ ॥੩੮॥ ਜਿਵ ਤੁਮ ਆਖੋ ਤਿਵੇਂ ਪਛਾਨੈ । ਤਿਸ ਵਿਚ ਭੇਦ ਨ ਰੰਚ ਪਛਾਨੈ । ਤੁਮ ਗੁਰ ਨਾਨਕ ਸੇਵ ਕਮਾਈ । ਕਰਨੀ ਸਭ ਬਿਧ ਦੀ ਤੁਮ ਪਾਈ ॥ ੩੯ ॥ ਇਸ ਵੇਲੇ ਕਿਰਪਾ ਕਰ ਭਾਰੀ । ਕਥਾ ਕਹੋ ਗੁਰੂਆਂ ਦੀ ਸਾਰੀ । ਸੰਗਤ ਸੁਨ ਕਰ ਆਨੰਦ ਪਾਵੈ । ਜਸ ਤੁਮਰਾ ਦਿਨ ਰਾਤ ਅਲਾਵੈ । ॥ ੪੦ ॥ ਬੱਢੇ ਸਾਹਿਬ ਐਸੀ ਜਾਨੀ । ਮੈਂ ਅਜਾਨ ਕੀ ਕਹਾਂ ਕਹਾਨੀ । ਇਸ ਬਿਧ ਚਿੱਤ ਚਿਤਾਰਤ ਜਾਨੋਂ । ਉਪਜੀ ਕਥਾ ਅਲੌਕਕ ਮਾਨੋ ॥ ੪੧ ॥ ਬ੍ਰਿਧ ਸਤਿਗੁਰ ਨੂੰ ਸੀਸ ਨਿਵਾਏ । ਸਭ ਸੰਗਤ ਨੂੰ ਕਿਹਾ ਸੁਨਾਏ । ਗੁਰ ਚਰਨਾਂ ਵਿਚ ਸੁਰਤ ਟਿਕਾਈ । ਏਕੰਕਾਰ ਕਿਹਾ ਆਲਾਈ ॥ ੪੨॥ ਪੁਨ ਗੁਰ ਨਾਨਕ ਨਾਮ ਉਚਾਰਾ । *ਸਲੋਕ ਸੁਖਮਨੀ ਫੇਰ ਉਚਾਰਾ । ਕਥਾ ਅਰੰਭੀ ਕੌਤਕ ਵਾਰੀ। ਅੰਮ੍ਰਿਤ ਕਥਾ ਲਗੇ ਮਨ ਪਯਾਰੀ॥੪੩॥ ਪ੍ਰਿਥਮੇਂ ਗੁਰ ਨਾਨਕ ਨ੍ਰਿੰਕਾਰੀ । ਸ਼ਕਤਿ ਅਕਾਲ ਰੂਪ ਬਲ- ਕਾਰੀ । ਨਵੇਂ ਖੰਡ ਗੁਰ ਨਾਮ ਜਪਾਯਾ । ਧੰਨ ਧੰਨ ਗੁਰ ਨਾਨਕ ਆਯਾ ॥ ੪੪ ॥ ਫਿਰ ਇਹ ਜੋਤ ਬਨੀ ਗੁਰ ਅੰਗਦ । ਗੁਪਤ ਖਜਾਨੇ ਰਾਖੇ ਅੰਗਦ । ਪਿਖ ਅਧਿਕਾਰੀ ਵਰਤੇ ਜਾਨੋ । ਸੀਗ ਭੰਡਾਰ ਅਤੁੱਟ ਪਛਾਨੋ ॥ ੪੫ ॥ ਨਿਰ ਵਿਕਲਪ ਗੁਰ ਨਿਰ ਹੰਕਾਰੀ । ਮੂਰਤਿ ਜਾਨ ਅਕਾਲ ਨਿਹਾਰੀ । ਭੂਤ ਭਵਿੱਖਤ

---

* "ਆਦਿ ਗੁਰਏ ਨਮਹ । ਜੁਗਾਦਿ ਗੁਰਏ ਨਮਹ । ਸਤਿਗੁਰਏ ਨਮਹ । ਸ੍ਰੀ ਗੁਰ ਦੇਵਏ ਨਮਹ ।" [ਸੁਖਮਨੀ ਸਲੋਕ ਮ: ੫

ਗਜਾਤਾ ਵਾਨ। ਬ੍ਰਿਤ ਅਖੰਡ ਅਰੂਢ ਪਛਾਨ ॥ ੪੬ ॥ ਫਿਰ
ਇਹ ਜੋਤ ਅਮਰ ਗੁਰ ਪਾਈ। ਸਿੱਖੀ ਦਾਤ ਜਗਤ ਵਰਤਾਈ।
ਰਮਜ਼ ਗੁਰੂ ਦੀ ਜਿਸ ਨੇ ਪਾਈ। ਉਸਨੇ ਓਹਨੂੰ ਰਖਾ ਛਪਾਈ।
॥ ੪੭ ॥ ਗੂੰਗੇ ਰਮਜ਼ ਰਮਜ਼ੀਆ ਜਾਨੈ । ਇਸ ਰਸ ਨੂੰ ਨਹਿੰ
ਆਮ ਪਛਾਨੈ। ਜਿਨ ਨਿਸ਼ਕਾਮ ਕਰੀ ਗੁਰ ਸੇਵਾ। ਮਾਨਸ ਤੇਂ
ਛਿਨ ਮੇਂ ਭਏ ਦੇਵਾ ॥ ੪੮॥ ਕੁਦਰਤ ਕਾਦਰ ਤਿਨ ਹੀ ਜਾਨਾ।
ਰੱਬੀ ਰੰਗ ਰਿਦੇ ਪਹਿਚਾਨਾ। ਭਈ ਵਾਸ਼ਨਾਂ ਖੈ ਤਿਨ ਸਾਰੀ।
ਦੋ ਤੋਂ ਭਏ ਏਕ ਨਿਰੰਕਾਰੀ॥ ੪੯ ॥ ਚਾਰੂ ਸ੍ਰਿਸ਼ਟ ਜੋਤ ਇਹ
ਜਾਨੋਂ। ਰਾਮਦਾਸ ਗੁਰੁ ਆਈ ਮਾਨੋਂ। ਤਿਨ ਭੀ ਤਾਰੇ ਜੀਵ
ਮਹਾਨ। ਪੰਚਮ ਰੂਪ ਧਰੇ ਫਿਰ ਜਾਨ ॥ ੫੦ ॥ ਹੁਨ ਇਹ
ਜੋਤ ਪ੍ਰਤੱਖ ਨਿਹਾਰੋ। ਛਠਮ ਰੂਪ ਗੁਟਨਾਨਕ ਵਾਰੋ। ਸ੍ਰੀ ਹਰਿ
ਗੋਬਿੰਦ ਹਰ ਹੈ ਜਾਨੋ। ਹੇ ਸੰਗਤ ਇਵ ਗੁਰ ਗੁਣ ਮਾਨੋਂ॥੫੧॥
ਸਭ ਸੰਗਤ ਨੂੰ ਕਥਾ ਸੁਨਾਈ। ਰੱਬੀ ਖੇਡ ਜੁ ਬ੍ਰਿੱਧ ਅਲਾਈ।
ਸੁਨ ਆਨੰਦ ਭੀ ਸੰਗਤ ਸਾਰੀ। ਧੰਨ ਧੰਨ ਬ੍ਰਿਧ ਗੁਰ ਸਿਖ
ਭਾਰੀ ॥ ੫੨ ॥

ਦੋਹਰਾ

ਕਥਾ ਸਮਾਪਤ ਇਵ ਭਈ ਗੁਰ ਬ੍ਰਿਧ ਕਾ ਜਸ ਕੀਨ।
ਬ੍ਰਿਧ ਗੁਰ ਕੇ ਪਦ ਲਾਗ ਕੇ ਬਚ ਬੋਲੇ ਹੋ ਦੀਨ ॥੫੩॥

ਚੌਪਈ

ਹੇ ਗੁਰ ਮੇਰਾ ਬ੍ਰਿਧ ਸਰੀਰ । ਥਕਤ ਭਿਆ ਚਲਨੋਂ
ਬਲ ਧੀਰ। ਬੀੜ ਕਾਰ ਕਿਸ ਯੋਗ ਸੰਭਾਰੋਂ । ਚਲਨ ਸਮਾਂ
ਮਮ ਨਿਕਟ ਨਿਹਾਰੋ ॥ ੫੪ ॥ ਆਗਜ਼ਾ ਬਖਸ਼ੋ ਕ੍ਰਿਪਾ
ਨਿਧਾਨਾ। ਛੱਡੇ ਰਾਮਦਾਸ ਪੁਰ ਜਾਨਾ । ਇਹ ਸਰੀਰ ਹੁਨ

ਜੰਜੀਰੀ ਜਾਨੋਂ। ਅੰਤ ਛੋਡਨਾ ਜਾਨ ਪਛਾਨੋਂ ॥੫੫॥ਪਰ ਜਦ ਦਾਸ ਵਲੋਂ ਕੋਈ ਆਵੈ। ਬਿਨਜ ਆਪ ਦੇ ਪਾਸ ਪੁਚਾਵੈ। ਸੁਨਤ ਸਾਰ ਹੀ ਦਰਸ਼ਨ ਦੇਨੇ। ਅੰਤ ਸਮੇਂ ਗੁਰ ਦਰਸ਼ਨ ਲੈਨੇ॥ ੫੬॥ ਬੋਲੇ ਸ੍ਰੀ ਗੁਰ ਦੀਨ ਦਿਆਲ। ਹੇ ਬ੍ਰਿਧ ਤੁਮ ਪਰ ਕ੍ਰਿਪਾ ਅਕਾਲ। ਰੱਬੀ ਰਮਜ਼ ਤੁਸੀ ਹੈ ਪਾਈ। ਗੁਰ ਨਾਨਕ ਦੀ ਸੇਵ ਕਮਾਈ॥੫੭॥ ਡਿੱਠੇ ਜਿਨ ਗੁਰ ਨਾਨਕ ਪੰਜਾਰੇ। ਤਿਸਕੋ ਡਰ ਕਹੁ ਕੌਨ ਉਚਾਰੇ। ਇਤ ਆਦਿਕ ਗੁਰ ਵਾਕ ਉਚਾਰੇ। ਬ੍ਰਿਧ ਨੇ ਸੁਨੇ ਕਹੇ ਹਿਤ ਧਾਰੇ॥ ੫੮॥

ਦੋਹਰਾ

ਬਿਦਾ ਲਈ ਬ੍ਰਿਧ ਗੁਰਾਂ ਤੋਂ ਚਰਨੀਂ ਸੀਸ ਨਿਵਾਇ।
ਛੋਡੇ ਰਾਮ ਜੁ ਦਾਸ ਪੁਰ ਪੁੱਜੇ ਅਤਿ ਹਿਤ ਲਾਇ॥ ੫੯॥

ਇਤ ਸ੍ਰੀ ਜੀਵਨ ਚਰਿਤ੍ਰ ਸਾਹਿਬ ਬੁੱਢਾ ਜੀ ਛਤਾਲੀਵਾਂ ਅਧਯਾਇ ਸਮਾਪਤੰ॥



## ਬਾਬੇ ਬੁੱਢੇ ਜੀ ਦਾ ਚਲਾਣਾ

ਦੋਹਰਾ

ਬਾਬੇ ਬੁੱਢੇ ਸੰਦੜੀ ਮਹਮਾਂ ਅਲਖ ਅਪਾਰ।
ਅੰਤ ਸਮੇਂ ਦੀ ਹੁਣ ਕਥਾ ਸੁਨੋ ਸਭੀ ਹਿਤ ਧਾਰ॥ ੧॥

ਚੌਪਈ

ਅੰਤ ਸਮਾ ਨੇੜੇ ਜਦ ਆਯਾ। ਗੁਰੂ ਮਿਲਨ ਦਾ ਜਤਨ ਕਰਾਯਾ। ਭਾਨਾਂ ਜੀ ਨੂੰ ਪਾਸ ਬੁਲਾ ਕੇ। ਬੋਲੇ ਬਚਨ ਮੁਖੋਂ ਇਉਂ ਗਾਕੇ॥ ੨॥ ਹੇ ਪੁੱਤਰ ਹੁਨ ਅੰਤ ਹਮਾਰਾ। ਸੱਦੋ ਦੇਵਨ ਗੁਰੂ ਦਿਦਾਰਾ। ਅੰਤ ਸਮੇਂ ਗੁਰ ਦਰਸ਼ਨ ਪਾਵਾਂ। ਅਰ ਦਰਸ਼ਨ ਦੇ ਵਿੱਚ ਸਮਾਵਾਂ॥ ੩॥ ਗੁਰ ਦੇ ਪਾਸ ਸੁਧਾਰੀ

ਜਾਵੈ । ਚਿੱਠੀ ਬ੍ਰਿਧ ਦੀ ਨਾਲ ਲਿਜਾਵੈ । ਸ੍ਰੀ ਹਰਿ ਗੋਬਿੰਦ ਪੁਰੇ ਪਧਾਰਾ । ਮਿਲ ਗੁਰ ਕੇ ਪਦ ਕਰੀ ਜੁਹਾਰਾ ॥ ੪ ॥ ਫਿਰ ਚਿੱਠੀ ਗੁਰ ਕਰ ਪਕਰਾਈ । ਪੜ੍ਹੀ ਗੁਰਾਂ ਨੇ ਅਤਿ ਹਿਤ-ਲਾਈ । ਚਿੱਠੀ ਦੇ ਵਿਚ ਲਿਖਿਆ ਜੋਈ । ਦਰਸ ਦਿਓ ਕਰ ਬਿਲਮ ਨ ਕੋਈ ॥ ੫ ॥

ਤੁਖਾਰੀ ਛੰਤ ਮਹਲਾ ੪

ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ । ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ । ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ । ਅਨ ਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ । ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ । ਗੁਰਕੈ ਸ਼ਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥ ੧ ॥ ਜਬ ਦੇਖਾ ਪਿਰੁ ਪਿਆਰਾ ਹਰਿ ਗੁਣ ਰਸ ਰਵਾ ਰਾਮ । ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ । ਪ੍ਰਿਉ ਚਵਾ ਪਿਆਰੇ ਸਭ ਨਿਸਤਾਰੇ ਬਿਨ ਦੇਖੇ ਤ੍ਰਿਪਤਿ ਨ ਆਵਏ।ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ । ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ । ਅਨ ਦਿਨੁ ਗੁਰ ਗੋਪਾਲ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥ ੨ ॥

ਅੰਤ ਸਮੇਂ ਦਾ ਮੇਲਾ ਜਾਨੋ । ਦੇਵੋ ਦਰਸ਼ਨ ਕਿਰਪਾ

ਠਾਨੋ। ਦਾਸ ਘਾਸੀਆ ਸਦਾ ਤੁਮਾਰਾ। ਅੰਤ ਸਮੇਂ ਵਿਹੁ ਦਰਸ ਪਿਆਰਾ॥ ੬ ॥ ਚਰਨ ਲਾਇਕੇ ਕਰੋ ਨਿਹਾਲ। ਮੇਹਰ ਕਰੋ ਹੇ ਦੀਨ ਦਿਆਲ। ਤਨ ਮਨ ਧਨ ਸਭ ਤੁਮਰਾ ਜਾਨੋ। ਸਾਂਭੋ ਅਪਨੀ ਵਸਤ ਪਛਾਨੋ॥ ੭ ॥ ਦਮ ਦਮ ਨੈਨ ਲਗੇ ਹਨ ਮੇਰੇ। ਲੋਚ ਰਹੇ ਦਰਸਨ ਹਨ ਤੇਰੇ। ਕੰਨ ਸੁਨਤ ਨਾ ਕਿਸਕੀ ਬਾਨੀ। ਲਗੇ ਤੋਰ ਵੱਲ ਹੇ ਗੁਣ ਖਾਨੀ॥ ੮ ॥ ਮੇਰਾ ਬ੍ਰਿਧ ਤਨ ਚਲੋ ਨ ਜਾਵੈ। ਬੈਠਾ ਤੁਮਰੀ ਓਰ ਤਕਾਵੈ। ਸੁਣਦੇ ਸਾਰ ਦਾਸ ਵੱਲ ਆਵੋ। ਹੇ ਗੁਰ ਦੇਰ ਨ ਰੰਚ ਲਗਾਵੋ॥ ੯॥ ਇਤ ਆਦਕ ਚਿੱਠੀ ਪਹਿਚਾਨੇ। ਪੜ੍ਹ ਗੁਰ ਤਯਾਰੀ ਕਰੀ ਪਛਾਨੇ। ਸਿੱਖਾਂ ਨੂੰ ਸਭ ਕਾਰ ਸੰਭਾਰੀ। ਲਈ ਫੌਜ ਕੁਝ ਸੰਗ ਪਿਆਰੀ॥ ੧੦॥ ਚਲੇ ਸ੍ਰੀ ਗੁਰ ਸੰਗ ਸੁਧਾਰੀ। ਘੋੜੇ ਪਰ ਚੜ੍ਹ ਗਏ ਮੁਰਾਰੀ। ਆਸ ਪਿਆਰੇ ਸੰਦੀ ਪੂਰਨ। ਪ੍ਰੇਮ ਵੱਸ ਚਲੇ ਸਤਿਗੁਰ ਤੂਰਨ॥ ੧੧॥ ਗੁਰੂ ਸਿੱਖ ਨੂੰ ਇੱਕੋ ਜਾਨੋਂ। ਇਸ ਵਿਚ ਭੇਦ ਨ ਰੰਚ ਪਛਾਨੋਂ। ਸਿੱਖ ਕਹੇ ਸੋ ਸਤਿਗੁਰ ਮਾਨੇ। ਪੂਰੇ ਕਰੈਂ ਗੁਰੂ ਭਗਵਾਨੇ॥ ੧੨॥

ਸਾਰੰਗ ਨਾਮ ਦੇਵ ਜੀ

"ਦਾਸ ਅਨਿੰਨ ਮੇਰੋ ਨਿਜ ਰੂਪ। ਦਰਸਨ ਨਿਰਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ। ॥ ੧ ਰਹਾਉ ॥ ਮੇਰੀ ਬਾਂਧੀ ਭਗਤ ਛੁਡਾਵੈ ਬਾਂਧੈ ਭਗਤ ਨ ਛੂਟੈ ਮੋਹਿ। ਇਕ ਸਮੇਂ ਮੋਕੋ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬ ਨ ਹੋਇ॥ ੧॥ ਮੈਂ ਗੁਨ ਬੰਧ ਸਗਲ ਕੀ ਜੀਵਨ ਮੇਰੀ ਜੀਵਨ ਮੇਰੇ ਦਾਸ। ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਕਾਸ॥੨॥ ੩॥"

ਕਬਿੱਤ

ਭਗਤਾਂ ਦੇ ਵੱਸ ਗੁਰੂ ਹੋਇਕੇ ਚਲਤ ਜਾਨੋ ਚੋਜੀ ਗੁਰ ਖੇਡਦੇ ਹੈਂ ਕੌਤਕ ਖਿਡਾਰੀਆਂ। ਹੋਂਵਦੇ ਘੁਮਾਣ ਪਿੰਡ ਨਾਮਦੇਵ ਦੇਹੁਰੇ ਨੂੰ ਖੇਡਦੇ ਸ਼ਿਕਾਰ ਜਾਵੈਂ ਗੁਰੂ ਬਲਿਹਾਰੀਆਂ । ਦਮ ਦਮ ਸ਼ਕਤੀ ਅਕਰਖਣ ਬਾਬੇ ਜੀ ਦੀ ਖਿੱਚ ਰਹੀ ਗੁਰੂ ਜੀ ਨੂੰ ਆਵੈਂ ਜਾਵਾਂ ਵਾਰੀਆਂ। ਝੁੰਡੇ ਰਾਮਦਾਸ ਪੁਰੇ ਪੁੱਜੇ ਸੁਦੀ ਕੱਤੇਂ ਨਵ ਬਾਬੇ ਦੀਆਂ ਆਸਾਂ ਪੂਰ ਦਿੱਤੀਆਂ ਨੇ ਸਾਰੀਆਂ॥੧੩॥

ਸੁਨਦੇ ਹੀ ਸਾਰ ਬਾਬਾ ਆਇ ਗੁਰਦੇਵ ਜੀ ਨੇ ਉੱਠੇ ਫੜ ਸੋਟੀ ਮਿਲਾਂ ਗੁਰੂ ਜੀ ਨੂੰ ਜਾਇਕੇ। ਉੱਠਿਆ ਨਾ ਜਾਵੇ ਪਰ ਪ੍ਰੇਮ ਨੇ ਉਠਾਏ ਝੱਬ ਮਿਲੇ ਗੁਰਦੇਵ ਬ੍ਰਿਧ ਮਿਲੇ ਹਿਤ ਲਾਇਕੇ। ਮਿਲਨ ਸਮੇਂ ਦਾ ਜੋ ਅਨੰਦ ਨਾ ਉਚਾਰ ਸਕਾਂ ਲਪਟੇ ਗੁਰੂ ਦੇ ਪਦ ਬ੍ਰਿੱਧ ਹਰਖਾਇਕੇ। ਬੰਦਨਾ ਡੰਡੌਤ ਕਰੈਂ ਗੁਰਾਂ ਦੇ ਚਰਨ ਵਿੱਚ ਗੁਰੂ ਜੀ ਪ੍ਰੇਮ ਕਰੈਂ ਛਾਂਤੀ ਨਾਲ ਲਾਇਕੇ ॥ ੧੪ ॥

ਗੁਰੂ ਜੀ ਦੇ ਵਿੱਚ ਲੱਗੀ ਪ੍ਰੀਤ ਬ੍ਰਿਧ ਸਿੱਖ ਜੀ ਦੀ ਚਾਤ੍ਰਕ ਸੁਆਂਤ ਬੂੰਦ ਜਿਵੇਂ ਪਹਿਚਾਨ ਲੌ। ਨਦੀਆਂ ਵਿਛੁੰਨੀਆਂ ਦੇ ਵਾਹੁ ਮਿਲੇ ਆਨ ਅੱਜ, ਚੋਜੀ ਗੁਰ ਵੇਖੈਂ ਰੰਗ ਬ੍ਰਿਧ ਜੀ ਦੇ ਮਾਨ ਲੌ।ਉੱਠ ਬ੍ਰਿੱਧ ਚਰਨਾਂ ਤੋਂ ਨੇਤਰਾਂ ਤੋਂ ਜਾਵੇ ਜਲ,ਉੱਛਲੇ ਪਰੇਮ ਠਾਠਾਂ ਮਾਰਕੇ ਮਹਾਨ ਲੌ। ਸਿੰਧ ਬੂੰਦ ਮਿਲੇ ਮਿਲ ਇੱਕ ਰੂਪ ਹੋਏ ਦੋਵੇਂ ਉੱਠ ਗੀ ਦਵੈਤ ਇੱਕੋ ਇੱਕ ਹੁਣ ਜਾਨ ਲੌ॥੧੫॥

ਗੁਰਾਂ ਤੋਂ ਪਿਛਾਰੀ ਮਿਲੇ ਭਾਈ ਗੁਰਦਾਸ ਜਾਨੋਂ ਬਿਧੀ ਚੰਦ ਜੇਠਾ ਤੇ ਲੰਗਾਹਾ ਜੀ ਪਛਾਨ ਲੌ। ਇਤ ਆਦਿ ਮਿਲੇ ਸਿੱਖ ਬ੍ਰਿੱਧ ਜੀ ਨੂੰ ਦੋਨੋ ਧਿਰ ਹੋਈ ਪਦ ਬੰਦਨਾ ਪਰੇਮ ਦੀ ਮਹਾਨ ਲੌ। ਪੁੱਜੇ ਗੁਰਦੁਵਾਰੇ ਵਿੱਚ ਕੀਤਾ ਬਿਸਰਾਮ

ਜਾਨੋ, ਬ੍ਰਿੱਧ ਸੁਤ ਲੱਗੇ ਸੇਵ ਸੰਗਤਾਂ ਦੀ ਜਾਨ ਲੌ। ਸਾਰੋ ਪਰ-
ਵਾਰ ਗੁਰੂ ਚਰਨਾਂ ਚਿ ਆਨ ਲੱਗਾ, ਸਤਿਨਾਮ ਵਾਹਿਗੁਰੂ
ਦੀ ਭਈ ਧੁਨਿ ਮਾਨ ਲੌ ॥ ੧੬ ॥

ਸੋਰਠਾ

ਇਉਂ ਗੁਰ ਪਜਾਰੇ ਆਇ ਪਾਲੀ ਲਾਜ ਸੁ ਬਿਰਦ ਦੀ।
ਲੀਤਾ ਚਰਨ ਲਗਾਇ ਹੋਯਾ ਬਹੁਤ ਅਨੰਦ ਤਦ।
ਰਹੇ ਕੁਛਕੁ ਦਿਨੋਂ ਜਾਨ ਗੁਰੂ ਦੀਵਾਨ ਸਜ਼ਾਂਵਦੇ।
ਰਾਗੀ ਸ਼ਬਦ ਸੁਨਾਨ ਰੱਤੇ ਇਸ਼ਕ ਵਿਰਾਗ ਦੇ ॥ ੧੭ ॥
ਬ੍ਰਿਧ ਧੁਨ ਬ੍ਰਿੱਧ ਅਪਾਰ ਲੱਗੇ ਗਾਵਨ ਜਾਨੀਏਂ।
ਅਪਨੀ ਦਸ਼ਾ ਨਿਹਾਰ ਸੋਈ ਸ਼ਬਦ ਸੁਨਾਂਵਦੇ ॥ ੧੮ ॥

ਸ੍ਰੀ ਰਾਗ ਮਹਲਾ ੫ ਘਰ ੨

ਗੋਇਲ ਆਇਆ ਗੋਇਲੀ ਕਿਆ ਤਿਸ ਡੰਫ ਪਸਾਰੁ।
ਮੁਹਲਤਿ ਪੁੰਨੀ ਚਲਣਾ ਤੂ ਸੰਮਲੁ ਘਰ ਬਾਰੁ ॥ ੧ ॥
ਹਰਿ ਗੁਨ ਗਾਉ ਮਨਾ ਸਤਿਗੁਰੁ ਸੇਵ ਪਿਆਰਿ।
ਕਿਆ ਥੋੜੜੀ ਬਾਤ ਗੁਮਾਨ ॥ ੧ ॥ ਰਹਾਉ ॥ ਜੈਸੇ
ਰੈਣ ਪਰਾਹੁਣੇ ਉਠਿ ਚਲਸਹਿ ਪਰਭਾਤਿ। ਕਿਆ ਤੂੰ
ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥ ੨ ॥
ਮੇਰੀ ਮੇਰੀ ਕਿਆ ਕਰਹਿ ਜਿਨ ਕੀਆ ਸੋ ਪ੍ਰਭ ਲੋੜਿ।
ਸਰ ਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ।
॥ ੩ ॥ ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ
ਪਾਇਓਇ। ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜੇ
ਆਇਓਇ ॥ ੪ ॥ ੨੨ ॥੯੨॥

ਚੌਪਈ

ਸੁਨੇ ਸਬਦ ਗੁਰ ਬ੍ਰਿਧ ਕੇ ਜਬਹੀ। ਭਈ ਵਿਰਾਗੀ ਸੰਗਤ

ਸਭ ਹੀ। ਅੰਤ ਵਿਛੋੜਾ ਚੋਜ ਵਿਖਾਵੇ। ਸੁਨ ਸੁਨ ਰਿਦੇ ਵਿਰਾਗ ਉਠਾਵੇ ॥੧੯॥ ਰਾਤ ਪਈ ਬ੍ਰਿਧ ਗੁਰ ਢਿਗ ਆਵੈਂ। ਅਪਨੇ ਮਨ ਦੀ ਬ੍ਰਿਥਾ ਸੁਨਾਵੈਂ । ਗੁਰ ਨਾਨਕ ਤੋਂ ਆਦਿਕ ਸਾਰੀ। ਕਥਾ ਸੁਨਾਈ ਅਤਿ ਹਿਤ ਧਾਰੀ ॥ ੨੦ ॥

ਸਿਰਖੰਡੀ ਛੰਦ

ਸੁਨ ਕਰ ਸ੍ਰੀ ਗੁਰਦੇਵ ਅਤਿ ਹਰਖਾਂਵਦੇ । ਅਰ ਸ੍ਰੀ ਮੁਖ ਤੋਂ ਆਪ ਬ੍ਰਿਧ ਜਸ ਗਾਇਆ । ਤੇਰੀ ਮਹਿਮਾ ਧੰਨ, ਉਚੀ ਜਾਨੀਏਂ । ਸਤਿਗੁਰ ਨਾਨਕ ਦੇਵ ਜਿਸ ਦੇ ਗੁਰੂ ਹੈਂ ॥ ੨੧ ॥ ਉੱਚੀ ਪਾਈ ਦਾਤ, ਝਲ ਮਲ ਜਾਗਦੀ। ਕੌਨ ਪਛਾਨੇ ਭੇਦ, ਗੁੱਝੀ ਰਮਜ ਦਾ। ਕੀਤਾ ਸਫਲ ਜਨੰਮ, ਕਰਕੇ ਸੇਵ ਜੋ। ਉਮਰ ਬ੍ਰਿੱਧ ਦੀ ਬ੍ਰਿੱਧ,ਮਤ ਭੀ ਬ੍ਰਿੱਧ ਹੈ॥੨੨॥ ਬ੍ਰਿਧ ਬੋਲੇ ਮੈਂ ਦਾਸ,ਗੁਰਦਾ ਜਾਣੀਏਂ। ਹੇਗੁਰ ਕ੍ਰਿਪਾ ਤੋਰ,ਦਾਤ ਤੁਮਾਰੜੀ। ਮੇਰੀ ਤਾਕਤ ਨਾਹਿੰ, ਰੱਤੀ ਇੱਕ ਜੇ। ਸੱਭੋ ਤੁਮਰੀ ਜਾਨ, ਹੇ ਕ੍ਰਿਪਾਲ ਜੀ । ਕੀਤੀ ਹੈ ਜੋ ਸੇਵ, ਥਾਇ ਸੁ ਪਾਵਣੀ। ਮੈਂ ਹਾਂ ਘਾਹੀ ਜੱਟ, ਸੇਵਾ ਵਾਲੜਾ। ਜਿਸਤੇ ਨਦਰ ਨਿਹਾਲ, ਤੁਮਰੀ ਹੋਂਵਦੀ। ਕਰਦੇ ਤਿਸ ਨਿਹਾਲ, ਕਿਰਪਾ ਧਾਰਕੇ।੨੩।

ਚੌਪਈ

ਫਿਰ ਸਾਰੇ ਸ੍ਰੀ ਗੁਰ ਪਰਵਾਰ। ਆਏ ਸਭ ਬ੍ਰਿਧ ਧਾਮ ਮਝਾਰ। * ਬਾਬਾ ਸ੍ਰੀ ਚੰਦ ਜੀ ਆਏ। ਪ੍ਰੇਮ ਵੱਸ ਮਿਲਨੇ ਨੂੰ ਧਾਏ ॥ ੨੪ ॥ ਧਰਮ ਚੰਦ ਜੀ ਦੇ ਸੁਤ† ਜਾਨੋ। ਆਏ ਸੇ ਭੀ ਨਾਲ ਪਛਾਨੋ। ਗੁਰ ਅੰਗਦ ਜੀ ਦਾ ਪਰਵਾਰ। ਸੋ ਭੀ ਆਯਾ ਅਤਿ ਹਿਤ ਧਾਰ ॥ ੨੫॥ ਬੰਸ ਅਮਰ ਗੁਰ ਦੀ ਸਭ

---

*ਬਾਬਾ ਸ੍ਰੀ ਚੰਦ ਜੀ ਦੀ ਆਯੂ ਉਸ ਸਮੇਂ ੧੩੭ ਸਾਲ ਦੀ ਸੀ।

†ਬਾਬਾ ਮਾਣਕ ਚੰਦ ਤੇ ਮੇਹਰ ਚੰਦ ਜੀ।

ਆਈ। ਮਿਲੇ ਬ੍ਰਿੱਧ ਸਭ ਨੂੰ ਹਿਤ ਲਾਈ । ਅੰਤ ਸਮੇਂ ਦੀ
ਸੁਨੋ ਕਹਾਨੀ। ਜਿਉਂ ਬ੍ਰਿਧ ਗੁਰ ਪਦ ਜੋਤ ਸਮਾਨੀ ॥੨੬॥
ਭਾਨੇ ਨੂੰ ਬ੍ਰਿਧ ਪਾਸ ਬੁਲਾਵੈਂ । ਸੁਤ ਕਰ ਫੜ ਗੁਰ ਕਰ
ਪਕੜਾਵੈਂ। ਹੇ ਗੁਰ ! ਇਸਨੂੰ ਅਪਨਾ ਦਾਸ। ਰਾਖੋ ਆਪ
ਆਪਨੇ ਪਾਸ ॥ ੨੭ ॥ ਮੇਰੇ ਸਮ ਇਸਨੂੰ ਪਹਿਚਾਨੋ। ਇਸ
ਪਰ ਕਿਰਪਾ ਕਰੋ ਮਹਾਨੋ। ਇਸਨੂੰ ਅਪਨੀ ਸੇਵਾ ਲਾਵੋ।
ਮੇਰੇ ਪਰ ਸੁਭ ਦ੍ਰਿਸ਼ਟੀ ਪਾਵੋ ॥ ੨੮ ॥ ਸਤਿਗੁਰ ਬੋਲੇ ਦੀਨ
ਦਿਆਲ। ਹੇ ਬਾਬਾ ਤੂੰ ਸਦਾ ਨਿਹਾਲ। ਭਾਨਾ ਹਮਰਾ ਪ੍ਰਾਨ
ਪਿਆਰਾ॥* ਸਿੱਖਾਂ ਦੇ ਵਿਚ ਉੱਚ ਸਤਾਰਾ ॥ ੨੯ ॥
ਸੋਲਾਂ ਸੌ ਅਠਾਸੀ ਸਾਲ । ਮੱਘਰ ਸੁਦੀ ਚੌਥ ਸੀ ਭਾਲ।
ਚੌਦਾਂ ਮਘਰ ਸੀਗਾ ਆਇ।ਬ੍ਰਿਧ ਗੁਰ ਚਰਨੀ ਗਏਸ ਮਾਇ।੩੦।
ਦੇਹ ਪਈ ਪੰਜ ਭੂਤਕ ਰਹੀ। ਜੋਤ ਸਚ ਖੰਡ ਅੰਦਰ ਗਈ।
ਇਉਂ ਏਹ ਸਤਿਗੁਰ ਦਾ ਸਿੱਖ ਪਜਾਰਾ। ਸਚ ਖੰਡ ਨੂੰ ਸੀਗ
ਪਧਾਰਾ ॥ ੩੧ ॥ ਇਕ ਸੌ ਪੰਝੀ ਸਾਲ ਪਛਾਨੋਂ। ਇੱਕ ਮਹੀਨਾ
ਉੱਤੇ ਜਾਨੋਂ। ਅਤੇ ਚਾਰ ਦਿਨ ਉਮਰ ਬਿਤਾਈ । ਗੁਰ
ਚਰਨਾਂ ਵਿੱਚ ਜੋਤ ਸਮਾਈ ॥ ੩੨ ॥ ਸੁੰਦਰ ਏਕ ਬਿਬਾਨ
ਬਨਾਵੈਂ। ਬ੍ਰਿਧ ਦਾ ਅੰਤ ਸ਼ਨਾਨ ਕਰਾਵੈਂ ।ਸੁੰਦਰ ਬਸਤ੍ਰ
ਊਪਰ ਪਾਏ। ਅਤਿ ਸੁਭ ਜਾਨ ਬਿਬਾਨ ਸਜਾਏ ॥ ੩੩ ॥
ਇਕ ਦਿਸ ਭਾਨਾ ਤੇ ਗੁਰ ਖਾਸ। ਦੂਜੇ ਬਿਧੀ ਚੰਦ ਗੁਰਦਾਸ।

---

*ਸਿੱਖਾਂ ਵਿਚ ਉੱਚਾ ਭਾਈ ਭਾਨਾ ਜੀ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੋ ਕਿਹਾ ਸੀ ਸੋ ਇਉਂ ਸੀ ਕਿ ਭਾਨੇ ਜੀ ਦੇ ਜਨਮ ਸਮੇਂ ਜਨਮ ਸੰਸਕਾਰ ਨਾਮ-ਅੰਮ੍ਰਿਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸਨੂੰ ਆਪ ਦਿੱਤਾ ਸੀ, ਇਸਤੋਂ ਗੁਰਨਾਨਕ ਜੀ ਦਾ ਸਿੱਖ ਭਾਈ ਭਾਨਾ ਜੀ ਸੀ।

ਚਲੇ ਉਠਾਇ ਕੰਧ ਪਰ-ਜਾਨੋ । ਗੁਰਬਾਣੀ ਹੋਇ ਪ੍ਰਾਠ ਮਹਾਨੋਂ ॥ ੩੪ ॥ ਭਾਈ ਝੰਡਾ ਚਵਰ ਕਰਾਵੇ । ਵਾਹਿਗੁਰੂ ਸਤਿਨਾਮ ਧਿਆਵੇ । ਦੇਵਤਿਆਂ ਮਿਲ ਫੂਲ ਬਸਾਇ । ਵਿਰਾਗ ਮਾਨ ਉਠ ਨਾਲ ਸਿਧਾਇ ॥ ੩੫ ॥

ਗੀਆ ਮਾਲਤੀ ਛੰਦ

ਬ੍ਰਿਧ ਚਲੇ ਉਸ ਦੇਸ ਨੂੰ ਜਿਸ ਦੇਸ ਤੋਂ ਨਹਿ ਆਵਣਾ । ਉਸ ਦੇਸ ਦੇ ਆਨੰਦ ਦਾ ਆਨੰਦ ਹੈ ਸੋਹਾਵਣਾ । ਉਸ ਦੇਸ ਦੇ ਵਿਚ ਰਾਤ ਤੇ ਦਿਨ ਜਾਨ ਇੱਕੋ ਸਾਰ ਹੈ। ਉਸ ਦੇਸ ਦੇ ਵਿਚ ਧੁਨੀ ਤੋਂ ਬਿਨ ਇੱਕ ਓਅੰਕਾਰ ਹੈ ॥ ੩੬ ॥ ਚਲੇ ਓਥੇ ਬ੍ਰਿਧ ਬਾਬਾ ਲੰਮੀਆਂ ਕਰ ਤਿਆਰੀਆਂ । ਗੁਰੂ ਨਾਨਕ ਦੇਵ ਜੀ ਨੇ ਸੱਭ ਇੱਛਾ ਸਾਰੀਆਂ । ਨਾਂਹਿ ਦੂਖ ਅੰਦੋਹ ਜਿੱਥੇ *ਬੇਗਮਾ ਪੁਰ ਨਾਮ ਹੈ । ਅਤੀ ਉਚਾ ਜਾਸ ਦਾ ਅਸਥਾਨ ਹੀ ਸੁਖ ਧਾਮ ਹੈ ॥ ੩੭॥ ਇਧਰ ਓਸ ਬਿਬਾਨ ਉੱਪਰ ਫੂਲ ਬਰਸਤ ਜਾਵੰਦੇ। ਦੇਵਤੇ ਭੀ ਆਨ ਕਰ ਸਭ ਫੂਲ ਹੈਂ ਬਰਸਾਵੰਦੇ । ਅਨਕ ਹੀ ਮ੍ਰਿਦੰਗ ਬਾਜੇ ਤਾਲ ਨਾਲ ਸੁਹਾਵੰਦੇ । ਆਨਕੇ ਗੰਧਰਬ ਰਾਗੀ ਸ਼ਬਦ ਗੁਰ ਦੇ ਗਾਂਵਦੇ ॥ ੩੮ ॥

ਮਾਰੂ ਕਬੀਰ ਜੀ

"ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ । ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥ ਬਹੁਰਿ ਹਮ ਕਾਹੇ ਆਵਹਿਗੇ। ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ

---

*"ਬੇਗਮ ਪੁਰਾ ਸਹਿਰ ਕੋ ਨਾਉ । ਦੂਖ ਅੰਦੋਹ ਨਹੀ ਤਹਿ ਠਾਉ ।"
[ਰਵਿਦਾਸ ਜੀ

ਬੁਝਿ ਸਮਾਵਹਿਗੇ ॥ ੧ ॥ ਰਹਾਉ ॥ ਜਬ ਚੂਕੈ ਪੰਚ ਧਾਤ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ। ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥੧॥ ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ। ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥ ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨ ਰਪਿ ਜਨਮੁ ਨ ਹੋਈ । ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥ ੪" ॥ ੩੯ ॥

ਸਲੋਕ ਕਬੀਰ ਜੀ

ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪਨੇ ਗ੍ਰਿਹਿ ਜਾਇ।
ਰੋਵਹੁ ਸਾਕਤ ਬਾਪੁਰੇ ਜੋ ਹਾਟੈ ਹਾਟ ਬਿਕਾਇ॥

ਰਾਮਕਲੀ ਮਹਲਾ ੫

"ਪਵਨੈ ਮਹਿ ਪਵਨੁ ਸਮਾਇਆ। ਜੋਤੀ ਮਹਿ ਜੋਤਿ ਰਲ ਜਾਇਆ। ਮਾਟੀ ਮਾਟੀ ਹੋਈ ਏਕ।ਰੋਵਨ ਹਾਰੇ ਕੀ ਕਵਨ ਟੇਕ ।੧। ਕਉਨੁ ਮੂਆ ਰੇ ਕਉਨੁ ਮੂਆ ? ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹ ਤਉ ਚਲਤੁ ਭਇਆ। ਅਗਲੀ ਕਿਛੁ ਖਬਰਿ ਨ ਪਾਈ । ਰੋਵਨ ਹਾਰੁ ਭਿ ਊਠਿ ਸਿਧਾਈ। ਭਰਮ ਮੋਹ ਕੇ ਬਾਂਧੇ ਬੰਧ। ਸੁਪਨੁ ਭਇਆ ਭਖਲਾਏ ਅੰਧ॥੨॥ ਇਹ ਤਉ ਰਚਨੁ ਰਚਿਆ ਕਰਤਾਰਿ । ਆਵਤ ਜਾਤ ਹੁਕਮਿ ਅਪਾਰਿ। ਨਹਿ ਕੋ ਮੂਆ ਨਹਿ ਮਰਣੈ ਜੋਗੁ । ਨਹਿ ਬਿਨਸੈ ਅਬਿਨਾਸੀ ਹੋਗੁ॥੩॥ ਜੋ ਇਹੁ ਜਾਣਉ ਸੋ ਇਹੁ ਨਾਹਿ। ਜਾਨਣਹਾਰੇ ਕਉ ਬਲਿ ਜਾਉ। ਕਹੁ ਨਾਨਕ

ਗੁਰਿ ਭਰਮੁ ਚੁਕਾਇਆ। ਨਾ ਕੋਈ ਮਰੈ ਨਾ ਆਵੈ ਜਾਇਆ॥ ੪॥ ੪੦॥"

ਗੀਆ ਮਾਲਤੀ ਛੰਦ

ਇਤ ਆਦਿ ਸਾਰੀ ਸ਼ਬਦ ਸੁਣਦੀਪੁਜੀ ਸੰਗਤ ਜਾਣੀਏਂ। ਸਚਖੰਡ ਅੱਜ ਸਮਾਧ ਹੈ ਜਿਸ ਜਗਾ ਵਿੱਚ ਪਛਾਣੀਏ। ਚਿਖਾ ਚੰਦਨ ਵਾਲੜੀ ਸੀ ਚਿਣੀ ਖ਼ੂਬ ਸਵਾਰਕੇ। ਧਰਾ ਜਾਇ ਬਿਬਾਨ ਤਿਸ ਥਲ ਗੁਰੂ ਜੀ ਹਿਤ ਧਾਰਕੇ॥ ੪੧॥ ਚਿਣਨ ਲਾਗੇ ਲੱਕੜਾਂ ਗੁਰਦੇਵ ਆਪ ਸਵਾਰਕੇ। ਹੋਰ ਪ੍ਰੇਮੀ ਨਾਲ ਹੋਏ ਪ੍ਰੇਮ ਨੂੰ ਚਿਤ ਧਾਰਕੇ। ਚਿਖਾ ਦੇ ਵਿਚ ਲੁਕੀ ਦੇਹੀ ਰਹੀ ਦਿਸਣੋਂ ਜਾਣੀਏਂ। ਲੋਕ ਚੋਂ ਪਰਲੋਕ ਬਾਬਾ ਜਾਏ ਅੱਜ ਪਛਾਣੀਏ॥ ੪੨॥ ਕਰਨ ਗੁਰ ਉਪਦੇਸ਼ ਸਭਨੂੰ ਸੁਣੋਂ ਮਾਈ ਭ੍ਰਾਈਓ। ਜਿਵੇਂ ਬ੍ਰਿਧ ਨੇ ਸੇਵ ਕੀਤੀ ਤਿਵੇਂ ਸੱਭ ਕਮਾਈਓ। ਛੱਡ ਕੇ ਦੇਹ ਬ੍ਰਿਧ ਚਲੇ ਏਹ ਰੀਤ ਮੁਢੋਂ ਆਂਵਦੀ। ਚਿੰਤ ਉਸਦੀ ਕੀਜੀਏ ਅਣਹੋਣ ਜੋ ਸਿਰ ਪਾਂਵਦੀ॥ ੪੩॥

ਵਡਹੰਸ ਤਾਲ ਤਲਵਾੜਾ

ਬਿਸ੍ਰਾਮ– ਏਥੋਂ ਸਭ ਉਠ ਚਲੀਆਂ, ਵੇ ਲੋਕੋ॥

ਬ੍ਰਹਮਾਂ ਜੀ ਸ਼ਿਵਜੀ ਜਗ ਆਏ। ਉਮਰ ਜਿਨ੍ਹਾਂ ਦੀ ਕਲਪ ਲਿਖਾਏ। ਮੌਤ ਸੰਦੇਸ਼ਾ ਨਾ ਟਲੀਆਂ, ਵੇ ਲੋਕੋ॥ ੧। ਵਿਸ਼ਨੂੰ ਖੀਰ ਸਮੁੰਦ੍ਰ ਰਹਾਵੇ। ਸੇਹਜਾ ਜਿਸਦੀ ਸ਼ੇਸ਼ ਸੁਹਾਵੇ ਲੱਛਮੀ ਮਲਦੀ ਤਲੀਆਂ॥ ੨॥ ਪ੍ਰਾਣ ਚੜ੍ਹਾਇ ਜੀਵੈਂ ਲਖ ਸਾਲੀ। ਗੋਰਖ ਆਦਿਕ ਹੈਂ ਜਗ ਭਾਲੀ। ਕਾਲ ਫੜੇ ਭੰਨ ਗਲੀਆਂ॥ ੩॥ ਇੰਦ੍ਰ ਕੁਬੇਰ ਰਿਖੀ ਗਣ ਜੇਤੇ। ਰਵਿ ਅਵਿਤਾਰ ਰਹੇ ਹਨ ਕੇਤੇ। ਸਭ ਦੀਆਂ ਦੇਹਾਂ ਗਲੀਆਂ॥ ੪॥

ਰਾਵਣ ਕਾਰੂੰ ਤੇ ਦੁਰਜੋਧਨ। ਨਵਖੰਡ ਰਾਜੇ ਕੀਤੇ ਸੋਧਨ। ਕਾਲ ਅਗੇ ਨਹਿ ਛਲੀਆਂ ॥ ੫ ॥ ਜੇਤੀ ਵਸਤੂ ਨਜ਼ਰ ਵਿਚ ਆਵੇ। ਸਭਦੇ ਦੇਖਤ ਹੀ ਛਿਫ਼ ਜਾਵੇ। ਸਭ ਦੀਆਂ ਮੌਤਾਂ ਖਲੀਆਂ ॥ ੬ ॥ ਗੁਰ ਉਪਦੇਸ਼ ਬੇਅੰਤ ਸੁਨਾਏ। ਸਭਦੇ ਹਿਰਦੇ ਸ਼ਾਂਤ ਬਨਾਏ। ਕੀਤੀਆਂ ਠੀਕ ਤਸੱਲੀਆਂ ॥ ੭ ॥੪੪॥

ਸਲੋਕ ਸ਼ੇਖ ਫਰੀਦ ਜੀ

"ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ।
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥"

ਸਾਰੰਗ ਕਬੀਰ ਜੀ

ਹਰਿ ਬਿਨੁ ਕਉਨੁ ਸਹਾਈ ਮਨ ਕਾ। ਮਾਤ ਪਿਤਾ ਭਾਈ ਸੁਤ ਬਨਿਤਾ ਹਿਤ ਲਾਗੋ ਸਭ ਫਨਕਾ। ॥ ੧ ॥ ਰਹਾਉ ॥ ਆਗੇ ਕਉ ਕਿਛੁ ਤੁਲਹਾ ਬਾਧਹੁ ਕਿਆ ਭਰਵਾਸਾ ਧਨ ਕਾ। ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥ ੧ ॥ ਸਗਲ ਧਰਮ ਪੁੰਨ ਫਲ ਪਾਵਹੁ ਧੂਰ ਬਾਛਹੁ ਸਭਜਨਕਾ। ਕਹੈ ਕਬੀਰ ਨਸੁਹੁ ਰੇ ਸੰਤਹੁ ਇਹੁ ਮਨ ਉਡਨ ਪੰਖੇਰੂ ਬਨ ਕਾ ॥ ੨ ॥

ਦੋਹਰਾ

ਇਤ ਆਦਿਕ ਗੁਰਦੇਵ ਨੇ ਸ਼ਬਦ ਸੁਨਾਏ ਜਾਨ।
ਸੰਗਤ ਅਤੀ ਵਿਰਾਗ ਮੇਂ ਹੋਇ ਗਈ ਪਹਿਚਾਨ ॥੪੫॥

ਗੀਆ ਮਾਲਤੀ ਛੰਦ

ਹੁਕਮ ਕੀਤਾ ਗੁਰੂ ਜੀ ਨੇ ਲਾਓ ਭਾਨਾ ਆਗ ਤੂੰ। ਬਿਰਧ ਦੀ ਤੂੰ ਅੰਸ ਜਾਨੋ ਦੇਹੁ ਸਫਲਾ ਦਾਗ ਤੂੰ। ਸਿਰੀ ਭਾਨਾ ਸੂਸਲਾ

ਫੜ ਅਗਨ ਜਾਨ ਲਗਾਵੰਦਾ । ਚਿਖਾ ਬ੍ਰਿਧ ਦੀ ਪਾਸ ਜਾ ਕੇ ਸਤਿਨਾਮ ਧਿਆਵੰਦਾ ॥ ੪੬ ॥ ਬੋਲਕੇ ਸ੍ਰੀ ਵਾਹਿਗੁਰੂ ਜੀ ਅਗਨ ਲਾਈ ਜਾਨੀਏਂ । ਗਈ ਜਦ ਪਰਚੰਡ ਹੋ ਇਸ਼ਨਾਨ ਕੀਤੇ ਜਾਨੀਏਂ । ਸੋਹਿਲੇ ਦਾ ਪਾਠ ਕਰਕੇ ਕਰੀ ਗੁਰ ਅਰਦਾਸ ਜੀ । ਪੰਚ ਅੰਮ੍ਰਿਤ ਵੰਡ ਕੇ ਸਭ ਮੁੜੇ ਘਰ ਨੂੰ ਖਾਸ ਜੀ ॥੪੭॥ ਇਸ਼ਨਾਨ ਕਰਦੇ ਸਮੇਂ ਸਭ ਦੇ ਛਤਰ ਸੀ ਸਿਰ ਕਾਲਦਾ । ਫੇਰ ਗੁਰ ਅਰ ਬਿਨਾ ਭਾਨੇ ਕਿਸੇ ਸਿਰ ਨਹਿੰ ਭਾਲਦਾ॥ਪਾਠ ਸ੍ਰੀ ਗੁਰ ਗ੍ਰੰਥ ਜੀ ਦਾ ਧਰਾ ਪ੍ਰੇਮ ਲਗਾਇਕੇ । ਕਰਨ ਭਾਈ ਜੀ ਲਗੇ ਗੁਰਦਾਸ ਅਤਿ ਹਿਤ ਲਾਇਕੇ ॥ ੪੮ ॥

ਦੋਹਿਰਾ

ਅੰਗੀਂ ਸਾਕੀਂ ਭੇਜੀਆਂ ਗੰਢਾਂ ਸਭ ਨੂੰ ਜਾਨ ।
ਸੱਦ ਬੁਲਾਏ ਸਰਬ ਹੀ ਨਾਨਕ ਦਾਦਕ ਮਾਨ॥ ੪੯॥

ਦੋਹਿਰਾ

ਹੋਏ ਤੇਰਾਂ ਦਿਵਸ ਜਦ ਕੀਤਾ ਭੋਗ ਤਿਆਰ ।
ਭਾਈ ਜੀ ਗੁਰਦਾਸ ਨੇ ਪੜ੍ਹਿਆ ਅਤਿ ਹਿਤ ਧਾਰ ॥੫੦॥
ਸੁੰਦਰ ਏਕ ਰੁਮਾਲ ਲੇ ਗੁਰੂ ਗ੍ਰੰਥ ਪਰ ਦੀਨ ।
ਬਸਤਰ ਪਾਠੀ ਦੇ ਤਈਂ ਦਿੱਤੇ ਅਤੀ ਨਵੀਨ ॥ ੫੧ ॥
ਭੇਟਾ ਕਰੀ ਇਕੋਤ੍ਰ ਸੌ ਗੁਰੂ ਗ੍ਰੰਥ ਦੀ ਜਾਨ ।
ਅਰਦਾਸਾ ਗੁਰਦਾਸ ਨੇ ਸੋਧਾ ਸੀ ਪਹਿਚਾਨ ॥ ੫੨ ॥
ਫਿਰ ਤਿਰਹਾਵਲ ਵੰਡਿਆ ਸਭਨਾਂ ਨੂੰ ਇਕਸਾਰ ।
ਲੱਗੇ ਰੀਤ ਬਿਹਾਰ ਦੀ ਕਰਨੇ ਸਭ ਹਿਤ ਧਾਰ ॥ ੫੩ ॥

ਯਥਾ—ਗੁਰਬਿਲਾਸ ਪਾ: ੬ ਅਧਆਇ ੧੬

ਦੋਹਰਾ

"ਇਹ ਬਿਧ ਭਏ ਬਤੀਤ ਤਬ ਕਿਤਕ ਦਿਵਸ ਸੁਖਪਾਇ।
ਤੇਰ੍ਹਵੇਂ ਕਾ ਦਿਨ ਅਯੋ ਸ੍ਰੀ ਗੁਰੂ ਅਸ ਫੁਰਮਾਇ ॥੧॥
ਸਿੱਖ ਸੰਗਤ ਆਈ ਘਨੀ ਸ੍ਰੀ ਗੁਰ ਲਾਇ ਦਿਵਾਨ।
ਦੇਵ ਜੱਛ ਕਿੰਨਰ ਸਭੈ ਦੇਖਤ ਚੜ੍ਹੇ ਬਿਬਾਨ ॥ ੨॥

ਚੌਪਈ

ਹਰਿ ਗੋਬਿੰਦ ਸ੍ਰੀ ਮੁਖ ਫੁਰਮਾਯੋ । ਭਾਈ ਭੋਗ ਗ੍ਰੰਥ ਕਾ ਪਾਯੋ । ਤਬੀ ਗੁਰੂ ਇਹ ਕ੍ਰਿਪਾ ਕੀਨੀ । ਸਾਹਿਬ ਭਾਨੇ ਕੋ ਪੱਗ ਦੀਨੀ ॥ ੩ ॥ ਸਾਹਿਬ ਬੁੱਢੇ ਗੱਦੀ ਸਿੱਖੀ। ਬੈਠਾਯੋ ਤਹ ਸੇਵਾ ਪਿੱਖੀ। ਤਬੈ ਰਬਾਬੀ ਆਨੰਦ ਗਾਯੋ। ਫੂਲਨ ਝਰਿ ਤਬ ਦੇਵਨ ਲਾਯੋ ॥੪॥ ਮਧਜ ਅਕਾਸ਼ ਬਜਾਏ ਬਾਜੈ। ਡਾਰਤ ਫੂਲ ਸੁ ਅੰਜਲ ਸਾਜੈ। ਇਹ ਬਿਧ ਭਯੋ ਸੁ ਮੰਗਲ ਭਾਰੀ। ਦੀਯੋ ਦਾਨ ਅਨੰਤ ਅਪਾਰੀ॥੫॥ ਸਿਖ ਸੰਗਤ ਸਭ ਹੀ ਚਲ ਆਵੈ। ਸਾਹਿਬ ਭਾਨੇ ਕੋ ਸਿਰ ਨਾਵੈ ! ਇਹ ਬਿਧ ਹਰਿਗੋਬਿੰਦ ਗੁਰ ਪੂਰਾ ! ਕੌਤਕ ਕਰਤ ਅਨਿਕ ਗੁਰ ਸੂਰਾ ॥੬॥"

ਕਰਤਾ ਵੱਲੋਂ—ਚੌਪਈ

*ਇਰਦ ਗਿਰਦ ਦੇ ਮੁਖੀ ਸਦਾਏ। ਪੱਗਾਂ ਲੈਕਰ ਸਭੁ ਹੀ

---

*ਦੋਦੇ ਰੰਧਾਵੇ ੧, ਘਣੀਏਂ ਕੇ ਰੰਧਾਵੇ ੨, ਪੱਖੋ ਕੇ ਰੰਧਾਵੇ ,੩, ਠੇਠਰ ਕੇ ਰੰਧਾਵੇ ੪, ਛੋਲੇ ਕੇ ੫, ਵਹੀਲਾ ੬, ਉਦੋਵਾਲੀ ੭, ਧਾਰੋਵਾਲੀ ੮, ਘੋਨੇਵਾਲੀ ੯, ਸਹਾਰਨ ਵਾਲਾ ੧੦, ਕੱਸੋਵਾਲਾ ੧੧, ਮਾਕੋਵਾਲ ਦੇ ਭੰਗੂ ਜੱਟ ੧੨, ਗੱਗੋਮਾਲ ਦੇ ਮਾਹਲ ਜੱਟ, ੧੩, ਲੌਂਗੋ ਮਾਹਲ ੧੪, ਨਾਰੋਵਾਲ ਦੇ ਬਾਜਵੇ ਜੱਟ ਸੂਦਾਰ ੧੫, ਸਹਾਰ ਬਾਜਵੇ ੧੬,ਚੰਦੋਵਾਲ ਦੇ ਬਾਜਵੇ ਜੱਟ ੧੭, ਇਤਨੇ ਪਿੰਡਾਂ ਦੇ ਰੰਧਾਵੇ, ਬਾਜਵੇ, ਮਾਹਲ, ਭੰਗੂ, ਜੱਟ ਸਨ,ਜਿਨ੍ਹਾਂ ਦੀ ਬੰਸ ਦੇ ਹੁਣ ਸਿੰਘ ਸਜ ਗਏ ਹਨ। ਅਵਾਣ ੧੮, ਮੰਦਰਾਂ ਵਾਲਾ ਬਾਲ੍ਹੇ ੧੯,ਗੁਰਾਈਆਂ ਵਾਲਾ ੨੦, ਕੁਠਿਆਲਾ ਮੀਏਂ ਮਿੱਠੇ ਵਾਲੇ ਦੇ ਰਾਜ ਪੂਤ ੨੧, ਰਵਲ ਦੇ ਰਾਜਪੂਤ ੨੨, ਇਤਿਆਦਿਕ ੨੨ ਪਿੰਡਾਂ ਦੀਆਂ ਪੰਚਾਇਤਾਂ ਜੁੜਕੇ ਪੱਗਾਂ ਦੇਣ ਆਈਆਂ ।

ਆਏ। ਭਾਨੇ ਸਿਰ ਗੁਰ ਪੱਗ ਬੰਧਾਈ। ਬੱਧੀ ਫਿਰ ਸਭ ਨੇ ਹਿਤ ਲਾਈ॥ ੫੪॥ ਕਰ ਰਹੁ ਰੀਤ ਪੱਗਾਂ ਦੀ ਸਾਰੀ। ਗੁਰ ਬਿਨ ਸਭ ਨੇ ਕਰੀ ਤਿਆਰੀ। ਜਥਾ ਸ਼ਕਤ ਗੁਰ ਬੰਸਾਂ ਤਾਈਂ। ਭੇਟ ਪੂਜ ਕੀਤੀ ਹਿਤ ਲਾਈ॥ ੫੫॥ ਸ੍ਰੀ ਚੰਦ ਜੀ ਜਦ ਲਗੇ ਪਧਾਰਨ। ਸਤਿਗੁਰ ਜੀ ਨੂੰ ਵਾਕ ਉਚਾਰਨ।ਲਾੜੀ ਬਾਠ ਵਿਖੇ ਤੁਮ ਆਵੋ। ਸਭ ਸੁਤ ਅਪਨੇ ਨਾਲ ਲਿਆਵੋ॥ ੫੬॥ ਇਤਨੀ ਕਹਿ ਕਰ ਗਮਨੇ ਜਾਨੋ। ਹਿਤ ਸੇ ਤੋਰੇ ਸਭੇ ਪਛਾਨੋ। ਸਤਿਗੁਰ ਖੇਡਨ ਲਗੇ ਸ਼ਿਕਾਰ। ਰਹੇ ਮਹੀਨਾ ਇਕ ਨਿਰ-ਧਾਰ॥ ੫੭॥ ਸ੍ਰੀ ਭਾਨੇ ਨੂੰ ਲੈਕਰ ਨਾਲ। ਭਏ ਤਿਆਰ ਗੁਰੂ ਕਿਰਪਾਲ। ਭਾਨੇ ਦੇ ਪਰਸੰਗ ਮਝਾਰ। ਕਥਾ ਲਿਖਾਂਗੇ ਸਹ ਬਿਸਤਾਰ॥ ੫੮॥ ਸ੍ਰੀ ਬੁੱਢੇ ਜਿਵ ਸੇਵ ਗੁਜ਼ਾਰੀ। ਲਿਖਦਾ ਹਾਂ ਸੰਖੇਪ ਸੁ ਸਾਰੀ। ਜੋ ਗੁਰ ਨਾਨਕ ਬਚਨ ਉਚਾਰੇ।'ਦੇਖੋ ਜੋ ਖਟ ਰੂਪ ਹਮਾਰੇ'॥ ੫੯॥ ਛੇਵੇਂ ਗੁਰ ਤਕ ਸੇਵ ਗੁਜਾਰੀ। ਵਡੀ ਆਰਜਾ ਭੀ ਬ੍ਰਿਧ ਵਾਰੀ। ਸੰਤਾਂ ਸਿਰ ਬ੍ਰਿਧ ਸੰਤ ਪਛਾਨੋ। ਸਿੱਖਾਂ ਵਿੱਚੋਂ ਮੁਖੀਆ ਜਾਨੋ॥ ੬੦॥ ਗਜਾਨ ਵਾਨ ਧੀਰਜ ਮਤ ਪੂਰੇ। ਗੁਣੀ ਉਦਾਰ ਸਕਤ ਵਡ ਸੂਰੇ। ਇਤ ਆਦਿਕ ਗੁਣ ਜਾਸ ਬਿਅੰਤ। ਇਸ ਬਿਧ ਬ੍ਰਿਧ ਸੀ ਪੂਰਨ ਸੰਤ॥੬੧॥ਉਪਮਾਂ ਬ੍ਰਿਧ ਦੀ ਲਖੀ ਨ ਜਾਵੇ। ਬ੍ਰਿਧ ਸਮ ਸੇਵਕ ਨਹਿ ਦ੍ਰਿਸ੍ਰਾਵੇ। ਹੋਂਦੇ ਤਾਣ ਨਿਤਾਣੇ ਹੋਏ। ਹੋਂਦੇ ਮਾਣ ਨਿਮਾਣੇ ਸੋਏ॥ ੬੨॥ ਹਰਖ ਸੋਕ ਇਕ ਸਾਨ ਰਹਾਇ। ਸਤਿਗੁਰ ਦੇ ਮਨ ਤਦ ਹੀ ਭਾਏ। ਧੰਨ ਗੁਰੂ ਨਾਨਕ ਜਗ ਰਾਈ। ਜਿਸਨੇ ਏਡੀ ਮੇਹਰ ਕਰਾਈ॥ ੬੩॥ ਸਿੱਖ ਹੋਇ ਤਾਂ ਬ੍ਰਿੱਧ ਸਮ ਜਾਨੋ। ਗੁਣੀ ਹੋਇ ਤਾਂ ਬ੍ਰਿਧ ਸਮ

ਮਾਨੋ। ਸਿੱਖ ਬਨਾਕੇ ਬ੍ਰਿਧ ਵਿਖਾਯਾ। ਧੰਨ ਗੁਰੂ ਜਿਨ ਖੇਡ ਰਚਾਯਾ॥ ੬੪ ॥

ਕਬਿੱਤ

ਪੰਦਰਾਂ ਸੌ ਤਰੇਹਟੇ ਨੂੰ ਕੱਤਕ ਦੀ ਵਦੀ ਦਸ ਕੱਤੇਂ ਸੁੱਭ ਸ਼ੁੱਕ੍ਰ ਦਿਨ ਜਨਮੇਂ ਸੀ ਜਾਨ ਲੋ। ਪੰਦ੍ਰਾਂ ਸੈ ਪਛੱਤਰੇ ਨੂੰ ਮਿਲੇ ਗੁਰੂ ਨਾਨਕ ਜੀ ਬਾਲਕ ਤੋਂ ਕੀਤੇ ਜਦੋਂ ਬਾਬੇ ਬੁੱਢੇ ਮਾਨ ਲੋ। ਸੋਮ ਵਾਰ ਗੁਜ਼ਾਰਾਂ ਸਾਲ ਇਤਨੇ ਮਹੀਨੇ ਜਾਨੋਂ ਰਵੀ ਦਿਨ ਦੇ ਸੀ ਉਸ ਦਿਨ ਪਹਿਚਾਨ ਲੋ। ਤਿਸ ਦਿਨ ਸਿੱਖ ਹੋਕੇ ਜਨਮੇਂ ਗੁਰੂ ਦੇ ਘਰ ਉਮਰ ਬਿਤਾਈ ਗੁਰ ਸੇਵ ਵਿੱਚ ਠਾਨ ਲੋ॥ ੬੫॥ ਸੰਮਤ ਸੋਲਾਂ ਸੈ ਅਠਾਸੀ, ਮੱਘਰ ਦੇ ਗੁਝੇ ਚੌਦਾਂ, ਮੱਘਰ ਵਦੀ ਚਾਰ, ਬ੍ਰਿਧ ਤਨ ਤਜਾ ਜਾਨ ਲੋ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਬ੍ਰਿਧ ਜੀ ਦਾ ਆਪ ਸਸਕਾਰ ਕਰਵਾਇਆ ਸੀਗ ਮਾਨ ਲੋ। ਛੇਡੇ ਰਾਮਦਾਸ ਪੁਰੇ ਵਿੱਚ ਹੈ ਸਮਾਧ ਬ੍ਰਿਧ ਸੁੰਦਰ ਜੜਤ ਸੋਨੇ ਨਾਲ ਪਹਿਚਾਨ ਲੋ। ਜਾਇਕੇ ਦਰਸ ਕਰੋ ਬ੍ਰਿਧ ਦੀ ਹੈ ਯਾਦਗਾਰ, ਉਸੀ ਜਗ੍ਹਾ ਬੁੱਢੇ ਕੀਤੇ ਸੀਗੇ ਗੁਰਾਂ ਭਾਨ ਲੋ॥ ੬੬ ॥

ਸੋਰਠਾ

ਇਕ ਸੌ ਪੰਝੀ ਸਾਲ ਇੱਕ ਮਹੀਨਾ ਚਾਰ ਦਿਨ।
ਭੋਗੀ ਉਮਰ ਬਿਸਾਲ ਸ੍ਰੀ ਬ੍ਰਿੱਧ ਜੀ ਜਾਨੀਏ ॥ ੬੭ ॥
ਸਭ ਨੂੰ ਦੋ ਕਰ ਜੋਰ ਫਤੇ ਬੁਲਾਵਤ ਦਾਸ ਹੈ।
ਭੁੱਲ ਚੁੱਕ ਜਹਿੰ ਠੌਰ ਪਾਠਕ ਲੈਣੀ ਸੋਧ ਜੇ ॥ ੬੮ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਬ ਬੁੱਢਾ ਜੀ ਸੰਤਾਲੀਵਾਂ ਅਧਯਾਇ ਸਮਾਪਤੰ ॥



# ਬਾਬਾ ਬੁਢਾ ਜੀ ਦਾ ਆਚਰਣ

ਬਾਬਾ ਬੁੱਢਾ ਜੀ ਸਿੱਖੀ ਵਿਚ ਇਕ ਬੜੇ ਉੱਚੇ ਦਰਜੇ ਦੇ ਸਿੱਖ ਹੋਏ ਹਨ, ਆਦਿ ਸਤਿਗੁਰ ਦੀ ਕ੍ਰਿਪਾ ਤੋਂ ਲੈਕੇ ਛੇ ਸਤਿਗੁਰਾਂ ਦੀ ਸੇਵਾ, ਸਤਸੰਗ, ਦਰਸ਼ਨ ਦਾ ਲਾਭ ਕੇਵਲ ਇੱਕ ਏਹ ਸਿੱਖ ਇਤਹਾਸ ਵਿਚ ਹਨ ਜਿਨ੍ਹਾਂ ਨੂੰ ਪ੍ਰਾਪਤ ਹੋਇਆ। ਅਸੀਂ ਅੱਜ ਵੱਡੇ ਹੀ ਭਾਗਾਂ ਵਾਲੇ ਹੁੰਦੇ ਜੇ ਕਦੇ ਭਾਈ ਗੁਰਦਾਸ ਜੀ ਵਾਂਗੂ ਆਪਦੇ ਖਯਾਲ ਕਿਸੇ ਕਵਿਤਾ ਯਾ ਵਾਰਤਾ ਦੀ ਸ਼ਕਲ ਵਿਚ ਸਾਡੇ ਤੱਕ ਅੱਪੜਦੇ, ਪਰ ਐਸਾ ਨਹੀਂ ਹੋਇਆ। ਆਪਦੇ ਜੀਵਨ ਵਿਚ ਮੁੱਖ ਧ੍ਰੁਵਾ ਇਹ ਸੀ ਕਿ ਆਪ ਅਪਨੇ ਅੰਤ੍ਰ ਮੁਖ ਰੰਗ ਵਿਚ ਬਹੁਤ ਲੀਨ ਰਹਿੰਦੇ ਸਨ, ਜੋ ਦਾਤ ਆਪ ਨੂੰ ਸਤਗੁਰ ਨਾਨਕ ਦੇਵ ਜੀ ਤੋਂ ਮਿਲੀ, ਉਸਨੂੰ ਅੰਦਰ ਲੈਕੇ ਉਨ੍ਹਾਂ ਨੇ ਉੱਸੇ ਦੀ ਮਗਨਤਾ ਵਿਚ ਜੀਵਨ ਬਿਤਾਯਾ। ਇਸ ਦੇ ਇਹ ਅਰਥ ਨਹੀਂ ਕਿ ਓਹ ਸਨਯਾਸੀ ਹੋਗਏ, ਪਰ ਇਹ ਕਿ ਗ੍ਰਹਸਤ ਵਿਚ ਰੰਹਦੇ ਹੋਏ ਓਹ ਚਿੱਤੋਂ ਅਲਗ ਤੇ ਉਪ੍ਰਾਮ ਰਿਹੇ ਰਹੇ। ਇਸਦਾ ਇਹ ਬੀ ਅਰਥ ਨਹੀਂ ਕਿ ਉਨ੍ਹਾਂ ਨੇ ਸਿੱਖੀ ਪ੍ਰਚਾਰ, ਸੇਵਾ ਯਾ ਉਪਕਾਰ ਵਿਚ ਹਿੱਸਾ ਨਹੀਂ ਲਿਆ, ਸਭ ਕੁਝ ਕੀਤਾ, ਪਰ ਓਨ੍ਹਾਂਦਾ ਮੁੱਖ ਧ੍ਰੁਵਾ ਅੰਦਰੋਂ ਮਾਯਾ ਤੋਂ ਅਲੱਗ ਰਹਣੇ ਤੇ ਅਪਨੇ ਆਦਰਸ਼ ਵਿਚ ਡੁੱਬੇ ਰਹਣੇ ਦਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਯਾਈ ਦੇਣ ਦੇ ਸਮੇਂ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਤੁਲਤਾ ਤਾਂ ਨਾ ਕਰ ਸੱਕੇ, ਪਰ ਇਹਨਾਂ ਦੀ ਆਤਮ ਅਰੂਢਤਾ ਹੋਰ ਸਾਰੇ ਸੇਵਕਾਂ ਸਿੱਖਾਂ ਤੋਂ ਉੱਚੀ ਨਿੱਕਲੀ, ਇਨ੍ਹਾਂ ਦੀ ਇਸ ਉੱਚ ਪ੍ਰਾਪਤੀ ਦਾ ਕਦਰ ਸਾਰੇ ਸਤਗੁਰ ਕਰਦੇ ਰਹੇ, ਤੇ ਸਾਰੀ ਸਿੱਖੀ ਕਰਦੀ ਰਹੀ।

ਗੁਰ ਘਰ ਵਿਚ ਉਨ੍ਹਾਂ ਨੂੰ ਇਸਤਰਾਂ ਦਾ ਦਰਜਾ ਪ੍ਰਾਪਤ ਸੀ ਜਿਸਤਰਾਂ ਦਾ ਪਰਮ ਪਜ਼ਾਰੇ, ਪਰਮ ਇਤਬਾਰੀ,ਪਰਮ ਸਨੇਹੀ ਨੂੰ ਹੁੰਦਾ ਹੈ। ਸਤਕਾਰ ਇੰਨਾਂ ਸੀ ਕਿ ਹਰ ਗੁਰੂ ਸਾਹਬ ਦੇ ਤਿਲਕ ਦੇਣ ਦਾ ਅਧਕਾਰ ਕੇਵਲ ਇਨ੍ਹਾਂ ਨੂੰ ਸੀ।

ਇਤਨਾ ਦਰਜਾ ਪਾ ਕੇ ਇਨ੍ਹਾਂ ਦੀ ਸੁਰਤ ਨਿਰਮਾਨ ਰਹੀ, ਆਪਦਾ ਆਦਰ ਸਾਰੇ ਸਿੱਖ ਕਮਾਲ ਦਰਜੇ ਦਾ ਕਰਦੇ ਸਨ। ਛੀਵੇਂ ਸਤਗੁਰਾਂ ਨੇ ਆਪ ਤੋਂ ਵਿੱਦਜਾ ਪਾਈ, ਪਰ ਬੁੱਢਾ ਜੀ ਆਪਣੇ ਆਪ ਨੂੰ ਸਤਗੁਰ ਦਾ ਸਦਾ ਦਾਸ ਤੇ ਘਾਹੀ ਆਖਦੇ ਰਹੇ, ਇਤਨੀ ਵੱਡੀ ਉਮਰ ਤੇ ਇਤਨੇ ਸਮੇਂ ਵਿਚ ਛੇ ਸੱਤਗੁਰਾਂ ਦੇ ਜਾਮੇਂ ਪਲਟੀਂਦੇ ਤੱਕੇ, ਫੇਰ ਇਕ ਰਸ ਨਿਭ ਜਾਣੀ ਬੜੇ ਭਾਗਾਂ ਦੀ ਗੱਲ ਹੈ, ਅਰ ਬੁੱਢੇ ਜੀ ਦੇ ਆਚਰਨ ਵਿਚ ਨਿਬਾਹ ਸ਼ਕਤੀ, ਇੱਕ ਰੱਸਤਾ,ਤੇ ਪ੍ਰੇਮ ਦੀ ਇਸ ਅਵਸਥਾ:—

"ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ।
ਹੀਰਾ ਕਿਸਕਾ ਬਾਪਰਾ ਪੁਜਹਿ ਨ ਰਤਨ ਕਰੋੜਿ।"

ਦਾ ਨਮੂਨਾ ਦਿੱਸਦਾ ਹੈ। ਆਪਦੇ ਨਮੂੰਨੇ ਤੋਂ ਸਿੱਖਾਂ ਨੂੰ ਬਹੁਤ ਲਾਭ ਪ੍ਰਾਪਤ ਹੋਇਆ। ਗੁਰੂ ਘਰ ਦੇ ਸੰਸਾਰਕ ਬਿਵਹਾਰਾਂ ਵਿਚ ਬੀ ਆਪ ਸੱਤਜਾ ਦੇਂਦੇ ਸਨ, ਅਪਨੇ ਪਰਵਾਰ ਦਾ ਸੁੰਦ੍ਰ ਪ੍ਰਬੰਧ ਕੀਤਾ, ਅਪਨੇ ਪ੍ਰਚਾਰ ਨਾਲ ਅਨੇਕਾਂ ਜੀਵ ਸਿੱਖੀ ਵਿਚ ਲਾਇ,ਪਰ ਫੇਰ ਆਪ ਅਟੰਕ। ਉਜਾੜਾਂ ਵਿਚ, ਬੀੜਾਂ ਵਿਚ ਟਿਕਦੇ ਰਹੇ, 'ਜੈਸੇ ਜਲ ਮਹਿ ਕਮਲ ਨਿਰਾਮਲ ਮੁਰ-ਗਾਈ ਨੈਸਾਣੇ। ਸਬਦ ਸੁਰਤਿ ਭਵ ਸਾਗਰ ਤਰੀਐ ਨਾਨਕ ਨਾਮ ਵਖਾਣੇ।' ਇਹ ਇੱਕ ਆਦਰ ਯੋਗ ਗੁਣ ਅਰ ਕਠਨ ਪਾਲਨ ਹੋਣ ਵਾਲਾ ਗੁਣ ਆਪ ਵਿਚ ਕਮਾਲ ਉੱਤੇ ਸੀ, ਜਦ ਅਸੀਂ ਬੁੱਢੇ ਜੀ ਦੇ ਜੀਵਨ ਤੋਂ ਥੋੜਾ ਜਾਂ ਬਹੁਤ ਜੋ ਸਾਨੂੰ ਮਿਲਦਾ

ਹੈ ਕਿਸੇ ਹੋਰ ਗੁਣ ਦੀ ਭਾਲ ਕਰੀਏ ਤਾਂ ਆਪਦਾ 'ਸਾਧ ਸੰਗਤ ਦੀ ਸਹਾਇਤਾ' ਦਿੱਸਦਾ ਹੈ, ਜੇ ਦੂਸਰੇ ਸਤਗੁਰ ਨਾ ਲੱਭਣ ਤਾਂ ਭਾਈ ਜੀ ਨੇ ਲੱਭੇ, ਤੇ ਯਾਚਨਾ ਕਰਕੇ ਸੰਗਤਾਂ ਨੂੰ ਖੁੱਲ੍ਹ ਲੈ ਦਿੱਤੀ। ਜੇ ਤੀਸਰੇ ਸਤਿਗੁਰ ਨਾ ਲੱਭਣ ਤਾਂ ਭਾਈ ਜੀ ਨੇ ਪਤਾ ਕੱਢਿਆ। ਜੇ ਛੇਵੇਂ ਸਤਿਗੁਰ ਗਵਾਲੀਅਰ ਰੋਕੇ ਗਏ ਤਾਂ ਭਾਈ ਬੁਢਾ ਜੀ ਭਾਲ ਕਰਨ, ਪਤਾ ਲੈਣ ਤੇ ਸੇਵਾ ਕਰਨ ਗਏ ਤੇ ਸੰਗਤਾਂ ਤੁਾਰੀਆਂ। ਜੇ ਛੇਵੇਂ ਸਤਗੁਰ ਚਿਰਾਂ ਤੱਕ ਬਾਹਰ ਰਹੇ ਤੇ ਸੰਗਤਾਂ ਦਰਸ਼ਨ ਪਿਆਸੀਆਂ ਵਿਆਕੁਲ ਹੋਣ ਲੱਗੀਆਂ ਤਾਂ ਚੌਂਕੀ ਦੀ ਮਰਯਾਦਾ ਟੋਰਕੇ ਆਪਨੇ ਆਤਮ ਖਿੱਚ ਪਾਈ। ਗੱਲ ਕੀ ਪਰਮ ਵੈਰਾਗ ਵਾਨ ਬਾਬਾ ਜੀ ਸੰਗਤਾਂ ਤੇ ਸਤਿਗੁਰ ਦੇ ਪ੍ਰੇਮ ਨਾਤੇ ਵਿਚ ਸਦਾ ਮੁਖ ਸੇਵਾ ਕਰਦੇ ਰਹੇ। ਫਿਰ ਆਪਦੇ ਨੇਕ ਜੀਵਨ, ਆਤਮ ਜੀਵਨ ਤੇ ਵਾਹਗੁਰੂ ਦੀ ਮੇਹਰ ਦਾ ਇਕ ਹੋਰ ਨਜ਼ਾਰਾ ਹੈ ਕਿ ਆਪ ਦੀ ਸੰਤਾਨ ਪੁੱਤ੍ਰ ਪੋਤ੍ਰੇ ਪੜੋਤ੍ਰਿਆਂ ਤੱਕ ਸਤਗੁਰ ਦੇ ਖਾਨ ਦਾਨ ਦੇ ਨਾਲ ੨ ਬ੍ਰਾਬਰ ਬਾਬਾ ਜੀ ਦੇ ਪੂਰਨਿਆਂ ਤੇ ਟੁਰਨ ਵਾਲੀ, ਨੇਕ, ਸੇਵਕ, ਪ੍ਰੇਮੀ, ਸਤਗੁਰ ਤੋਂ ਬਲਿਹਾਰੀ ਹੀ ਉਤਪੰਨ ਹੁੰਦੀ ਰਹੀ। ਕਿਸੇ ਖਾਨ ਦਾਨ ਵਿਚ ਤ੍ਰੈ ਪੁਸ਼ਤਾਂ ਚੰਗੀਆਂ ਲੰਘਣ ਤਾਂ ਅਪਾਰ ਕ੍ਰਿਪਾ ਸਮਝਦੇ ਹਨ, ਪਰ ਆਪਦੀ ਪੀੜ੍ਹੀ ਕਈ ਪੁਸ਼ਤਾਂ ਤੱਕ ਬ੍ਰਾਬਰ ਸਤਗੁਰਾਂ ਦੇ ਨਾਲ ਨਿਭੀ ਤੇ ਫੇਰ ਆਪਦੀ ਨਾਦੀ ਸੰਤਾਨ ਪੰਥ ਦੀ ਸੇਵਾ ਕਰਦੀ ਰਹੀ।

ਜੋ ਆਦਮੀ ਸਿੱਖੀ ਦੀ ਰਹੁ ਰੀਤ ਸਿੱਖਣੀ ਚਾਹੇ ਉਸ ਲਈ ਭਾਈ ਬੁੱਢੇ ਜੀ ਦਾ ਜੀਵਨ ਇਕ ਪੱਕੇ ਪੂਰਨੇ ਵਾਂਙੂ ਹੈ, ਅਰ ਰਾਹਨੁਮਾਈ ਲਈ ਇੱਕ ਚਾਨਣਾ ਘਰ ਹੈ।

ਜੀਵਨ ਚਰਿੱਤ੍ਰ ਸਾਹਿਬ ਬੁੱਢਾ ਜੀ ਦਾ ਸਮਾਪਤੰ।

੧ ਓ ਸਤਿਗੁਰਪ੍ਰਸਾਦਿ ॥

# ਭਾਈ ਭਾਨੇ ਜੀ ਦਾ ਜੀਵਨ ਚਰਿਤ੍ਰ

ਸੰਗਲ-ਦੋਹਿਰਾ

ਸਰਬ ਕਲਾ ਸਮਰੱਥ ਗੁਰ ਹੈ ਵੱਡੇ ਦਾਤਾਰ ।
ਤਾਂਕਰ ਬਖਸ਼ੇ ਦਾਸ ਨੂੰ ਹੋਵੇ ਬੁੱਧ ਉਦਾਰ ॥ ੧ ॥
ਗੁਰੋ ਨਾਨਕ ਅੰਗਦ ਗੁਰੂ ਅਮਰਦਾਸ ਗੁਰ ਜਾਨ ।
ਰਾਮਦਾਸ ਗੁਰਕੋ ਨਮੋਂ ਅਰਜਨ ਗੁਰ ਸੁਖ ਖ਼ਾਨ ॥ ੨ ॥
ਸ੍ਰੀ ਗੁਰ ਹਰਿਗੋਬਿੰਦ ਜੀ ਸਪਤਮ ਗੁਰ ਹਰਿਰਾਇ ।
ਸ੍ਰੀ ਹਰਿ ਕ੍ਰਿਸ਼ਨ ਧਿਆਇਕੇ ਸਭੀ ਰੋਗ ਮਿਟਜਾਇ ॥੩॥
ਤੇਗ ਬਹਾਦਰ ਸਤਿਗੁਰੂ ਤੇਗ ਬਲੀ ਕਰ ਸੀਸ ।
ਸ੍ਰੀ ਗੁਰ ਗੋਬਿੰਦ ਸਿੰਘ ਜੀ ਸਰਬ ਜਗਤ ਦੇ ਈਸ ॥ ੪ ॥
ਬਾਨੀ ਸ੍ਰੀ ਗੁਰ ਗ੍ਰੰਥ ਦੀ ਜਗ ਮਗ ਜੋਤ ਅਪਾਰ ।
ਜਾਂਕੇ ਹਿਰਦੇ ਬਸਤ ਹੈ ਭਵ ਤੋਂ ਕਰਦੀ ਪਾਰ ॥ ੫ ॥

ਸੰਦ੍ਰੀ ਸਵੱਯਾ

ਜਾਨਤ ਹੋ ਜਿਨ ਕੀ ਗਤ ਕੋ ਗੁਰ ਸੋ ਬ੍ਰਿਧ ਕੀ ਉਪਮਾਂ ਅਤਿ ਭਾਰੀ । ਸੇਵਕ ਹੋਇ ਵਿਖਾਇ ਗਏ ਬ੍ਰਿਧ ਲੈ ਸਿੱਖਿਆ ਗੁਰ ਤੋਂ ਸੁਖ ਕਾਰੀ । ਵਾਹਿਗੁਰੂ ਨਿਜ ਥਾਉਂ ਦਈ ਬ੍ਰਿਧ ਸੇਵਕ

ਦੀ ਗੁਰ ਪੈਜ ਸਵਾਰੀ। ਸੋ ਬ੍ਰਿਧ ਕੇ ਪਦ ਕੋ ਸਿਰ ਨਯਾਯਕੈ ਜਾਸੁ ਸੁ ਸਿੱਖੀ ਰੀਤ ਵਿਖਾਰੀ॥ ੬॥

ਦੋਹਰਾ

ਜੀਵਨ ਬਾਬੇ ਬ੍ਰਿਧ ਦਾ ਅਗੇ ਦਿਤਾ ਗਾਇ।
ਹੁਣ ਬੁਢੇ ਦੇ ਪੁਤ੍ਰ ਦੀ ਸਾਖੀ ਲਿਖਾਂ ਬਨਾਇ॥ ੭॥

[ਇਤੀ ਮੰਗਲਾ ਪੂਰਨ।

# ਭਾਈ ਭਾਨੇ ਜੀ ਦਾ ਜਨਮ

ਦੋਹਰਾ

ਸ੍ਰੀ ਬੁੱਢੇ ਦੇ ਘਰ ਵਿਖੇ ਉਪਜੇ ਪੁਤ੍ਰ ਸੁਜਾਨ।
ਪੰਦ੍ਰਾਂ ਸੌ ਤਿਰਿਆਂਨਵ੍ਹਾਂ ਦਿਵਸ ਵਿਸਾਖੀ ਜਾਨ॥ ੧॥

ਚੌਪਈ

ਮਾਤ ਮਿਰੋਦਾਂ ਤੋਂ ਸੀ ਜਾਇ। ਬ੍ਰਿਧ ਘਰ ਸੁਤ ਹੋਕਰ ਥੇ ਆਇ। ਬ੍ਰਿਧ ਗੁਰ ਨਾਨਕ ਦੇ ਸੀ ਪਾਸ। ਸ੍ਰੀ ਕਰਤਾਰ ਪੁਰੇ ਵਿਚ ਖਾਸ॥ ੨॥ ਇਕ ਸੇਵਕ ਨੇ ਖਬਰ ਪੁਚਾਈ। ਬ੍ਰਿਧ ਕੇ ਸੁਤ ਗੁਰ ਪਾਸ ਸੁਨਾਈ। ਸਤਿਗੁਰ ਸੁਨ ਕਰ ਭਏ ਅਨੰਦ। ਦੈਂਦਾ ਹੋਯਾ ਭਗਤ ਬਿਲੰਦ॥ ੩॥ ਉਪਜਿਆ ਭਗਤ ਰੱਬ ਦਾ ਜਾਨ। ਚੰਦ੍ਰ ਬੰਸ ਵਿਚ ਚੰਦ ਪਛਾਨ। ਦੇਵਨ ਬ੍ਰਿਧ ਕੋ ਸਰਬ ਵਧਾਈ। ਮਾਤ ਸੁਲਖਨੀ ਖੁਸ਼ੀ ਮਨਾਈ॥ ੪॥ ਬ੍ਰਿਧ ਨੇ ਗੁਰ ਪਦ ਸੀਸ ਨਿਵਾਇ। ਕਰੀ ਬੇਨਤੀ ਪ੍ਰੇਮ ਵਧਾਇ। ਹੇ ਗੁਰ ਇਹ ਸਭ ਦਾਤ ਤੁਹਾਰੀ। ਚਲੋ ਆਪ ਕਰ ਮੇਹਰ ਅਪਾਰੀ॥ ੫॥ ਸਰਬ ਕਾਜ ਦੇ ਕਰਨੇ ਵਾਰੇ। ਕਰੋ ਕਾਜ

ਸੇਵਕ ਦੇ ਸਾਰੇ । ਸੇਵਕ ਨੂੰ ਚਲ ਕਰੋ ਨਿਹਾਲ । ਧਰਮ ਧੁਜਾ ਤੁਮ ਰੂਪ ਅਕਾਲ ॥ ੬ ॥ ਸ੍ਰੀ ਬੁਢੇ ਦਾ ਪ੍ਰੇਮ ਨਿਹਾਰ । ਤਯਾਰ ਭਏ ਸ੍ਰੀ ਗੁਰ ਕਰਤਾਰ । ਮਾਤ ਸੁਲਖਨੀ ਦੁਇ ਸੁਤ ਨਾਲ । ਆਏ ਬ੍ਰਿਧ ਕੇ ਸਾਥ ਦਿਆਲ ॥ ੭ ॥ ਸਾਥ ਕਮਲੀਆ ਅਤੇ ਸੁਧਾਰਨ । ਮੋਖਾ ਪੈੜਾ ਸਾਥ ਉਚਾਰਨ । ਸੰਤਾ ਧੀਰੂ ਨਾਈ ਜਾਨੋ । ਪੀਰਾ ਸੰਗ ਲੁਹਾਰ ਪਛਾਨੋ ॥ ੮ ॥ ਜਦ ਚਲ ਪ੍ਰੱਖੋਕੇ ਪਿੰਡ ਆਏ । ਭਾਈ ਅਜਿੱਤਾ ਨਾਲ ਲਿਆਇ । ਜੱਟ ਰੰਧਾਵਾ ਨਾਮ ਨਿਹਾਲਾ । ਭਾਈ ਮਹਿਮਾਂ ਸੁੱਖਾ ਕਾਲਾ ॥ ੯ ॥ ਇਤ-ਆਦਕ ਸਿਖ ਗੁਰ ਕੇ ਸੰਗ । ਚਲੇ ਪ੍ਰੇਮ ਦੇ ਰੰਗੇ ਰੰਗ । ਚਲ ਭਾਨੇ ਤਲਵੰਡੀ ਆਏ।ਨਿਜ ਸਥਾਨ ਗੁਰ ਆਸਨ ਲਾਏ॥੧੦॥ ਖੁਸ਼ੀ ਭਈ ਅਤਿ ਆਨੰਦ ਭਾਰੀ । ਸ੍ਰੀ ਬੁੱਢੇ ਦੇ ਧਾਮ ਮਝਾਰੀ । ਮਾਤ ਸੁਲਖਣੀ ਅੰਦਰ ਜਾਵੈ।ਜਾਇ ਵਧਾਈ ਆਖ ਸੁਣਾਵੈ॥੧੧॥ ਆਇ ਸੁਧਾਰੀ ਅਤੇ ਭਿਖਾਰੀ । ਮਹਿਮੂੰ ਡਿਗੇ ਗੁਰ ਚਰਨ ਮਝਾਰੀ। ਸਤਿਗੁਰ ਜੀ ਨੇ ਕਿਰਪਾ ਧਾਰ। ਦਿੱਤੀ ਥਾਪੀ ਸੁਖਦ ਅਪਾਰ ॥ ੧੨ ॥ ਸੇਵ ਗੁਰਾਂ ਦੀ ਬੁੱਢੇ ਕੀਤੀ । ਤਨ ਮਨ ਧਨ ਸੰਗ ਨਾਲ ਪ੍ਰੀਤੀ । ਦਸ ਬਾਰਾਂ ਦਿਨ ਗਏ ਬਿਤਾਇ। ਸੰਸਕਾਰ ਕੀਤਾ ਗੁਰ ਆਇ ॥ ੧੩ ॥ ਨਾਮ ਬਾਲ ਦਾ ਭਾਨਾ ਧਰਿਆ । ਅਰ ਗੁਰ ਮੁਖ ਤੋਂ ਵਾਕ ਉਚਰਿਆ । ਏਹਦੀ ਬੰਸ ਵਧੇਗੀ ਭਾਰੀ । ਹੋਵੇਗੀ ਗੁਰ ਘਰ ਦੀ ਪਜਾਰੀ ॥ ੧੪ ॥ ਕੁਲ ਦਾ ਭਾਨ ਜੰਮਿਆਂ ਆਏ । ਸਰਬ ਤਰਾਂ ਸੇ ਆਨੰਦ ਪਾਏ। ਸ੍ਰੀ ਬੁਢੇ ਗੁਰਸੇਵ ਕਮਾਈ। ਉੱਚੀ ਦਾਤ ਗੁਰਾਂ ਤੋਂ ਪਾਈ॥੧੫॥ ਕਰੀ ਪੁਸ਼ਾਕੀ ਸੁੰਦਰ ਤਯਾਰ । ਪੂਜੇ ਗੁਰ ਸੁਤ ਮਹਿਲ ਅਪਾਰ। ਸਭ ਸਿੱਖਾਂ ਨੂੰ ਕੀਤਾ ਪਯਾਰ। ਕਰੇ ਵਿਦਾ ਗੁਰ ਭਏ ਤਿਆਰ॥੧੬॥

ਸਭ ਪਰਵਾਰ ਗੁਰੂ ਪਦ ਲਾਗਾ। ਮਾਤ ਸੁਲੱਖਨੀ ਪਦ ਬਡ ਭਾਗਾ। ਗੁਰ ਪੁਤ੍ਰਨ ਕੇ ਪਦ ਲਪਟਾਏ। ਸਾਧ ਸੰਗਤ ਪੁਨ ਸੀਸ ਨਿਵਾਏ ॥ ੧੭ ॥ ਜੋ ਬੁੱਢੇ ਦਾ ਭਾਈ ਚਾਰਾ। ਕੱਥੂ ਨੰਗਲ ਤੋਂ ਅਤਿ ਭਾਰਾ। ਆਇਆ ਹੋਇਆ ਸੀ ਤਿਸ ਕਾਲ। ਵਿਦਾ ਭਇਆ ਸੋ ਭੀ ਤਤ ਕਾਲ॥੧੮॥ਸੀ ਲਾਗੀ ਜੋ ਪਿੰਡ ਮਝਾਰ। ਦਈ ਵਧਾਈ ਸਭ ਹਿਤ ਧਾਰ। ਮੰਗਲ ਸ਼ਬਦ ਬਿਰਧ ਘਰ ਗਾਏ। ਸਰਬ ਭਾਂਤ ਬ੍ਰਿਧ ਧਨ ਵਰਤਾਏ ॥ ੧੯ ॥

ਦੋਹਰਾ

ਇਸ ਬਿਧ ਬ੍ਰਿਧ ਘਰ ਜਨਮਿਆਂ ਭਾਨਾ ਜੀ ਸੁਤ ਆਨ।
ਬ੍ਰਿਧ ਘਰ ਹੋਈ ਅਤਿ ਖੁਸ਼ੀ ਸਰਬ ਤਰਾਂ ਸੇ ਜਾਨ ॥ ੨੦ ॥

ਭਾਈ ਭਾਨਾ ਜੀ ਦਾ ਆਚਰਨ—ਦੋਹਰਾ

ਭਾਈ ਭਾਨੇ ਦੀ ਕਥਾ ਸੁਣੋਂ ਸਭੀ ਹਿਤ ਧਾਰ।
ਸੂਰ ਬੀਰ ਰਸੀਏ ਅਤੀ ਵਾਹਿਗੁਰੂ ਸੇ ਪਜਾਰ ॥ ੨੧ ॥

ਚੌਪਈ

ਦਾਤੇ ਸੰਤ ਸੇਵ ਉਪਕਾਰੀ। ਬਾਬੇ ਬੁੱਢੇ ਦੇ ਸੁਤ ਭਾਰੀ। ਸਦਾ ਪਿਤਾ ਦੇ ਆਗਜਾ ਕਾਰੀ। ਨਿਸ ਦਿਨ ਸੇਵਾ ਕਰਨ ਅਪਾਰੀ ॥ ੨੨ ॥ ਇਕ ਭਾਨਾ ਤਲਵੰਡੀ ਨਾਮ। ਭਾਨੇ ਨਿਜ ਕਰ ਬੱਧਾ ਗ੍ਰਾਮ। ਜਾਤੀ ਸਭ ਤਿਸ ਪਿੰਡ ਬਸਾਈ। ਚੌਧਰ ਭੀ ਤਿਸ ਥਾਂ ਤੋਂ ਪਾਈ ॥੨੩ ॥ ਰਲ ਮਿਲ ਸਾਰੇ ਕਰਨ ਅਨੰਦ। ਬਾਬਾ ਬੁੱਢਾ ਦੇ ਰਵ ਨੰਦ। ਬਾਬਾ ਬੁੱਢਾ ਆਨੰਦ ਪਾਵੈ। ਪਿਖ ਪਰਵਾਰ ਗੁਰੂ ਗੁਨ ਗਾਵੈ॥੨੪॥ਹਰ ਦਮ ਬੋਲੈ ਮੁਖੋਂ ਉਚਾਰ। ਸਤਿ ਨਾਮ ਇਕ ਰਸ ਨਿਰਧਾਰ। ਧੰਨਜ ਧੰਨਜ ਬਾਬਾ ਬਲਕਾਰੀ। ਵਿੱਚੇ ਗ੍ਰਿਸਤ ਵਿਰਕਤੀ ਧਾਰੀ ॥ ੨੫ ॥ ਹੁਣ

ਅਪਣੀ ਮੈਂ ਖੋਜ ਅਨੁਸਾਰਾ।ਗਾਥਾ ਭਾਨੇ ਕਹਾਂਉਦਾਰਾ। ਉੱਚੀ ਮਤ ਅਰ ਨੀਵੇਂ ਬੋਲ। ਬਚਨ ਕਹਿਣ ਮਾਨੋਂ ਸਭ ਤੋਲ ॥ ੨੬॥ ਸ੍ਰੀ ਭਾਨੇ ਦੀ ਭਈ ਸਗਾਈ। ਸੋ ਭੀ ਸਭੀ ਲਿਖੀ ਹਿਤ ਲਾਈ॥ ਸ੍ਰੀ ਬੁਢੇ ਜੀਵਨ ਵਿਚ ਸਾਰੀ। ਸੁਨੋਂ ਕੁਝਕ ਇਸ ਜਗਾ ਮਝਾਰੀ ॥ ੨੭ ॥

ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਭਾਨਾ ਜੀ ਅਠਤਾਲੀਵਾਂ ਅਧਯਾਇ ਸਮਾਪਤੰ।



# ਭਾਈ ਭਾਨੇ ਜੀ ਦਾ ਵਿਵਾਹ

ਢਿਲਮ ਪਿੰਡ ਬਿਆਸਾ ਤੀਰ। ਸਿੱਖ ਗੁਰੂ ਦਾ ਸੀ ਵਡ ਬੀਰ।ਬਾਬੇ ਬੁੱਢੇ ਦੇ ਢਿਗ ਆਯਾ। ਨਿਜ ਕੰਨਯਾਂ ਦਾ ਸਾਕ ਲਿਆਯਾ॥੧॥ਭਾਨਾ ਭਾਨ ਜਿਵੇਂ ਚਮਕਾਵੈ।ਪਿਖ ਕਰ ਢਿੱਲੋਂ ਅਤਿ ਮਨ ਭਾਵੈ। ਦੋ ਕੰਰ ਜੋਰ ਖਰਾ ਹਿਤ ਲਾਈ। ਬਾਬੇ ਬੁਢੇ ਦੇ ਢਿਗ ਆਈ॥ ੨ ॥ ਬਾਬਾ ਬੁੱਢਾ ਪਰਮ ਗਿਆਨੀ। ਤਿਸਦੀ ਸਰਬ ਬੇਨਤੀ ਮਾਨੀ। ਲਿੱਤਾ ਨਾਤਾ ਭਈ ਸਗਾਈ। ਸੁਤਾ ਗੌਗਵੇ ਨਾਲ ਅਲਾਈ॥ ੩ ॥ ਕੀਨ ਵਿਵਾਹੁ ਸੁ ਬਾਬੇ ਜਾਨੋਂ। ਸੁੰਦਰ ਰੀਤੀ ਨਾਲ ਪਛਾਨੋ। ਕਰ ਵਿਵਾਹੁ ਨਿਜ ਧਾਮ ਪਧਾਰੇ। ਮਾਤ ਮਿਰੋਯਾਂ ਖੁਸ਼ੀ ਅਪਾਰੇ ॥ ੪ ॥ ਸੁਤ ਕੀ ਪਤਨੀ ਪਿਖੀ ਸੁਜਾਨ। ਗੋਦੀ ਲਈ *ਸਨੂਖਾ ਆਨ। ਬੁੱਧਵਾਨ ਨੇਂਹ ਸੀਗੀ ਭਾਰੀ। ਪਿਖ ਪਿਖ ਜਾਵੈਂ ਸਭ ਪੁਰ ਨਾਰੀ ॥ ੫ ॥ ਇਸ ਵਿਧ ਭਿਆ ਵਿਆਹੁ ਮਹਾਨਾ। ਆਗੇ ਸੁਣੋਂ ਤਾਸ

*ਨੂੰਹ, ਪੁੱਤ੍ਰ ਦੀ ਇਸਤ੍ਰੀ।

ਸੰਤਾਨਾ । ਤੀਨ ਪੁਤ੍ਰ ਤਿਸ ਧਾਮ ਮਝਾਰ । ਬਾਬੇਦਾ ਵਧਿਆ ਪਰਵਾਰ ॥ ੬ ॥ ਪ੍ਰਿਥਮੇਂ ਵਡਾ ਜਲਾਲ ਪਛਾਨੋ । ਸੋਲਾਂ ਸੈ ਪੰਦਰਾਂ ਵਿਚ ਮਾਨੋਂ । ਹਾੜ ਗਏ ਸੀ ਤੇਰਾਂ ਭਾਈ । ਬ੍ਰਿਧ ਕੇ ਸੁਤ ਘਰ ਸੁਤ ਜਨਮਾਈ ॥ ੭ ॥ ਦੂਸਰ ਸੁਤ ਸਰਬਣ ਜੀ ਮਾਨੋਂ । ਸੋਲਾਂ ਸੈ ਸਤਰਾਂ ਪਹਿਚਾਨੋਂ । ਮਾਘ ਸਤਾਰਾਂ ਦਾ ਸੀ ਭਾਈ । ਸ੍ਰੀ ਭਾਨੇ ਸੁਤ ਅਤਿ ਸੁਖਦਾਈ ॥ ੮॥ ਤੀਸਰ ਸੁਤ ਸੀ ਦਾਸੂ ਰਾਇ । ਚੇਤ ਸਤਾਈ ਜਨਮੇਂ ਆਇ ॥ ਮਾਤ ਗੌਂਗਵੇ ਤਿਨਕੀ ਗਾਈ । ਧੰਨ ਧੰਨ ਮਾਈ ਸੁਖਦਾਈ॥੯॥ ਭਿਆ ਵਿਵਾਹੁ ਤਿੰਨਾਂ ਦਾ ਜੈਸੇ । ਸੋ ਸੁਣ ਲਵੋ ਸੁਣਾਵਾਂ ਤੈਸੇ । ਸ੍ਰੀ ਬੁੱਢੇ ਦੇ ਹੱਥੀਂ ਜਾਨੋ । ਤਿੰਨੇ ਭਏ ਵਿਵਾਹੁ ਪਛਾਨੋਂ ॥੧੦॥

### ਭਾਈ ਜਲਾਲ ਜੀ ਦਾ ਵਿਵਾਹ

* ਕਿਲਾ ਦਿਦਾਰ ਸਿੰਘ ਦਾ ਜਾਨੋਂ । ਗੁਜਰਾਂ ਵਾਲੇ ਪਾਸ ਪਛਾਨੋਂ । ਜਿਮੀਂਦਾਰ ਬੜੈਚ ਮਹਾਨ । ਭਿਆ ਵਿਵਾਹੁ ਜਲਾਲ ਸੁਜਾਨ ॥ ੧੧ ॥

### ਭਾਈ ਸਰਵਣ ਜੀ ਦਾ ਵਿਵਾਹ

ਬਹਿਬੋ ਦਾ ਬੁੰਡਾਲਾ ਜਾਨੋ। ਗੋਤ ਗੁਰਾਈਂ ਸੁਤਾ ਪਛਾਨੋ । ਦੇਸੋ ਨਾਮ ਤਾਸ ਦਾ ਗਾਵੈਂ। ਦੂਜਾ ਗੋਤਰ ਨਾਮ ਅਖਾਵੈਂ॥੧੨॥ ਮਾਤ ਗੁਰਾਈਂ ਸੱਦ ਬੁਲਾਵੇ।ਸਰਵਣ ਨਾਲ ਵਿਵਾਹੁ ਕਰਾਵੈਂ। ਸੋਲਾਂ ਸੈ ਛੱਤੀ ਸੀ ਸਾਲ । ਹਾੜ ਮਹੀਨਾ ਤੀਜ ਬਿਸਾਲ॥੧੩॥

### ਦੂਜਾ ਵਿਵਾਹ

ਇਕ ਅਬਦਾਲਾ ਪਿੰਡ ਮਹਾਨ । ਕੱਥੂ ਨੰਗਲ ਲਾਗ

---

*ਅੱਜ ਕੱਲ ਇਸਨੂੰ ਕਿਲਾ ਦਿਦਾਰ ਸਿੰਘ ਦਾ ਬੋਲਦੇ ਹਨ ਪਹਿਲਾ ਨਾਮ ਕੁਝ ਹੋਰ ਸੀ ॥

ਜਾਨ। ਸੋਹੀ ਗੋਤ ਨਾਮ ਅਕਬਾਲ । ਸੁਤਾ ਵਿਵਾਹੀ ਸਰਬਣ ਨਾਲ ॥ ੧੪ ॥ ਦੇਸੋ ਨਾਮ ਤਾਸ ਦਾ ਭਾਈ । ਪਤਨੀ ਭਾਨੇ ਸੁਤ ਕੀ ਗਾਈ। ਇਸ ਵਿਧ ਦੂਸਰ ਭਯਾ ਵਿਵਾਹ । ਅਤਿ ਰੰਗੀ ਰਹੁ ਰੀਤ ਨਿਬਾਹ ॥ ੧੫ ॥

ਤੀਜਾ ਵਿਵਾਹ

ਤਖਤ ਮੱਲ ਦੀ ਜਾਨ ਪੰਡੋਰੀ । ਸੰਧੂ ਗੋਤਰ ਤਾਸ ਲਖੋਰੀ। ਅਈਆਂ ਨਾਮ ਸੁਤਾ ਦੇ ਨਾਲ । ਤੀਸਰ ਭਿਆ ਵਿਵਾਹੁ ਬਿਸਾਲ ॥ ੧੬ ॥ ਸ਼ੁਭ ਰੀਤੀ ਦੇ ਨਾਲ ਪਛਾਨ। ਭਏ ਵਿਵਾਹੁ ਅਤੀ ਸੁਖ ਖਾਨ। ਇਓਂ ਸਾਹਿਬ ਭਾਨੇ ਪਰਵਾਰ। ਵਾਹਿਗੁਰੂ ਦੀ ਕ੍ਰਿਪਾ ਅਪਾਰ ॥ ੧੭ ॥

ਭਾਈ ਦਾਸੁ ਰਾਇ ਜੀ ਦਾ ਵਿਵਾਹ

ਭਿੱਖੀ ਪਿੰਡ ਫਿਰੋਜ਼ ਮਝਾਰ । ਵਿਰਕ ਗੋਤ ਦੇ ਜ਼ਿਮੀਂਦਾਰ। ਤਿਨ ਘਰ ਭਯਾ ਵਿਵਾਹੁ ਸੁ ਭਾਈ । ਭਾਨੇ ਜੀ ਦੀ ਵੇਲ ਵਧਾਈ ॥ ੧੮ ॥

ਕੁੰਡਲੀਆ ਛੰਦ

ਪਹਿਲੇ ਭਏ ਵਿਵਾਹੁ ਜਿਵ ਸੁੰਦਰ ਰੀਤੀ ਨਾਲ। ਇਸੇ ਤਰਾਂ ਤ੍ਰੈ ਪੋਤਰੇ ਬਜਾਹੇ ਬ੍ਰਿਧ ਕਿਰਪਾਲ। ਬਜਾਹੇ ਬ੍ਰਿਧ ਕਿਰ-ਪਾਲ ਪੁਤ ਭਾਨੇ ਦੇ ਜਾਨੋ।ਜਿਵੇਂ ਬਿਰਧ ਸੁਤ ਚਾਰ ਵਿਆਹੇ ਤਿਵੇਂ ਪਛਾਨੋ। ਸਰਬ ਵਿਵਾਹਾਂ ਬੀਚ ਕਰੇ ਸੰਗਤ ਦੇ ਟਹਿਲੇ। ਇਹ ਭੀ ਭਏ ਵਿਵਾਹੁ ਰੀਤ ਜਿਸ ਹੋਏ ਪਹਿਲੇ ॥ ੧੯ ॥

ਚੌਪਈ

ਤੀਨ ਪੋਤਰੇ ਪ੍ਰੇਮ ਬ੍ਰਿਸਾਲ। ਗੁਰ ਕਿਰਪਾ ਕੀਤੀ ਹਿਤ ਨਾਲ। ਧੂਮ ਧਾਮ ਸੇ ਜੰਵ ਬਨਾਈ। ਘੋੜੀ ਰਥ ਤੋਂ ਆਦਿ ਸੁਹਾਈ ॥ ੨੦ ॥ ਬਾਜੇ ਗਾਜੇ ਅਤੀ ਬਜਾਏ। ਵਾਰੋ ਵਾਰ

ਵਿਵਾਹੁ ਕਰਾਏ । ਸ੍ਰੀ ਭਾਨੇ ਦੀ ਭਈ ਵਡਾਈ । ਸਾਕੀਂ ਅੰਗੀਂ ਗੁਰ ਘਰ ਗਾਈ ॥ ੨੧ ॥

ਦੋਹਰਾ

ਰਸਨ ਬਸਨ ਪਰਵਾਰ ਸਭ ਲੱਗਾ ਬ੍ਰਿਧ ਅਨੁਸਾਰ ।
ਹਰਿ ਮੰਗਲ ਕੀ ਬੇਨਤੀ ਗੁਰਕੇ ਚਰਨ ਮਝਾਰ ॥ ੨੨ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਭਾਨਾ ਜੀ ਉਂਨਿੰਜਵਾਂ ਅਧਜਾਇ ਸਮਾਪਤੰ ॥



# ਭਾਈ ਭਾਨਾ ਜੀ ਨੂੰ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਨਾਲ ਲੈ ਜਾਣਾ

ਦੋਹਰਾ

ਬ੍ਰਿਧ ਦੇ ਅੰਤਮ ਸਮੇਂ ਪਰ ਜਦ ਗੁਰ ਅਏ ਕ੍ਰਿਪਾਲ।
ਤਦ ਚੱਲੇ ਗੁਰਦੇਵ ਜੀ ਭਾਨੇ ਨੂੰ ਲੈ ਨਾਲ ॥ ੧ ॥

ਚੌਪਈ

ਸ੍ਰੀ ਭਾਨੇ ਨੂੰ ਗੁਰ ਫੁਰਮਾਇਓ । ਚਲੋ ਨਾਲ ਹੁਨ ਦੇਰ ਨ ਲਾਇਓ । ਵਡ ਪੁਤ੍ਰਨ ਕੋ ਕੰਮ ਸੰਭਾਰਾ । ਖੇਤੀ ਆਦਿਕ ਸਗਲ ਵਿਹਾਰਾ ॥ ੨ ॥ ਸ੍ਰੀ ਬੁੱਢੇ ਹੁੰਦੇ ਜਿਵ ਕਾਰ। ਕਰਦਾ ਸੀ ਭਾਨਾ ਹਿਤ ਧਾਰ । ਸਾਧ ਸੰਤ ਸਿਖ ਸੰਗਤ ਆਵੇ। ਸਭ ਦੀ ਭਾਨਾ ਸੇਵ ਕਮਾਵੇ ॥ ੩ ॥ ਜਿਵੇਂ ਆਪ ਸੀ ਕਰਦਾ ਕਾਰ । ਲਾਯਾ ਸੀ ਜਲਾਲ ਉਸ ਵਾਰ । ਆਪ ਗੁਰੂ ਸੰਗ ਤਜਾਰੀ ਕੀਨੀ । ਚੌਧਰ ਭੀ ਜਲਾਲ ਕੋ ਦੀਨੀ ॥ ੪ ॥ ਕਰੀ ਤਿਆਰੀ ਗੁਰ ਬਲਕਾਰੀ । ਭਈ ਤਿਆਰ ਸਰਬ ਅਸਵਾਰੀ । ਚੜ੍ਹੇ ਤੁਰੰਗ ਗੁਰੂ ਨਿਰੰਕਾਰੀ।ਇੱਕ ਤੁਰੰਗ ਭਾਨਾ ਉਪਕਾਰੀ ॥੫॥

ਮੈਹਲ ਫੌਜ ਸਭ ਪਿਛੇ ਮੋੜੀ। ਪੁੱਤ੍ਰ ਲਏ ਸੰਗ ਗੁਰਾਂ ਸਭੋਰੀ।
ਬਿਧੀਚੰਦ ਭਾਈ ਗੁਰਦਾਸ।ਸੋ ਭੀ ਰਹੇ ਗੁਰਾਂ ਸੰਗ ਖਾਸ॥੬॥

ਦੋਹਰਾ

ਸ੍ਰੀ ਭਾਨੇ ਨੂੰ ਨਾਲ ਲੈ ਚੱਲੇ ਸ੍ਰੀ ਗੁਰ ਦੇਵ।
ਪਿੱਛੇ ਰਿਹਾ ਜਲਾਲ ਸੀ ਕਰਦਾ ਸਾਰੀ ਸੇਵ॥੭॥

ਚੌਪਈ

ਜਦ ਬ੍ਰਿਧ ਸੀ ਗੁਰ ਲੋਕ ਸਿਧਾਏ। ਸ੍ਰੀ ਚੰਦ ਜੀ ਸੀ ਤਦ ਆਏ। ਤਦ ਸ੍ਰੀ ਸ੍ਰੀ ਚੰਦ ਜੀ ਆਕੇ। ਬਿਨੈਂ ਕਰੀ ਗੁਰ ਪੈ ਹਿਤ ਲਾਕੇ॥੮॥ "ਹੇ ਗੁਰ ਬਾਹਠ ਲਾਹੜੀ ਆਓ। ਸਾਹਿਬ ਜ਼ਾਦੇ ਸੰਗ ਲਿਆਓ। ਹੇ ਭਾਨਾ ਤੁਮ ਭੀ ਸੰਗ ਆਨਾ। ਅਰੇ ਇਕ ਕਾਰਜ ਕਰਦੇ ਜਾਨਾ" ॥੯॥ ਸ੍ਰੀ ਚੰਦ ਜੀ ਨੂੰ ਨਾਲ ਪਿਆਰ। ਸੱਤ ਬਚਨ ਗੁਰ ਕਰਾ ਉਚਾਰ। ਇਉਂ ਤੁਰ ਛੇਵੇਂ ਗੁਰੂ ਪਜਾਰੇ। ਕਰਨ ਚਲੇ ਦਰਸ਼ਨ ਗੁਰ ਦੁਆਰੇ॥ ੧੦॥ *ਡੇਰੇ ਸਾਹਿਬ ਸਤਗੁਰ ਆਏ। ਅਗੋਂ ਧਰਮ ਚੰਦ ਲੈਣੇ ਆਏ। ਸਤਿਗੁਰ ਆਦਰ ਨਾਲ ਉਤਾਰੇ। ਫਿਰਗੁਰ ਦਰਸ ਕਰਾ ਗੁਰਦੁਵਾਰੇ॥੧੧॥ਟਾਲ੍ਹੀਸਾਹਿਬ ਜੁ ਆਦਿਕ ਸਾਰੇ।ਪਿਖੇ ਗੁਰਾਂ ਸਾਰੇ ਗੁਰਦੁਵਾਰੇ। ਸ੍ਰੀ ਕਰਤਾਰ ਪੁਰੇ ਗੁਰ ਜਾਵੈਂ। ਧਰਮ ਸਾਲ ਆਦਿਕ ਦਰਸਾਵੈਂ ॥ ੧੨ ॥ ਜਿੱਥੋਂ ਗੁਰ ਨਾਨਕ ਅਵ-ਤਾਰ। ਕਲਾ ਨਿਆਰੀ ਗਏ ਵਿਖਾਰ। ਚਾਦਰ ਰਹੀ ਨ ਰਿਹੋ ਸਰੀਰ। ਸੋ ਵੇਖੀ ਸ੍ਰੀ ਗੁਰ ਬਲਬੀਰ ॥ ੧੩ ॥ ਮੁੜ ਗੁਰ ਡੇਹਰੇ ਸਾਹਿਬ ਅਏ। ਸ੍ਰੀ ਚੰਦ ਜੀ ਨੂੰ ਮਿਲਨੇ ਗਏ। ਰਾਤ ਪੁਰੇ ਗੁਰਦਾਸ ਰਹਾਏ। ਮਹਿਲ ਝੂਲਣੇ ਜਿਸਨੂੰ ਗਾਏ॥੧੪॥ ਗੁਰ ਅਰਜਨ ਦਾ ਸਿੱਖ ਪਿਆਰਾ। ਗੁਰੀਆ ਬ੍ਰਾਹਮਨ ਸੀਗ

*ਡੇਰ੍ਹਾ ਬਾਬਾ ਨਾਨਕ ਸਾਹਿਬ।

ਬਿਰਾਰਾ। ਜਾਤ ਸਾਰਸੁਤ ਸੀ ਤਿਸ ਭਾਈ। *ਬੰਸ ਮਿਲੀ ਤਿਸ ਦੀ ਹਿਤ ਲਾਈ॥ ੧੫॥ ਸੁਨੋ ਤਾਸ ਦੀ ਸਾਖੀ ਸਾਰੀ। ਮਿਲਿਆ ਬ੍ਰਿਧ ਕੋ ਸੀ ਇਕ ਵਾਰੀ। ਗੋਸਟ ਕਰੀ ਬ੍ਰਿਧ ਕੇ ਨਾਲ। ਗੁਰ ਧਾਰਨ ਦਾ ਵਧਿਆ ਖਿਆਲ॥੧੬॥ ਸ੍ਰੀ ਬੁੱਢਾ ਗੁਰ ਪਾਸ ਲਿਜਾਵੈਂ। ਸਿੱਖ ਗੁਰੂ ਕਾ ਤਿਸੇ ਬਨਾਵੈਂ। ਤਾਸ ਨਾਮ ਤੋਂ ਸ਼ੈਹਰ ਜਾਨ। ਹੈ ਗੁਰਦਾਸ ਪੁਰਾ ਪਹਿਚਾਨ॥ ੧੭॥ †ਲਾਹੜੀ ਬਾਠ ਵਿਖੇ ਫਿਰ ਜਾਇ। ਮਿਲੇ ਸ੍ਰੀ ਚੰਦ ਜੀ ਨੂੰ ਆਇ। ਬਾਬੇ ਗੁਰਦਿੱਤੇ ਨੂੰ ਫੇਰ। ਭੇਟਾ ਦੇ ਕੇ ਕਰਾ ਅਗੇਰ॥ ੧੮॥ ਪੰਜ ਸੌ ਮੋਹਰ ਘੋੜਾ ਇਕ। ਗੁਰਦਿੱਤੇ ਦੀਆ ਮੱਥਾ ਟੇਕ। ਸ੍ਰੀ ਚੰਦ ਜੀ ਪਿਖ ਆਨੰਦ ਧਾਰਾ। ਗੁਰ ਪੁਤ੍ਰਨ ਕੋ ਕੀਆ ਪਿਆਰਾ॥ ੧੯॥ ਸ੍ਰੀ ਚੰਦ ਜੀ ਬੋਲੇ ਹਿਤ ਨਾਲ। ਛੋਵੈਂ ਗੁਰ ਕੋ ਬਚਨ ਰਸਾਲ।ਤੁਮਰੇ ਘਰ ਸੁਤ ਬਡ ਪਰਵਾਰ। ਬਾਬੇ ਕਾ ਕਹੁ ਕੌਨ ਉਚਾਰ॥ ੨੦॥ ਅੰਤਰ ਜਾਮੀ ਸਤਿਗੁਰ ਬੋਲੇ। ਬਾਬੇ ਕੋ ਬਚ ਹਿਰਦੇ ਤੋਲੇ। ਹੇ ਬਾਬਾ ਜੀ ਸਭੀ ਤੁਮਾਰੇ। ਤੁਮਰੀ ਕਿਰਪਾ ਸਭੀ ਹਮਾਰੇ॥ ੨੧॥ ਜਿਸਨੂੰ ਲਵੋ ਉਹੀ ਹੈ ਤਿਆਰ। ਕਰੇ ਸੇਵ ਤੁਮਰੀ ਹਿਤ ਧਾਰ। ਸਭੋ ਚਹੋ ਤਾਂ ਹਾਜਰ ਆਜ। ਤੁਮ ਸੇ ਕਹਾਂ ਜਾਏਂ ਹਮ ਭਾਜ॥੨੨॥

---

*ਭਾਈ ਗੁਰੀਆ ਸਾਰਸੁਤ ਬ੍ਰਾਹਮਨ ਸੀ, ਤਿਸਦਾ ਨਾਮ ਗੁਰਦਾਸ ਹੋਯਾ ਹੈ, ਗੁਰਦਾਸ ਪੁਰਾ ਤਿਸਦੇ ਨਾਮਤੋਂ ਹੀ ਹੈ, ਮਲਕੀਅਤ ਭੀ ਬਹੁਤ ਸਾਰੀ ਸ਼ਹਿਰ ਦੀ ਅੱਜ ਕੱਲ ਤਿਸਦੀ ਬੰਸ ਦੀ ਹੀਹੈ ਅਤੇ ਇਸ ਵਕਤ ਬਲਣੇ ਮਹਿਲਾਂ ਦੇ ਮਹੰਤ ਬਸ਼ੇਸ਼ਰ ਨਾਥ ਜੀ ਆਨਰੇਰੀ ਮੁਜਿਸਟ੍ਰੇਟ ਹਨ।

†ਗੁਰਦਾਸਪੁਰੇ ਤੋਂ ਬਾਠ ਲਾੜ੍ਹੀ ੧੦ ਕੋਹ ਚੜ੍ਹਦੇ ਵੱਲ ਹੈ, ਅਤੇ ਝੰਡਾ ਰਾਮਦਾਸ ਪੁਰੇ ਤੋਂ ੩੪ ਕੋਹ ਚੜ੍ਹਦੀ ਵੱਲ ਹੈ।

ਗੁਰ ਨਾਨਕ ਕੇ ਪੁਤ੍ਰ ਸੁਜਾਨ । ਸਰਬ ਗੁਣਾਂ ਦੇ ਹੋ ਤੁਮ ਖਾਨ।
ਤੁਮ ਹਮ ਬਾਬੇ ਹਮ ਤੁਧ ਨੰਦਨ । ਰਲ ਮਿਲ ਕਰੀਏ ਕਸ਼ਟ
ਨਿਕੰਦਨ ॥ ੨੩ ॥ ਬਾਬਾ ਜੀ ਖੁਸ਼ ਹੋਏ ਮਹਾਨੋਂ । ਸਭੀ
ਪੁਤ੍ਰ ਦੇਵਤ ਗੁਰ ਮਾਨੋਂ । ਹਮਕੋ ਲੇਨਾ ਏਕ ਸੁਜਾਨ । ਸੋ ਹੁਣ
ਲਈਏ ਵਡਾ ਪਛਾਨ ॥ ੨੪ ॥ ਪੁਤ੍ਰ ਵਡਾ ਗੁਰ ਕਾ ਬਲਕਾਰ।
ਲਿੱਤਾ ਬਾਬੇ ਪਾਸ ਬਿਠਾਰ । ਅਰ ਬਰ ਕੀਤਾ ਏਹ ਗੁਰ ਦਿੱਤਾ ।
ਗੁਰ ਦਿੱਤਾ ਸੋ ਬਾਬੇ ਲਿੱਤਾ ॥ ੨੫ ॥ ਇਸ ਘਰ ਸੁਤ ਦੋ ਹੋਨ
ਅਪਾਰ । *ਲਘ ਤੁਮ ਰੂਪ ਬਨੇ ਬਲਕਾਰ । ਬਾਬੇ ਸੰਦਾ
ਬਰਨ ਅਟੱਲ । ਗੁਰ ਨੇ ਸਮਝਾ ਠੀਕ ਅਹੱਲ ॥ ੨੬ ॥ ਏਹੁ
ਕਦੀ ਨਹਿ ਟਲਨੇ ਵਾਰਾ । ਹੋਯਾ ਸੀ ਇਹ ਰਮਜ਼ ਇਸ਼ਾਰਾ ।
ਫਿਰ ਬਾਬੇ ਭਾਨਾ ਬੁਲਵਾਯਾ । ਅਰ ਉਸ ਤਾਈਂ ਬਰਨ
ਸੁਨਾਯਾ ॥ ੨੭ ॥ ਹੇ ਬ੍ਰਿਧ ਸੁਤ ਤੂੰ ਬ੍ਰਿਧ ਕਾ ਰੂਪ । ਕਰੋ
ਰੀਤ ਇਕ ਆਜ ਅਨੂਪ ॥ ਤਬ ਭਾਨਾ ਕਰ ਜੋਰ ਉਚਾਰੇ ।
ਕਰੋ ਹੁਕਮ ਸੋ ਕਰਾਂ ਸੁਧਾਰੇ ॥ ੨੮ ॥ ਕਰੋ ਰੀਤ ਟਿੱਕੇ ਦੀ
ਸਾਰੀ । ਜਿਵ ਤੁਮਰੇ ਪਿਤ ਕਰੀ ਹਮਾਰੀ। ਉਸੀ ਰੀਤ ਸੇ ਆਜ
ਬਨਾਵੋ।ਮੁਝ ਥਾਂ ਗੁਰਦਿੱਤਾ ਬੈਠਾਵੋ॥੨੯॥ਹੁਕਮ ਭਯਾ ਤਦ ਲਗਾ
ਦੀਵਾਨ। ਗੁਰ ਸੁਤ ਪਾਸ ਬਠਾਏ ਜਾਨ । ਸ੍ਰੀ ਗੁਰੂ ਹਰਗੋਬਿੰਦ
ਪਿਆਰੇ । ਸ੍ਰੀ ਚੰਦ ਜੀ ਨੇ ਪਾਸ ਬਿਠਾਰੇ॥੩੦॥ਕਰਾ ਗੁਰਮਤਾ
ਗੁਰ ਕੇ ਨਾਲ । ਕੀਤਾ ਊਚਾ ਧਰਕੇ ਖਯਾਲ। ਸਭ ਗੱਲ ਬ੍ਰਿਧ
ਸੁਤ ਨਾਲ ਮਿਲਾਈ । ਤਯਾਰੀ ਕਰੀ ਅਤੀ ਸੁਖਦਾਈ ॥੩੧॥
ਸ੍ਰੀ ਚੰਦ ਅਪਨੀ ਜਾਗ ਬਨਾਵੈਂ। ਉੱਤੇ ਗੁਰਦਿੱਤਾ ਬਿਠਲਾਵੈਂ।
ਰੱਖੀ ਟੋਪੀ ਤਾਸ ਅਗਾਰ । ਸ੍ਰੀ ਚੰਦ ਜੀ ਨਾਲ ਪਯਾਰ ॥੩੨॥

*ਭਾਵ ਗੁਰਦਿਤੇ ਜੀ ਦੇ ਛੋਟੇ ਸਾਹਿਬਜ਼ਾਦੇ ਹਰਰਾਇ ਜੀ ਗੱਦੀ ਤੇ ਬੈਠਣਗੇ।

ਸੇਲ੍ਹੀ ਟੋਪੀ ਲੈਕਰ ਫੇਰ। ਗੁਰਦਿੱਤੇ ਦੇ ਧਰੀ ਅਗੇਰ। ਸ੍ਰੀਚੰਦ ਜੀ ਫਿਰ ਸੀਸ ਨਿਵਾਯਾ। ਗੁਰਦਿੱਤਾ ਨਿਜ ਥਾਉਂ ਬਿਠਾਯਾ॥੩੩॥ ਕਰ ਪਰਕਰਮਾ ਬਚਨ ਉਚਾਰੇ। ਕਰੋ ਤਿਲਕ ਹੇ ਬ੍ਰਿਧ ਸੁਤ ਪਜਾਰੇ। ਤਦ ਭਾਨੇ ਬਚਨਾਂ ਅਨੁਸਾਰ। ਮਸਤਕ ਕੀਤਾ ਤਿਲਕ ਅਪਾਰ॥ ੩੪ ॥ ਜਦੋਂ ਤਿਲਕ ਦੀ ਹੋਈ ਰੀਤ। ਸ੍ਰੀ ਚੰਦ ਜੀ ਬੋਲੇ ਕਰ ਪ੍ਰੀਤ। ਅਜ ਸਾਡਾ ਪਜਾਰਾ ਗੁਰਦਿੱਤਾ। ਦੀਨ ਦੁਨੀ ਦਾ ਹੋਯਾ ਟਿੱਕਾ ॥ ੩੫ ॥ ਉਦਾਸੀਨ ਕੋ ਜਾਨਨ ਵਾਰਾ। ਹੈ ਬਾਬਾ ਗੁਰਦਿੱਤਾ ਪਜਾਰਾ। ਗੁਰਦਿੱਤੇ ਦਾ ਬਾਬਾ ਨਾਮ। ਧਰਿਆ ਸ੍ਰੀ ਚੰਦ ਅਭਿਰਾਮ॥ ੩੬ ॥ ਗੁਰ ਨਾਨਕ ਤੋਂ ਜੋ ਹਮ ਪਾਈ। ਅਜ ਗੁਰਦਿੱਤੇ ਝੋਲੀ ਪਾਈ। ਫਿਰ ਭਾਨੇ ਨੇ ਆਗਜਾ ਪਾਇ। ਸੰਗਤ ਦੇ ਵਿਚ ਕਿਹਾ ਅਲਾਇ ॥ ੩੭ ॥ ਹੇ ਸੰਗਤ! ਤੂੰ ਸੁਨ ਹਿਤ ਧਾਰੇ। ਸ੍ਰੀ ਗੁਰ ਦਿੱਤਾ ਗੁਰ ਸੁਤ ਪਜਾਰੇ। ਬਾਬੇ ਸ੍ਰੀ ਚੰਦ ਜੀ ਨੇ ਜਾਨੋ। ਬਾਬਾ ਪਦਵੀ ਦਈ ਪਛਾਨੋ॥ ੩੮ ॥ ਇਸ ਗੱਦੀ ਪਰ ਬੈਠੂ ਜੋਈ। ਬਾਬਾ ਨਾਮ ਸਦਾਊ ਸੋਈ॥ ਇਹ ਗੱਦੀ ਬਾਬੇ ਦੀ ਭਾਈ। ਉਦਾਸੀਨ ਦੀ ਰੀਤ ਚਲਾਈ ॥ ੩੯ ॥ ਚੱਲੇ ਜੋ ਇਸ ਰੀਤ ਮਝਾਰ। ਨਾਮ ਉਦਾਸੀ ਤਿਸੇ ਉਚਾਰ। ਉਹ ਬਾਬੇ ਦਾ ਭੇਖ ਸਦਾਊ। ਸੱਤ ਨਾਮ ਸੰਗ ਨੇਹੁ ਲਗਾਊ॥ ੪੦ ॥ ਜਗ ਮਿਥਜਾ ਕਰ ਜਾਣੇ ਸਾਰਾ। ਇਕ ਸਤਿਗੁਰ ਦਾ ਫੜੇ ਸਹਾਰਾ। ਗੁਰ ਸਿੱਖੀ ਦਾ ਕਰ ਪ੍ਰਚਾਰ। ਨਿਸ ਦਿਨ ਸਿਮਰੇ ਸਿਰਜਨਹਾਰ। ॥ ੪੧ ॥ ਸਭ ਤੋਂ ਵੱਡਾ ਸਤਿਗੁਰ ਨਾਨਕ। ਰੂਪ ਧਰਾ ਸੀ ਜਿਸਨੇ ਧਾਨਕ। ਇਕ ਗੁਰ ਅੰਗਦ ਲਏ ਨਿਤਾਰ। ਸੌਂਪੀ ਉਸਨੂੰ ਦਾਤ ਅਪਾਰ॥ ੪੨ ॥ ਫਿਰ ਮੇਰੇ ਪਿਤ ਕੋ ਪਹਿਚਾਨ।

ਤਿਲਕ ਰੀਤ ਕਰਵਾਵਣੀ ਜਾਨ । ਗੁਰ ਅੰਗਦ ਨੂੰ ਤਿਲਕ ਕਰਾਯਾ। ਅਪਨਾ ਦੂਜਾ ਰੂਪ ਵਟਾਯਾ ॥ ੪੩ ॥ ਤਿਸ ਬ੍ਰਿਧ ਦਾ ਪੁੱਤਰ ਹੈ ਦਾਸ। ਮੇਹਰ ਕਰੀ ਗੁਰ ਨਾਨਕ ਖਾਸ । ਗੱਦੀ ਸ੍ਰੀਚੰਦ ਬਾਬੇ ਵਾਲੀ। ਗੁਰ ਨਾਨਕ ਬਖਸ਼ੀਸ਼ ਨਿਰਾਲੀ॥੪੪॥ ਉਹ ਭੀ ਰੀਤ ਕਰੀ ਪਿਤ ਮੇਰੇ। ਪ੍ਰੇਰਕ ਗੁਰ ਨਾਨਕ ਜਿਵ ਪ੍ਰੇਰੇ। ਗੁਰ ਨਾਨਕ ਸੁਤ ਨੇ ਤਿਵ ਕੀਤੀ। ਸ੍ਰੀ ਗੁਰਦਿੱਤੇ ਬਾਬੇ ਰੀਤੀ ॥ ੪੫॥ ਇਤ ਆਦਿਕ ਉਪਦੇਸ਼ ਉਚਾਰਾ। ਗੁਰ ਨਾਨਕ ਜਸ ਭਯੋ ਅਪਾਰਾ। ਸਭ ਨੇ ਬਾਬੇ ਦਾ ਜਸ ਕੀਨਾ । ਧੰਨ ਧੰਨ ਸਬਹਨ ਮਨ ਚੀਨਾ ॥ ੪੬ ॥

ਦੋਹਰਾ

ਫਿਰ ਬਾਬੇ ਸ੍ਰੀ ਚੰਦ ਇਉਂ ਵਾਕ ਉਚਾਰਨ ਕੀਨ।
ਸੁਨੋਂ ਸਭੀ ਮਨ ਲਾਇਕੇ ਜਿਸਦਾ ਗੁਣ ਪਰਬੀਨ ॥ ੪੭॥

ਚੌਪਈ

ਸੁਨ ਸੰਗਤ ਮਮ ਪ੍ਰੀਤਮ ਪਿਆਰੀ । ਇਹ ਭਾਨਾ ਹੈ ਪਰ ਉਪਕਾਰੀ। ਗੁਰ ਚਰਨੀਂ ਇਸਦੀ ਹੈ ਪ੍ਰੀਤੀ। ਏਹ ਸਦ ਕਰਦਾ ਹੈ ਸੁਭਰੀਤੀ॥੪੮॥ਗੁਰ ਸਿੱਖੀਦੇ ਭੂਸ਼ਨ ਪਿਆਰਾ॥ਸੇਵਾ ਦਾ ਜਿਸ ਚਾਉ ਅਪਾਰਾ। ਪ੍ਰੇਮ ਨੇਮ ਵਿਚ ਹੈਨ ਬੁਲੰਦ। ਭਾਨਾ ਜੀ ਬੁਢੇ ਦੇ ਨੰਦ ॥ ੪੯ ॥ ਜਿਵ ਜਿਵ ਸਤਿਗੁਰ ਤਨ ਪਲਟਾਏ। ਤਿਵ ਤਿਵ ਤਿਲਕ ਕਰੰਤੇ ਆਏ । ਜੁਗ ਜੁਗ ਕਰਤਾ ਭਗਤ ਉਪਾਵੇ। ਤਿਵ ਤਿਵ ਅਪਨਾ ਤਨ ਪਲਟਾਵੇ॥੫੦॥ ਸੇਵਾ ਕਾਰਜ ਕਰਨੇ ਵਾਰੇ। ਜਨਮ ਨਾਲ ਧਰ ਆਵਨ ਪਜਾਰੇ। ਏਹ ਸੇਵਕ ਹਨਗੇ ਗੁਰੂ ਘਰਦੇ।ਸਤਿਗੁਰ ਘਰ ਦੀ ਸੇਵਾ ਕਰਦੇ। ॥ ੫੧ ॥ ਇਉਂ ਬਾਬੇ ਸ੍ਰੀ ਚੰਦ ਪਿਆਰੇ। ਭਾਨੇ ਬਾਬਤ ਵਾਕ

ਉਚਾਰੇ । ਪ੍ਰੇਮ ਬਾਣ ਦੀ ਕਥਾ ਨਿਰਾਲੀ । ਕਹਿਣ ਕਥਨ ਤੋਂ ਪਰੇ ਵਖਾਲੀ ॥ ੫੨ ॥ ਸ੍ਰੀ ਚੰਦ ਜੀ ਤੇ ਆਗਜਾ ਪਾਈ । ਚਲੇ ਸ੍ਰੀ ਗੁਰ ਕੂਚ ਬਜਾਈ । ਸ੍ਰੀ ਚੰਦ ਜੀ ਦੇ ਚਰਨ ਮਝਾਰ । ਭਾਨੇ ਸੀਸ ਧਰਾ ਹਿਤ ਧਾਰ ॥ ੫੩ ॥ ਅਰ ਆਗਜਾ ਲੈ ਹੋ ਅਸਵਾਰ । ਨਾਲ ਚਲਾ ਗੁਰ ਕੇ ਹੋ ਤਯਾਰ । ਹਰਿਗੋਬਿੰਦ ਪੂਰੇ ਗੁਰ ਆਇ । ਫਿਰ ਸ੍ਰੀ ਅੰਮ੍ਰਿਤਸਰ ਨੂੰ ਧਾਇ ॥ ੫੪ ॥

ਦੋਹਰਾ

ਇਤ ਆਦਿਕ ਗੁਰਦੇਵ ਜੀ ਭਾਈ ਭਾਨੇ ਨਾਲ ।
ਸਭ ਸਲਾਹਿ ਲੇਵਤ ਰਹੈਂ ਸ੍ਰੀ ਗੁਰੂ ਕਿਰਪਾਲ ॥ ੫੫ ॥

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਭਾਨਾ ਜੀ ਪੰਜਾਹਵਾਂ ਅਧਯਾਇ ਸਮਾਪਤੰ ॥



# ਸੂਰ ਦਾ ਸ਼ਿਕਾਰ

ਚੌਪਈ

ਸ੍ਰੀ ਗੁਰ ਹਰਿ ਗੋਬਿੰਦ ਬਲਕਾਰੀ । ਸੂਰ ਬੀਰ ਰਣ ਜੋਧੇ ਭਾਰੀ । ਇਕ ਦਿਨ ਸ੍ਰੀ ਕੀਰਤ ਪੁਰ ਆਏ । ਸਾਹਿਬ ਭਾਨਾ ਸੰਗ ਸਿਧਾਏ ॥ ੧ ॥ ਤਿਸ ਥਲ ਖੇਲੇ ਅਧਿਕ ਸ਼ਿਕਾਰ । ਸਾਹਿਬ ਭਾਨਾ ਗੁਰ ਕਰਤਾਰ । ਚੀਤੇ ਸ਼ੇਰ ਅਧਿਕ ਤਹਿ ਮਾਰੇ । ਲੋਕਾਂ ਸੰਦੇ ਕਸ਼ਟ ਨਿਵਾਰੇ ॥ ੨ ॥ ਮੁੜ ਗੁਰ ਸ੍ਰੀ ਅੰਮ੍ਰਿਤਸਰ ਆਵੈਂ । ਬੈਠ ਅਕਾਲ ਤਖਤ ਸੁਖ ਪਾਵੈਂ । ਭਾਈ ਭਾਨਾ ਤੇ ਗੁਰਦਾਸ । ਸਦਾ ਰਹੈਂ ਗੁਰ ਜੀ ਦੇ ਪਾਸ ॥ ੩ ॥ ਇਕ ਦਿਨ ਸਤਿਗੁਰ ਚਲੇ ਸ਼ਿਕਾਰ । ਗਏ ਵਡਾਲੀ ਦਿਸ

ਬਲਕਾਰ। ਪੁਨਾ ਛਿਹਰਠੇ ਵੱਲ ਪਧਾਰੇ। ਨਾਲ ਸਿੱਖ ਸੀਗੇ ਬਲਕਾਰੇ ॥ ੪ ॥ ਇਤਨੇ ਨੂੰ ਇਕ ਜ਼ਿਮੀਦਾਰ। ਚਰਨੀ ਲਗ ਬੋਲਾ ਹਿਤ ਧਾਰ। ਹੇ ਸਤਿਗੁਰ ਇੱਕ ਸੂਕਰ ਭਾਰੀ। ਖੇਤੀ ਸਾਡੀ ਸਰਬ ਉਜਾਰੀ ॥ ੫ ॥ ਇਸ ਵੇਲੇ ਇਸ ਝੱਲ ਮਝਾਰ। ਬੈਠਾ ਹੋਊ ਨਿਧੜਕ ਨਿਹਾਰ। ਸਾਹਿਬ ਭਾਨੇ ਨੂੰ ਬੁਲਵਾਇ। ਬਿਧੀ ਚੰਦ ਸਾਧੂ ਸਦਵਾਇ ॥ ੬ ॥ ਘੋੜਾ ਭਾਨੇ ਦਾ ਨਿਜ ਸੰਗ। ਚਲੇ ਕੁਦਾਵਤ ਗੁਰੂ ਤੁਰੰਗ। ਜਦ ਸਤਿਗੁਰ ਨੇ ਸੂਰ ਸੰਘਾਰਾ। ਨਿਕਲੀ ਲਾਟ ਤਾਂਹਿ ਬਲਕਾਰਾ ॥ ੭ ॥ ਇਕ ਭਾਨੇ ਗੁਰਦੇਵ ਨਿਹਾਰੀ। ਗੁਰ ਚਰਨੀ ਲਪਟੀ ਤਨ ਧਾਰੀ। ਏਸ ਲਾਟ ਦਾ ਅਜਬ ਨਜ਼ਾਰਾ। ਭਾਈ ਭਾਨੇ ਆਪ ਨਿਹਾਰਾ ॥ ੮ ॥ ਤਬ ਭਾਨਾ ਪੂਛੇ ਹਿਤ ਲਾਈ। ਏਹ ਕੌਤਕ ਗੁਰ ਦਿਓ ਬਤਾਈ। ਸੂਰ ਰੂਪ ਮੂਰਤਿ ਬਨਿ ਆਈ। ਕਰੇ ਬੇਨਤੀ ਗੁਰ ਪਦ ਗਾਈ ॥ ੯ ॥ ਗੁਰ ਉਸ ਤਾਂਈਂ ਬਚਨ ਵਖਾਨਾ। ਦਸ ਨਿਜ ਹਾਲ ਪੁਛਤ ਹੈ ਭਾਨਾ। ਸੂਰ ਆਤਮਾਂ ਗੁਰ ਬਚ ਪਾਇ। ਭਾਨੇ ਤਾਈਂ ਕਿਹਾ ਸੁਨਾਇ ॥ ੧੦ ॥ ਸੁਨ ਭਾਨਾ ਮੈਂ ਗੁਰ ਸਿਖ ਪਿਆਰਾ। ਗੁਰ ਅਰਜਨ ਦਾ ਸੇਵਕ ਭਾਰਾ। ਮੇਰਾ ਸਮਾਚਾਰ ਇਉਂ ਜਾਨੋਂ। ਜਿਉਂ ਆਖਾਂ ਤਿਉਂ ਸਾਚ ਪਛਾਨੋ ॥ ੧੧ ॥

ਦੋਹਰਾ

ਮਾਤ ਗੰਗ ਜਦ ਸੀ ਗਈ ਬੁੱਢੇ ਬੀੜ ਮਝਾਰ।
ਕੇ ਬੁੱਢਾ ਸੁਤ ਵਾਸਤੇ ਕਰੇ ਅਰਦਾਸ ਉਚਾਰ ॥ ੧੨ ॥

ਚੌਪਈ

ਮੈਂ ਰਹਿੰਦਾ ਸੀ ਬੀੜ ਮਝਾਰਾ। ਮੈਂ ਮਾਤਾ ਦੇ ਸੰਗ ਪਧਾਰਾ। ਮਾਤ ਜੋੜ ਰਥ ਪਰ ਜਦ ਆਈ। ਅੱਗੇ ਰਾਹੁ ਦਸਤ ਮੈਂ

ਜਾਈ ॥ ੧੩ ॥ ਮੈਂ ਅੱਗੇ ਬ੍ਰਿਧ ਪਾਸ ਪਧਾਰਾ। ਭਿਆ ਖੜਾਕ ਰਥਨ ਕਾ ਭਾਰਾ। ਤਬ ਬ੍ਰਿਧ ਮੈਨੂੰ ਗਿਰਾ ਅਲਾਈ। ਏਹ ਖੜਾਕ ਕਿਸਕਾ ਹੈ ਭਾਈ ॥ ੧੪ ॥ ਮੈਂ ਬੋਲਾ ਗੁਰ ਮੈਹਲ ਨਿ ਆਏ। ਤਬ ਬਾਬੇ ਬਚ ਸਹਿਜੇ ਗਾਏ। ਭਾਜੜ ਗੁਰ ਮਹਿਲਾਂ ਕੀਹ ਪਾਈ ? ਮੈਂ ਕ੍ਰੋਪਾ ਜਦ ਗਿਰਾ ਅਲਾਈ ॥ ੧੫ ॥ ਤਦ ਬਾਬੇ ਮੁਹਿ ਵਾਕ ਉਚਾਰਾ। ਵਾਂਗ ਸੂਰ ਕਿਉਂ ਪਾਵੇਂ ਰਾਰਾ ? ਜਦ ਮੈਂ ਵਾਕ ਸੱਤਿ ਕਰ ਜਾਨੇ। ਬਾਬੇ ਤੋਂ ਲੱਗਾ ਬਖਸ਼ਾਨੇ॥੧੬॥ ਬਾਬੇ ਮੋ ਪਰ ਕਿਰਪਾ ਧਾਰੀ। ਛਠ ਗੁਰ ਮੋਖ ਕਰਨਗੇ ਬਾਰੀ॥ ਜੋ ਬਾਬੇ ਸਨ ਬਚਨ ਉਚਾਰੇ। ਪੂਰਨ ਕੀਤੇ ਗੁਰ ਨੇ ਸਾਰੇ ॥੧੭॥ ਹੁਣ ਮੈਂ ਮੁਕਤਿ ਗੁਰੂ ਤੋਂ ਪਾਈ। ਦਿੱਤਾ ਤੁਮ ਪਿਤ ਸ੍ਰਾਪ ਮਿਟਾਈ। ਮੈਂ ਜਾਨਾਂ ਬ੍ਰਿਧ ਵਡ ਕਲਿ ਧਾਰੀ। ਤਾਕਤ ਗੁਰਦੀ ਤੁਮ ਵਿਚ ਭਾਰੀ ॥ ੧੮ ॥ ਸਾਹਿਬ ਭਾਨਾ ਸੁਨ ਬਿਸਮਾਯਾ। ਬਾਬੇ ਦਾ ਜਸ ਪੂਰਨ ਪਾਯਾ। ਜੋ ਬਾਬੇ ਦੀ ਨਿੰਦ ਅਲਾਵੈ। ਈਹਾਂ ਊਹਾਂ ਠੌਰ ਨ ਪਾਵੈ ॥ ੧੯ ॥ ਧੰਨ ਭਾਗ ਭਾਨੇ ਨਿਜ ਮਾਨੇ। ਧੰਨ ਸ੍ਰੀ ਗੁਰ ਸਾਹਿਬ ਜਾਨੇ। ਮੂਰਤ ਤਦ ਗੁਰ ਲੋਕ ਪਧਾਰੀ। ਗਈ ਸ੍ਰੀ ਗੁਰ ਚਰਨ ਮਝਾਰੀ ॥ ੨੦ ॥ ਏਧਰ ਸ੍ਰੀ ਭਾਨਾ ਬਲਕਾਰੀ। ਸਾਧੂ ਪੈ ਸਭ ਗਿਰਾ ਉਚਾਰੀ। ਫਿਰ ਸੰਗਤ ਨੂੰ ਆਖ ਸੁਨਾਈ। ਸੰਗਤ ਸੁਨ ਸਤਗੁਰ ਜਸ ਗਾਈ॥੨੧॥ ਅਰ ਸਭਨਾਂ ਬ੍ਰਿਧ ਕਾ ਜਸ ਗਾਯਾ। ਅੰਤਰ ਜਾਮੀ ਗੁਰ ਨੂੰ ਭਾਯਾ। ਜੋ ਜੋ ਸ੍ਰੀ ਗੁਰ ਕਰਨ ਸ਼ਿਕਾਰ। ਸਭ ਦਾ ਆਦਰ ਅੰਤਿ ਨਿਹਾਰ ॥ ੨੨ ॥ ਸ੍ਰੀ ਭਾਨਾ ਜੀ ਪਰਮ ਗਿਆਨੀ। ਸ਼ਕਤੀ ਬ੍ਰਿਧ ਕੇ ਸਾਨ ਪਛਾਨੀ। ਇਹ ਪ੍ਰਸੰਗ ਭਾ ਪੂਰਾ ਸਾਰਾ। ਅੱਗੇ ਹੋਰ ਸੁਨੋਂ ਹਿਤ ਧਾਰਾ ॥ ੨੩ ॥

ਇਤ ਸ੍ਰੀ ਜੀਵਨ ਚਰਿਤ੍ਰ ਸਾਹਿਬ ਭਾਨਾ ਜੀ ਇਕਵੰਜਵਾਂ ਅਧ੍ਯਾਇ ਸਮਾਪਤੰ ॥

# ਦੁਖ ਭੰਜਨੀ ਬੇਰ ਤੇ ਸੰਨ੍ਹ ਸਾਹਿਬ ਦੀ ਸਾਖੀ

ਦੋਹਰਾ

ਸ੍ਰੀ ਗੁਰ ਹਰਿ ਗੋਬਿੰਦ ਜੀ ਜੋਧੇ ਵਡ ਬਲਕਾਰ ।
ਦੁੱਖ ਭੰਜਨੀ ਬੇਰ ਤਲ ਬੈਠੇ ਅਤਿ ਹਿਤ ਧਾਰ ॥ ੧ ॥

ਚੌਪਈ

ਸਾਹਿਬ ਭਾਨੇ ਗਿਰਾ ਉਚਾਰੀ । ਸਭ ਸੰਗਤ ਪਰ ਪਰਉਪਕਾਰੀ । ਹੇ ਗੁਰ ਬੇਰ ਸਾਹਿਬ ਕਿਵਿ ਗਾਵੈਂ । ਦੁੱਖ ਭੰਜਨੀ ਕਿਵੇਂ ਅਲਾਵੈਂ ॥ ੨ ॥ ਇਹ ਸਭ ਕਥਾ ਸੁਨਾਵੋ ਆਜ । ਸਭ ਸੰਗਤ ਕੇ ਮਾਂਹਿ ਬਿਰਾਜ । ਸ੍ਰੀ ਮੁਖ ਤੋਂ ਗੁਰ ਲਗੇ ਸੁਨਾਵਨ । ਸੁਨਨ ਲਗੇ ਸਭ ਸ੍ਰੋਤੇ ਭਾਵਨ ॥ ੩ ॥ ਇਸ ਜਗਾ ਗੁਰ ਨਾਨਕ ਆਇ । ਸੰਗ ਸੀਗ ਮਰਦਾਨਾ ਗਾਇ । ਮਰਦਾਨੇ ਭੁਖ ਲਗੀ ਅਪਾਰ । ਕਹੇ ਗੁਰੂ ਜੀ ਦਿਹੋ ਅਹਾਰ ॥ ੪ ॥ ਗੁਰ ਕਹਿ ਧਰ ਸੰਤੋਖ ਮਰਦਾਨਾ । ਦੇਵੇ ਵਾਹਿਗੁਰੂ ਤੋਹਿ ਖਾਨਾ । ਤਬ ਮਰਦਾਨੇ ਧਾਰੀ ਟੇਕ । ਮਿਲੇ ਪਦਾਰਥ ਬੇਰ ਅਨੇਕ ॥ ੫ ॥ ਸਤਿਗੁਰ ਨੇ ਤਬ ਬਚਨ ਅਲਾਇ । ਮੁਕਤ ਭੁਗਤ ਪਰਵਾਹੁ ਚਲਾਇ । ਫਿਰ ਤੀਸਰ ਗੁਰ ਦ੍ਰਿਸ਼ਟੀ ਧਾਰੀ। ਲੈ ਗਏ ਬੂਟੀ ਇਥੋਂ ਉਖਾੜੀ ॥ ੬ ॥ ਗੁਰ ਅੰਗਦ ਨੂੰ ਜਾਇ ਪਿਲਾਈ । ਜਗਤ ਰੋਗ ਦੀ ਕਾਣ ਮਿਟਾਈ । ਰਾਮਦਾਸ ਗੁਰ ਪ੍ਰਗਟ ਕਰਾਯਾ । ਪਿੰਗਲਾ ਅੰਗ ਸਪਸ਼ਟ ਬਨਾਯਾ ॥ ੭ ॥ ਜੋ ਪੱਟੀ ਦੇ ਵਿੱਚ ਬਸਾਯਾ । ਸਤਿਵੰਤੀ ਨੇ ਸਤਿ ਦਿਖਰਾਯਾ । ਤਬ ਭਾਨੇ ਮੁੜ ਗਿਰਾ ਅਲਾਈ । ਹੇ ਗੁਰ ਖੋਲ੍ਹ ਕਹੋ ਹਿਤ ਲਾਈ ॥ ੮ ॥

ਗੁਰਵਾਕ—ਦੋਹਰਾ

ਪੱਟੀ ਦਾ ਇੱਕ ਚੌਧਰੀ ਦੂਨੀ ਚੰਦ ਪਹਿਚਾਨ ।
ਪੰਜ ਪੁੱਤਰੀ ਤਾਸ ਘਰ ਸੁਨੋਂ ਕਥਾ ਧਰ ਧਯਾਨ ॥ ੯ ॥

ਚੌਪਈ

ਖੇਡਦੀਆਂ ਸਨ ਪੰਜੇ ਇਕ ਦਿਨ । ਗੱਲ ਚਲੀ ਇਕ ਅਚਰਜ ਤਤ ਛਿਨ । ਚਾਰ ਕਹਿਣ ਦਿੱਤਾ ਪਿਤ ਖਾਈਏ । ਦਾਤ ਇਦ੍ਹੀ ਹੀ ਖਾਇ ਹੰਢਾਈਏ ॥ ੧੦ ॥ ਆਖਿਆ ਪੰਜਵੀਂ ਵਾਕ ਉਚਾਰ।ਸਭ ਦਾ ਦਾਤਾ ਸ੍ਰੀ ਕਰਤਾਰ।ਓਸੇ ਦਾ ਦਿੱਤਾ ਸਭ ਖਾਂਦੇ । ਅਨਕ ਭਾਂਤ ਬਸਤਰ ਹੰਢਾਂਦੇ ॥੧੧॥ ਸੁਣ ਕਰਕੇ ਪਿਤ ਗੁੱਸਾ ਖਾਧਾ । ਕਰਨੇ ਲਗਾ ਵਡਾ ਅਪ੍ਰਾਧਾ । ਇਕ ਕੁਸ਼ਟੀ ਉਸ ਨੱਗਰ ਆਹੀ । ਓਹ ਲੜਕੀ ਉਸ ਸੰਗ ਵਿਆਹੀ ॥੧੨॥ ਅਰ ਘਰ ਵਿਚੋਂ ਦਿਤਾ ਨਿਕਾਲ । ਤਿਸ ਕੁਸ਼ਟੀ ਦੇ ਕਰਕੇ ਨਾਲ । ਕੁੱਝ ਨ ਦਿੱਤਾ ਉਸਦੇ ਤਾਈਂ । ਕ੍ਰੋਧ ਵਡਾ ਚਿਤ ਦੇ ਵਿਚ ਖਾਈ ॥ ੧੩ ॥ ਦੇਖਾਂ ਰੱਬ ਕਿਵੇਂ ਹੈ ਦੇਂਦਾ । ਏਹੁ ਸੋਚ ਦਿਲ ਵਿੱਚ ਕਰੇਂਦਾ । ਕਾਕੀ ਰਬ ਦਾ ਭਾਣਾ ਮੰਨੇ । ਸੀਸ ਕਿਸੇ ਨਾਂ ਭਾਂਡਾ ਭੰਨੇ ॥ ੧੪ ॥ ਕੁਸ਼ਟੀ ਤੋਂ ਨਾ ਤੁਰਿਆ ਜਾਵੇ। ਕਿਵੇਂ ਨਾਲ ਉਸਦੇ ਉਹ ਜਾਵੇ । ਤਬ ਖਾਰੇ ਵਿਚ ਪਤਿ ਕੋ ਪਾਇ । ਚੱਲੀ ਖਾਰੀ ਸੀਸ ਉਠਾਇ॥੧੫॥ਹੋ ਭਾਨਾ ਚੁਕ ਕੇ ਉਹ ਖਾਰੀ । ਸਤਵੰਤੀ ਚਲ ਪਈ ਅਗਾਰੀ । ਮੰਗ ਮੰਗ ਕੇ ਕਰੇ ਗੁਜ਼ਾਰਾ । ਪਤਿ ਦੀ ਸੇਵ ਕਰੇ ਹਿਤ ਧਾਰਾ ॥ ੧੬ ॥ ਰਾਤ ਦਿਵਸ ਸਤਿਨਾਮ ਧਿਆਵੇ । ਪਤਿ ਦੀ ਸੇਵਾ ਸਦਾ ਕਰਾਵੇ । ਮਾਂਗਤ ਮਾਂਗਤ ਇਸ ਦਿਸ ਆਈ । ਬੈਠੀ ਏਸ 'ਬੇਰ' ਤਲ ਗਾਈ ॥ ੧੭ ॥ ਪਤਿ ਕੋ ਇਸ ਥਲ ਗਈ ਬਿਠਾਇ । ਤੂੰਗ

ਪਿੰਡ ਵਲ ਮਾਂਗਨ ਜਾਇ । ਸਤਿਵੰਤੀ ਮੰਗਣ ਤੁਰ ਜਾਵੈ । ਏਧਰ ਹੋਰੇ ਬਾਤ ਬਨਾਵੈ॥੧੮॥ ਛਪੜੀ ਸੀ ਇਸ ਥਲ ਇਕ ਭਾਈ। ਕਾਕ ਸ਼ਨਾਨ ਕੀਆ ਤਹਿੰ ਆਈ। ਕਾਲੇ ਤੋਂ ਚਿੱਟਾ ਦ੍ਰਿਸ਼ਟਾਯਾ॥ ਪਿੰਗਲੇ ਦੀ ਇਹ ਨਜਰੀ ਆਯਾ ॥ ੧੯ ॥ ਤਬ ਪਿੰਗਲੇ ਨੇ ਚਿੱਤ ਬਿਚਾਰਾ। ਮੇਰਾ ਭੀ ਹੋਵੇ ਨਿਸਤਾਰਾ। ਖਾਰੀ ਤੋਂ ਰਿੜ੍ਹ ਬਾਹਰ ਆਯਾ। ਛਪੜੀ ਮੇਂ ਤਨ ਸਰਬ ਡੁਬਾਯਾ ॥ ੨੦ ॥ ਤੁਰਤ ਫਿਨ ਅੰਗ ਸੰਪੂਰਨ ਸਾਰੇ। ਨਵੇਂ ਨਰੋਏ ਭਏ ਅਪਾਰੇ। ਇਕ ਅੰਗੂਠਾ ਨਾਹਿ ਡੁਬਾਯਾ । ਕੁਸ਼ਟ ਤਾਸ ਕਾ ਰਿਹਾ ਸੁਨਾਯਾ ॥ ੨੧ ॥ ਉਸ ਖਾਰੀ ਨੂੰ ਮੂਧੀ ਮਾਰ। ਬੈਠਾ ਤਿਸਦਾ ਪਤਿ ਹਿਤ ਧਾਰ। ਜਦ ਸਤਵੰਤੀ ਆਈ ਕਾਕੋ। ਅਚਰਜ ਉਸ ਨੂੰ ਦਿੱਸੀ ਝਾਕੀ॥ ੨੨ ॥ ਕੀ ਪੇਖੇ ਇਕ ਸੁੰਦ੍ਰ ਜੁਆਨ । ਬੈਠਾ ਹੈ ਖਾਰੀ ਪਰ ਆਨ। ਬੋਲੀ ਤੈਂ ਪਤਿ ਮੇਰਾ ਮਾਰਾ । ਕੀਤਾ ਤੈਂ ਇਹ ਵੱਡਾ ਕਾਰਾ ॥ ੨੩ ॥ ਓਹ ਬੋਲਾ ਮੈਂ ਪਤ ਹਾਂ ਤੇਰਾ। ਸਾਬਤ ਹੋਯਾ ਸਭ ਅੰਗ ਮੇਰਾ। ਪਰ ਓਹ ਮੰਨੇ ਨਾਂਹਿ ਕਦਾਈਂ। ਆਖਰ ਝਗਰਤ ਗੁਰ ਪੈ ਆਈ ॥ ੨੪ ॥ ਹੇ ਗੁਰ ਇਸਨੇ ਮੋ ਪਤ ਮਾਰਾ। ਇਸਨੂੰ ਦੰਡ ਦਿਓ ਹੁਣ ਭਾਰਾ। ਮੈਂ ਸਤਿਵੰਤ ਪਤਿਬ੍ਰੱਤ ਨਾਰੀ। ਇਸਨੇ ਪਾਪ ਕੀਆ ਵਡ ਭਾਰੀ ॥ ੨੫ ॥ ਪਤਿ ਬੋੱਲਾ ਹੇ ਸਤਿਗੁਰ ਦੇਵ। ਮੈਂ ਇਸਦਾ ਪਤਿ ਹਾਂ ਨਿਸਚੇਵ। ਰਾਮਦਾਸ ਗੁਰ ਤਬ ਚਲ ਆਏ। ਇਸ ਬੇਰ ਕੇ ਪਾਸ ਥਿਰਾਏ। ॥ ੨੬ ॥ ਗੁਰ ਬੋਲੇ ਹੇ ਪੁੱਤ੍ਰੀ ਪਜਾਰੀ। ਹੈ ਤੇਰਾ ਪਤਿ ਇਹ ਹਿਤਕਾਰੀ। ਫਿਰ ਗੁਰ ਛਪੜੀ ਹਾਥ ਪੁਆਯਾ। ਕੁਸ਼ਟ ਹਟਾ ਸੁੰਦਰ ਤਨ ਪਾਯਾ ॥ ੨੭ ॥ ਪਿਖ ਸਤਵੰਤੀ ਭਈ ਅਨੰਦ। ਹੇ ਸਤਿਗੁਰ ਤੁਮ ਆਪ ਮੁਕੰਦ । ਸਤਿਗੁਰ ਦੇ ਸਿੱਖ ਹੋਏ

ਦੋਵੇਂ । ਸੇਵਾ ਕਰਨ ਖਲੋਇ ਦੋਵੇਂ ॥ ੨੮ ॥ ਦੂਨੀ ਚੰਦ ਨੂੰ ਗੁਰਾਂ ਸਦਾਯਾ । ਅਰ ਚਾ ਸਾਰਾ ਹਾਲ ਸੁਨਾਯਾ । ਹੇ ਭਾਨਾ ਇਹ ਕਥਾ ਅਪਾਰੀ । ਆਜ ਸੁਨਾਈ ਤੁਮ ਕੋ ਸਾਰੀ ॥ ੨੯ ॥ ਸ੍ਰੀ ਭਾਨਾ ਗੁਰ ਪੈ ਬਲ ਜਾਵੈ । ਅਰ ਸਤਿਗੁਰ ਜਸ ਮੁਖੋਂ ਅਲਾਵੈ । ਦੁੱਖ ਭੰਜਨੀ ਪ੍ਰਗਟ ਅਲਾਈ । ਸੰਗਤ ਪੁਨ ਗੁਰ ਕਾ ਜਸ ਗਾਈ ॥ ੩੦ ॥ ਫਿਰ ਸ੍ਰੀ ਸਤਿਗੁਰ ਚੜ੍ਹੇ ਸ਼ਿਕਾਰ । ਸਾਹਿਬ ਭਾਨਾ ਨਾਲ ਅਗਾਰ । ਭਾਨੇ ਸੰਗ ਸਲਾਹਿ ਬਨਾਈ । ਬਾਸਰ ਵੱਲ ਚਲੇ ਬਲ ਪਾਈ ॥ ੩੧ ॥ ਸਾਹਿਬ ਸੰਨ੍ਹ ਸਥਾਨ ਨਿਹਾਰਾ । ਨਮਸ-ਕਾਰ ਕੀਤੀ ਹਿਤ ਧਾਰਾ । ਸਾਹਿਬ ਭਾਨੇ ਸਗਲ ਪ੍ਰਸੰਗ । ਸੁਣਨੇ ਲਾਗੇ ਗੁਰ ਕੇ ਰੰਗ ॥ ੩੨ ॥ ਸ੍ਰੀ ਸਤਿਗੁਰ ਨੇ ਕਥਾ ਸੁਨਾਈ । ਸੁਨ ਕਰ ਸੰਗਤ ਅਤਿ ਬਿਸਮਾਈ । ਸਤਿਗੁਰ ਤੀਸਰ ਇਸ ਥਲ ਆਏ । ਬੈਠੇ ਅੰਦਰ ਡੇਰਾ ਲਾਏ ॥੩੩॥ ਸੁਤੇ ਬਚਨ ਗੁਰ ਮੁਖੋਂ ਉਚਾਰਾ । ਦਾਤੂ ਲਾਤ ਸੁਕੀ ਦੁਖ ਭਾਰਾ । ਗੋਂਦਵਾਲ ਜਦ ਗੁਰ ਨਾ ਪਾਏ । ਸਾਰੀ ਸੰਗਤ ਪਿਖ ਪਿਖ ਜਾਏ ॥ ੩੪ ॥ ਸਭ ਸੰਗਤ ਦੁੱਖੋ ਪੈ ਆਈ । ਭਾਣੇ ਦੀ ਤਲ-ਵੰਡੀ ਗਾਈ । ਬਾਬੇ ਦਾ ਸੁਣ ਲਗਾ ਧਿਆਨ । ਘੋੜੀ ਲੱਭੂ ਲਿਆ ਪਛਾਨ ॥ ੩੫ ॥ ਸੰਗਤ ਗੋਂਦਵਾਲ ਚਲ ਆਈ । ਬੁੱਢੇ ਜੀ ਨੂੰ ਸੰਗ ਲਿਆਈ । ਛੱਡੀ ਘੋੜੀ ਲਾਇ ਸ਼ਿੰਗਾਰ । ਆਪ ਚਲੇ ਹੋ ਕੇ ਪਿਛਵਾਰ ॥ ੩੬ ॥ ਅੱਗੇ ਅੱਗੇ ਘੋੜੀ ਜਾਵੇ । ਪਿੱਛੇ ਪਿੱਛੇ ਸੰਗਤ ਧਾਵੇ । ਚਲੋ ਚਲੀ ਬਾਸਰ ਕੇ ਆਈ । ਕੋਠੇ ਪਾਸ ਥਿਰੀ ਸੀ ਜਾਈ ॥ ੩੭ ॥ ਕੋਠੇ ਦੀ ਪਰਕਰਮਾ ਕੀਨੀ । ਸੁੰਘਤ ਰਹੀ ਸੁ ਸਭ ਨੇ ਚੀਨੀ । ਬਾਬੇ

ਏੱਦੇ ਕਰੀ ਵਿਚਾਰ । ਇਸ ਅੰਦਰ ਹਨ ਗੁਰ ਕਰਤਾਰ ॥੩੮॥ ਜਦ ਕੋਠੇ ਵਲ ਬਾਬਾ ਧਾਯਾ । ਲੇਖ ਲਿਖਯਾ ਇਕ ਨਜ਼ਰੀ ਆਯਾ । ਬੂਹਾ ਖੋਲ੍ਹੇਗਾ ਜੋ ਕੋਈ । ਗੁਰ ਕਾ ਸਿੱਖ ਨ ਜਾਨੋ ਸੋਈ ॥ ੩੯ ॥

॥ ਸਵੱਯਾ ॥

ਬੈਠ ਵਿਚਾਰ ਕਰੀ ਸਭ ਹੀ ਹੁਨ ਕੌਨ ਉਪਾਇ ਜੁ ਅੰਦਰ ਜਾਵੈਂ । ਸਾਹਿਬ ਬੰਦ ਸੁ ਬਾਰ ਕਰਾ ਅਪਨੇ ਕਰ ਸੇ ਲਿਖ ਮੋਹਰ ਲਾਵੈਂ । ਆਇ ਗਈ ਬ੍ਰਿਧ ਕੇ ਚਿਤ ਅੰਦਰ ਸੱਬਲ ਲੇਕਰ ਸੰਨ੍ਹ ਲਗਾਵੈਂ । ਸੰਨ੍ਹ ਲਗਾਇ ਲਈ ਵੜਨੇ ਹਿਤ ਸਾਹਿਬ ਬੁੱਢਾ ਅੰਦਰ ਧਾਵੈਂ ॥ ੪੦ ॥ ਲਾਇ ਸਮਾਧ ਰਹੇ ਗੁਰੂ ਸਾਹਿਬ ਆਸਨ ਜੁੱਗਨ ਕਾ ਜਿੰਵ ਲਾਵਾ । ਬੁੱਢਾ ਜਾਇ ਪਏ ਚਰਨਾਂ ਵਿੱਚ ਚਾਂਪ ਕਹੈ ਗੁਰ ਦੇਵ ਜਗਾਵਾ । ਪੇਖ ਗੁਰੂ ਬ੍ਰਿਧ ਕੋ ਬੋਲੇ ਘਰ ਬਾਰ ਕੀਓ ਬੰਦ ਹੈ ਕਿਹ ਆਵਾ । ਪੁੱਛਨ ਬੁੱਢੇ ਵਾਕ ਉਲੰਘਿਓ ਅੰਦਰ ਆਵਨ ਬੰਦ ਕਰਾਵਾ ॥੪੧॥ ਬੋਲਤ ਹੈਂ ਨਿਵਕੇ ਬ੍ਰਿਧ ਜੀ ਪਦ ਹੇ ਗੁਰਵਾਕ ਅਟੱਲ ਤੁਮਾਰੇ । ਬੰਦ ਉਸੀ ਬਿਧ ਪੇਖ ਲਵੋ ਰਹਿ ਸੰਨ੍ਹ ਲਗਾਇ ਪਿਖੇ ਪਦ ਬਾਰੇ । ਆਜ ਨਿਹਾਲ ਕਰੋ ਹਮ ਕੋ ਗੁਰ ਸ਼ਾਂਤਿ ਸਮੁੰਦਰ ਹੋ ਅਤਿ ਭਾਰੇ । ਸੰਗਤ ਬਾਹਰ ਬਹੁਤ ਖੜੀ ਅਜ ਦਰਸ਼ਨ ਦੇਕਰ ਤਾਂਹਿ ਕੋ ਤਾਰੇ ॥ ੪੨ ॥

ਚੌਪਈ

ਸਤਿਗੁਰ ਜੀ ਨੇ ਗਿਰਾ ਅਲਾਈ । ਬਾਬਾ ਤੇਰੀ ਧੰਨ ਕਮਾਈ । ਤੈਂ ਸਤਿਗੁਰ ਦੇ ਵਾਕ ਸੰਭਾਰੇ । ਅਰ ਸੰਗਤ ਦੇ ਕਾਰਜ ਸਾਰੇ ॥ ੪੩ ॥ ਸ੍ਰੀ ਬੁੱਢੇ ਪ੍ਰਸੰਗ ਮਝਾਰ । ਕਥਾ ਲਿਖੀ

ਮੈਂ ਕਰ ਵਿਸਥਾਰ। ਸਤਿਗੁਰ ਗੋਇੰਦਵਾਲ ਨੂੰ ਆਏ। ਸ੍ਰੀ ਬੁੱਢੇ ਦਾ ਜਸ ਅਧਿਕਾਏ ॥ ੪੪ ॥ਸਾਹਿਬ ਭਾਨੇ ਦਾ ਉਪਕਾਰ। ਸੰਗਤ ਆਖੇ ਧਨ ਬਲਿਹਾਰ। ਬਾਸਰ ਕੀ ਸਭ ਸਾਖੀ ਜਾਣ। ਚਲੇ ਬੀੜ ਵਲ ਗੁਰੂ ਸੁਜਾਣ ॥ ੪੫॥

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਭਾਨਾ ਜੀ ਬਵਿੰਜਵਾਂ ਅਧਜਾਇ ਸਮਾਪਤੰ॥

---

## ਬਾਬੇ ਬੁੱਢੇ ਜੀ ਦੀ ਬੀੜ ਦੀ ਸਾਖੀ

ਦੋਹਰਾ

ਦੀਨ ਦਰਦ ਦੁਖ ਹਰਨ ਕੋ ਸਮਰਥ ਸਰਬ ਪ੍ਰਕਾਰ।
ਸਤਿਗੁਰ ਕੀ ਮਹਿਮਾਂ ਘਨੀ ਸਿਖ ਬ੍ਰਿਧ ਸੁਤ ਬਲਿਹਾਰ।੧।

ਚੌਪਈ

ਬ੍ਰਿਧ ਸੁਤ ਗੁਰ ਕੇ ਸਾਥ ਸੁਹਾਵੇ। ਅਤਿ ਸੁੰਦਰ ਸੋਭਾ ਕੋ ਪਾਵੇ। ਬਿਧੀਚੰਦ ਆਦਿਕ ਭਟ ਖਾਸ। ਸਾਧੂ ਪੈਧਾ ਤੇ ਗੁਰ-ਦਾਸ ॥ ੨ ॥ ਜਦੋਂ ਗਏ ਗੁਰ ਬੀੜ ਮਝਾਰ । ਦੇਖੀ ਸੁੰਦਰ ਅਤੀ ਬਹਾਰ। ਸੁੰਦਰ ਬ੍ਰਿਛ ਸਨ ਖੜੇ ਉਦਾਲੇ।ਵਡੇ ੨ ਜਿਨ ਕੇ ਅਤਿ ਟਾਲੇ ॥ ੩ ॥ ਪੇਖ ਪੇਖ ਗੁਰ ਆਨੰਦ ਪਾਵੈਂ । ਪੰਛੀ ਅਨਕ ਭਾਂਤ ਦਰਸਾਵੈਂ। ਸਭ ਤੋਂ ਸ਼ਬਦ ਨਾਮ ਦਾ ਆਵੈ। ਸ੍ਰੀ ਗੁਰ ਦੇ ਮਨ ਏਹੋ ਭਾਵੈ ॥ ੪ ॥ ਗੁਰ ਨੇ ਭਾਨੇ ਨੂੰ ਬਚ ਕੀਨਾ। ਬੀੜ ਬ੍ਰਿਧ ਕਾ ਹੈ ਰਸ ਭੀਨਾ । ਭਾਈ ਭਾਨਾ ਤੇ ਗੁਰਦਾਸ। ਰਹੇ ਬ੍ਰਿਧ ਨਿਕਟੀ ਸੀ ਖਾਸ ॥ ੫ ॥ ਸਤਿਗੁਰੋ ਨੂੰ ਬਚ ਆਖ ਸੁਨਾਯਾ। ਬ੍ਰਿਧ ਸਥਾਨ ਲੱਭੇ ਕਿਸ ਜਾਯਾ ਹੈ ਗਹਿਬਰ ਬਨ ਕਛੁ ਨਜਰ ਨ ਆਵੈ। ਬ੍ਰਿਧ ਸਥਾਨ ਨੈਤਹਿੰ

ਦ੍ਰਿਸ਼ਟਾਵੇ ॥ ੬ ॥ ਤਬ ਸਥਾਨ ਗੁਰਦਾਸ ਨਿਹਾਰਾ । ਭਾਨਾ ਭੀ ਤਹਿੰ ਥਾਨ ਪਧਾਰਾ । ਫਿਰ ਸਤਿਗੁਰ ਕੋ ਕੀਆ ਬੁਲਾਵਨ। ਲੱਭਾ ਬ੍ਰਿਧ ਸਥਾਨ ਅਤਿ ਪਾਵਨ ॥ ੭ ॥ ਤਬ ਗੁਰ ਜਾ ਬ੍ਰਿਧ ਜਗ੍ਹਾ ਨਿਹਾਰੀ । ਸਤਿ ਕਰਤਾਰ ਬਚ ਕੀਨ ਉਚਾਰੀ । ਕਰੀਂ ਪ੍ਰਕਰਮਾਂ ਤਿਸਕੀ ਚਾਰ । ਭਾਨੇ ਅਰ ਗੁਰਦਾਸ ਬਿਚਾਰ ॥੮॥ ਇਸ ਬਿਧ ਗੁਰ ਫਿਰ ਗਏ ਬਿਰਾਜ। ਸੋਹੇ ਜਾਂ ਕਰ ਸੁੰਦਰ ਬਾਜ। ਭਾਨੇ ਕੋ ਤਬ ਬਚਨ ਉਚਾਰਾ। ਬ੍ਰਿਧ ਤਪ ਕੀਤਾ ਇਸ ਥਲ ਭਾਰਾ ॥੯॥ਇਸ ਜਗ੍ਹਾ ਦਾ ਕਰੋ ਬਨਾਵਨ । ਸ੍ਰਿਸ਼ਟ ਜਗ੍ਹਾ ਇਹ ਹੈ ਅਤਿ ਪਾਵਨ। ਬ੍ਰਿਧ ਏਥੇ ਸੀ ਕੀਨੀ ਸੇਵ । ਰਹੇ ਸਿਮਰਦੇ ਸਦ ਗੁਰਦੇਵ ॥੧੦॥ ਬ੍ਰਿਧ ਨੇ ਸੇਵ ਕਰੀ ਸੀ ਭਾਰੀ। ਬ੍ਰਿਧ ਕੀ ਉਪਮਾਂ ਉਚ ਅਪਾਰੀ । ਸ੍ਰੀ ਗੁਰ ਹਰਿਗੋਬਿੰਦ ਪਿਆਰੇ । ਇਸ ਭਾਂਤ ਦੇ ਵਾਕ ਉਚਾਰੇ ॥ ੧੧ ॥

ਹਨੂਮਾਨ ਨਾਟਕ ਵਿੱਚੋਂ—ਸਵੱਯਾ

"ਜਹਾਂ ਸਿੰਘ ਕੁਰੰਗਨ ਬੈਰ ਗਟੀ ਮ੍ਰਿਗ ਸੰਤਤ ਸਿੰਘਨ ਦੂਧ ਜਟੀ। ਸੋਈ ਨੈਕੁ ਨ ਦੇਖਤ ਜਾਤੁ ਲਟੀ ਅਹਿ ਪੌਵਤ ਮੋਰਨ ਪੰਛ ਤਟੀ। ਚਢ ਕੇਹਰ ਕੰਧ ਅਜਾ ਲਪਟੀ ਨਹਿ ਭੂਖ ਲਗੈ ਕਬਹੂੰ ਝਪਟੀ । ਜਿਨਕੀ ਦੁਖ ਫਾਸ ਕਹੂੰ ਨ ਕਟੀ ਤਿਨਕੇ ਸਰ ਹੈ ਸੁਖ ਸ਼ਾਂਤਿ ਸਟੀ ॥ ੫੭ ॥ ਜਿਨਕੀ ਧੁਨਿ ਨੈਨਨ ਜੋਤ ਘਟੀ ਤਿਨਕੇ ਸੰਗ ਮੁਕਤਿ ਫਿਰੈ ਲਪਟੀ।ਜਿਨਕੇ ਰਿਦ ਗ੍ਰੰਥ ਮਹਾਂ ਚਿਕਟੀ ਕਰ ਸੂੱਛ ਚਲੇ ਮਾਨੋਂ ਦੂਧ ਘਟੀ। ਮੁਨਿ ਬ੍ਰਿੰਦ ਜਹਾਂ ਜਹਿ ਬੇਦ ਪਟੀ ਸੁਕ ਸਾਰਸ ਹੰਸ ਚਕੋਰ ਚਟੀ। ਨਿਸ ਬਾਸਰ ਕਾਮ ਕਮਾਨ ਟੁਟੀ ਸੀਅ ਤੇ ਰਤਸੀ ਲਟ ਜਾਤ ਲਟੀ ॥ ੫੮ ॥ ਸਭ ਕੇ ਮੁਖ ਨਿਰਤਤ ਬਾਕ ਨਟੀ

ਸੁ ਅਗਸਤ ਪਢਾਵਤੁ ਹਾਥ ਛਟੀ। ਤਪ ਤੇਜਨ ਤੇ ਰਵਿ ਜੋਤ ਹਟੀ ਨਹ ਕਪਟ ਰਹੈ ਤਹਾਂ ਏਕ ਘਟੀ। ਹਰਿ ਪੂਜਨ ਕੀ ਜਹਾਂ ਆਰ ਭਟੀ ਭਰ ਨੈਨ ਨਿਹਾਰ ਰਮਾਲ ਪਟੀ। ਜਹਾਂ ਈਂਧਨ ਚੰਦਨ ਕੀ ਖਪਟੀ ਕਵਿ ਰਾਮ ਕਹੈ ਸੋਈ ਪੰਚ ਬਟੀ॥੫੯॥"

ਚੌਪਈ

ਜਿਵ ਇਹ ਪੰਚ ਬਟੀ ਹੈ ਗਾਈ। ਤਿਉਂ ਬ੍ਰਿਧ ਕਾ ਸੁਭ ਥਾਨ ਅਲਾਈ। ਸ੍ਰੀ ਗੁਰ ਤੋਂ ਸੁਨ ਕਰਕੇ ਭਾਨਾ। ਸ੍ਰੀ ਗੁਰ ਕੇ ਚਰਨੀ ਲਪਟਾਨਾ ॥ ੧੨ ॥ ਹੇ ਗੁਰ ਤੁਮਰੀ ਕਿਰਪਾ ਨਾਲ। ਪਾਈ ਬ੍ਰਿਧ ਨੇ ਕਲਾ ਬਿਸਾਲ। ਤਿਸਦਾ ਸੁਤ ਹੈ ਦਾਸ ਤੁਮਾਰਾ। ਹੁਕਮ ਆਪ ਦਾ ਮਾਨਨ ਵਾਰਾ॥੧੩॥ ਕਥਾ ਬੀੜ ਦੀ ਅਪਰ ਅਪਾਰ। ਰਿਖੀ ਮੁਨੀ ਜਪ ਕਰਤ ਨਿਹਾਰ। ਸਾਰੀ ਕਥਾ ਬੀੜ ਸੁਨ ਪਾਈ। ਸੰਗਤ ਸੁਣ ਗੁਰਤੋਂ ਹਰਖਾਈ ॥ ੧੪ ॥ ਸੰਗਤ ਅਹੇ ਧੰਨ ਤੂੰ ਭਾਨਾ। ਭਾਨ ਸਮਾਨ ਬ੍ਰਿੱਧ ਸੁਤ ਭਾਨਾ। ਮੁੜ ਸ੍ਰੀ ਅੰਮ੍ਰਿਤਸਰ ਗੁਰ ਆਵੈਂ। ਸ੍ਰੀ ਅਕਾਲ ਤਖਤ ਛਬ ਪਾਵੈਂ ॥ ੧੫ ॥ ਭਾਈ ਭਾਨੇ ਨਾਲ ਪਿਆਰ। ਮਹਿਮਾਂ ਤਾਂਕੀ ਅਪਰ ਅਪਾਰ। ਗੁਰਘਰ ਬ੍ਰਿਧ ਦੀ ਅਧਿਕ ਵਡਾਈ। ਤਿਲਕ ਰੂਪ ਬ੍ਰਿਧ ਬੰਸ ਅਖਾਈ ॥ ੧੬ ॥

ਇਤੀ ਸ੍ਰੀ ਜੀਵਨ ਚਰਿਤ੍ਰ ਸਾਹਿਬ ਭਾਨਾ ਜੀ ਤ੍ਰਿਵਿੰਜਵਾਂ ਅਧਯਾਇ ਸਮਾਪਤੰ ॥



# ਪ੍ਰਸੰਗ ਸ੍ਰੀ ਤਰਨ ਤਾਰਨ ਜੀ ਤੇ ਸੰਰਹਾਲੀ !

ਦੋਹਰਾ

ਸ੍ਰੀ ਭਾਨੇ ਦਾ ਜਸ ਵਡਾ ਸ਼ੁਭ ਕੰਮੀਂ ਭਰਪੂਰ।
ਸ੍ਰੀ ਗੁਰ ਹਰਿਗੋਬਿੰਦ ਦੇ ਰਹਿੰਦੇ ਸੀਗ ਹਜ਼ੂਰ ॥ ੧ ॥

ਚੌਪਈ

ਸ੍ਰੀ ਗੁਰ ਤਰਨ ਤਾਰਨੇ ਆਏ । ਸ੍ਰੀ ਭਾਨੇ ਨੂੰ ਬਚਨ ਅਲਾਏ। ਤੁਮ ਆਓ ਮਹਿਲਾਂ ਕੇ ਸੰਗ। ਅਸੀ ਚਲਤ ਆਗੇ ਚੜ੍ਹ ਤੁਰੰਗ ॥ ੨ ॥ ਕਰ ਸਲਾਹ ਭਾਨੇ ਸੰਗ ਸਾਰੀ । ਚਲੇ ਸ੍ਰੀ ਗੁਰ ਆਪ ਅੇਗਾਰੀ। ਜਦ ਸੰਗਰਾਣੇ ਵਿਗ ਗੁਰ ਆਏ। ਮਾਤ ਸੁਲੱਖਣੀ ਸੁਤ ਵਰ ਪਾਏ ॥ ੩ ॥ ਫਿਰ ਸ੍ਰੀ ਤਰਨ ਤਾਰਨੇ ਆਏ। ਦਸਮੀਂ ਭਾਦ੍ਰੂੰ ਦੀ ਸੀ ਗਾਏ। ਸੋਲਾਂ ਸੈ ਤਰਿਆਨਮ ਸਾਲ। ਤਿੰਨ ਮਹੀਨੇ ਰਹੇ ਕ੍ਰਿਪਾਲ ॥ ੪ ॥ ਫਿਰ ਸਤਿਗੁਰ ਜੀ ਪੱਟੀ ਆਏ। ਪਿੰਗਲੇ ਦੇ ਘਰ ਮਾਹਿ ਸੁਹਾਏ । ਪਿੰਗਲੇ ਦਾ ਜੋ ਦੂਜਾ ਨਾਮ। ਗੁਰੂ ਬਖਸ਼ ਸਭ ਬੋਲਣ ਆਮ ॥ ੫ ॥ ਸਤਿਵੰਤੀ ਪਿੰਗਲੇ ਦੀ ਦਾਰਾ। ਸ੍ਰੀ ਭਾਨੇ ਨੂੰ ਦਰਸ ਵਿਖਾਰਾ। ਬ੍ਰਿਧ ਤਨ ਤਿਨ ਕੇ ਦਰਸ਼ਨ ਪਾਏ । ਸ੍ਰੀ ਭਾਨਾ ਗੁਰ ਪਾਸ ਅਲਾਏ ॥ ੬ ॥ ਗੁਰ ਬੋਲੇ ਹੁਣ ਤਿਨ ਕਾ ਅੰਤ । ਵਰਤੇਗਾ ਇਹ ਹੁਣੇ ਬ੍ਰਿਤੰਤ। ਇਤਨੇ ਨੂੰ ਸਤਿਵੰਤੀ ਆਈ । ਅਪਨੇ ਪਤਿ ਕੋ ਸੰਗ ਲਿਆਈ॥ ੭ ॥ ਹੇ ਸਤਿਗੁਰ ਹੁਣ ਅੰਤ ਹਮਾਰਾ। ਹੋ ਜਾਣਾ ਅਜ ਰਾਤ ਵਿਚਾਰਾ। ਤੜਕੇ ਨੂੰ ਹਮ ਤਿਆਗੇਂ ਪ੍ਰਾਨਾ। ਅਰ ਗੁਰ ਪੁਰ ਨੂੰ ਕਰੀਏ ਪਿਆਨਾ ॥ ੮॥ ਇਉਂ ਅਗਲੇ ਦਿਨ ਤੜਕੇ ਸਾਰ। ਗੁਰ ਪੁਰ ਨੂੰ ਓਹ ਗਏ ਪਧਾਰ। ਓਹਨਾਂ

ਦਾ ਸਸਕਾਰ ਕਰਾਵੈਂ। ਤਿਨ ਪੁਤ੍ਰਨ ਕੋ ਧੀਰ ਧਰਾਵੈਂ ॥ ੯ ॥ ਸਤਿਗੁਰ ਤਿਨ ਪਰ ਕਿਰਪਾ ਧਾਰੀ। ਮੁਕਤਿ ਕਰੇ ਫਿਰ ਚਲੇ ਅਗਾਰੀ। ਜੋ ਸਤਿਗੁਰ ਦੀ ਸਰਨੀ ਆਵੇ। ਨਾਮ ਦਾਨ ਪਾ ਕੇ ਤਰ ਜਾਵੇ ॥ ੧੦ ॥

ਦੋਹਰਾ

ਸਰਿਹਾਲੀ ਗੁਰਦੇਵ ਜੀ ਪੱਟੀ ਤੋਂ ਚਲ ਜਾਨ।
ਡੇਰਾ ਲਾਵਨ ਪਿੰਡ ਵਿੱਚ ਛੇਵੇਂ ਗੁਰ ਭਗਵਾਨ ॥ ੧੧ ॥

ਚੌਪਈ

ਆਏ ਗੁਰੂ ਸਰਿਹਾਲੀ ਗਾਮ। ਸੰਗਤ ਪਾਛੇ ਆਈ ਤਮਾਮ। ਭਾਨੇ ਨੇ ਗੁਰ ਜਗਾ ਨਿਹਾਰੀ। ਲੋਗਨ ਸੇ ਪੂਛੀ ਚਿਤ ਧਾਰੀ ॥ ੧੨ ॥ ਲੋਗਾਂ ਨੇ ਇਹ ਵਾਕ ਅਲਾਏ। ਇਸ ਥਲ ਸ੍ਰੀ ਗੁਰ ਅਰਜਨ ਆਏ। ਇਸ ਬਿਧ ਸੁਨ ਭਾਨਾ ਚਲ ਆਵੈ। ਸਤਿ ਗੁਰ ਪੈ ਇਵ ਬਚਨ ਅਲਾਵੈ ॥ ੧੩ ॥ ਹੇ ਸਤਿਗੁਰ ਇਸ ਥਲ ਗੁਰ ਆਏ। ਮੇਰੇ ਪਿਤ ਭੀ ਸਾਥ ਲਖਾਏ। ਕਿਸ ਬਿਧ ਆਏ ਗੁਰ ਕਰਤਾਰ। ਆਪ ਸੁਨਾਵੋ ਕਰ ਬਿਸਥਾਰ ॥ ੧੪ ॥ ਤਬ ਗੁਰ ਬਿਧੀ ਚੰਦ ਸਦਵਾਏ। ਬਿਧੀ ਚੰਦ ਸੁਨ ਗੁਰ ਪੈ ਆਏ। ਗੁਰ ਬੋਲੇ ਬਿਧੀਚੰਦ ਉਪਕਾਰੀ। ਕਥਾ ਕਹੋ ਸਤਿਗੁਰ ਪਿਤ ਵਾਰੀ ॥ ੧੫ ॥ ਤੁਮਰੇ ਇਹਾਂ ਨਾਨਕੇ ਗਾਏ। ਕਹੋ ਤੁਸੀ ਗੁਰ ਸੰਗ ਰਹਾਏ। ਬ੍ਰਿਧ ਹੁਤ ਭਾਨਾ ਪਰ ਉਪਕਾਰੀ। ਸੁਨੀ ਚਹਿਤ ਹੈ ਸਾਖੀ ਸਾਰੀ ॥ ੧੬ ॥ ਬਿਧੀ ਚੰਦ ਤਬ ਲਗਾ ਸੁਨਾਵਨ। ਆਏ ਜਿਸ ਵਿਧ ਸ੍ਰੀ ਗੁਰ ਪਾਵਨ। ਤਰਨ ਤਾਰਨੋਂ ਪੱਟੀ ਆਏ। ਪੱਟੀ ਤੋਂ ਇਸ ਥਲ ਪਗ ਪਾਏ ॥ ੧੭ ॥ ਮਾਮੇ ਨਾਨੇ ਸੀਗ ਹਮਾਰੇ। ਸੇਵਾ ਕਰੀ ਅਤੀ ਹਿਤ ਧਾਰੇ। ਜਗਾ

ਦਈ ਇੱਕ ਇਸ ਸਥਾਨ । ਲਗੇ ਰਹਿਣ ਗੁਰਦੇਵ ਸੁਜਾਨ॥੧੮।
ਇਸ ਥਲ ਜੋਗੀ ਡੇਰਾ ਭਾਰੀ।ਸਾਰਾ ਪਿੰਡ ਸੀ ਤਾਸ ਪਿਛਾਰੀ।
ਜਦ ਸ੍ਰੀ ਗੁਰ ਅਰਜਨ ਜੀ ਆਇ । ਲੋਗ ਸਭੀ ਗੁਰ ਪਦ
ਲਪਟਾਇ ॥ ੧੯ ॥ ਜੋਗੀ ਡੇਰੇ ਨਹਿੰ ਕੋ ਜਾਵੇ । ਨਾਰ ਪੁਰਸ਼
ਸਭ ਗੁਰ ਪੈ ਆਵੇ । ਸ੍ਰੀ ਬੁੱਢਾ ਜੀ ਗੁਰ ਦੇ ਨਾਲ । ਸਤਿਗੁਰ
ਸਭ ਨੂੰ ਕਰਨ ਨਿਹਾਲ॥੨੦॥ ਸਿੱਖ ਗੁਰਾਂ ਦੇ ਸਾਥ ਅਪਾਰੇ ।
ਸੇਵਾ ਕਰਦੇ ਗੁਰੂ ਅਗਾਰੇ। ਜੋਗੀ ਭਏ ਅਤੀ ਦੁਖਿਆਰੇ।
ਲਗੇ ਕਰਨ ਗੁਰ ਕੇ ਸੰਗ ਰਾਰੇ ॥ ੨੧ ॥ ਜੋਗੀ ਨੇ ਇਹ
ਬਨਤ ਬਨਾਈ । ਲੁਕੇ ਗੁਰੂ ਇਸ ਥਲ ਹੈਂ ਆਈ । ਪ੍ਰਿਥੀਚੰਦ
ਨੇ ਦੀਏ ਨਿਕਾਰ । ਨ੍ਰਾਬ ਦਿਵਾਨ ਸੰਗ ਹੈ ਰਾਰ ॥ ੨੨ ।
ਜੇ ਤੁਮ ਇਨਕੋ ਰਖੋ ਪਿਆਰੇ । ਪਾਤਸ਼ਾਹ ਦੁਖ ਦੇਊ ਭਾਰੇ ।
ਖਿੱਦੂ ਮਿੱਦੂ ਨੰਬਰਦਾਰ। ਲਗੇ ਗੁਰਾਂ ਸੰਗ ਕਰਨੇ ਰਾਰ॥੨੩॥
ਗੁਰ ਕੋ ਬੋਲੇ ਏਥੋਂ ਜਾਵੋ। ਡੇਰਾ ਹੋਰ ਕਿਸੇ ਪਿੰਡ ਲਾਵੋ। ਊਚੇ
ਨੀਵੇਂ ਬਚਨ ਉਚਾਰੇ। ਗੁਰ ਅਰਜਨ ਤਬ ਕਰੇ ਤਿਆਰੇ॥੨੪॥
ਕੌਤਕ ਚਲਨ ਸਮੇਂ ਵਿਖਰਾਇ। ਇੱਟ ਭੰਨ ਟੁਕ ਚਾਰ ਬਨਾਇ।
ਚਾਰੋ ਟੁਕ ਚਵ ਦਿਸ਼ਾ ਚਲਾਏ । ਅਰ ਸ੍ਰੀ ਮੁਖ ਤੋਂ ਬਚਨ
ਅਲਾਇ ॥੨੫॥ਜਿਉਂ ਹਿਰਦੇ ਏਹਨਾਂ ਦੇ ਕੱਲਰ। ਤਿਉਂ
ਧਰਤੀ ਇਹ ਹੋਊ ਕੱਲਰ। ਉੱਠ ਸ੍ਰੀ ਬੁੱਢਾ ਉਪਕਾਰੀ। ਢੂੰਡਨ
ਇੱਟਾਂ ਕਰਨ ਅਗਾਰੀ ॥ ੨੬ ॥ ਤ੍ਰੈ ਟੁਕੜੇ ਲਭ ਗੁਰ ਪੈ
ਲਜਾਯਾ। ਚੌਥਾ ਟੁਕੜਾ ਨਜ਼ਰ ਨ ਆਯਾ। ਅੱਗੇ ਰੱਖ ਬ੍ਰਿਧ
ਬਿਨੈ ਉਚਾਰੀ। ਕਰੋ ਕ੍ਰਿਪਾ ਇਨ ਪੈ ਵਡ ਭਾਰੀ ॥ ੨੭॥
ਗੁਰ ਬੋਲੇ ਬ੍ਰਿਧ ਪਰ ਉਪਕਾਰੀ। ਰੱਖੀ ਸੁਹਾਲੀ ਤ੍ਰੈ ਦਿਸ
ਵਾਰੀ। ਚੌਥੀ ਕੱਲਰ ਹੁਣ ਤਕ ਜਾਨੋ। ਸਤਿਗੁਰ ਕੀ ਮਹਿਮਾਂ

ਵਡ ਜਾਨੋ ॥ ੨੮ ॥

ਭਾਨਾ ਜੀ ਬਾਬਾ ਬਿਧੀ ਚੰਦ ਜੀ ਪਾਸੋਂ ਇਹ ਕਥਾ ਸੁਣਕੇ ਅਤੀ ਅਨੰਦ ਹੋਯਾ, ਤੇ ਭਾਨਾ ਜੀ ਨੇ ਭਾਈ ਬਿਧੀ ਚੰਦ ਜੀ ਦਾ ਧੰਨਜਵਾਦ ਕੀਤਾ। ਸੁਹਾਲੀ ਦੇ ਸਿੱਖ ਇਹ ਕਥਾ ਸੁਣ ਕੇ ਭਾਈ ਬਿਧੀਚੰਦ ਜੀ ਨੂੰ ਅੱਡ ਹੋਕੇ ਕਹਿਣ ਲੱਗੇ ਤੁਸੀਂ ਕ੍ਰਿਪਾ ਕਰਕੇ ਸਾਡੀ ਬੇਨਤੀ ਸਤਿਗੁਰਾਂ ਪਾਸ ਕਰੋ ਅਤੇ ਪਿਛਲੀ ਭੁੱਲ ਬਖਸ਼ਵਾ ਦਿਓ, ਤਾਂ ਭਾਈ ਬਿਧੀਚੰਦ ਜੀ ਨੇ ਨੱਗਰ ਨਿਵਾਸੀ ਲੋਕਾਂ ਨੂੰ ਉੱਤਰ ਦਿੱਤਾ ਜੇ ਤੁਸੀਂ ਭੁੱਲ ਬਖਸ਼ਵਾਨੀ ਹੈ ਤਾਂ ਜਿਸਨੇ ਤੁਹਾਡੇ ਉੱਤੇ ਤਿੰਨ ਪਾਸੇ ਬਖਸ਼ਾ-ਵਾਣ ਦੀ ਕ੍ਰਿਪਾ ਕੀਤੀ ਸੀ, ਹੁਣ ਇਸ ਸਮੇਂ ਉਸੇ ਬ੍ਰਿਧ ਜੀ ਦੇ ਸਪੁਤ੍ਰ ਭਾਈ ਭਾਨਾ ਜੀ ਗੁਰੂ ਜੀ ਦੇ ਨਾਲ ਹਨ, ਉਨ੍ਹਾਂ ਦੀ ਰਾਹੀਂ ਬੇਨਤੀ ਕਰੋ, ਉਮੈਦ ਹੈ ਕਿ ਗੁਰੂ ਜੀ ਮੰਨ ਲੈਣਗੇ।

ਤਦ ਪਿੰਡ ਨਿਵਾਸੀ ਲੋਕਾਂ ਨੇ ਭਾਈ ਭਾਨੇ ਜੀ ਨੂੰ ਮਿਲਕੇ ਤਿਨ੍ਹਾਂ ਪਾਸ ਬੇਨਤੀ ਕੀਤੀ ਕਿ ਤੁਸੀ ਬਾਬਾ ਜੀ ਦੇ ਸਪੁੱਤ੍ਰ ਹੋ, ਜਿਸਤਰਾਂ ਬਾਬਾ ਜੀ ਨੇ ਸਾਡੇ ਉੱਤੇ ਅਤੀ ਕ੍ਰਿਪਾ ਕੀਤੀ ਸੀ, ਹੁਣ ਤੁਸੀ ਭੀ ਕਰੋ, ਚੌਥੇ ਹਿੱਸੇ ਦੀ ਜ਼ਮੀਨ ਜੇਹੜੀ ਕੱਲਰ ਪਈ ਹੈ ਉੱਗਣ ਲੱਗ ਜਾਵੇ, ਇਹ ਗੁਰੂ ਜੀ ਪਾਸੋਂ ਬਖਸ਼ਸ਼ ਕਰਵਾ ਦਿਓ।

ਤਦ ਭਾਈ ਭਾਨਾ ਜੀ ਨੇ ਤਿਨ੍ਹਾਂ ਦੀ ਬੇਨਤੀ ਮੰਨ ਕਰ ਗੁਰੂ ਜੀ ਪਾਸ ਤਿਨ੍ਹਾਂ ਨੂੰ ਲਿਜਾ ਕਰ ਬੇਨਤੀ ਕੀਤੀ ਕਿ ਹੁਣ ਤੱਕ ਪੰਜਵੇਂ ਸਤਿਗੁਰਾਂ ਦੇ ਵਾਕ ਕਰਕੇ ਸੁਹਾਲੀ ਦੀ ਜ਼ਮੀਨ ਇੱਕ ਪਾਸੇ ਦੀ ਕੱਲਰ ਪਈ ਹੈ, ਤੁਸੀਂ ਓਹੀ ਜੋਤ ਹੋ, ਖਿਮਾਂ ਕਰਕੇ ਬਖਸ਼ ਦਿਓ, ਤਾਂ ਗੁਰੂ ਜੀ ਨੇ ਭਾਈ ਭਾਨੇ ਦੇ ਸਿਦਕ ਤੇ ਪ੍ਰੇਮ

ਭਰੇ ਤੇ ਪਰਉਪਕਾਰ ਕਰਨ ਵਾਲੇ ਬਚਨ ਸੁਨ ਕਰ ਪਿੰਡ ਨਿਵਾਸੀਆਂ ਉੱਤੇ ਕ੍ਰਿਪਾ ਕੀਤੀ ਤੇ ਬਚਨ ਕੀਤਾ ਜਿਉਂ ਜਿਉਂ ਨੱਗਰ ਦੇ ਲੋਕਾਂ ਦੇ ਕੱਲਰ ਦਿਲ ਸੁਧਰਨਗੇ, ਤਿਉਂ ਤਿਉਂ ਏਹ ਧਰਤੀ ਠੀਕ ਹੁੰਦੀ ਜਾਊ। ਸੋ ਹੁਣ ਕੁਝ ਕੁਝ ਜੰਮਣ ਲਗ ਪਈ ਹੈ॥

॥ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਭਾਨਾ ਜੀ ਚੁਰਿੰਜਵਾਂ ਅਧਯਾਇ ਸਮਾਪਤੰ॥



## ਚੋਹਲਾ ਸਾਹਿਬ, ਪੱਠਾ ਪਿੰਡ, ਗੋਂਦਵਾਲ ਦੀ ਸਾਖੀ

ਦੋਹਰਾ

ਚੋਹਲਾ ਸਾਹਿਬ ਗਏ ਗੁਰ ਫਿਰ ਪੱਠੇ ਪਿੰਡ ਜਾਨ।
ਸ੍ਰੀ ਗੁਰ ਹਰਿਗੋਬਿੰਦ ਜੀ ਗੋਂਦਵਾਲ ਫਿਰ ਆਨ ॥ ੧ ॥

ਚੌਪਈ

ਸ੍ਰੀ ਸਤਿਗੁਰ ਫਿਰ ਚੋਹਲ੍ਹੇ ਜਾਵਨ। ਗੁਰ ਸਥਾਨ ਜਾ ਡੇਰਾ ਲਾਵਨ। ਦਰਸ਼ਨ ਗੁਰ ਸਥਾਨ ਦੇ ਪਾਏ। ਪੁਰ ਵਾਸੀ ਸਭ ਹੀ ਮਿਲ ਆਏ ॥ ੨ ॥ ਲਗੇ ਗੁਰੂ ਕੇ ਚਰਨ ਮਝਾਰ। ਸੇਵਾ ਕੀਤੀ ਅਤਿ ਹਿਤ ਧਾਰ। ਸੰਗਤ ਭਾਨੇ ਪੈ ਮਿਲ ਆਈ। ਕਥਾ ਸੁਨਾਵੋ ਗੁਰ ਤੋਂ ਭਾਈ ॥ ੩ ॥ ਤੁਸੀਂ ਸਿੱਖ ਸਤਿਗੁਰ ਦੇ ਬੀਰ। ਅਰਜ਼ ਕਰੀ ਤੁਮ ਪੈ ਧਰ ਧੀਰ। ਸੰਗਤ ਦੀ ਭਾਨੇ ਨੇ ਜਾਇ। ਕਹੀ ਬੇਨਤੀ ਸਰਬ ਸੁਨਾਇ ॥ ੪ ॥ ਸਤਿਗੁਰ ਸੁਨ ਪ੍ਰਸੰਨਤਾ ਧਾਰੀ। ਲਗੇ ਸੁਨਾਵਨ ਕਥਾ ਅਪਾਰੀ। ਸਭ ਉੱਦਮ ਭਾਨੇ ਦਾ ਜਾਨੋ। ਗੁਰ ਕੀ ਕਥਾ ਮੁਕਤ ਘਰ ਮਾਨੋ ॥ ੫ ॥ ਜਦੋਂ ਸ੍ਰੀ ਗੁਰ ਅਰਜਨ ਆਏ।

ਵਾਰ ਹਾੜ ਸ਼ੁਭ ਸੀਗ ਅਲਾਏ । ਸੋਲਾਂ ਸੌ ਸੰਤਾਲੀ ਸਾਲ ॥
ਕਰੀ ਕ੍ਰਿਪਾ ਜਦ ਗੁਰ ਕ੍ਰਿਪਾਲ ॥ ੬ ॥ ਪੱਤੀ ਰਾਇ ਹਦੀਰ
ਪਛਾਨੋ । ਉਤਰੇ ਸੀ ਜਿਸ ਦਿਸ ਗੁਰ ਜਾਨੋ । ਤਿਸ ਪੱਤੀ ਦੀ
ਸੀ ਇਕ ਮਾਈ । ਚੋਹਲਾ ਕੁੱਟ ਗੁਰ ਪਾਸ ਲਿਆਈ ॥ ੭ ॥
ਸਤਿਗੁਰ ਕ੍ਰਿਪਾ ਕਰੀ ਮਹਾਨ । ਛਕ ਚੋਲ੍ਹਾ ਬੋਲੇ ਭਗਵਾਨ ।
ਮਿੱਠਾ ਕਰ ਜੋ ਆਂਦਾ ਚੋਲ੍ਹਾ । ਭੈਣੀ ਤੋਂ ਹੁਣ ਹੋਯਾ ਚੋਲ੍ਹਾ ॥੮॥

ਦੋਹਰਾ

ਸਤਿਗੁਰ ਸਬਦ ਉਚਾਰਿਆ ਸੁਨੋ ਸਭੀ ਧਰ ਧੀਰ ।
ਕਥਿਆ ਰਾਗ ਧਨਾਸਰੀ ਅਤਿ ਸੁੰਦਰ ਗੰਭੀਰ ॥ ੯ ॥

ਧਨਾਸਰੀ ਮਹਲਾ ੫

ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ
ਨਾਮੁ ਦ੍ਰਿੜਾਯਾ॥ ਮਹਾ ਉਦਿਆਨ ਅੰਧਕਾਰ ਮਹਿ ਜਿਨਿ
ਸੀਧਾ ਮਾਰਗੁ ਦਿਖਾਇਆ ॥ ੧ ॥ ਹਮਰੇ ਪ੍ਰਾਨ
ਗੁਪਾਲ ਗੋਬਿੰਦ । ਈਹਾ ਊਹਾ ਸਰਬ ਥੋਕ ਕੀ
ਜਿਸਹਿ ਹਮਾਰੀ ਚਿੰਦ ॥੧॥ ਰਹਾਉ॥ ਜਾ ਕੈ ਸਿਮਰਨਿ ਸਰਬ
ਨਿਧਾਨਾ ਮਾਨੁ ਮਹਤੁ ਪਤਿ ਪੂਰੀ । ਨਾਮੁ ਲੈਤ ਕੋਟਿ
ਅਘ ਨਾਸੇ ਭਗਤ ਬਾਛਹਿ ਸਭ ਧੂਰੀ ॥ ੨ ॥ ਸਰਬ
ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ । ਪਾਰ ਬ੍ਰਹਮ
ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥ ੩ ॥
ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤਸੰਗਿ ਰਹਿਓ
ਓਲਾ । ਹਰਿ ਧਨ ਸੰਚਨੁ ਹਰਿ ਨਾਮੁ ਭੋਜਨੁ ਇਹ
ਨਾਨਕ ਕੀਨੋ ਚੋਲਾ ॥ ੪ ॥ ੮ ॥

ਚੌਪਈ

ਸਾਰਾ ਸ਼ਬਦ ਗੁਰੂ ਕੀ ਬਾਣੀ । ਸਭ ਸੰਗਤ ਦੇ ਸੁਣ

ਮਨ ਭਾਣੀ। ਬੁੱਢੇ ਸਾਹਿਬ ਸੁਤ ਤੂੰ ਧੰਨ। ਸੰਗਤ ਨੂੰ ਕੀਤਾ ਪਰਸੰਨ ॥ ੧੦ ॥ ਤੂੰ ਗੁਰ ਘਰ ਦਾ ਪਰ ਉਪਕਾਰੀ। ਗੁੱਝੀ ਗੱਲ ਸੁਣਾਈ ਸਾਰੀ। ਗੁਰੂ ਕਹੈ ਕੁਝ ਬਾਕੀ ਹੋਰ। ਓਹ ਭੀ ਸੁਨੋ ਹੋਇ ਮਮ ਓਰ ॥ ੧੧ ॥ ਤਦ ਇਕ ਪੁਰਖ ਕਿਹਾ ਸੀ ਉਚਾਰ। ਭੈਣੀ ਲਿਖਿਆ ਵਿਚ ਸਰਕਾਰ। ਸੱਤ ਬਚਨ ਸਤ-ਗੁਰ ਨੇ ਬੋਲਾ। ਪਰ ਦਫਤ੍ਰ ਕਿੰਵ ਹੋਸੀ ਚੋਲ੍ਹਾ ॥ ੧੨ ॥ ਗੁਰ ਕਹੇ ਕਮਲੇ ਚੋਲਾ ਨਾਉਂ। ਦਫਤ੍ਰ ਵਿੱਚ ਭੀ ਲਿਖਿਆ ਜਾਉ। ਸੱਤ ਬਚਨ ਸਤਗੁਰ ਦੇ ਹੋਏ। ਦਫ਼ਤ੍ਰ ਚੋਲਾ ਲਿਖਿਆ ਜੋਇ॥੧੩॥ ਸਭ ਜਗ ਲੱਗਾ ਚੋਲ੍ਹਾ ਗਾਣਾਵਾਕ ਗੁਰਾਂ ਦਾ ਸੱਚਾ ਜਾਣ। ਜਿਸਨੂੰ ਕਮਲਾ ਸਤਿਗੁਰ ਕਹਿਆ। ਸੋ ਤਦ ਤੋਂ ਹੀ ਕਮਲਾ ਰਹਿਆ। ਹੁਣ ਤਾਈਂ ਉਸ ਕੁਲ ਵਿਚ-ਕਾਰ। ਕਮਲਾ ਇਕ ਅਧ ਰਹੈ ਖ੍ਰਿਚਾਰ ॥ ੧੪ ॥ ਫਿਰ ਲੋਕਾਂ ਨੇ ਕਰੀ ਵਿਚਾਰ।ਅਰਜ਼ ਕਰੋ ਗੁਰ ਪੈ ਹਿਤਧਾਰ॥੧੫॥ ਪੁੱਛਨ ਕਿਸਦੇ ਵਾਹੀਂ ਕਰੀਏ। ਇੱਕ ਕਹਿ ਬੁੱਢੇ ਕੇ ਪਦ ਫੜੀਏ। ਏਹ ਸਾਰਨਗੇ ਕਾਜ ਹਮਾਰਾ। ਅਰਜ਼ ਕਰੋ ਇਨ ਪਾਸ ਬਿਚਾਰਾ ॥ ੧੬ ॥ ਸਭ ਮਿਲ ਸ੍ਰੀ ਬੁੱਢੇ ਪੈ ਆਏ। ਹਾਥ ਜੋਰ ਕਰ ਬਿਨੈ ਅਲਾਇ।ਹੇ ਬਾਬਾ ਤੁਮ ਪਰ ਉਪਕਾਰੀ। ਕਾਜ ਕਰੋ ਇਕ ਹਮਰਾ ਭਾਰੀ ॥ ੧੭ ॥ਬੂਹ ਗੋਤ ਦੇ ਜ਼ਿਮੀ ਦਾਰ। ਦਿੰਦੇ ਹੈਂ ਦੁਖ ਬਹੁਤ ਅਪਾਰ। ਕਹੋ ਗੁਰਾਂ ਜੇ ਤਿਨ ਸਮਝਾਵੈਂ। ਅਸੀ ਨ ਤਿਨ ਨੁਕਸਾਨ ਕਰਾਵੈਂ ॥ ੧੮ ॥ ਤਦ ਬਾਬਾ ਜੀ ਪਰ ਉਪਕਾਰੀ। ਜਾਇ ਗੁਰੂ ਪੈ ਅਰਜ ਗੁਜਾਰੀ।

ਦੋਹਰਾ

ਤਦ ਗੁਰ ਜੀ ਬੂਹ ਪਿੰਡ ਦੇ ਲੋਕਾਂ ਨੂੰ ਸਦਵਾਇ।
ਓਹਨਾਂ ਨੂੰ ਸਭ ਮੱਤ ਦੇ ਵਾਕ ਕਹੇ ਸਮਝਾਇ ॥੧੯॥

ਚੌਪਈ

ਪਰ ਅੱਗੋਂ ਉਨ ਹੈਂਕੜ ਕੀਨੀ। ਗੁਰ ਕੀ ਮੱਤ ਨ ਮਨ ਮੈਂ ਚੀਨੀ। ਬੁਰੇ ਭਲੇ ਬਹੋ ਵਾਕ ਉਚਾਰੇ। ਅਰ ਉੱਠ ਅਪਨੇ ਪਿੰਡ ਸਿਧਾਰੇ ॥੨੦॥

ਦੋਹਰਾ

ਚੋਲ੍ਹੇ ਦੇ ਲੋਕਾਂ ਤਈਂ ਗੁਰ ਬਚ ਕਿਹਾ ਅਲਾਇ।
ਬੂਹ ਜੂਹ ਹੋ ਜਾਵਸੀ ਸਭੀ ਲੋਕ ਸੁਖ ਪਾਇ ॥੨੧॥
ਏਥੋਂ ਸਤਿਗੁਰ ਦੇਵ ਜੀ ਆਗੇ ਚਲੇ ਵਿਚਾਰ।
ਪੱਠੇ ਪਿੰਡ ਸੁਹਾਂਵੰਦੇ ਤਿਸਦੀ ਕਥਾ ਅਪਾਰ ॥੨੨॥
ਜਹਿ ਜਹਿ ਸਤਿਗੁਰ ਜਾਂਵਦੇ ਭਾਨਾ ਸੋਹੇ ਸਾਥ।
ਤਾਸ ਜਗਾ ਦੀ ਭਾਖਦੇ ਭਾਨੇ ਪ੍ਰਤਿ ਸਭ ਗਾਥ ॥੨੩॥

ਚੌਪਈ

ਇਸ ਥਲ ਸਤਿਗੁਰ ਨਾਨਕ ਆਇ। ਬੇਦੀ ਪਿਖ ਸਾਰੇ ਘਬਰਾਏ। ਕਹਿ ਬੇਦੀ ਕੁਲ ਲੀਕ ਲਗਾਈ। ਇਸ ਜਗਾ ਰਹਿਨਾ ਨਹਿ ਭਾਈ ॥੨੪॥ ਜਾਵੋ ਕਹੀਂ ਔਰ ਅਸਥਾਨ। ਤੂੰ ਬੇਦੀ ਕੁਲ ਕੀਤੀ ਹਾਨ। ਜੱਗ ਕੁਰਾਹੀ ਤੋਰ ਅਲਾਵੈ। ਤੁਧ ਕੋ ਚੰਗਾ ਨਹਿ ਕੋ ਗਾਵੈ ॥੨੫॥ ਗੁਰ ਨਾਨਕ ਚੁਪ ਚਾਪ ਰਹਾਇ। ਨਹਿ ਮੂੰਹੋਂ ਕੁਝ ਵਾਕ ਅਲਾਏ। ਸਦ ਅਨੰਦ ਸੀ ਰੂਪ ਉਨ੍ਹਾਂ ਦਾ। ਗੁੱਸਾ ਉਨ੍ਹਾਂ ਨ ਮਨ ਵਿਚ ਆਂਦਾ ॥੨੬॥

ਦੋਹਰਾ

ਹੁਣ ਤੱਕੋ ਉਹ ਪਿੰਡ ਹੈ ਸਾਰਾ ਪਿਆ ਉਜਾੜ।
ਕਿੱਥੇ ਹਨ ਜੋ ਜਾਤ ਦਾ ਕਰਦੇ ਸੀ ਹੰਕਾਰ ॥੨੭॥

ਚੌਪਈ

ਗੁਰ ਅਸਥਾਨ ਸੋਹੇ ਹੁਣ ਜਿੱਥੇ। ਪੰਜਵੇਂ ਗੁਰ ਵੀ ਆਏ ਉੱਥੇ। ਦਰਸ਼ਨ ਕਰਕੇ ਤੁਰੇ ਅਗਾਰੀ। ਭਾਨਾ ਬੋਲਾ

ਅਤਿ ਹਿਤ ਧਾਰੀ ॥ ੨੮ ॥ ਹੇ ਗੁਰ ਕਥਾ ਸੁਨੀ ਕਿਸ ਪਾਸੋਂ । ਸੁਨੀ ਕਿਸੇ ਯਾ ਕਥੀ ਅਕਾਸੋਂ । ਗੁਰ ਬੋਲੇ ਦੋਨੋਂ ਪਰਕਾਰ । ਭਾਨਾ ਬੋਲੈ ਜੈ ਜੈ ਕਾਰ ॥ ੨੮ ॥

## ਭਾਈ ਗੁਰਦਾਸ ਜੀ ਦਾ ਚਲਾਣਾ !

ਦੋਹਰਾ

ਭਾਈ ਜੀ ਗੁਰਦਾਸ ਦਾ ਸੁਨੋਂ ਚਲਾਣਾ ਵੀਰ ।
ਭਾਨਾ ਗੁਰ ਸੰਗ ਚੱਲਿਆ ਗੋਂਦਵਾਲ ਧਰ ਧੀਰ॥੨੯॥

ਚੌਪਈ

ਸੋਲਾਂ ਸੈ ਚੌਰਾਨਮ ਸਾਲ । ਭਾਦੋਂ ਸੁਦੀ ਅਸ਼ਟਮੀ ਭਾਲ । ਬੁੱਧਵਾਰ ਦਿਨ ਸੀਗ ਪਛਾਨੋਂ । ਪਰਵਿਸਟੇ ਸੀ ਪੰਜ ਲਖਾਨੋ ॥ ੩੦॥ ਅੰਤ ਸਮਾਂ ਗੁਰਦਾਸ ਨਿਹਾਰਾ। ਗੁਰ ਘਰ ਦਾ ਅਤਿ ਸਿੱਖ ਪਿਆਰਾ । ਗੁਰ ਚਰਨਾਂ ਤੇ ਸੀਸ ਨਿਵਾਇ। ਲੀਤੀ ਖਿਮਾਂ ਅਤੀ ਹਿਤ ਲਾਇ ॥ ੩੧ ॥ ਮਿਲਿਆ ਗਲ ਮਿਲ ਭਾਨੇ ਤਾਈਂ। ਖਿਮਾਂ ਬਖਸ਼ਨੀ ਮੈਨੂੰ ਭਾਈ । ਸਭ ਤੋਂ ਖੁਸ਼ੀ ਲਈ ਗੁਰਦਾਸ। ਕੀਤਾ ਬਚਨ ਗੁਰੂ ਜੀ ਪਾਸ ॥ ੩੨॥ ਮੇਰੇ ਤਨ ਦਾ ਕਰਕੇ ਦਾਹ। ਕਰਨਾ ਬਿਆਸ ਨਦੀ ਪਰਵਾਹ। ਨਾ ਕੋ ਮੇਰੀ ਜਾਗ ਬਨਾਣੀ। ਬਜਾਸਾ ਦੇ ਵਿਚ ਦੇਹ ਚਾ ਪਾਣੀ। ॥ ੩੩ ॥ ਧਰਾ ਧਜਾਨ ਗੁਰ ਚਰਨ ਮਝਾਰੀ। ਲਗੀ ਸਮਾਧੀ ਇਕ ਰਸ ਵਾਰੀ। ਜੋਤ ਗਈ ਸਚਖੰਡ ਦਵਾਰ। ਵਾਹਿਗੁਰੂ ਦੇ ਹੁਕਮ ਮਝਾਰ ॥ ੩੪ ॥ ਸ੍ਰੀ ਗੁਰ ਹਰਿਗੋਬਿੰਦ ਸੁਜਾਨ। ਕਰੀ ਜਿਵੇਂ ਗੁਰਦਾਸ ਵਖਾਨ । ਜਲ ਮਲ ਜਾਨੀ ਲਿਆ ਨਿਵਾਇ। ਬਸਤ੍ਰ ਸਜਾਏ ਅਤਿ ਹਿਤਲਾਇ ॥੩੫॥ ਬਿਧੀਚੰਦ ਭਾਨਾ ਗੁਰਦੇਵ। ਕਰਨ ਲਗੇ ਤਿਸਦੀ ਸ਼ੁਭ ਸੇਵ । ਅਤਿ

ਸੁੰਦਰ ਬਿਬਾਨ ਬਨਾਯਾ। ਤਿਸ ਉੱਪਰ ਦੇਹੀ ਨੂੰ ਪਾਯਾ॥੩੬॥ ਸ੍ਰੀ ਗੁਰੂ ਅਰ ਭਾਨਾ ਜਾਨ। ਖਿਧੀਚੰਦ ਜੇਠਾ ਪਹਿਚਾਨ। ਸੂਰਜ ਮਲ ਸੰਗ ਚਵਰ ਢੁਲਾਵੇ। ਫੂਲਨ ਕੀ ਬਰਖਾ ਬਰਖਾਵੇ॥੩੭॥ ਸੁੰਦਰ ਪਾਇ ਦੁਸ਼ਾਲੇ ਨਾਲੇ। ਅਤਰ ਕੇਵੜੇ ਅਤੀ ਬਿਸਾਲੇ। ਗਏ ਬਿਪਾਸਾ ਤੀਰ ਪਛਾਨੋਂ। ਸ੍ਰੀ ਗੁਰਦਾਸ ਬਿਵਾਨ ਮਹਾਨੋਂ। ॥ ੩੮ ॥ ਗੁਰ ਨੇ ਆਪ ਕੀਆ ਸਸਕਾਰ। ਗੁਰ ਨੇ ਅਪਨੀ ਮਤਿ ਅਨੁਸਾਰ। ਭਾਨੇ ਕੀਰਤਨ ਸੋਹਿਲ ਉਚਾਰਾ। ਸੋਧ ਲਈ ਅਰਦਾਸ ਅਪਾਰਾ ॥ ੩੯ ॥

ਮਾਰੂ ਮਹਲਾ ੫

ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ। ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰ ਲੈ ਚਾਲਿਓ ॥ ੧॥ ਸੇਵਕ ਕੀ ਓੜਕਿ ਨਿਬਹੀ ਪ੍ਰੀਤਿ। ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥ ਜੈਸੀ ਆਗਿਆ ਕੀਨੀ ਠਾਕੁਰਿ ਤਿਸਤੇ ਮੁਖੁ ਨਹੀ ਮੋਰਿਓ। ਸਹਿਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਊਆਹੂਕਉ ਦਉਰਿਓ।੨। ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ। ਜੋ ਜੋ ਹੁਕਮ ਭਇਓ ਸਾਹਿਬ ਕਾ ਸੋ ਮਾਥੇ ਲੈ ਮਾਨਿਓ ॥ ੩ ॥ ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ। ਧੰਨੁ ਸੇਵਕੁ ਸਫਲੁ ਓਹ ਆਇਆ ਜਿਨ ਨਾਨਕ ਖਸਮੁ ਪਛਾਤਾ॥੪॥

ਦੋਹਰਾ

ਇਤਿ ਆਦਿਕ ਗੁਰ ਸ਼ਬਦ ਪੜ੍ਹ ਪੁਨ ਕ੍ਰਿਤ ਕਵਿ ਗੁਰਦਾਸ ।
ਸਭੇ ਸੁਨਾਇ ਬ੍ਰਿੱਧ ਸੁਤ ਪੜ੍ਹੇ ਸੁਨੇ ਸੁਖ ਰਾਸ ॥ ੪੦ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਭਾਨਾ ਜੀ ਪਚਵਿੰਜਾ ਅਧਜਾਇ ਸਮਾਪਤੰ ॥

—:o:—

## ਭਾਈ ਭਾਨਾ ਜੀ ਨੇ ਘਰ ਆਵਣ ਲਈ ਆਗਜਾ ਮੰਗਣੀ ।

ਇਕ ਦਿਨ ਭਾਈ ਭਾਨਾ ਜੀ ਨੇ ਗੁਰੂ ਦੀ ਸੇਵਾ ਵਿੱਚ ਬੇਨਤੀ ਕੀਤੀ ਕਿ ਸਤਿਗੁਰੋ ! ਜੇ ਦਾਸ ਨੂੰ ਆਗਜਾ ਬਖਸ਼ੋ ਤਾਂ ਦਾਸ ਕੁਝ ਦਿਨ ਵਾਸਤੇ ਘਰੋਂ ਹੋ ਆਵੇ ? ਤਾਂ ਗੁਰੂ ਜੀ ਨੇ ਬਚਨ ਕੀਤਾ, ਚੰਗਾ ਜਾਓ, ਪਰ ਜਦ ਸਾਡਾ ਸੁਨੇਹਾ ਅੱਪੜੇ ਤਾਂ ਛੇਤੀ ਆ ਜਾਣਾ, ਕਿਉਂਕਿ ਬਾਬੇ ਬੁੱਢੇ ਜੀ ਦੀ ਥਾਂ ਸੇਵਾ ਹੁਣ ਤੁਸੀ ਕਰਨੀਂ ਹੈ ।

ਭਾਈ ਭਾਨਾ ਜੀ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ! ਜਦੋਂ ਵੀ ਸ੍ਰੀ ਜੀ ਦਾ ਹੁਕਮ ਨਾਮਾ ਪੁਜੇਗਾ ਦਾਸ ਹਾਜ਼ਰ ਹੋ ਜਾਵੇਗਾ । "ਸੇਵਕ ਕਉ ਸੇਵਾ ਬਨਿਆਈ । ਹੁਕਮ ਬੂਝ ਪਰਮ ਪਦ ਪਾਈ ।" ਭਾਨਾ ਜੀ ਘਰ ਜਾਣ ਦੀ ਆਗਜਾ ਪਾਕੇ ਗੁਰੂ ਜੀ ਦੇ ਚਰਨੀਂ ਮੱਥਾ ਟੇਕ ਅਤੇ ਹੋਰ ਸਭ ਸਾਧ ਸੰਗਤ ਨੂੰ ਮਿਲ ਸਤਿਨਾਮ ਸ੍ਰੀਵਾਹਿਗੁਰੂ ਬੋਲ ਕਰ ਚਲ ਪਏ, ਕਈ ਸੱਜਣ ਭਾਈ ਭਾਨਾ ਜੀ ਨੂੰ ਤੋਰਨ ਦੂਰ ਤੱਕ ਆਏ, ਤਾਂ ਭਾਈ ਭਾਨਾ ਜੀ ਨੇ ਕਿਹਾ ਸੱਜਣ ਜੀ ! ਤੁਸਾਂ ਮੈਂ ਨਿਮਾਣੇ ਪਰ ਵੱਡਾ ਭਾਰ ਚਾੜ੍ਹਿਆ ਹੈ, ਜੋ ਮੈਨੂੰ ਐਡੀ ਦੂਰ ਤੱਕ ਤੋਰਨ ਆਏ ਹੋ,

ਦਾਸ ਤਾਂ ਗੁਰੂਜੀ ਦਾ ਤੇ ਆਪ ਸੱਜਨਾਂ ਦਾ ਇਕ ਨਿਮਾਣਾ ਤੁੱਛ ਸੇਵਕ ਹੈ, ਹੁਣ ਆਪ ਕ੍ਰਿਪਾ ਕਰਕੇ ਵਾਪਸ ਜਾਓ, ਤੇ ਅਰਾਮ ਕਰੋ। ਤਾਂ ਸਾਰੇ ਸੱਜਨ ਤੇ ਭਾਈ ਭਾਨਾ ਪਰਸਪਰ ਕਰਤਾਰ ਕਰਤਾਰ ਬੁਲਾ ਵਿਦਾ ਹੋਏ।

ਪਿੱਛੋਂ ਗੁਰੂ ਜੀ ਕੁਝ ਦਿਨਾਂ ਮਗਰੋਂ ਸ੍ਰੀ ਅੰਮ੍ਰਿਤਸਰ ਜੀ ਆ ਗਏ, ਅਰ ਭਾਈ ਭਾਨਾ ਜੀ ਝੰਡੇ ਰਾਮਦਾਸ ਪੁਰੇ ਪੁੱਜੇ। ਭਾਈ ਜਲਾਲ ਜੀ ਆਦਿਕ ਸਭਨਾਂ ਨੇ ਮਿਲ ਭਾਈ ਭਾਨਾ ਜੀ ਦੇ ਚਰਨੀਂ ਲੱਗ ਸਤਿ ਕਰਤਾਰ ਆਖ ਮੱਥਾ ਟੇਕਿਆ, ਭਾਈ ਭਾਨਾ ਜੀ ਨੇ ਆਪਣੇ ਪੁਤ੍ਰ ਜਲਾਲ ਤੇ ਸਰਵਣ ਜੀ ਨੂੰ ਗੁਰੂ ਜੀ ਦੇ ਨਾਲ ਰਹਿਨ ਦੀ ਸਾਰੀ ਕਥਾ ਸੁਨਾਈ। ਸ੍ਰੀ ਭਾਨਾ ਜੀ ਦੇ ਪੁਤ੍ਰ ਜਲਾਲ ਜੀ ਨੇ ਤੇ ਸਰਬਣ ਜੀ ਨੇ ਅਤੀ ਸੇਵਾ ਕੀਤੀ, ਭਾਈ ਸਰਵਣ ਜੀ ਨੇ ਆਪਣੇ ਪੁਤ੍ਰ ਭਾਈ ਝੰਡਾ ਜੀ ਨੂੰ ਭਾਨਾ ਜੀ ਦੀ ਸੇਵਾ ਵਿਚ ਲਾਇਆ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਭਾਨਾ ਜੀ ਛਪਿੰਜਾ ਅਧਯਾਇ ਸਮਾਪਤੰ।



## ਬਾਬਾ ਗੁਰਦਿੱਤਾ ਜੀ ਦੇ ਚਲਾਣੇ ਸਮੇਂ ਭਾਈ ਭਾਨਾ ਜੀ ਨੇ ਸ੍ਰੀ ਕੀਰਤ ਪੁਰ ਜਾਣਾ

ਸੰਮਤ ੧੬੯੫ ਬਿਕ੍ਰਮੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਜੰਗ ਜੁਧ ਕਰਕੇ ਭਾਈ ਜੋਧ ਭਗਤੂ, ਭਲੱਣ, ਜੈਤਾ ਆਦਿਕ ਜੋਧਿਆਂ ਸਮੇਤ ਆਪਣੇ ਸਪੁਤ੍ਰ ਬਾਬਾ ਗੁਰਦਿੱਤਾ ਜੀ ਦੇ ਵਸਾਏ ਹੋਏ ਸ੍ਰੀ ਕੀਰਤ ਪੁਰ ਨਗਰ ਨੂੰ ਵੇਖਣ ਲਈ

ਆਏ। ਬਾਬਾ ਜੀ ਆਪਣਾ ਪ੍ਰਚਾਰ ਦਾ ਕੰਮ ਅਦੁਤੀ ਕਰ ਰਹੇ ਸੇ, ਭਜਨ ਵਿਚ ਨਿਮਗਨ ਰਹਿੰਦੇ ਤੇ ਸ੍ਰੀ ਚੰਦ ਜੀ ਦੀ ਦੱਸੀ ਧਰਮ ਰੀਤੀ ਚਲਾਉਂਦੇ । ਗੁਰੂ ਜੀ ਦੀ ਗੁਰਦਿਤਾ ਜੀ ਨੇ ਬੜੀ ਖਾਤਰ ਕੀਤੀ, ਨਾਲੇ ਪਿਤਾ ਵਾਲਾ ਸਨਮਾਨ ਦਿੱਤਾ,ਅਤੇ ਨਾਲੇ ਗੁਰੂ ਤਸਲੀਮ ਕਰਕੇ ਉਦਾਸ ਸੰਪ੍ਰਦਾ ਵੱਲੋਂ ਧਰਮ ਤੇ ਪੰਥ ਦਾ ਆਗੂ ਮੰਨਿਆ, ਪਰ ਥੋੜੇ ਹੀ ਦਿਨਾਂ ਮਗਰੋਂ ਬਾਬਾ ਜੀ ਗੁਰ ਪੁਰੀ ਨੂੰ ਪਧਾਰ ਗਏ। ਗੁਰੂ ਜੀ ਨੇ ਆਪ ਦੀ ਦੇਹ ਦਾ ਸਸਕਾਰ ਪਤਾਲਪੁਰੀ ਅਸਥਾਨ ਵਿਖੇ ਕਰਵਾਇਆ,ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਲਈ ਗੁਰੂ ਜੀ ਨੇ ਭਾਈ ਭਾਨਾ ਜੀ ਨੂੰ ਸਿੱਖ ਭੇਜ ਕੇ ਸੱਦਿਆ। ਜਦੋਂ ਗੁਰਦਿੱਤਾ ਜੀ ਦਾ ਚਲਾਣਾਂ ਕਰ ਜਾਣਾ ਭਾਈ ਭਾਨਾ ਜੀ ਨੇ ਸੁਣਿਆ ਤਾਂ ਛੰਡਾ ਰਾਮਦਾਸ ਪੁਰੇ ਵਿੱਚ ਸਾਰੇ ਪਰਵਾਰ ਨੇ ਅਫਸੋਸ ਕੀਤਾ, ਤੇ ਅਕਾਲ ਪੁਰਖ ਦਾ ਭਾਣਾ ਮੰਨਿਆਂ। ਹੋਰ ਤਾਂ ਸਭ ਛੰਡੇ ਰਾਮਦਾਸ ਪੁਰੇ ਹੀ ਰਹੇ, ਤੇ ਭਾਈ ਭਾਨਾ ਗੁਰੂ ਜੀ ਵੱਲ ਤੁਰ ਪਏ । ਪਹਿਲੀ ਰਾਤ ਵਟਾਲੇ ਪੁੱਜੇ, ਸਰੀਨ ਖੱਤ੍ਰੀ ਰਾਮਾ ਤੇ ਸੁਖਦੇਈ–ਜੋ ਬਾਬਾ ਗੁਰਦਿੱਤਾਜੀ ਦੀ ਸੁਪੱਤਨੀ ਨਿਹਾਲ ਕੌਰ ਜੀ ਦੇ ਪਿਤਾ ਤੇ ਮਾਤਾ ਸਨ–ਨੂੰ ਨਾਲ ਲੈ ਕੇ ਸ੍ਰੀ ਕੀਰਤ ਪੁਰ ਪੁੱਜੇ, ਤੇ ਗੁਰੂ ਹਰਿ ਗੋਬਿੰਦ ਜੀ ਦੀ ਚਰਨੀਂ ਮੱਥਾ ਟੇਕ ਬੈਠ ਗਏ

ਕੁਝਕੁ ਕਾਲ ਮਗਰੋਂ ਗੁਰੂ ਜੀ ਨੇ ਭਾਈ ਭਾਨੇ ਜੀ ਨੂੰ ਪਾਠ ਰੱਖਣ ਦੀ ਆਗਜਾ ਕੀਤੀ, ਪਾਠ ਭਾਈ ਜੀ ਨੇ ਪੂਰਨ ਪ੍ਰੇਮ ਨਾਲ ਪੜ੍ਹਿਆ, ਤੇ ਜਦ ਕੁਝ ਦਿਨਾਂ ਪਿੱਛੋਂ ਪਾਠ ਤਿਆਰ ਹੋਯਾ ਤਾਂ ਭੋਗ ਪਾਇਆ ਗਿਆ, ਇਸ

ਸਮੇਂ ਬੇਦੀ, ਸੋਢੀ, ਤ੍ਰੇਹਣ ਤੇ ਭੱਲੇ ਸਾਹਿਬਜ਼ਾਦੇ ਗੁਰੂ ਜੀ ਦੇ ਅੰਗ ਸਾਕ ਤੇ ਉਦਾਸੀ ਸਾਧੂ ਸੇਵਕ ਸਭ ਆਏ ਹੋਏ ਸੀ। ਹੁਣ ਪ੍ਰਤ੍ਰ ਹੋਣ ਦੇ ਸੰਬੰਧ ਕਰਕੇ ਸਤਗੁਰੂ ਜੀ ਦੀ ਆਗਜਾ ਅਨੁਸਾਰ ਭਾਈ ਭਾਨਾ ਜੀ ਨੇ ਪਹਿਲੀ ਪੱਗ ਸਾਹਿਬ ਜ਼ਾਦੇ ਹਰਿ ਰਾਇ ਸਾਹਿਬ ਜੀ ਦੇ ਸਿਰ ਤੇ ਬੱਧੀ ਤੇ ਸਭਨਾਂ ਨੇ ਸਾਹਿਬਜ਼ਾਦੇ ਜੀ ਨੂੰ ਪੱਗਾਂ ਦਿੱਤੀਆਂ।

ਉੱਧਰ ਬਾਬਾ ਗੁਰਦਿੱਤਾ ਜੀ ਦੇ ਨਾਦੀ ਸ਼ਿਸ਼ ਚਾਰ ਵੱਡੇ ਕਰਨੀ ਵਾਲੇ ਸੇ, ਸੋ ਭਾਈ ਭਾਨਾ ਜੀ ਨੇ ਗੁਰੂ ਜੀ ਦੀ ਆਗਜਾਨੁਸਾਰ ਬਾਬਾ ਗੁਰਦਿੱਤਾ ਜੀ ਦੇ ਉਦਾਸੀ ਸੰਪਰਦਾਦੇ ਚਾਰੇ ਚੇਲਿਆਂ *ਅਲਮਸਤ ਜੀ, †ਬਾਲੂ ਹਸਨਾਜੀ,

---

*ਪਹਿਲਾਂ ਬਾਬਾ 'ਅਲਮਸਤ' ਜੀ ਜਦੋਂ ਸ੍ਰੀ ਗੁਰੂ ਨਾਨਕ ਜੀ ਸੰ: ੧੫੭੫ ਬਿ: ਨੂੰ ਮਨ ਕੋਟ ਗਏ ਸੀ ਉਸ-ਸਮੇਂ ਇਹ ਘੋਰੀ ਸਿੱਧ ਸੀ, ਗੁਰੂ ਜੀ ਦੇ ਉਪਦੇਸ਼ ਨਾਲ ਸਿੱਖ ਹੋਯਾ, ਗੁਰੂ ਜੀ ਨੇ ਇਸਦਾ ਨਾਮ ਕਮਲੀਆ ਰੱਖਿਆ, ਇਹ ਸ੍ਰੀ ਕਰਤਾਰ ਪੁਰ ਆਕੇ ਗੁਰੂ ਜੀ ਦੀ ਸੇਵਾ ਕਰਦਾ ਰਿਹਾ, ਫਿਰ ਬਾਬੇ ਸ੍ਰੀ ਚੰਦ ਜੀ ਦੇ ਇਸਨੂੰ ਗੋਦੜੀਆ ਸੱਦਣ ਤੇ ਇਸਨੂੰ ਲੋਕ ਗੋਦੜੀਆ ਵੀ ਸਦਦੇ ਸਨ, ਬਾਬਾ ਸ੍ਰੀਚੰਦ ਜੀ ਨੇ ਜਦ ਕਿਧਰੇਦੂਰ ਜਾਣਾ ਹੁੰਦਾ ਸੀ ਇੱਸੇ ਦੇ ਕੰਧਾੜੇ ਚੜ੍ਹਕੇ ਜਾਯਾ ਕਰਦੇ ਸੀ, ਅਲਮਸਤ ਜੀ ਸੰ: ੧੫੯੫ ਬਿ: ਨੂੰ ਬਾਬਾ ਸ੍ਰੀ ਚੰਦ ਜੀ ਦੀ ਸੇਵਾ ਵਿਚ ਲੱਗੇ ਤੇ ਉਦਾਸੀ ਭੇਖ ਲੀਤਾ ਸੀ, ਫਿਰ ਸੰ: ੧੬੯੯ ਨੂੰ ਬਾਬਾ ਗੁਰਦਿੱਤਾ ਜੀ ਦੀ ਸੇਵਾ ਕਰਦੇ ਰਹੇ। ਆਪਦੇ ਚਲਾਣੇ ਦੀ ਸਮਾਧ ਸ੍ਰੀ ਨਾਨਕ ਮਤੇ ਵਿੱਚ ਹੈ। ਗੱਦੀ ਸਮੇਂ ਗੁਰੂ ਜੀ ਨੇ ਨਾਮ ਇਸਦਾ ਅਲਮਸਤ ਰੱਖਿਆ॥

†ਭਾਈ ਬਾਲੂ ਹਸਨਾ ਜੀ ਸਿਆਲਕੋਟ ਜ਼ਿਲੇ ਦਾ ਸੁਦਾਗਰ ਖੱਤ੍ਰੀ ਸੀ, ਛੇਵੇਂ ਗੁਰੂ ਜੀ ਦੇ ਘੋੜੇ ਦੀ ਸੇਵਾ ਕਰਿਆ ਕਰਦੇ ਹੋਂਦੇ ਸੀ, ਤੇ ਜੁੱਧ ਵਿੱਚ ਭੀ ਸੇਵਾ ਕਰਿਆ ਕਰਦੇ ਸਨ, ਇਹ ਸੰ: ੧੬੯੯ ਬਿ: ਨੂੰ ਉਦਾਸੀ ਭੇਖ ਲੈ ਬਾਬਾ ਗੁਰਦਿੱਤਾ ਜੀ ਦੇ ਚੇਲੇ ਹੋਏ ਸਨ, ਆਪ ਦੀ ਸਮਾਧ ਡੇਹਰੇ ਦੂਨ ਘੜਵਾਲ ਸਾਹਿਬ ਜੀ ਵਿਚ ਹੈ।

‡ਗੋਇੰਦ ਸਾਹਿਬ ਜੀ ਤੇ §ਫੂਲ ਸਾਹਿਬ ਜੀ ਦੇ ਸਿਰਾਂ ਤੇ ਬੱਧੀਆਂ,ਤੇ ਗੁਰੂ ਜੀ ਨੇ ਭਾਈ ਭਾਨੇ ਜੀ ਨੂੰ ਆਖਿਆ ਏਹ ਚਾਰੇ ਇੱਕੋ ਜਹੇ ਚੰਗੇ ਸ੍ਰੇਸ਼ਟ ਸੇਵਕ ਹਨ, ਸੋ ਹੁਣ ਤੁਸੀਂ ਉਦਾਸੀ ਸੰਪ੍ਰਦਾ ਦੀ ਮਰਯਾਦਾ ਅਨੁਸਾਰ ਇਨ੍ਹਾਂ ਚਵ੍ਹਾਂ ਨੂੰ ਬਖਸ਼ਸ਼ ਦੀ ਰਸਮ ਬਾਬਾ ਗੁਰਦਿੱਤਾ ਜੀ ਦੇ ਥਾਂ ਕਰੋ।

ਤਾਂ ਭਾਈ ਭਾਨਾ ਜੀ ਨੇ ਚਵ੍ਹਾਂ ਨੂੰ ਗੱਦੀ ਦੇਣ ਦੀ ਮਰਯਾਦਾ ਕੀਤੀ,ਇਤਿ ਆਦਿ ਸਭ ਰੀਤ ਕਰ ਕਰਾ ਕੇ ਭਾਈ ਭਾਨਾ ਜੀ ਗੁਰੂ ਜੀ ਦੇ ਪਾਸ ਹੀ ਰਹੇ ॥

॥ ਇਤਿ ਸ੍ਰੀ ਜੀਵਨ ਚਰਿੱਤ ਸਾਹਿਬ ਭਾਨਾ ਜੀ ਸਤਵਿੰਜਾ ਅਧਯਾਇ ਸਮਾਪਤੰ ॥

## ਮਾਤਾ ਦਮੋਦਰੀ ਜੀ ਦਾ ਚਲਾਣਾ

ਸੰਮਤ ੧੬੮੭ ਫਗਣ ੧੩ ਬਿ: ਨੂੰ ਜਦ ਗੁਰੂ ਜੀ ਨੂੰ

---

‡ਤੀਜੇ ਗੋਇੰਦ ਸਾਹਿਬ ਜੀ ਸੰ: ੧੬੯੧ ਬਿ: ਨੂੰ ਬਾਬੇ ਜੀ ਦੇ ਚੇਲੇ ਹੋਏ ਸੀ, ਆਪਦੀ ਸਮਾਧ ਕਿਤੇ ਨਹੀਂ ਬਨਾਈ ਗਈ। ਉਦਾਸੀ ਸੰਪ੍ਰਦਾਇ ਦੇ ਸਾਧੂਆਂ ਪਾਸੋਂ ਇਤਨਾਕੁ ਪਤਾ ਲੱਗਾ ਹੈ ਕਿ ਇੱਕ ਵਾਰੀ ਇਹ ਸੰਤ ਗਿਰਨਾਰ ਪਰਬਤ ਤੇ ਬੈਠੇ ਸੀ, ਇੱਕ ਜੋਗੀ ਨੇ ਆਖਿਆ ਜੇ ਤੁਸੀ ਗੁਰ ਨਾਨਕ ਦੇ ਘਰਦੇ ਸਾਧੂ ਹੋ ਤਾਂ ਸ਼ਕਤੀ ਵਿਖਾਓ, ਅੱਜ ਸਮੁੰਦਰ ਤੋਂ ਪਾਰ ਹੋ ਕੇ ਵਿਖਾਓ? ਤਾਂ ਆਪ ਪਊਏ ਪਹਿਰ ਕਰ ਤਿਸ ਜੋਗੀ ਨੂੰ ਕਹਿਣ ਲੱਗੇ ਜੋਗੀ ਜੀ! ਆਓ ਚਲੀਏ, ਜੋਗੀ ਤਾਂ ਸਮੁੰਦਰ ਦੀ ਭੇਟਾ ਹੋ ਗਿਆ, ਤੇ ਬਾਬਾ ਗੋਇੰਦ ਸਾਹਿਬ ਜੀ ਸਮੁੰਦ੍ਰ ਪਾਰ ਹੋ ਗਏ, ਮੁੜ ਵਾਪਸ ਨਹੀਂ ਆਏ। ਹੁਣ ਇਨ੍ਹਾਂ ਦੀ ਸੰਪ੍ਰਦਾਇ ਦੇ ਕੁਝ ਕੁ ਸਾਧੂ ਗਿਰਨਾਰ ਪਰਬਤ ਤੇ ਰਹਿੰਦੇ ਹਨ ॥

§ਬਾਬਾ ਫੂਲ ਸਾਹਿਬ ਜੀ ਸੰ: ੧੬੮੯ ਬਿ: ਨੂੰ ਬਾਬਾ ਗੁਰਦਿੱਤਾ ਜੀ ਦਾ ਚੇਲਾ ਹੋਇਆ, ਇਨ੍ਹਾਂ ਦੀ ਸਮਾਧ ਜਿਲਾ ਹੁਸ਼ਿਆਰ ਪੁਰ ਪਿੰਡ ਬਹਾਦਰ ਪੁਰ ਵਿਚ ਸ਼ਹਿਰ ਦੇ ਨੇੜੇ ਹੀ ਹੈ॥

ਭਾਈ ਕਲਜਾਨੇ ਦਾ ਪ੍ਰਵਾਰ ਪਿੰਡ ਡਰੋਲੀ ਲੈ ਗਿਆ ਸੀ
ਤਾਂ ਗੁਰੂ ਜੀ ਦੇ ਨਾਲ ਬਾਬਾ ਬੁਢਾ ਜੀ ਨੇ ਅਪਨਾ ਅਤੀ ਬ੍ਰਿਧ
ਸਰੀਰ ਹੋਨਕਰ ਆਪਣੇ ਪੁਤ੍ਰ ਭਾਈ ਭਾਨੇ ਜੀ ਨੂੰ ਭੇਜਿਆ ਸੀ।
ਡਰੌਲੀ ਵਿਚ ਹਾੜ ਸੁਦੀ ੫ ਸੰ: ੧੬੮੮ ਬਿ: ਨੂੰ ਮਹਿਲ
ਮਾਤਾ ਦਮੋਦਰੀ ਜੀ ਚਲਾਣਾ ਕਰ ਗਏ ਸੀ, ਮਾਤਾ ਜੀ ਦੀ ਦੇਹ
ਦਾ ਸਸਕਾਰ ਕੀਤਾ ਗਿਆ ਸੀ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਦਾ 'ਪਾਠ ਭਾਈ ਭਾਨੇ ਤੋਂ ਰਖਾਯਾ, ਤੇ ਭੋਗ ਸਮੇਂ
ਬੇਦੀ ਤੇਹਣ ਭੱਲੇ ਗੁਰ ਅੰਸ, ਸਿੱਖ ਤੇ ਅੰਗ ਸਾਕ ਗੁਰੂ
ਜੀ ਦੇ ਇਕੱਤ੍ਰ ਹੋਏ ਸੀ, ਗੁਰੂ ਜੀ ਦੀ ਆਗਜਾਨੁਸਾਰ ਭਾਈ
ਭਾਨਾ ਜੀ ਨੇ ਬਾਬਾ ਗੁਰਦਿਤੇ ਜੀ ਨੂੰ ਪੱਗ ਬਨ੍ਹਾਈ ਸੀ, ਫਿਰ
ਹੋਰ ਸਭਨਾਂ ਨੇ ਰਹੁ ਰੀਤੀ ਕੀਤੀ ਸੀ, ਉਸ ਸਮੇਂ ਭਾਈ ਭਾਨਾ
ਜੀ ਨੇ ਸਾਰੀ ਸੰਗਤ ਨੂੰ ਮ੍ਰਿਤਕ ਸੰਸਕਾਰ ਗੁਰਮਤ ਅਨੁਸਾਰ
ਕਰਨ ਦੀ ਰੀਤੀ ਸੁਨਾਵਣ ਵਾਸਤੇ ਗੁਰੂ ਜੀ ਪਾਸ ਬੇਨਤੀ
ਕੀਤੀ ਸੀ, ਕਿ ਸਤਿਗੁਰੋ! ਦਾਸ ਨੂੰ ਤੇ ਸਾਰੀ ਸੰਗਤ ਨੂੰ ਮ੍ਰਿਤਕ
ਸਮੇਂ ਦੀ ਰੀਤੀ ਗੁਰਮਤ ਅਨੁਸਾਰ ਵੱਸੋ, ਤਾਂ ਕਿ ਸਾਰੇ ਸਿੱਖ
ਆਪ ਦੀ ਅਗਜਾਨੁਸਾਰ ਰੀਤੀ ਕੀਤਾ ਕਰਨ, ਤਾਂ ਗੁਰੂ ਜੀ ਨੇ
ਮ੍ਰਿਤਕ ਸੰਸਕਾਰ ਦੀ ਰੀਤ ਸੁਨਾਈ:-

"ਭਾਈ ਭਾਨਾ ਜੀ! ਤੁਸੀ ਬਾਬਾ ਜੀ ਦੇ ਪੁਤ੍ਰ ਬਾਬਾ ਜੀ
ਦੇ ਵਾਂਗ ਹੀ ਪਰਉਪਕਾਰ ਕਰਦੇ ਹੋ, ਗੁਰਮਤ ਆਦਿ ਤੋਂ ਹੀ
ਚਲੀ ਆਉਂਦੀ ਹੈ, ਜਦ ਕਦੀ ਧਰਮ ਦੀ ਕੁਝਕ ਨਿਊਨਤਾ
ਹੁੰਦੀ ਹੈ ਤਾਂ ਮਰਜਾਦਾ ਲੋਪ ਹੋ ਜਾਂਦੀ ਹੈ। ਉਸ ਸਮੇਂ ਪਖੰਡੀ
ਲਾਲਚੀ ਡਿੰਭ ਧਾਰੀ ਭੇਖੀ ਅਵਿੱਦਕ ਅਪਨਾ ਜੋਰ ਪਾ ਲੈਂਦੇ
ਹਨ। ਫਿਰ ਅਕਾਲ ਪੁਰਖ ਧਰਮ ਰੱਖਯਾ ਹਿਤ ਤੇ ਸ੍ਰਿਸ਼ਟੀ

ਉਧਾਰ ਹਿਤ ਅਪਨੀ ਸ਼ਕਤੀ ਦੁਵਾਰਾ ਅਪਨੀ ਅੰਸ ਨੂੰ ਮਹਾਂ ਪੁਰਸ਼ ਦੇ ਰੂਪ ਵਿਚ ਸੰਸਾਰ ਪਰ ਭੇਜਦਾ ਹੈ, ਓਹ ਅੰਸ ਸਰਗੁਣ ਰੂਪ ਹੋਕਰ ਆਉਂਦੀ ਹੈ ਤੇ ਲੋਪ ਹੋਏ ਧਰਮ ਨੂੰ ਮੁੜ ਪ੍ਰਗਟ ਕਰਦੀ ਤੇ ਲੋਕਾਂ ਨੂੰ ਵਾਹਿਗੁਰੂ ਨਾਲ ਜੋੜਦੀਹੈ।

ਸੋ ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਸੀ ਉਸ ਸਮੇਂ ਧਰਮ ਨਾਸ ਹੋ ਰਿਹਾ ਸੀ। ਪਰਸਪਰ ਈਰਖਾ ਦ੍ਵੈਸ਼ ਵਧੀ ਹੋਈ ਸੀ, ਪ੍ਰੇਮ ਦਾ ਨਾਸ ਹੋ ਰਿਹਾ ਸੀ, ਤੇ ਕੇਵਲ ਘ੍ਰਿਣਾ ਹਰ ਮਜ਼ੂਬ ਵਿਚ ਪ੍ਰਧਾਨ ਬਣੀ ਹੋਈ ਸੀ। ਜਿਵੇਂ ਭਾਈ ਗੁਰਦਾਸ ਜੀ ਦਾ ਬਚਨ ਹੈ:—

"ਚਾਰ ਵਰਨ ਚਾਰ ਮਜ਼ਹਬਾ ਜਗ ਵਿਚ ਹਿੰਦੂ ਮੁਸਲ-ਮਾਣੇ। ਖੁਦੀ ਬਖੀਲੀ ਤਕੱਬਰੀ ਖਿੰਚੋਤਾਣ ਕਰੇਨ ਧਿਙਾਣੇ। ਗੰਗ ਬਨਾਰਸ ਹਿੰਦੂਆਂ ਮੱਕਾ ਕਾਬਾ ਮੁਸਲਮਾਣੇ। ਸੁੰਨਤ ਮੁੱਸਲ ਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ। ਰਾਮ ਰਹੀਮ ਕਹਾਇੰਦੇ ਇੱਕ ਨਾਮ ਦੁਇ ਰਾਹੁ ਭੁਲਾਣੇ। ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ। ਸੱਚ ਕਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣ ਮਉਲਾਣੇ। ਸਿਰੋਂ ਨ ਮਿਟੇ ਆਵਣ ਜਾਣੇ।" [ਭਾ: ਗੁ: ਵਾਰ ੧

ਅਜੇਹੇ ਸਮੇਂ ਅਕਾਲ ਪੁਰਖ ਨੇ ਸ੍ਰਿਸ਼ਟੀ ਉਧਾਰ ਹਿਤ ਆਪਣੀ ਜੋਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਉਂ ਦੇ ਕੇ ਭੇਜਿਆ, ਜਿਵੇਂ:—

"ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਇਆ। ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ

ਸਿੱਖਾਂ ਪੀਲਾਯਾ। ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ
ਅੰਦਰ ਇਕ ਦਿਖਾਯਾ। ਚਾਰੇ ਪੈਰ ਧਰੰਮ ਦੇ ਚਾਰ
ਵਰਨ ਇਕ ਵਰਨ ਕਰਾਯਾ। ਰਾਣਾ ਰੰਕ ਬਰਾਬਰੀ
ਪੈਰੀ ਪਵਣਾ ਜਗ ਵਰਤਾਯਾ। ਉਲਟਾ ਖੇਲ ਪਿਰੰਮ
ਦਾ ਪੈਰਾਂ ਉੱਪਰ ਸੀਸ ਨਿਵਾਯਾ। ਕਲਿਜੁਗ ਬਾਬੇ
ਤਾਰਿਆ ਸੱਤਿ ਨਾਮ ਪੜ੍ਹ ਮੰਤ੍ਰ ਸੁਣਾਯਾ। ਕਲਿ
ਤਾਰਣ ਗੁਰ ਨਾਨਕ ਆਯਾ ॥ ੨੩ ॥"

ਗੁਰੂ ਜੀ ਨੇ ਅਵਤਾਰ ਧਾਰ ਉਸ ਪਰਸਪਰ ਵਧਦੀ ਈਰਖਾ, ਘ੍ਰਿਣਾ ਤੇ ਵੈਰ ਵਿਰੋਧ ਨੂੰ ਜੋ ਧਰਮਾਂ ਵਿਚ ਪ੍ਰਧਾਨ ਹੋ ਰਿਹਾ ਸੀ ਦੂਰ ਕਰਨ ਦਾ ਬੀੜਾ ਚੁੱਕਿਆ, ਤੇ ਵਾਹਿਗੁਰੂ ਦੀ ਦਾਤ ਪ੍ਰੇਮ, ਗਰੀਬੀ, ਖਿਮਾਂ, ਧੀਰਜ, ਭਾਣਾ ਮੰਨਣ ਦਾ ਵੱਲ ਲੋਕਾਂ ਨੂੰ ਸਿਖਾਯਾ, ਤੇ ਹਿੰਦੂ ਮੁਸਲਮਾਨਾਂ ਨੂੰ ਇਕ ਵਾਹਿਗੁਰੂ ਦੇ ਸਿਮਰਨ ਤੇ ਪਜਾਰ ਦਾ ਉਪਦੇਸ਼ ਕੀਤਾ।

ਸੋ ਜਦ ਕਦੇ ਕਿਸੇ ਦਾ ਕੋਈ ਸੰਬੰਧੀ ਚਲਾਣਾ ਕਰ ਜਾਵੇ ਤਾਂ ਦੂਜੇ ਸੰਬੰਧੀਆਂ ਨੂੰ ਚਾਹੀਏ ਕਿ ਓਹ ਉਸਦੇ ਸੰਬੰਧ ਦਾ ਸਨੇਹ ਦਿਲ ਵਿਚ ਲਿਆ ਕੇ ਰੋਣ ਪਿੱਟਣ ਨਹੀਂ, ਸਗੋਂ ਵਾਹਿਗੁਰੂ ਦਾ ਭਾਣਾ ਸਮਝ ਕੇ ਉਸ ਵਿਚ ਸ਼ਾਕਰ ਰਹਿਕੇ ਵਾਹਿਗੁਰੂ ਦਾ ਜਸ ਗਾਵਣ ਤੇ ਗੁਰਬਾਣੀ ਦਾ ਪਾਠ ਉਸ ਮ੍ਰਿਤਕ ਸੰਬੰਧੀ ਹਿਤ ਕਰਨ, ਤਾਂ ਜੋ ਉਸਦੇ ਜੀਵ ਦੀ ਸਹੈਤਾ ਹੋਵੇ, ਤੇ ਉਸਨੂੰ ਮੋਹ ਦੀ ਖਿਚ ਵਿਚ ਆਕੇ ਦੁਖੀ ਨਾ ਹੋਣਾ ਪਵੇ। ਮ੍ਰਿਤਕ ਸਰੀਰ ਨੂੰ ਇਸ਼ਨਾਨ ਕਰਵਾ ਕੇ ਜਥਾ ਯੋਗ ਬਸਤ੍ਰ ਪਹਿਰਾ ਕਰ ਪਵਿਤ੍ਰ ਫੱਟ ਯਾ ਕਿਸੇ ਹੋਰ ਚੀਜ਼ ਪਰ ਪਾਕਰ ਮਸਾਣ ਭੂਮੀ ਵਿਚ ਲਿਜਾ ਕਰ ਸਸਕਾਰ ਕਰ ਦਿਤਾ

ਜਾਵੇ, ਫਿਰ ਕੀਰਤਨ ਸੋਹਿਲੇ ਦਾ ਪਾਠ ਕੀਤਾ ਜਾਵੇ ਤੇ ਨਗਰ ਵਿਚ ਵਾਪਸ ਆ ਕੇ ਕੜ੍ਹਾਹ ਪ੍ਰਸ਼ਾਦ ਜਥਾ ਸ਼ਕਤਿ ਵਰਤਾਯਾ ਜਾਵੇ,ਤੇ ਸ੍ਰੀਗੁਰੂਗ੍ਰੰਥਸਾਹਿਬ ਜੀ ਦਾ ਪਾਠ ਚਲਾਣਾ ਕਰ ਗਏ ਪ੍ਰਾਣੀ ਨਮਿੱਤ ਰੱਖਿਆ ਜਾਵੇ। ਭਾਈ ਭਾਨਾ ਜੀ ਨੇ ਬੇਨਤੀ ਕੀਤੀ ਸਤਿਗੁਰੋ! ਜਿਸ ਜਗਾ ਸਸਕਾਰ ਕਰਨ ਦਾ ਕੋਈ ਮੌਕਿਆ ਨਾ ਮਿਲੇ ਉਥੇ ਕੀ ਕੀਤਾ ਜਾਵੇ ? ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਉਸ ਥਾਉਂ ਜਲ ਪ੍ਰਵਾਹੁ ਕਰ ਦਿਤਾ ਜਾਵੇ,ਜੇ ਏਹ ਵੀ ਨਾ ਹੋ ਸੱਕੇ ਤਾਂ ਹੋਰ ਜੈਸਾ ਮੌਕਾ ਮਿਲੇ ਕਰ ਲੈਣਾ ਚਾਹੀਏ। ਇਹ ਸੰਸਕਾਰ ਭਾਈ ਭਾਨਾ ਜੀ ਨੇ ਗੁਰ ਸਿੱਖਾਂ ਦੇ ਲਾਭ ਲਈ ਗੁਰੂ ਜੀ ਤੋਂ ਸੁਣਾਕੇ ਭਾਰੀਪਰ ਉਪਕਾਰ ਕੀਤਾ।

ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਭਾਨਾ ਜੀ ਅਠਵਿੰਜਾ ਅਧਯਾਇ ਸਮਾਪਤੰ ॥

---

# ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਜੋਤੀ ਜੋਤ ਸਮਾਉਣਾ

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣਾ ਜੋਤੀ ਜੋਤ ਸਮਾਵਣ ਦਾ ਸਮਾਂ ਨੇੜੇ ਜਾਣ ਕੇ ੭ ਵਿਸਾਖ ਸੰਮਤ ੧੭੦੧ ਬਿਕ੍ਰਮੀ ਨੂੰ ਸ੍ਰੀ ਕੀਰਤ ਪੁਰ ਸਾਹਿਬ ਜੀ ਵਿਖੇ ਸਾਧ ਸੰਗਤ ਨੂੰ ਸੱਦ ਕਰ ਸ਼ੀਸ਼ ਮਹਿਲਾਂ ਦੀ ਥਾਂ ਗੱਦੀ ਉੱਤੇ ਆਪਣੇ ਪੋਤ੍ਰੇ ਸਾਹਿਬਜ਼ਾਦੇ ਸ੍ਰੀ ਹਰਿਰਾਇ ਜੀ ਨੂੰ ਬੈਠਾ ਕਲਗੀ ਜਿਗਾ ਸਜਾ ਪੰਜ ਪੈਸੇ ਨਰੇਲ ਤੇ ਸ੍ਰੀ ਸਾਹਿਬ ਜੀ ਅੱਗੇ ਰੱਖ ਕਰ ਆਪਣੀ ਜੋਤ ਦਾ ਪ੍ਰਕਾਸ਼ ਉਨ੍ਹਾਂ ਵਿਚ ਕੀਤਾ ਤੇ ਪ੍ਰਕਰਮਾ ਕਰ ਮੱਥਾ ਟੇਕ ਸੱਤਵਾਂ ਸ੍ਰੀ ਗੁਰੂ ਨਾਨਕ ਜੀ ਕਾਇਮ ਕੀਤਾ, ਤੇ ਭਾਈ ਭਾਨਾ ਜੀ ਨੂੰ ਤਿਲਕ ਕਰਨ ਦੀ ਆਗਯਾ ਕੀਤੀ।

ਭਾਈ ਭਾਨਾ ਜੀ ਨੇ ਜਗਤ ਗੁਰੂ ਨਾਨਕ ਸੱਤਵੇਂ ਗੁਰੂ ਹਰਿਰਾਇ ਸਾਹਿਬ ਜੀ ਨੂੰ ਤਿਲਕ ਕੀਤਾ, ਤੇ ਪ੍ਰਕਰਮਾ ਕਰ ਮੱਥਾ ਟੇਕ ਆਪਣੀ ਵੱਲੋਂ ਇਕ ਪੁਸ਼ਾਕ ਤੇ ਇਕ ਘੋੜਾ ਭੇਟਾ ਕੀਤਾ। ਫੇਰ ਬਾਬਾ ਸੂਰਜ ਮੱਲ ਜੀ ਤੇ (ਗੁਰੂ) ਤੇਗ ਬਹਾਦਰ ਜੀ ਨੇ ਗੁਰੂ ਹਰਿਰਾਇ ਜੀ ਦੇ ਚਰਨੀਂ ਮੱਥਾ ਟੇਕਿਆ, ਫੇਰ ਸਭ ਸੰਗਤ ਨੇ ਮੱਥੇ ਟੇਕ ਭੇਟਾ ਚੜ੍ਹਾਈਆਂ। ਗੱਦੀ ਦੇਣ ਤੋਂ ਕੁਝ ਮਹੀਨੇ ਮਗਰੋਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਸਭ ਸੰਗਤ ਨੂੰ ਸੱਦਕੇ ਨਾਮ ਤੇ ਪ੍ਰੇਮ ਦਾ ਉਪਦੇਸ਼ ਕਰ ਸਭ ਨੂੰ ਦ੍ਰਿੜ੍ਹ ਗਿਆਨ ਕੀਤਾ, ਕਈ ਸਿੱਖਾਂ ਨੂੰ ਅੱਗੜ ਪਿੱਛੜ ਗੁਰ ਲੋਕ ਜਾਣ ਦੀ ਆਗਯਾ ਕੀਤੀ । ਭਾਈ ਭਾਨੇ ਜੀ ਨੂੰ ਗੁਰੂ ਜੀ ਨੇ ਆਪਣੇ ਮਗਰੋਂ ਗੁਰ ਲੋਕ ਆਵਣ ਦਾ ਤਿੱਥ ਵਾਰ ਦੱਸਿਆ ਅਤੇ ਆਪ ਸੰਮਤ ੧੭੦੧ ਹਾੜ ਸੁਦੀ ਪ ਨੂੰ ਜੋਤੀ ਜੋਤ ਸਮਾ ਗਏ ।

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਬਾਬਾ ਸੂਰਜ ਮੱਲ ਜੀ, (ਗੁਰੂ) ਤੇਗ ਬਹਾਦਰ ਜੀ, ਭਾਈ ਭਾਨਾ ਜੀ ਤੇ ਭਾਈ ਜੋਧ ਜੀ ਆਦ ਸਿੱਖਾਂ ਤੇ ਪ੍ਰਵਾਰ ਨੇ ਮੰਦਰ ਬਿਬਾਨ ਬਨਾ ਕੇ ਪਤਾਲ ਪੁਰੀ ਨਾਮੇ ਸਥਾਨ ਵਿਚ ਚੰਦਨ ਦੀ ਚਿਖਾ ਬਨਾ ਗੁਰੂ ਜੀ ਦੇ ਪੰਜ ਭੂਤਕ ਸਰੀਰ ਦਾ ਸਸਕਾਰ ਕੀਤਾ । ਸੰਗਤ ਨੇ ਇਸ ਸਮੇਂ ਵੱਡਾ ਵੈਰਾਗ ਕੀਤਾ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸਭ ਸਿੱਖਾਂ ਨੂੰ ਧੀਰਜ ਦਿੱਤੀ ਤੇ ਡੇਰੇ ਪੁਜ ਭਾਈ ਝੰਡਾ ਜੀ ਤੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਵਾਯਾ, ਭੋਗ ਸਮੇਂ ਪੱਗ ਦੀ ਰੀਤ ਕਰਕੇ ਭਾਈ ਭਾਨਾ ਜੀ ਸਤਿਗੁਰਾਂ ਤੋਂ ਆਗਯਾ ਲੈ ਝੰਡੇ ਰਾਮਦਾਸ ਪੁਰੇ ਆ ਗਏ ।

# ਭਾਈ ਭਾਨਾ ਜੀ ਦਾ ਚਲਾਣਾ

ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਜੋਤੀ ਜੋਤ ਸਮਾਵਨ ਮਗਰੋਂ ਦੀ ਮ੍ਰਯਾਦਾ ਆਦਿ ਕਰਕੇ ਭਾਈ ਭਾਨਾ ਜੀ ਨੇ ਝੰਡੇ ਰਾਮ ਦਾਸ ਪੁਰੇ ਨੂੰ ਜਾਨ ਦੀ ਤਿਆਰੀ ਕੀਤੀ, ਤਾਂ ਆਪਣੇ ਪੁੱਤ੍ਰ ਜਲਾਲ ਜੀ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਹਜ਼ੂਰ ਹਾਜ਼ਰ ਕਰਕੇ ਬੇਨਤੀ ਕੀਤੀ ਕਿ ਸਤਿਗੁਰੋ ! ਦਾਸ ਨੇ ਆਪਦੇ ਭਾਣੇ ਅੰਦਰ ਕੁਝ ਦਿਨਾਂ ਨੂੰ ਛੇਵੇਂ ਸਤਿਗੁਰਾਂ ਦੇ ਚਰਨਾਂ ਵਿੱਚ ਗੁਰੂ ਲੋਕ ਨੂੰ ਜਾਣਾ ਹੈ, ਸੋ ਹੁਣ ਦਾਸ ਆਪਣੀ ਜਗ੍ਹਾ ਸੇਵਾ ਲਈ ਜਲਾਲ ਨੂੰ ਹਾਜਰ ਕਰਦਾ ਹੈ, ਇਸ ਨੂੰ ਦਾਸ ਦੀ ਜਗ੍ਹਾ ਸਮਝ ਸੇਵਾ ਬਖਸ਼ਣੀ। ਗੁਰੂ ਜੀ ਨੇ ਭਾਈ ਜਲਾਲ ਜੀ ਨੂੰ ਅਪਨੇ ਪਾਸ ਬਿਠਾ ਕਰ ਤਿਸਦੇ ਸਿਰ ਪਰ ਪੱਗ ਬਨ੍ਹਾਈ ਤੇ ਭਾਈ ਭਾਨੇ ਦੀ ਜਗ੍ਹਾ ਜਲਾਲ ਜੀ ਨੂੰ ਨੀਯਤ ਕੀਤਾ। ਭਾਈ ਭਾਨਾ ਜੀ ਗੁਰੂ ਜੀ ਤੋਂ ਆਗਜਾ ਲੈਕੇ ਝੰਡੇ ਰਾਮਦਾਸ ਪੁਰੇ ਪੁੱਜੇ।

ਝੰਡੇ ਰਾਮਦਾਸ ਪੁਰੇ ਪੁੱਜ ਕੇ ਭਾਈ ਭਾਨਾ ਜੀ ਛੇਵੇਂ ਗੁਰੂ ਜੀ ਦੇ ਸ੍ਰੀਰਕ ਵਿਛੋੜੇ ਦੇ ਵੈਰਾਗ ਵਿਚ ਸੰਸਾਰਕ ਵਿਵਹਾਰਾਂ ਵੱਲੋਂ ਅੰਤਰਮੁਖ ਹੋ ਵਾਹਿਗੁਰੂ ਵਿਚ ਸੁਰਤ ਜੋੜ ਗੁਰ ਦੁਆਰੇ ਵਿਚ ਹੀ ਰਹਿਣ ਲੱਗੇ, ਜੇ ਕੋਈ ਗੱਲ ਕਰਨੀ ਹੁੰਦੀ ਤਾਂ ਕੇਵਲ ਜਲਾਲ ਜੀ ਨਾਲ ਯਾ ਛੋਟੇ ਪੁੱਤ੍ਰ ਸਚਵਣ ਜੀ ਨਾਲ ਕਰਦੇ। ਤਦੋਂ ਆਪ ਦਾ ਕੰਮ ਅੱਠੇ ਪਹਿਰ ਲਿਵਲੀਨ ਰਹਿਣਾ ਹੀ ਸੀ। ਅੰਤ ਸਤਿਗੁਰ ਯਾਦ ਤੇ ਆਤਮ ਰਸ ਦੀ ਮਗਨਤਾ ਵਿਚ ਭਾਈ ਭਾਨਾ ਜੀ ਚੜ੍ਹਦੇ ਅੱਸੂ ਸੰ:੧੭੦੧ ਬਿ: ਨੂੰ ਪੰਜ ਭੂਤਕ ਸ੍ਰੀਰ ਤਿਆਗ ਗੁਰ ਲੋਕ ਨੂੰ ਚਲਾਣਾ ਕਰ ਗਏ।

ਭਾਈ ਜਲਾਲ, ਭਾਈ ਸਰਵਣ ਤੇ ਦਾਸੂ ਰਾਇ ਆਦ ਸਨ-ਬੰਧੀਆਂ ਨੇ ਭਾਨੇ ਜੀ ਦੀ ਦੇਹ ਦਾ ਸਸਕਾਰ ਕਰਨ ਦੀ ਤਯਾਰੀ ਕੀਤੀ, ਤੇ ਅੰਤ ਸਮੇਂ ਦਾ ਪ੍ਰੇਮ ਨਾਲ ਇਸ਼ਨਾਨ ਕਰਾ ਕੇ ਸੁੰਦਰ ਬਿਬਾਨ ਬਣਾ ਕੇ ਉਸ ਪਰ ਦੇਹੀ ਲਿਟਾਕੇ ਭਾਈ ਜਲਾਲ ਜੀ, ਭਾਈ ਸਰਬਣ ਜੀ, ਭਾਈ ਦਾਸੂ ਰਾਇ ਜੀ ਤੇ ਭਾਈ ਸੁਧਾਰੀ ਜੀ ਦੀ ਬੰਸ ਦੇ ਕਾਂਧੀ ਲੱਗੇ, ਤੇ ਭਾਈ ਝੰਡਾ ਜੀ ਚੌਰੀ ਕਰਨ ਲੱਗੇ। ਵੈਰਾਗ ਮਈ ਚਲਾਣੇ ਦੇ ਸ਼ਬਦ ਪੜ੍ਹਦੇ ਹੋਏ(ਸਚ ਖੰਡ)ਸਮਾਧੀਂ ਪੁੱਜ ਸਸਕਾਰ ਕੀਤਾ ਤੇ ਅਸ਼-ਨਾਨ ਕਰ ਕੀਰਤਨ ਸੋਹਿਲਾ ਪੜ੍ਹ ਘਰ ਪੁਜ ਕੜਾਹ ਪ੍ਰਸ਼ਾਦ ਵਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਭਾਈ ਝੰਡੇ ਜੀ ਤੋਂ ਰਖਵਾਯਾ। ਭੋਗ ਪਰ ਪੱਗਾਂ ਦੀ ਰਸਮ ਕਰਨ ਸਮੇਂ ਗੁਰੂ ਜੀ ਨੇ ਇਕ ਸਿੱਖ ਦੇ ਹੱਥੀਂ ਭਾਈ ਜਲਾਲ ਦੇ ਸਿਰ ਪੱਗ ਬੰਨ੍ਹਣ ਲਈ ਭੇਜੀ ਅਤੇ ਹੋਰ ਸਭ ਸਬੰਧੀਆਂ ਨੇ ਰਹੁ ਰੀਤੀ ਕੀਤੀ॥

ਭਾਈ ਜਲਾਲ ਜੀ ਭਾਈ ਭਾਨਾ ਜੀ ਦੀ ਚਲਾਣੇ ਦੀ ਮ੍ਰਿਯਾਦਾ ਕਰਕੇ ਸ੍ਰੀ ਗੁਰੂ ਹਰਿਰਾਇ ਸਾਹਿਬ ਦੀ ਸੇਵਾ ਵਿੱਚ ਜਾ ਹਾਜ਼ਰ ਹੋਏ, ਤੇ ਪਿਛਲੀ ਨੱਗਰ ਦੀ ਕਾਰ ਭਾਈ ਸਰ-ਬਣ ਜੀ ਕਰਨ ਕਰਾਵਨ ਲੱਗੇ, ਭਾਈ ਭਾਨਾ ਜੀ ਮੁੱਢ ਤੋਂ ਨਾਮ ਦੇ ਰਸੀਏ, ਆਤਮ ਅਰੂੜ੍ਹ ਅਵਸਥਾ ਵਿੱਚ ਨਿਰਮਾਣ, ਸੇਵਾ ਦੇ ਭਾਉ ਵਾਲੇ ਇਕ ਉੱਚੇ ਗੁਰਸਿੱਖ ਸਨ। ਗੁਰੂ ਘਰ ਵਿਚ ਆਪ ਬਾਬੇ ਬੁਢੇ ਜੀ ਦੇ ਮਗਰੋਂ ਉਸੇ ਸੇਵਾ ਪਰ ਥਾਪੇ ਗਏ, ਤੇ ਏਹ ਸੇਵਾ ਆਪ ਨੇ ਚੰਗੀ ਯੋਗਤਾ ਨਾਲ ਨਿਬਾਹੀ। ਇਨ੍ਹਾਂ ਦਾ ਜਨਮ ਸੰ: ੧੫੯੩ ਚੇਤ੍ਰ ਵਦੀ ੧੩ ਨੂੰ ਭਾਨੇ ਤਲ-

ਵੰਡੀ ਵਿਚ ਹੋਯਾ, ਅਤੇ ਸੰ: ੧੭੦੧ ਚੜ੍ਹਦੇ ਅੱਸੂ ਛੀਂਡੇ ਰਾਮ ਦਾਸ ਪੁਰੇ ਵਿਖੇ ਆਪਨੇ ਚਲਾਣਾ ਕੀਤਾ। ਆਪ ਕੁੱਲ ਅਵਸਥਾ ੧੦੮ ਸਾਲ ੧੨ ਦਿਨ ਦੀ ਭੋਗ ਕਰ ਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ॥

॥ ਇਤਿ ਜੀਵਨ ਚਰਿੱਤ੍ਰ ਭਾਈ ਭਾਨਾ ਜੀ ਸਮਾਪਤੇ ॥

—:‡‡‡++++++‡‡‡:—

੧ ਓ ਸਤਿਗੁਰਪ੍ਰਸਾਦਿ ॥

# ਭਾਈ ਜਲਾਲ ਜੀ ਦਾ ਜੀਵਨ ਚਰਿੱਤ੍ਰ

ਮੰਗਲਾ ਚਰਨ ॥ ਦੋਹਿਰਾ ॥

ਗੁਰ ਨਾਨਕ ਗੁਰ ਅੰਗਦੰ ਅਮਰਦਾਸ ਗੁਰ ਜਾਨ।
ਰਾਮਦਾਸ ਗੁਰ ਜਾਨੀਏਂ ਅਰਜਨ ਗੁਰ ਭਗਵਾਨ ॥ ੧ ॥
ਸ੍ਰੀ ਗੁਰ ਹਰਿਗੋਬਿੰਦ ਜੀ ਸਿਰੀ ਗੁਰੂ ਹਰਿਰਾਇ।
ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੌਵੇਂ ਗੁਰ ਸੁਖਦਾਇ ॥ ੨ ॥
ਦਸਵੇਂ ਗੁਰ ਗੋਬਿੰਦ ਸਿੰਘ ਸੋਇ ਗੁਰੂ ਇਕ ਜਾਨ।
ਸ੍ਰੀ ਬੁੱਢਾ ਸਿੱਖ ਜਾਨ ਲੌ ਸਰਬ ਗੁਨਾਂ ਦੀ ਖਾਨ ॥ ੩ ॥
ਸ੍ਰੀ ਭਾਨਾ ਬ੍ਰਿਧ ਰੂਪ ਹੀ ਤਾਕੋ ਰੂਪ ਜਲਾਲ।
ਸਭ ਦੇ ਪਦ ਭ੍ਰਿਤ ਦੀ ਨਮੋ ਸਿੱਖੀ ਦਿਓ ਬਿਸਾਲ ॥ ੪ ॥
ਗੁਣ ਜਾਂਕੇ ਬੇਅੰਤ ਹੈਂ ਕਥਨ ਕਹਿਨ ਤੇਂ ਦੂਰ।
ਗੁਰ ਦਾ ਸਿੱਖ ਜਲਾਲ ਸੀ ਰਹਿੰਦਾ ਗੁਰੂ ਹਜ਼ੂਰ ॥ ੫ ॥

# ਭਾਈ ਜਲਾਲ ਜੀ ਦਾ ਜਨਮ

ਸੰਮਤ ੧੬੧੫ ਹਾੜ ੧੩ ਬਿਕ੍ਰਮੀ ਨੂੰ ਮਾਤਾ ਗੌਗਾਵੇ ਜੀ ਦੀ ਕੁੱਖੋਂ ਪਿਤਾ ਭਾਈ ਭਾਨਾ ਜੀ ਦੇ ਘਰ ਭਾਈ ਜਲਾਲ ਜੀ ਜਨਮੇਂ, ਇਨ੍ਹਾਂ ਦੀ ਬ੍ਰਿਤੀ ਜਨਮ ਸਮੇਂ ਤੋਂ ਹੀ ਭੋਲੀ ਭਾਲੀ ਸਾਦੀ ਸੀ। ਨਿੱਕੇ ਹੁੰਦੇ ਹੀ ਪਦਮ ਆਸਨ ਲਾਕਰ ਬੈਠਦੇ ਹੁੰਦੇ ਸੀ, ਜਦੋਂ ਇਨ੍ਹਾਂ ਦੀ ਅਵਸਥਾ ਪੰਜ ਸਾਲ ਦੀ ਹੋਈ ਤਾਂ ਬਾਲਕਾਂ ਵਿਚ ਬੈਠਕੇ ਸਮਾਧੀ ਲੌਣ ਦੀ ਤੇ ਨਾਮ ਦੀ ਹੀ ਖੇਡ ਖੇਡਣ, ਇਹ ਦੇਖ ਲੋਕੀ ਕਿਹਾ ਕਰਦੇ ਭਈ ਇਹ ਤਾਂ ਬਾਬੇ ਦੇ ਘਰ ਵਿਚ ਕੋਈ ਬਾਬੇ ਜਿਹਾ ਹੀ ਸੰਤ ਪੈਦਾ ਹੋਇਆ ਹੈ।

ਜਦ ਏਹਨਾਂ ਦੀ ਉਮਰ ਬਾਰਾਂ ਕੁ ਸਾਲ ਦੀ ਹੋਈ ਤਾਂ ਇਕ ਜ਼ਿਮੀਦਾਰ ਕਿਲੇ ਦਿਦਾਰ ਸਿੰਘ ਤੋਂ ਇਨ੍ਹਾਂ ਨੂੰ ਵੇਖ ਕਰ ਆਪਣੀ ਪੁੱਤ੍ਰੀ ਦਾ ਨਾਤਾ ਕਰ ਗਿਆ। ਇਸ ਪਾਸੇ ਤੋਂ ਭਾਈ ਭਾਨਾ ਜੀ ਨੇ ਅਤੀ ਧੂਮ ਧਾਮ ਨਾਲ ਜਲਾਲ ਜੀ ਦਾ ਵਿਵਾਹ ਕੀਤਾ, ਅਰ ਜਲਾਲ ਜੀ ਦੇ ਘਰ ਇਕ ਪੁੱਤ੍ਰ ਮਸਤੂ ਨਾਮ ਕਰਕੇ ਹੋਇਆ। ਜਲਾਲ ਜੀ ਨੂੰ ਜਦੋਂ ਭਾਈ ਭਾਨਾ ਜੀ ਨੇ ਆਪਣੀ ਜਗ੍ਹਾ ਕਾਇਮ ਕੀਤਾ ਤਾਂ ਭਾਈ ਜਲਾਲ ਜੀ ਇਸ ਅਸਥਾਨ ਤੇ ਨੀਯਤ ਹੋਣ ਤੋਂ ਦੋ ਕੁ ਮਹੀਨੇ ਮਗਰੋਂ ਚਲਾਣਾ ਕਰ ਗਏ।

ਆਪ ਦਾ ਪੁੱਤ੍ਰ ਭਾਈ ਮਸਤੂ ਸੀ, ਪਰ ਭਾਈ ਜਲਾਲ ਜੀ ਦੀ ਜਗ੍ਹਾ ਗੁਰੂ ਘਰ ਵਿਚ ਟਿੱਕੇ ਆਦ ਦੀ ਸੇਵਾ ਲਈ ਜਲਾਲ ਜੀ ਦੇ ਛੋਟੇ ਭ੍ਰਾਤਾ ਭਾਈ ਸਰਵਣ ਜੀ ਨੂੰ ਗੁਰੂ ਹਰਿਰਾਇ ਸਾਹਿਬ

ਜੀ ਨੇ ਸ੍ਰੀ ਕੀਰਤ ਪੁਰ ਸੱਦ ਕੇ ਨੀਯਤ ਕੀਤਾ, ਭਾਈ ਮਸਤੂ ਆਪਣੀ ਕਿਰਤ ਕਰਕੇ ਗੁਜ਼ਾਰਾ ਕਰਨ ਲੱਗਾ ਤੇ ਭਾਈ ਸਰਬਣ ਜੀ ਆਪਣੇ ਪੁੱਤ੍ਰ ਝੰਡਾ ਜੀ ਨੂੰ ਸਭ ਕਾਰ ਸੌਂਪ ਆਪ ਗੁਰੂ ਜੀ ਦੀ ਸੇਵਾ ਵਿਚ ਜਾ ਹਾਜ਼ਰ ਹੋਏ।

ਭਾਈ ਜਲਾਲ ਜੀ ਸੰਮਤ ੧੬੧੫ ਬਿਕ੍ਰਮੀ ਹਾੜ ੧੩ ਨੂੰ ਜਨਮੇ, ਅਤੇ ਸੰਮਤ ੧੭੦੧ ਬਿ: ਮੱਘਰਦੀ੧ ਨੂੰ ਕੁਲ ਅਵਸਥਾ ੮੬ ਸਾਲ ੪ ਮਹੀਨੇ ੧੨ ਦਿਨ ਭੋਗ ਕੇ ਗੁਰ ਲੋਕ ਨੂੰ ਚਲਾਣਾ ਕਰ ਗਏ। ਆਪ ਨਿਸਦੇ ਵਾਲੇ ਤੇ ਨਾਮ ਦੇ ਰਸੀਏ ਸਿੱਖ ਹੋਏ ਹਨ, ਮਗਰੋਂ ਆਪ ਦੇ ਪੁੱਤ੍ਰ ਮਸਤੂ ਨੂੰ ਨੰਬਰਦਾਰੀ (ਚੌਧਰ) ਪ੍ਰਾਪਤ ਹੋਈ, ਜਿਸਦੀ ਬੰਸ ਦੇ ਅੱਜ ਕੱਲ ਮਹਿਰ ਨਾਮ ਤੋਂ ਸੱਦੇ ਜਾਂਦੇ ਹਨ। ਉਸ ਸਮੇਂ ਚੌਧਰੀ ਨੂੰ ਮਹਿਰ ਬੋਲਦੇ ਸਨ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਜਲਾਲ ਜੀ ਸਮਾਪਤੰ ॥

——o——

੧ ਓ ਸਤਿਗੁਰਪ੍ਰਸਾਦਿ ॥

—:o:—

# ਭਾਈ ਸਰਵਣ ਜੀ ਦਾ ਜੀਵਨ ਬ੍ਰਿਤਾਂਤ

॥ ਦੋਹਰਾ ॥

ਸਰਬ ਸ੍ਰਿਸਟ ਦੇ ਧਨੀ ਦਾ ਅੰਤ ਨ ਪਾਰਾ ਵਾਰ।
ਕ੍ਰਿਪਾ ਕੀਜੋ ਦਾਸ ਪਰ ਗੁਰ ਨਾਨਕ ਕਰਤਾਰ ॥ ੧ ॥

ਹੇ ਗੁਰ ਅੰਗਦ ਦੇਵ ਜੀ ਤੇਰੀ ਜੋਤ ਅਪਾਰ ।
ਜੋ ਤੁਧ ਸੇਵ ਕਮਾਂਵਦਾ ਕਾਜ ਸਵਾਰਨ ਹਾਰ ॥ ੨ ॥
ਅਮਰ ਦਾਸ ਸ੍ਰੀ ਸਤਿਗੁਰੂ ਅਮਰ ਪੁਰੀ ਦੇ ਦੇਵ ।
ਸਭ ਹੀ ਅਮਰ ਬਨਾਂਵਦੇ ਕਰੀ ਜਿਨ੍ਹਾਂ ਤੁਧ ਸੇਵ ॥ ੩ ॥
ਰਾਮ ਦਾਸ ਗੁਰ ਦੇਵ ਜੀ ਰਮੇਂ ਸਰਬ ਘਟ ਜਾਨ ।
ਜੋ ਇਕ ਮਨ ਹੋ ਧਿਆਵੰਦਾ ਕਾਲ ਨ ਪਹੁੰਚੇ ਆਨ ॥ ੪ ॥
ਰਚੀ ਸਿਰਠ ਪੰਜ ਭੂਤ ਜਿਸ ਸੋ ਗੁਰ ਅਰਜਨ ਭਾਨ ।
ਬਾਨੀ ਰਚੀ ਅਕਾਲ ਦੀ ਜਿਸ ਪੜ੍ਹ ਹੋਵੇ ਗਜਾਨ॥ ੫ ॥
ਪੀਰ ਮੀਰ ਕੋ ਧਾਰ ਕਰ ਸ਼ੱਤ੍ਰੂ ਕਰੇ ਸਭ ਹਾਨ ।
ਸੋ ਗੁਰ ਹਰਿ ਗੋਬਿੰਦ ਜੀ ਬਾਜ ਸੁਹਾਵੇਂ ਪਾਨ ॥ ੬ ॥
ਸ੍ਰੀ ਗੁਰੂ ਹਰਿਰਾਇ ਜੀ ਹਰਿ ਹੀ ਰੂਪ ਪਛਾਨ ।
ਦੁਸ਼ਟ ਦਰਸ ਨਹਿ ਤਨ ਕਰੇ ਰਹੇ ਏਕ ਰਸ ਜਾਨ ॥ ੭ ॥
ਸ੍ਰੀ ਗੁਰ ਸ੍ਰੀ ਹਰਿ ਕ੍ਰਿਸ਼ਨ ਜੀ ਬਾਲਕ ਰੂਪ ਵਖਾਨ ।
ਦਾਸ ਦਾਸ ਦੇ ਚਰਨ ਦਾ ਮਾਂਗਤ ਸਿੱਖੀ ਦਾਨ ॥ ੮ ॥
ਤੇਗ ਬਹਾਦਰ ਸਤਿਗੁਰੂ ਧਰਮ ਧੁਜਾ ਦੀ ਖਾਨ ।
ਧਰਮ ਰੱਖਨ ਹਿਤ ਸੀਸ ਨੂੰ ਕਰਿਆ ਸੀ ਕੁਰਬਾਨ ॥ ੯ ॥
ਸ੍ਰੀ ਗੁਰ ਗੋਬਿੰਦ ਸਿੰਘ ਜੀ ਸਿੰਘ ਰੂਪ ਕਰਤਾਰ ।
ਸੁਤ ਚਾਰੇ ਸ੍ਵੈਂਸ ਹੀ ਦਏ ਧਰਮ ਹਿਤ ਵਾਰ ॥ ੧੦ ॥
ਗੁਰ ਨਾਨਕ ਗੋਬਿੰਦ ਸਿੰਘ ਏਕੋ ਰੂਪ ਪਛਾਨ ।
ਸ੍ਰੀ ਬੁੱਢਾ ਜੀ ਤਿਨ੍ਹਾਂ ਦੇ ਸਿੱਖ ਭਏ ਬਲਵਾਨ ॥ ੧੧ ॥
ਸ੍ਰੀ ਬੁਢੇ ਸੁਤ ਜਾਨੀਏਂ ਭਾਨਾ ਜੀ ਗੁਣ ਧੀਰ ।
ਤਾਂ ਸੁਤ ਭਏ ਜਲਾਲ ਜੀ ਕਥਾ ਸੁਣੋਂ ਤਿਸ ਬੀਰ ॥ ੧੨ ॥
ਸਛਵਣ ਨੂੰ ਅਗਾਰੋਂ ਮਿਲੀ ਬਾਉਂ ਬ੍ਰਿਧ ਕੀ ਜਾਨ ।

ਗੁਣ ਗੰਭੀਰ ਜਿਸ ਵਿੱਚ ਸਨ ਸਾਧੂ ਰੂਪ ਪਛਾਨ॥ ੧੩॥
ਸਰਵਣ ਕੀਜੋ ਸ੍ਰਵਣ ਕਰ ਸਭ ਸਰਵਣ ਹੋ ਰੂਪ।
ਸਰਵਣ ਦੀ ਮਹਿਮਾਂ ਵਡੀ ਭਾਨੇ ਪੁੱਤ੍ਰ ਅਨੂਪ॥ ੧੪॥

—:o:—

## ਭਾਈ ਸਰਵਣ ਜੀ ਦਾ ਜਨਮ

ਭਾਈ ਸਰਵਣ ਜੀ ਸੰਮਤ ੧੬੧੭ ਬਿ: ਮਾਘ ਪ੍ਰਵਿਸ਼ੇ ੧੭ ਨੂੰ ਭਾਨੇ ਤਲਵੰਡੀ ਭਾਈ ਭਾਨੇ ਜੀ ਦੇ ਘਰ ਮਾਤਾ ਗੌਗਵੇ ਜੀ ਦੀ ਕੁੱਖੋਂ ਜਨਮੇਂ। ਵੱਡੇ ਹੋਣ ਪਰ ਆਪ ਮਿੱਠਬੋਲੇ,ਨਾਮ ਰਸ ਵਿੱਚ ਰੱਤੇ ਹੋਏ ਗੁਰੂ ਜੀ ਦੇ ਮੁੱਖੀ ਸਿੱਖ ਹੋਏ।ਪਿਤਾ ਭਾਨਾ ਜੀ ਨੇ ਜਨਮ ਸਮੇਂ ਪੁੱਤ੍ਰ ਦਾ ਨਾਮ ਰਖਨ ਲਈ ਅਪਨੇ ਪਿਤਾ ਬਾਬਾ ਬੁੱਢਾ ਜੀ ਨੂੰ ਪੁੱਛਿਆ ਤਾਂ ਬਾਬਾ ਜੀ ਨੇ ਆਪਣੇ ਪੋਤਰੇ ਦਾ ਨਾਉਂ ਸ੍ਰਵਣ ਰੱਖਿਆ, ਤੇ ਬਚਨ ਕੀਤਾ ਇਹ ਕੁਲ ਦਾ ਸਰਵਣ ਹੋਵੇਗਾ। ਉਂਸੇ ਦਿਨ ਤੋਂ ਇਸਦਾ ਨਾਮ ਸਰਵਣ ਸੱਦਨ ਲੱਗ ਪਏ।

ਭਾਈ ਸਰਵਣ ਜੀ ਜਿਸ ਵਕਤ ੧੯ ਸਾਲ ਦੇ ਹੋਏ ਤਾਂ ਬਹੁਬੋ ਦੇ ਬੁੰਡਾਲੇ ਤੋਂ ਗੁਰਾਈਆਂ ਗੋਤ ਦੇ ਜ਼ਿਮੀਂਦਾਰ ਦੀ ਪੁੱਤ੍ਰੀ ਦੇਸੋ ਨਾਮੇ ਨਾਲ ਆਪਦਾ ਪਹਿਲਾ ਵਿਵਾਹੁ ਹੋਇਆ। ਦੂਜਾ ਵਿਵਾਹੁ ਪਿੰਡ ਅਬਦਾਲਾ ਕੱਬੂ ਨੰਗਲ ਪਾਸ ਸੋਹੀ ਗੋਤ ਦੇ ਅਕਬਾਲ ਨਾਮੇ ਜੱਟ ਦੀ ਪੁੱਤ੍ਰੀ ਨਾਲ ਹੋਯਾ। ਤੀਜਾ ਵਿਵਾਹੁ ਤਖਤ ਮੱਲ ਦੀ ਪੰਡੋਰੀ ਸੰਧੂ ਗੋਤ ਦੇ ਜਿਮੀਦਾਰ ਦੀ ਅਈਆਂ ਨਾਮੀ ਪੁੱਤ੍ਰੀ ਨਾਲ ਹੋਯਾ। ਇਹ ਤਿੰਨੇ ਵਿਵਾਹ ਵਾਰੀ ਵਾਰੀ ਅੱਗੜ ਪਿੱਛੜ ਹੋਏ, ਪਰ ਸੱਭੇ ਵਿਵਾਹੁ ਬਾਬਾ ਬੁਢਾ

ਜੀ ਦੇ ਹੁੰਦੇ ਅਤੇ ਬਾਬਾ ਜੀ ਦੀ ਹੱਥੀਂ ਹੋਏ। ਭਾਈ ਸਰਵਣ ਜੀ ਦੇ ਘਰ ਸੰ: ੧੬੩੭ ਬਿ: ਅੱਸੂ ੧੮ ਨੂੰ ਮਾਤਾ ਦੇਸੋ ਜੀ ਦੀ ਕੁੱਖੋਂ ਇੱਕ ਪੁੱਤ੍ਰ ਜਨਮਿਆਂ, ਜਿਸ ਦਾ ਨਾਉਂ ਝੰਡਾ ਰੱਖਿਆ ਗਿਆ। ਇਹ ਨਾਮ ਬਾਬਾ ਜੀ ਨੇ ਗੁਰੂ ਰਾਮਦਾਸ ਜੀ ਤੋਂ ਰਖਾਯਾ, ਇਸੇ ਸਾਲ ਬਾਬਾ ਜੀ ਨੇ 'ਝੰਡਾ ਰਾਮਦਾਸ ਪੁਰਾ' ਨਾਮੇਂ ਨੱਗਰ ਬੰਨ੍ਹਿਆਂ, ਜਿਸਦੀ ਕਥਾ ਪਿਛੇ ਆ ਚੁਕੀ ਹੈ, ਅਤੇ ਹੋਰ ਭਾਈ ਝੰਡੇ ਜੀ ਦੇ ਪ੍ਰਸੰਗ ਵਿਚ ਅੱਗੇ ਆਵੇਗੀ।

ਇਤਿ ਸ੍ਰੀ ਜੀਵਨ ਚਰਿਤ੍ਰ ਸਾਹਿਬ ਸਰਵਣ ਜੀ ਉਨਾਹਠ ਅਧਯਾਇ ਸਮਾਪਤੰ।

—:o:—

## ਸਰਵਣ ਜੀ ਨੇ ਬਾਬਾ-ਬੁਢਾ ਜੀ ਦੀ ਸੇਵਾ ਕਰਨੀ

ਇਕ ਵਾਰੀ ਭਾਈ ਸਰਵਣ ਜੀ ਬਾਬਾ ਬੁੱਢਾ ਜੀ ਪਾਸ ਸੇਵਾ ਕਰਨ ਲਈ ਗਏ ਹੋਏ ਸੀ, ਤਾਂ ਇਕ ਸੰਤ ਨੇ ਭਾਈ ਸਰਵਣ ਜੀ ਨੂੰ ਬਾਬੇ ਬੁੱਢੇ ਜੀਦੀ ਅਥੱਕ ਸੇਵਾ ਕਰਦਾ ਵੇਖ, ਜਾਣਕੇ ਪਰਤਾਵਾ ਲੈਣ ਲਈ ਪੁਛਿਆ:—

ਕਾਕਾ ਤੇਰਾ ਨਾਉਂ ਕੀ ਹੈ? ਸ੍ਰਵਣ ਨੇ ਕਿਹਾ ਮਹਾਰਾਜ ਜੀ! ਮੇਰਾ ਨਾਮ ਸਰਵਣ ਹੈ। ਕਿਸਦਾ ਲੜਕਾ ਹੈਂ ਤੇ ਕਿੱਥੇ ਰਹਿੰਦਾ ਹੈਂ? ਜੀ ਮੈਂ ਦੋ ਜਗਾ ਰਹਿੰਦਾ ਹਾਂ, ਅਤੇ ਪੁਤ੍ਰ ਮੈਂ ਭਾਈ ਭਾਨਾ ਜੀ ਦਾ ਹਾਂ ਤੇ ਪੋਤ੍ਰਾ ਮੈਂ ਬਾਬਾ ਬੁਢਾ ਜੀ ਦਾ ਹਾਂ। ਮੇਰੇ ਬਾਬਾ ਜੀ ਦਾ ਇੱਕ ਇਹ ਸਥਾਨ ਬੀੜ ਦਾ ਹੈ, ਦੂਜਾ ਅਸਲੀ ਮਾਲਕੀਅਤ ਅਸਥਾਨ ਭਾਨਾ ਤਲਵੰਡੀ ਤੇ ਝੰਡਾ ਰਾਮਦਾਸ ਪੁਰਾ ਹੈ, ਅਤੇ ਜਾਤ ਜੱਟ ਰੰਧਾਵੇ ਹੈ।

ਹੁਣ ਤੂੰ ਏਥੇ ਕੀ ਕਰਦਾ ਹੈਂ ? ਜੀ ਮੈਂ ਬਾਬਾ ਜੀ ਦੀ ਸੇਵਾ ਕਰਦਾ ਹੁੰਦਾ ਹਾਂ, ਅਤੇ ਨਾਲੇ ਗੁਰਮੁਖੀ ਪੜ੍ਹਦਾ ਹੁੰਦਾ ਹਾਂ, ਫਿਰ ਗੁਰੂ ਜੀ ਦੀ ਬਾਣੀ ਕੰਠ ਅਰ ਪੋਥੀਆਂ ਤੋਂ ਦੇਖਕਰ ਪੜ੍ਹਕੇ ਵਿਚਾਰਦਾ ਹੁੰਦਾ ਹਾਂ । ਤੈਨੂੰ ਹੁਣ ਤਕ ਕਿਸੇ ਚੀਜ਼ ਦੇ ਦਰਸ਼ਨ ਭੀ ਹੋਏ ਹਨ ? ਆਹੋ ਜੀ, ਤੁਸੀ ਜੋ ਚਾਹੋ ਪੁੱਛ ਲਓ । ਇਸ ਤੋਂ ਪਿੱਛੋਂ ਉਸ ਸੰਤ ਤੇ ਭਾਈ ਸਰਵਣ ਜੀ ਦੇ ਕਈ ਪ੍ਰਸ਼ਨ ਉੱਤਰ ਹੋਏ, ਭਾਈ ਸਰਵਣ ਜੀ ਨੇ ਸੰਤ ਜੀ ਨੂੰ ਏਹੋ ਜੇਹੇ ਤ੍ਰੀਕੇ ਨਾਲ ਸਮਝਾਯਾ ਜੋ ਸੰਤ ਦਾ ਘਰ ਪੂਰਾ ਹੋ ਗਿਆ, ਤੇ ਓਹ ਸਰਵਣ ਜੀ ਦੇ ਖਿਆਲ ਤੱਕ ਕੇ ਪ੍ਰਸੰਨ ਹੋਯਾ। ਬਾਬਾ ਬੁਢਾ ਜੀ ਨੂੰ ਉਸ ਸੰਤ ਨੇ ਕਿਹਾ ਬਾਬਾ ਜੀ ! ਤੁਹਾਡਾ ਪੋਤ੍ਰਾ ਵਡਾ ਲਾਇਕ ਤੇ ਉੱਚੀ ਮੱਤ ਵਾਲਾ ਹੈ। ਬਾਬਾ ਜੀ ਨੇ ਬਚਨ ਕੀਤਾ ਸੰਤ ਜੀ ! ਸਭ ਕੁਛ ਗੁਰੂ ਜੀ ਦੀ ਕ੍ਰਿਪਾ ਤੋਂ ਹੀ ਹੈ। ਤਾਂ ਸੰਤ ਅਤੀ ਅਨੰਦ ਹੋਯਾ ਅਤੇ ਬਾਬਾ ਜੀ ਪਾਸ ਹੀ ਰਹਿਕੇ ਏਕਾਂਤ ਤੇ ਨਾਮ ਸਿਮ੍ਰਨ ਦਾ ਅਨੰਦ ਲੈਣ ਲੱਗਾ, ਤੇ ਉਸਦੀ ਸਾਰੀ ਉਮਰ ਉੱਥੇ ਹੀ ਬਤੀਤ ਹੋਈ।

—:o:—

## ਮਸੰਦੀਆਂ ਬਖਸ਼ਣੀਆਂ

ਜਿਸ ਸਮੇਂ ਭਾਈ ਸਰਵਣ ਜੀ ਸੰ: ੧੭੦੧ ਬਿ: ਨੂੰ ਭਾਈ ਭਾਨਾ ਜੀ ਦੇ ਚਲਾਣਾ ਕਰ ਜਾਣ ਮਗਰੋਂ ਸ੍ਰੀ ਗੁਰੂ ਹਰਰਾਇ ਜੀ ਦੇ ਪਾਸ ਸ੍ਰੀ ਕੀਰਤ ਪੁਰ ਜੀ ਜਾ ਰਹੇ ਤਾਂ ਗੁਰੂ ਜੀ ਦੀ ਆਗਯਾ ਅਨੁਸਾਰ ਕਈ ਸਿੱਖਾਂ ਨੂੰ, ਜੋ ਗੁਰੂ ਜੀ ਦੀ ਸੇਵਾ ਵਿਚ

ਰਹਿੰਦੇ ਹੋਦੇ ਸੀ, ਭਾਈ ਸਰਵਣ ਜੀ ਨੇ ਮਸੰਦ ਥਾਪ ਕੇ ਬਾਹਰ ਸੰਗਤਾਂ ਵਿਚ ਪ੍ਰਚਾਰ ਹਿਤ ਨੀਯਤ ਕੀਤਾ। ਜ਼ਿਲਾ ਕਾਂਗੜਾ ਪਿੰਡ ਪਰਗੌੜ ਦੇ ਰਹਿਨ ਵਾਲਾ ਰਾਜਪੂਤ ਬਾਵਾ ਭੂਪਤ ਜੀ, ਜਿਸਨੂੰ ਗੁਰੂ ਜੀ ਦੀ ਸੇਵਾ ਕਰਦਿਆਂ ੨੪ ਸਾਲ ਹੋਏ ਸੀ, ਭਾਈ ਸਰਵਣ ਜੀ ਨੇ ਉਸਨੂੰ ਯੋਗ ਸਮਝ ਮਸੰਦ ਥਾਪਿਆ ਤੇ ਬਚਨ ਕੀਤਾ ਭਾਈ ਭੂਪਤਾ! ਹੁਣ ਤੂੰ ਆਪਣੇ ਪਿੰਡ ਜਾ ਰਹੁ, ਤੈਨੂੰ ਪਹਾੜ ਦੀ ਸਿੱਖੀ ਵਿਚ ਪ੍ਰਚਾਰ ਦੀ ਸੇਵਾ ਬਖਸ਼ੀ, ਪਹਾੜ ਵਿਚ ਗੁਰੂ ਨਾਨਕ ਜੀ ਦੀ ਸਿੱਖੀ ਦਾ ਪ੍ਰਚਾਰ ਕਰੋ। ਸੋ ਅੱਜ ਤੱਕ ਭਾਈ ਭੂਪਤ ਜੀ ਦਾ ਸਤਿਕਾਰ ਪਹਾੜ ਵਿਚ ਚੰਗਾ ਕੀਤਾ ਜਾਂਦਾ ਹੈ, ਅਤੇ ਪਹਾੜੀ ਲੋਕ ਤਿਸਦੀ ਸੁਗੰਦ ਨਹੀਂ ਖਾਂਦੇ, ਹਰ ਵਿਸਾਖੀ ਨੂੰ ਮੇਲਾ ਲਗਦਾ ਹੈ, ਪਰ ਰਿਵਾਜ ਵਿਗੜ ਗਿਆ ਹੈ ਤੇ ਪਹਾੜੀ ਲੋਕ ਕੜਾਹ ਪ੍ਰਸ਼ਾਦ ਯਾ ਕਿਸੇ ਹੋਰ ਪ੍ਰਸ਼ਾਦ ਦੀ ਥਾਂ ਭੂਪਤ ਜੀ ਦੀ ਸਮਾਧ ਪਰ ਬੱਕਰੇ ਲਿਆ ਲਿਆ ਕੇ ਚੜ੍ਹਾਉਂਦੇ ਹਨ, ਜਿਸਦਾ ਸੁਧਾਰ ਹੋਣਾ ਚਾਹੀਏ। ਭਾਈ ਭੂਪਤ ਜੀ ਦੇ ਸਮੇਂ ਜੇ ਰਾਜਾ ਕਿਸੇ ਗੱਲ ਦਾ ਨਿਆਂ ਨਾ ਕਰ ਸਕਦਾ ਤਾਂ ਪਹਾੜੀਏ ਬਾਵਾ ਭੂਪਤ ਜੀ ਪਾਸੋਂ ਝਗੜੇ ਨਿਬੜਾਉਂਦੇ, ਬਾਵਾ ਭੂਪਤ ਰਾਇ ਜੀ ਨੇ ਗੁਰੂ ਜੀ ਦੀ ਇਸ ਬਖਸ਼ਸ਼ ਨਾਲ ਚੰਗੇ-ਚੰਗੇ ਨਿਆਂ ਕੀਤੇ, ਤੇ ਸਿੱਖੀ ਦਾ ਪ੍ਰਚਾਰ ਕੀਤਾ।

ਜਿਸ ਕਿਸੇ ਨੂੰ ਭੂਤ ਆਦਿਕ ਚੰਬੜੇ ਦਾ ਵਹਮ ਹੁੰਦਾ ਓਹ ਭਾਈ ਭੂਪਤ ਜੀ ਕੋਲ ਆਉਂਦਾ ਤਾਂ ਭੂਤ ਉਸੇ ਸਮੇਂ ਨਿਕਲ ਜਾਂਦਾ, ਤੇ ਰੋਗੀ ਅਰੋਗ ਹੋਕੇ ਜਾਂਦਾ। ਇਹੋ ਭਾਈ ਭੂਪਤ ਜੀ ਦਾ ਜੱਸ ਪਹਾੜੀ ਇਲਾਕੇ ਵਿਚ ਵਧ ਗਿਆ,

ਭਾਈ ਭੂਪਤ ਜੀ ਦੇ ਅਸਥਾਨ ਆਕੇ ਹੁਣ ਤੱਕ ਭੂਤ ਕੱਢਣ ਦਾ ਰਿਵਾਜ ਹੈ। ਅੱਜ ਕੱਲ ਭਾਈ ਭੂਪਤ ਦੀ ਜਗ੍ਹਾ ਭਾਈ ਗੁਰਦਿੱਤਾ ਨਾਮੇ ਮਸੰਦ ਕਰਕੇ ਹੈ। ਜਿਸ ਵਕਤ ਕੋਈ ਉਸਦੀ ਜਗ੍ਹਾ ਤੇ ਬੈਠਦਾ ਹੈ ਤਾਂ ਓਹਨਾਂ ਨੂੰ ਇਕ ਇਕਰਾਰ ਨਾਮਾ ਝੰਡਾ ਰਾਮਦਾਸ ਪੁਰੇ ਦੇ ਮਹੰਤ ਸਾਹਿਬ ਜੀ ਨੂੰ ਲਿਖਕੇ ਦੇਣਾ ਪੈਂਦਾ ਹੈ, ਕਿਉਂਕਿ ਉੱਥੋਂ ਦਾ ਮਸੰਦ ਨੀਯਤ ਕਰਨ ਦਾ ਅਖਤਆਰ ਹੁਣਤੱਕ ਝੰਡਾ ਰਾਮਦਾਸ ਪੁਰੇ ਦੇ ਮਹੰਤ ਸਾਹਿਬਾਂ ਨੂੰ ਹੀ ਪ੍ਰਾਪਤ ਹੈ।ਕਬਜ਼ਾ ਝੰਡਾ ਰਾਮਦਾਸ ਪੁਰੇ ਦੇ ਮਹੰਤ ਸਾਹਿਬਾਂ ਦਾ ਹੈ। ਹਰ ਸਾਲ ੧੦੦) ਰੁਪਯਾ ਪਰਗੌੜ ਦੇ ਮਸੰਦਾਂ ਨੂੰ ਬਾਬਾ ਬੁੱਢਾ ਜੀ ਦੇ ਅਸਥਾਨ ਝੰਡਾ ਰਾਮਦਾਸ ਪੁਰੇ ਦੇ ਮਹੰਤ ਸਾਹਿਬ ਜੀ ਨੂੰ ਦੇਣਾ ਪੈਂਦਾ ਹੈ। ਬਾਬਾ ਬੁੱਢਾ ਜੀ ਦੇ ਅਸਥਾਨ ਤੇ ਦੂਜਾ ਮਸੰਦ ਖਾਸ ਝੰਡਾ ਰਾਮਦਾਸ ਪੁਰੇ ਵਿਚ ਥਾਪਿਆ, ਜਿਸਦੀ ਜਾਤ ਸੋਈ ਖੱਤ੍ਰੀ ਹੈ, ਹੁਣ ਉਸਦੀ ਬੰਸ ਵਿਚੋਂ ਧ੍ਰਿਤਰਾਮ ਨੀਯਤ ਹੈ, ਅਤੇ ਸਹਜਧਾਰੀ ਸਿੱਖ ਅਖੌਂਦਾ ਹੈ।

ਇਸੇ ਤ਼ਰਾਂ ਤੀਜਾ ਰੋਸਿਆਂ ਦਾ ਮੂਲਾ ਜੱਟ ਮਸੰਦ ਨੀਯਤ ਕੀਤਾ, ਤੇ ਚੌਥਾ ਭਾਈ ਚੇਤਾ ਤਰਖਾਣ ਡੱਡੀਆਂ ਦਾ ਮਸੰਦ ਕੀਤਾ, ਜਿਸਦੀ ਬੰਸ ਵਿਚੋਂ ਅੱਜ ਕੱਲ ਕੁਸ਼ਾਲ ਸਿੰਘ, ਗੁਜਰ ਸਿੰਘ ਘਟਾਉੜੇ ਗੋਤ ਦੇ ਹਨ। ਪੰਜਵਾਂ ਰੋਸਿਆਂ ਤੋਂ ਹੀ ਜਿਮੀਦਾਰ ਈਸ਼ਰ ਸਿੰਘ ਮਸੰਦ ਬਣਾਇਆ, ਜਿਸ ਦੀ ਬੰਸ ਵਿਚੋਂ ਹੁਣ ਕੇਸਰ ਸਿੰਘ ਹੈ। ਛੇਵਾਂ ਭੂਰੇ ਕੇ ਦੇ ਲਹਿਣਾ ਜੱਟ ਗੋਤ ਭਿੰਡਰ ਨੂੰ ਮਸੰਦੀ ਬਖਸ਼ੀ, ਜਿਸ ਦੀ ਬੰਸ ਵਿਚੋਂ ਹੁਣ ਸੁੰਦਰ ਸਿੰਘ ਕਾਇਮ ਹੈ। ਸੱਤਵਾਂ ਸ੍ਰੀ ਅੰਮ੍ਰਿਤਸਰ ਜੀ ਦੇ ਲਾਗੇ ਤੁੰਗਾਂ ਦੇ ਤਿਲੋਕੇ ਜ਼ਿਮੀਦਾਰ ਨੂੰ ਮਸੰਦੀ ਬਖਸ਼ੀ, ਅੱਜ ਕੱਲ

ਉਸਦੀ ਬੰਸ ਜ਼ਿਲੇ ਗੁਰਦਾਸ ਪੁਰੇ ਪਾਸ ਵੱਸਦੀ ਹੈ ਜਿਸਦਾ ਸਮਾਚਾਰ ਸਾਹਿਬ ਝੰਡੇ ਜੀ ਦੇ ਪ੍ਰਸੰਗ ਵਿਚ ਲਿਖਿਆ ਜਾਊ। ਇਤਿ ਆਦਿਕ ਹੋਰ ਕਿਤਨੇਹੀ ਸਿੱਖਾਂਨੂੰ ਭਾਈਸਰਵਣ ਜੀ ਨੇ ਗੁਰੂ ਜੀ ਦੀ ਆਗਯਾਨੁਸਾਰ ਏਹੋ ਜੇਹੀਆਂ ਬਖਸ਼ਸ਼ਾਂ ਕੀਤੀਆਂ ਜੋ ਹੁਣ ਤੱਕ ਕਾਇਮ ਹਨ, ਅਤੇ ਸੱਭੇ ਦਸੋ ਗੁਰੂ ਸਾਹਿਬਾਨ ਜੀ ਦੀ ਬਾਨੀ ਉੱਤੇ ਭਰੋਸਾ ਰੱਖਣ ਵਾਲੇ ਹਨ। ਗੁਰੂ ਘਰ ਵਿਚ ਦਸਾਂ ਸਤਿਗੁਰਾਂ ਤੋਂ ਛੁੱਟ ਕਿਸੇ ਨੂੰ ਪੰਥ ਦੇ ਗੁਰੂ ਦੀ ਪਦਵੀ ਪ੍ਰਾਪਤ ਨਹੀਂ ਸੀ, ਹਾਂ ਕਰਨੀ ਵਾਲੇ ਸਿੱਖਾਂ, ਸੇਵਕਾਂ, ਸਾਧੂਆਂ ਤੇ ਸਤਕਾਰ ਯੋਗ ਮਹਾਂ ਪੁਰਸ਼ਾਂ ਲਈ ਬਾਬਾ, ਭਾਈ, ਸਾਧੂ, ਸੰਤ, ਮਹੰਤ, ਮਸੰਦ, ਸ਼ਾਹ ਆਦਿ ਪਦਵੀਆਂ ਸਤਿਗੁਰਾਂ ਵੱਲੋਂ ਤੇ ਪੰਥ ਵੱਲੋਂ ਦਿੱਤੀਆਂ ਗਈਆਂ ਸਨ।

ਭਾਈ ਸਰਵਣ ਜੀ ਕਰਨੀ ਵਾਲੇ ਸਿੱਖਾਂ ਵਿਚੋਂ ਸਨ, ਆਪ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਸੇਵਾ ਬੜੇ ਪ੍ਰੇਮ ਨਾਲ ਕੀਤੀ, ਗੁਰ ਸਿੱਖੀ ਵਿੱਚ ਆਪ ਨੂੰ ਸਦਾ ਸਤਕਰ ਦੀ ਨਜ਼ਰ ਨਾਲ ਵੇਖਿਆ ਜਾਂਦਾ ਰਿਹਾ।

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਸਰਵਣ ਜੀ ਸੱਠਵਾਂ ਅਧਯਾਇ ਸਮਾਪਤੰ ॥

—o—

## ਸਾਖੀ ਮਾਈ ਦੇ ਪ੍ਰਥਾਇ

ਜਦ ਭਾਈ ਸਰਵਣ ਜੀ ਨੂੰ ਤਿੰਨ ਚਾਰ ਸਾਲ ਸ੍ਰੀ ਗੁਰੂ ਹਰਿਰਾਇ ਜੀ ਦੀ ਸੇਵਾ ਕਰਦਿਆਂ ਹੋ ਗਏ ਤਾਂ ਇਕ ਦਿਨ ਗੁਰੂ ਜੀ ਸ਼ਿਕਾਰ ਨੂੰ ਗਏ। ਭਾਈ ਸਰਵਣ ਜੀ ਵੀ ਘੋੜੇ ਪਰ ਗੁਰੂ ਜੀ ਦੇ ਪਿੱਛੇ ੨ ਸੇਵਾ ਵਿੱਚ ਜਾ ਰਹੇ ਸਨ, ਜਦ ਦੋ

ਤਿੰਨ ਕੋਹ ਨੱਗਰੋਂ ਬਾਹਰ ਆ ਗਏ ਤਾਂ ਇੱਕ ਮਾਈ ਜੋ ਬਹੁਤ ਗ੍ਰੀਬਣੀ ਸੀ ਤੇ ਆਪਣੀ ਗ੍ਰੀਬੀ ਦੇ ਕਾਰਨ ਕੋਈ ਵਸਤੂ ਲਿਜਾਕੇ ਗੁਰੂ ਜੀ ਦੀ ਭੇਟ ਰੱਖਣ ਤੋਂ ਸੰਕੋਚ ਕਰਦੀ ਸੀ,ਅੱਜ ਗੁਰੂ ਜੀ ਨੂੰ ਸਬੱਬ ਨਾਲ ਇਧਰ ਆਏ ਤੱਕ ਝੱਟ ਮਾਈ ਨੇ ਗੁਰੂ ਜੀ ਨੂੰ ਛਕੌਣ ਲਈ ਦੋ ਪ੍ਰਾਉਂਠੇ ਵੱਡੇ ਪ੍ਰੇਮ ਨਾਲ ਪਕਾਏ, ਤੇ ਏਹ ਪ੍ਰਸ਼ਾਦੇ ਤੇ ਇੱਕ ਖੱਦਰ ਦੀ ਚਾਦਰ ਜੋ ਅੱਗੇ ਹੀ ਸੀਊਂ ਬਣਾ ਕੇ ਗੁਰੂ ਜੀ ਦੇ ਨਮਿੱਤ ਰੱਖੀ ਹੋਈ ਸੀ, ਏਹ ਦੋਵੇਂ ਚੀਜ਼ਾਂ ਉਸ ਪ੍ਰੇਮ ਦੇ ਭੁੱਖੇ, ਹਾਂ ਜੀ ਪ੍ਰੇਮ ਦੇ ਵਪਾਰੀ, ਧਨ ਵਾਨਾਂ ਨੂੰ ਨਾਂ ਪਰ ਪ੍ਰੇਮੀਆਂ ਨੂੰ ਪਿਆਰਨ ਵਾਲੇ ਸਤਿਗੁਰੂ ਜੀ ਦੀ ਭੇਟਾ ਕਰਨ ਲਈ ਬੁੱਕਲ ਵਿਚ ਲੈਕੇ ਰਸਤੇ ਵਿੱਚ ਖਲੋ ਰਹੀ ॥

ਉੱਧਰ ਟੁਰੇ ਜਾਂਦੇ ਗੁਰੂ ਜੀ ਨੇ ਭਾਈ ਸਰਵਣ ਜੀ ਨੂੰ ਕਿਹਾ ਭਾਈ ਜੀ! ਇਸ ਜਗਾ ਇਕ ਪ੍ਰੇਮਣ ਮਾਈ ਸਾਡੀ ਉਡੀਕ ਕਰ ਰਹੀ ਹੈ, ਚਲੋ ਉਸਦੀ ਆਸ ਪੂਰੀ ਕਰਕੇ ਫੇਰ ਅਗਾਹਾਂ ਚੱਲਾਂਗੇ, ਇਹ ਕਹਿ ਗੁਰੂ ਜੀ ਨੇ ਪਿੰਡ ਵੱਲ ਘੋੜਾ ਮੋੜਿਆ। ਪ੍ਰੇਮਣ ਮਾਈ ਪ੍ਰਸ਼ਾਦੇ ਤੇ ਚਾਦਰ ਲੈਕੇ ਖਲੋ ਰਹੀ ਸੀ, ਪਰ ਆਪਣੀ ਭੇਟਾ ਨੂੰ ਤੁੱਛ ਸਮਝਕੇ ਸ਼ਰਮਾਂਦੀ ਹੋਈ ਗੁਰੂ ਜੀ ਦੀ ਭੇਟ ਨਾ ਕਰੇ। ਪ੍ਰੇਮ ਦੇ ਗਾਹਕ ਗੁਰ ਜੀ ਨੇ ਆਖਿਆ ਮਾਈ ! ਸਾਨੂੰ ਭੁੱਖ ਲੱਗੀ ਹੋਈ ਹੈ, ਜੋ ਪ੍ਰਸ਼ਾਦੇ ਪਕਾਏ ਹੋਏ ਹੈਨ ਲਿਆ ਛਕੀਏ। ਏਹ ਸੁਣ ਮਾਈ ਚਾਉ ਖੁਸ਼ੀ ਨਾਲ ਭਰ ਗਈ ਤੇ ਗੁਰੂ ਜੀ ਦੇ ਚਰਨੀਂ ਲੱਗੀ, ਪ੍ਰਸ਼ਾਦੇ ਬੁੱਕਲ ਵਿਚੋਂ ਕੱਢ ਗੁਰੂ ਜੀ ਦੀ ਭੇਟਾ ਕੀਤੇ, ਜੋ ਗੁਰੂ ਜੀ ਨੇ ਓਥੇ ਖੜੇ ਖੜੋਤੇ ਹੀ ਛਕ ਲਏ, ਤੇ ਬਚਨ ਕੀਤਾ ਮਾਈ ਜੀ !

ਪ੍ਰਸ਼ਾਦੇ ਬੜੇ ਸੁਆਦੀ ਹਨ। ਅਤੇ ਫੇਰ ਗੁਰੂ ਜੀ ਨੇ ਆਖਿਆ ਮਾਈ ! ਸਾਨੂੰ ਕੁਝ ਪਾਲਾ ਜਿਹਾ ਜਾਪਦਾ ਹੈ, ਇਹ ਜੇਹੜੀ ਚਾਦਰ ਬੁੱਕਲ ਅੰਦਰ ਹੈ ਏਹ ਸਾਨੂੰ ਦੇਹੁ, ਤਾਂ ਮਾਈ ਨੇ ਅੱਤ ਪ੍ਰਸੰਨ ਹੋ ਚਾਦਰ ਦਿੱਤੀ, ਜੋ ਸਤਿਗੁਰਾਂ ਉਸੇ ਵੇਲੇ ਉੱਪਰ ਲੈ ਲਈ ਤੇ ਮਾਈ ਪਰ ਮੇਹਰ ਦੀ ਨਜ਼ਰ ਕਰਕੇ ਨਾਮ ਬਖਸ਼ਕੇ ਨਿਹਾਲ ਕੀਤਾ।

ਇਸ ਮਾਈ ਦੀ ਸੰਤਾਨ ਹੁਣ ਤੱਕ "ਮਾਈ ਸਰਖਾਨਾ" ਨਾਮੇਂ ਪਿੰਡ ਮਾਲਵੇ ਵਿੱਚ ਵਸਦੀ ਹੈ।

ਸਤਿਗੁਰੂ ਜੀ ਦਾ ਇਹ ਅਸਚਰਜ ਕੌਤਕ ਭਾਈ ਸਰਵਣ ਜੀ ਦੇਖਕੇ ਬੜੇ ਪ੍ਰਸੰਨ ਹੋਏ, ਤੇ ਕਹਣ ਲੱਗੇ:-

"ਧੰਨ ਸਤਿਗੁਰ ! ਧੰਨ ਸਤਿਗੁਰ !"

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਸਰਵਣ ਜੀ ਇਕਾਠਵਾਂ ਅਧਯਾਇ ਸਮਾਪਤੰ ॥

—:o:—

## ਭਾਈ ਸਰਵਣ ਜੀ ਦਾ ਚਲਾਣਾ

ਸੰ: ੧੭੦੮ ਬਿ: ਨੂੰ ਸ੍ਰੀ ਕੀਰਤਪੁਰ ਵਿੱਚ ਭਾਈ ਸਰ-ਵਣ ਜੀ ਨੇ ਸਤਿਗੁਰੂ ਸ੍ਰੀ ਹਰਿਰਾਇ ਸਾਹਿਬ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਸਤਗੁਰੋ ! ਦਾਸ ਦੇ ਸ੍ਰੀਰ ਤਿਆਗਣ ਦਾ ਸਮਾਂ ਨੇੜੇ ਆਯਾ ਜਾਪਦਾ ਹੈ, ਜਿਵੇਂ ਆਪਦਾ ਹੁਕਮ ਹੋਵੇ ਸੋ ਕਰੀਏ, ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਭਾਈ ਸਰਵਣ ਜੀ ! ਸਾਹਿਬ ਦੀ ਰਜਾਇ ਸਭ ਨੇ ਹੀ ਮੰਨਣੀ ਹੈ, ਪਰ ਜੇਹੜੇ ਸਰੀਰ ਧਰ ਕਰ ਮਿਲਾਪ ਹੋਨੇ ਹਨ ਇਹ ਅਤੀ ਦੁਰਲੱਭ ਹਨ ॥

ਸਿਰਖੰਡੀ ਛੰਦ

ਸਤਿਗੁਰ ਬੋਲੇ ਵਾਕ ਪ੍ਰੇਮ ਲਗਾਇਕੇ । ਕਿਸੇ ਸਿੱਖ ਨੂੰ ਭੇਜ ਪੁੱਤ੍ਰ ਮੰਗਾਉ ਤੂੰ। ਫਿਰ ਚੱਲਾਂ ਗੇ ਰਲ ਕੱਠੇ ਹੋਇਕੇ। ਦਰਸ਼ਨ ਗੁਰੂ ਸਥਾਨ ਕਰਵੇ ਪੁਜਾਂ ਗੇ। ਇਹੋ ਰਹੀ ਸਲਾਹ ਸਰਵਣ ਮੰਨਿਆਂ। ਲਿੱਤੇ ਚਿੱਤ ਟਿਕਾਇ ਬਚਨ ਜੁ ਗੁਰੂ ਦੇ। ਪੁੱਜਾ ਪਿੰਡ ਰਮਦਾਸ ਭੇਜਾ ਸਿੱਖ ਜੋ । ਭਾਈ ਝੰਡਾ ਆਨ ਮਿਲਿਆ ਤਾਸ ਨੂੰ॥ ੧ ॥ ਪੁੱਛੀ ਸੁਖ ਸਭ ਸਾਂਦ ਪਿਤ ਤੇ ਗੁਰੂ ਦੀ। ਦੱਸੀ ਕੁਸਲ ਅਨੰਦ ਠੀਕ ਬਨਾਇਕੇ। ਹੋਯਾ ਅਤੀ ਅਨੰਦ ਕਹਿਣੋਂ ਦੂਰ ਹੈ। ਚਿੱਠੀ ਝੰਡੇ ਹੱਥ ਦਿੱਤੀ ਸਿੱਖ ਨੈ। ਭਾਈ ਝੰਡਾ ਝੱਬ ਪੜ੍ਹਕੇ ਸਮਝਿਆ। ਪਿਤ ਤੇ ਗੁਰ ਦੀ ਕਾਰ ਡਾਢੀ ਸ਼ਕਤਿ ਹੈ। ਤਾਰ ਬਜਤ ਦੀ ਸਾਰ ਰਾਗੀ ਜਾਣਦੇ । ਹੈਂ ਸਭ ਸੁਣਨੇ ਵਾਰ ਸੂੋਤੇ ਕੰਨ ਦੇ ॥ ੨ ॥ ਆਹਾ ! ਦੂਜੇ ਦਿਵਸ ਸਿਖ ਨੂੰ ਨਾਲ ਲੈ। ਟੁਰਿਆ ਹੋ ਅਸਵਾਰ ਝੰਡਾ ਸਾਹਿਬ ਜੀ। ਜਾਂਦਾ ਚਾਲੋ ਚਾਲ ਬਾਣੀ ਗਾਉਂਦਾ । ਪੁੱਜਾ ਨੇੜੇ ਜਾਇ ਸ੍ਰੀ ਪੁਰ ਕੀਰਤੇ। ਦੂਰੋਂ ਨਿਮ੍ਰਤ ਨਾਲ ਸੀਸ ਝੁਕਾਉਂਦਾ। ਧੰਨ ਸ੍ਰੀ ਹਰਿਰਾਇ ਸਦਿਆ ਦਾਸ ਨੂੰ। ਉਤਰ ਘੋੜਿਓਂ ਹੇਠ ਪੈਰੀਂ ਤੁਰ ਪਿਆ। ਪੁੱਜਾ ਗੁਰ ਦੇ ਪਾਸ ਘੋੜਾ ਬੰਨ੍ਹ ਕੇ॥ ੩ ॥ ਦੂਰੋਂ ਹੀ ਹਥ ਜੋੜ ਸੀਗਾ ਆਇਆ। ਗੁਰ ਕੇ ਚਰਨੀ ਲੱਗ ਨੀਰ ਵਹਾਵੰਦਾ। ਫਿਰ ਸਰਵਣ ਪਿਤ ਓਰ ਉਠਕੇ ਜਾਵੰਦਾ। ਪਕੜੇ ਪਿਤ ਕੇ ਚਰਨ ਪ੍ਰੀਤ ਲਗਾਇ ਕੇ । ਪਿਤ ਨੇ ਕੀਤਾ ਪਜਾਰ ਪਾਸ ਬਹਾਇਕੇ। ਪੁੱਛੀ ਘਰ ਦੀ ਬਾਤ ਸਾਰੀ ਤਾਸ ਤੋਂ। ਰਲ ਮਿਲ ਕਰਕੇ ਗੱਲ ਅੰਦਰ ਬਾਹਰ ਦੀ। ਹੋਏ ਖੂਬ ਅਨੰਦ ਦੋਵੇਂ ਪਿਤਾ ਸੁਤ ॥ ੪ ॥ ਉੱਠੇ ਤੜਕੇ ਸਾਰ ਸੌਂ ਕੇ ਰਾਤ ਨੂੰ।

ਕੀਤਾ ਸੌਚ ਸ਼ਨਾਨ ਦਾਤਨ ਭੀ ਕਰੀ। ਨਿੱਤ ਨੇਮ ਕਰ ਪਾਠ
ਗੁਰ ਪੈ ਆਂਵਦੇ। ਸੁਣਕੇ ਆਸਾ ਵਾਰ ਆਨੰਦ ਪਾਇਆ। ਭਈ
ਸਮਾਪਤ ਵਾਰ ਜਦ ਦੀਵਾਨ ਦੀ। ਸਰਵਣ ਆਯਾ ਪਾਸ ਗੁਰ
ਦੇ ਚੱਲ ਕੇ। ਪੁੱਤਰ ਲਿਆ ਬੁਲਾਇ ਅਪਨੇ ਪਾਸ ਹੀ।
ਬਿਨਤੀ ਲੱਗਾ ਕਰਨ ਸਤਿਗੁਰ ਸੇਵ ਵਿਚ ॥ ੫ ॥ ਕਰਾ
ਗੁਰਮਤਾ ਠੀਕ ਭਾਈ ਸ੍ਰਵਣ ਨੇ। ਸਭਾ ਜੁੜੀ ਦੇ ਵਿੱਚ ਪੈਹਰ
ਤੀਸਰੇ। ਪੁੱਤਰ ਦੀ ਫੜ ਬਾਂਹਿ ਸਾਹਿਬ ਸਰਵਣ ਜੀ। ਦਿੱਤੀ
ਸਤਿਗੁਰ ਹੱਥ ਵਿੱਚ ਫੜਾਇ ਜੀ। ਹੇ ਗੁਰ ਤੁਮਰਾ ਦਾਸ
ਸੇਵਕ ਜਾਣ ਲੌ।ਕਰਸੀ ਤੁਮਰੀ ਸੇਵ ਸਾਰੀ ਉਮਰ ਹੀ। ਸਮਝੋ
ਮੇਰੀ ਥਾਂ ਬ੍ਰਿਧ ਪੜਪੋਤਰਾ। ਕਰਦੇ ਆਏ ਸੇਵ ਮੁੱਢੋਂ
ਲਾਇ ਕੇ ॥ ੬ ॥ ਸਤਿਗੁਰ ਹੋਇ ਦਿਆਲ ਬਚਨ ਉਚਾਰਦੇ।
ਦਿੱਤੀ ਥਾਪੀ ਆਪ ਸਾਹਿਬ ਝੰਡੇ ਨੂੰ। ਝੰਡੇ ਦਾ ਜਗ ਬੀਰ
ਝੰਡਾ ਝੂਲੇਗਾ। ਮੋਹਰੀ ਸਿੱਖਾਂ ਵਿੱਚ ਝੰਡਾ ਹੋਇਆ। ਦਿੱਤੀ
ਪੱਗ ਬਨ੍ਹਾਇ ਗੁਰ ਨੇ ਛੱਬ ਹੀ। ਬੱਧੀ ਪੱਗ ਸਵਾਰ ਗੁਰ ਨੇ
ਆਪ ਹੈ।ਸਾਹਿਬ ਸਰਵਣ ਰੀਤ ਕੀਤੀਸਾਰੜੀ।ਗੁਰ ਢਿਗ ਮੱਥਾ
ਟੇਕ ਕਰ ਅਰਦਾਸ ਨੂੰ ॥੭॥ ਅਪਣੀ ਥਾਵੇਂ ਥਾਪ ਦਿੱਤਾ ਪੁੱਤ
ਨੂੰ। ਅਰ ਝੰਡੇ ਰਮਦਾਸ ਦੇ ਵਿਚ ਆ ਗਏ। ਚੱਲਣ ਦਾ
ਹੁਣ ਸਾਜ ਕੀਤਾ ਸ੍ਰਵਣ ਜੀ। ਦੇਹ ਤਿਆਗ ਗੁਰ ਪੁਰੀ ਵੱਲ
ਪਧਾਰਦੇ। ਝੰਡੇ ਆਦ ਬਿਬਾਨ ਕੀਤਾ ਤਯਾਰ ਹੈ। ਜਲ ਮਲ
ਕਰ ਇਸ਼ਨਾਨ ਤਾਤ ਕਰਾਇਆ। ਸ੍ਰੀ ਸਤਿਗੁਰ ਹਰਿਰਾਇ
ਸੂਰਜ ਮੱਲ ਜੀ। ਦੂਜਾ ਗਿੱਲ ਗੁਰਦਾਸ ਦੇਸ ਜੋ ਮਾਲਵਾ॥ ੮ ॥
ਚੌਥਾ ਭੂਪਤ ਰਾਇ ਗੁਰ ਦਾ ਪਿਆਰੜਾ। ਲੱਗੇ ਚ ਰੇ
ਸੀਗ ਓਸ ਬਿਬਾਨ ਨੂੰ। ਓਹੀ ਬ੍ਰਿੱਧ ਸਮਾਨ ਰੀਤ ਪਛਾਨ ਲੌ।

ਕੀਤਾ ਜਾ ਸਸਕਾਰ ਘਰ ਨੂੰ ਆਂਵਦੇ। ਨਾਨਕ ਦਾਦਕ ਆਦ ਰੀਤੀ ਕਰੀ ਹੈ। ਕੀਤੀ ਸਰਬ ਪ੍ਰਕਾਰ ਸੁੰਦਰ ਰੀਤ ਸੋਂ। ਝੰਡੇ ਦੇ ਸਿਰ ਪੱਗ ਬੱਧੀ ਗਈ ਤਦ। ਫਿਰ ਸਭ ਨੇ ਪਹਿਚਾਨ ਕੀਤੀ ਪ੍ਰੇਮ ਸੋਂ ॥ ੯॥ ਬੇਦੀ ਤੇਹੁਣ ਭੱਲੇ ਸੋਢੀ ਜਾਣੀਏਂ। ਭੇਟ ਪੂਜ ਕਰ ਠੀਕ ਕਰੀ ਵਿਦਾਇਗੀ ਕੱਬੂ ਨੰਗਲ ਆਦਿ ਸਭ ਹੀ ਟੁਰ ਗਏ। ਰਹੇ ਸ੍ਰੀ ਗੁਰਦੇਵ ਸੋ ਭੀ ਤਿਆਰ ਹੈਂ। ਝੰਡਾ ਅਪਨੀ ਥਾਉਂ ਛਡਦਾ ਪੁੱਤ੍ਰ ਨੂੰ। ਗੁਰ ਦਿੱਤਾ ਜਿਸ ਨਾਮ ਦਿੱਤਾ ਗੁਰਾਂ ਨੇ। ਚੌਧਰ ਆਦਕ ਕੰਮ ਸੌਂਪੇ ਸਾਰੜੇ। ਸਾਹਿਬ ਝੰਡਾ ਨਾਲ ਗੁਰ ਦੇ ਚੱਲਿਆ ॥ ੧੦ ॥

ਭਾਈ ਸ੍ਰਵਣ ਜੀ ਸਾਰੀ ਉਮਰ ਸਤਿਗੁਰਾਂ ਦੀ ਸੇਵਾ ਵਿਚ ਵੱਡੇ ਪ੍ਰੇਮ ਨਾਲ ਤਤਪਰ ਰਹੇ, ਤੇ ਆਪਣਾ ਸਿੱਖੀ ਸਿਦਕ ਏਹਨਾਂ ਪੂਰੀ ਤਰਾਂ ਨਿਭਾਇਆ। ਆਪ ਸੰਮਤ ੧੬੧੭ ਮਾਘ ਪ੍ਰਵਿਸ਼ਟੇ ੧੭ ਨੂੰ ਜਨਮੇ, ਤੇ ੧੭੦੧ ਨੂੰ ਆਪਣੇ ਵੱਡੇ ਭ੍ਰਾਤਾ ਭਾਈ ਜਲਾਲ ਦੀ ਥਾਂ ਗੁਰ ਸੇਵਾ ਲਈ ਨੀਯਤ ਹੋਏ, ਅਰ ਸੰਮਤ ੧੭੦੮ ਬਿ: ਝੰਡੇ ਰਾਮਦਾਸ ਪੁਰੇ ਵਿਚ ਆਪ ਦਾ ਚਲਾਣਾ ਹੋਇਆ। ਸਮਾਧਾਂ ਵਿਚ ਏਹਨਾਂ ਦੀ ਸਮਾਧ ਬਣੀ ਹੋਈ ਹੈ। ਸ੍ਰਵਣ ਜੀ ੯੧ ਸਾਲ ਕੁਝ ਦਿਨਾਂ ਦੀ ਆਯੂ ਭੋਗ ਕਰ ਗੁਰ ਲੋਕ ਨੂੰ ਚਲਾਣਾ ਕਰ ਗਏ, ਤੇ ਗੁਰ ਸੇਵਾ ਕਰਕੇ ਆਪਣਾ ਆਵਣਾ ਸਫਲਾ ਕਰ ਗਏ।

॥ ਇਤਿ ਜੀਵਨ ਚਰਿੱਤ੍ਰ ਭਾਈ ਸਰਵਣ ਜੀ ਸਮਾਪਤੰ ॥

—:o:—

੧ ੴ ਸਤਿਗੁਰਪ੍ਰਸਾਦਿ ॥

—:o:—

# ਭਾਈ ਝੰਡਾ ਜੀ ਦਾ ਜੀਵਨ ਬ੍ਰਿਤਾਂਤ

॥ ਦੋਹਰਾ ॥

ਮਾਲਕ ਪਾਲਕ ਸਿਰਠ ਦਾ ਧਰਮ ਧੁਜਾ ਭੀ ਆਪ ।
ਸਾਰੀ ਖਲਕਤ ਕਰ ਰਹੀ ਨਿਤ ਉਠ ਤਿਸਦਾ ਜਾਪ ॥ ੧॥
ਸੋ ਗੁਰ ਨਾਨਕ ਦੇਵ ਜੀ ਸਰਬ ਕਲਾ ਦੀ ਖਾਣ ।
ਗੁਰ ਅੰਗਦ ਨੂੰ ਰੂਪ ਨਿਜ ਕੀਤਾ ਜਗ ਗੁਰ ਜਾਣ ॥ ੨ ॥
ਅਮਰ ਦਾਸ ਗੁਰ ਅੰਗਦੋਂ ਭਏ ਗੁਰੂ ਧਰਮ ਧੀਰ ।
ਰਾਮਦਾਸ ਗੁਰ ਤਾਸ ਤੋਂ ਗੁਰ ਅਰਜਨ ਬਲਬੀਰ ॥ ੩ ॥
ਹਰਿਗੋਬਿੰਦ ਅਲੱਖ ਗਤ ਗੁਰ ਜੋਧੇ ਰਣਸੂਰ ।
ਸ੍ਰੀ ਗੁਰੂ ਹਰਿਰਾਇ ਜੀ ਸ਼ਾਂਤ ਚਿੱਤ ਗੁਣ ਪੂਰ ॥ ੪ ॥
ਸ੍ਰੀ ਹਰ ਕ੍ਰਿਸ਼ਨ ਧਿਆਵਣੇ ਜਿਸ ਡਿੱਠੇ ਦੁਖ ਜਾਨ ।
ਤੇਗ ਬਹਾਦਰ ਗੁਰੂ ਜੋ ਧਰਮ ਧੁਜਾ ਹਰਿ ਗਜਾਨ ॥ ੫ ॥
ਕਲਗੀ ਧਰ ਗੋਬਿੰਦ ਸਿੰਘ ਗੁਰ ਮੂਰਤਿ ਕਲਿਵਾਨ ।
ਉਪਮਾਂ ਕਹੀ ਨ ਜਾਤ ਹੈ ਬੰਦਨ ਹੈ ਪਦ ਜਾਨ ॥੬॥
ਬੁੱਢਾ ਬਾਬਾ ਜਾਣ ਲੋ ਸਿੱਖ ਵਡੇ ਸੁਖ ਖਾਨ ।
ਸੇਵਕ ਸੀ ਗੁਰ ਘਰ ਵਿਖੇ ਤਿਲਕ ਸਮਾਨ ਪਛਾਣ ॥੭॥
ਭਾਨਾ ਭਾਈ ਜਾਣੀਏਂ ਪੁੱਤਰ ਬ੍ਰਿਧ ਬਲਕਾਰ ।

ਰਸੀਆ ਨਾਮ ਪਰੇਮ ਦਾ ਗੁਰ ਦਾ ਸੇਵਾ ਦਾਰ ॥ ੮ ॥
ਭਾਨੇ ਦੇ ਸੁਤ ਜਾਨੀਏਂ ਸੀਗੇ ਵਡੇ ਜਲਾਲ੍ਹ।
ਭਿਆ ਰਲਾਣਾ ਤਿਨ੍ਹਾਂ ਦਾ ਲਘੁ ਭ੍ਰਾਤਾ ਤਿਸ ਕਾਲ ॥ ੯॥
ਭਾਈ ਸਰਵਣ ਭ੍ਰਾਤ ਲਘੁ ਸੀ ਭਜਨੀਕ ਅਕਾਲ ।
ਸਪਤਮ ਗੁਰ ਦੀ ਸੇਵ ਕਰ ਜੋਤ ਜਗੀ ਸੀ ਭਾਲ ॥ ੧੦॥
ਸਾਹਿਬ ਝੰਡਾ ਸਿੱਖ ਹੈ ਗੁਰ ਚਰਨਾਂ ਦਾ ਜਾਨ।
ਕਥਾ ਸੁਣੋਂ ਹੁਣ ਤਾਸ ਦੀ ਲਾਕੇ ਦਿਲੋਂ ਧਿਆਨ ॥ ੧੧॥
ਦਾਸ ਰੇਣਕਾ ਮੰਗਦਾ ਸਭ ਚਰਨਨ ਦੀ ਜਾਣ।
ਮੰਗਲ ਹਰਿ ਕੋ ਦੇਵਣੀ ਅਪਨਾ ਦਾਸ ਪਛਾਣ ॥ ੧੨ ॥

—o—

## ਭਾਈ ਝੰਡਾ ਜੀ ਦਾ ਜਨਮ

ਸੰ: ੧੬੩੭ ਅੱਸੂ ੧੭ ਬਿੱ: ਨੂੰ ਪਿੰਡ ਭਾਣਾ ਤਲਵੰਡੀ ਵਿੱਚ ਭਾਈ ਸ੍ਰਵਣ ਜੀ ਦੇ ਘਰ ਮਾਤਾ ਅਈਆਂ ਜੀ ਦੀ ਕੁੱਖੋਂ ਭਾਈ ਝੰਡਾ ਜੀ ਦਾ ਜਨਮ ਹੋਯਾ। ਇਸਦੇ ਜਨਮ ਦੀ ਖੁਸ਼ੀ ਵਿਚ 'ਝੰਡਾ ਰਾਮਦਾਸ ਪੁਰਾ' ਸ਼ਹਿਰ ਵਸਾਯਾ ਗਿਆ, ਜਿਸਦੇ ਵਸਾਵਣ ਦਾ ਜ਼ਿਕਰ ਬਾਬੇ ਬੁਢੇ ਜੀ ਦੇ ਪ੍ਰਸੰਗ ਵਿਚ ਵਿਸਥਾਰ ਨਾਲ ਲਿਖ ਆਏ ਹਾਂ । ਇਨ੍ਹਾਂ ਦੀ ਬ੍ਰਿਤ ਨਿਕਿਆਂ ਤੋਂ ਹੀ ਸੰਤਾਂ ਵਾਂਗ ਮਸਤਾਨੀ ਤੇ ਸਿਧੀ ਸਾਦੀ ਸੀ, ਸਭ ਨਾਲ ਮਿੱਠੇ ਤੇ ਰਸੀਲੇ ਬਚਨ ਕਰਦੇ ਸਨ।

# ਭਾਈ ਝੰਡਾ ਜੀ ਦੇ ਵਿਵਾਹ

ਸੰਮਤ ੧੯੫੩ ਬਿ: ਨੂੰ ੧੯ ਸਾਲ ਦੀ ਉਮਰ ਵਿੱਚ ਇਨ੍ਹਾਂ ਦਾ ਵਿਵਾਹ ਪਹਿਲਾ ਉਮਰਾ ਨਾਮ ਜਿਮੀਂਦਾਰ ਗੋਤ ਸੰਧੂ ਗੁਰੂਜੀਦੇ ਪ੍ਰੇਮੀ ਸਿੱਖਦੀ ਪੁਤ੍ਰੀ ਸੁਲੱਖਾਂ ਨਾਲ ਹੋਯਾ॥ ਸਾਹਿਬ ਝੰਡਾ ਜੀ ਦੀ ਜੰਞ ਸਮੇਂ ਬਾਬਾਬੁਢਾ ਜੀ ਨੇ ਬੜੀਖੁਸ਼ੀ ਕੀਤੀ। ਸ੍ਰੀ ਗੁਰੂ ਅਰਜਨ ਸਾਹਿਬ ਜੀ ਅਤੇ ਸ੍ਰੀਗੁਰੂ ਨਾਨਕਦੇਵ ਜੀਦੇ ਪੋਤ੍ਰੇ ਬਾਬਾ ਧਰਮਚੰਦ ਜੀ ਡੇਹਰੇ ਬਾਬੇਨਾਨਕ ਸਾਹਿਬ ਤੋਂ, ਤ੍ਰੇਹਣ ਸ੍ਰੀ ਖਡੂਰ ਸਾਹਿਬ ਤੋਂ,ਭੱਲੇ ਸਾਹਿਬਜ਼ਾਦੇ ਸ੍ਰੀਗੋਂਦਵਾਲ ਜੀ ਤੋਂ, ਬਾਬੇ ਜੀ ਦਾ ਭਾਈਚਾਰਾ ਕੱਥੂ ਨੰਗਲ ਤੋਂ,ਅਤੇ ਕੈਰੋ ਨੰਗਲ ਤੋਂ ਭਾਈ ਹੇਮਰਾਜ ਜੀ ਆਪਣੇ ਪੁੱਤ੍ਰਝੰਜਣ ਨੂੰਨਾਲਲੈਕੇ ਆਏ।ਭਾਈ ਭਾਨੇਦੇ ਸਹੁਰੇ ਆਏ,ਅਤੇ ਭਾਈ ਸਰਵਣ ਦੇ ਤਿੰਨੇ ਸਹੁਰੇ ਆਏ, ਹੋਰ ਸਿੱਖ ਸੰਗਤ ਬਹੁਤ ਆਈ, ਝੰਡੇ ਰਾਮਦਾਸ ਪੁਰੇ ਵਿਚ ਝੰਡੇ ਜੀ ਦੇ ਵਿਵਾਹ ਪਰ ਵਡੀ ਰੌਣਕ ਹੋਈ । ਜੰਞ ਅਤੀ ਸੁੰਦਰ ਚੜ੍ਹੀ ਤੇ ਢੁੱਕੀ, ਰਹੁ ਰੀਤੀ ਨਾਲ ਮਿਲਨੀ ਹੋਈ, ਅਤੇ ਅਗਲਿਆਂ ਜੰਞ ਦੀ ਸੇਵਾ ਚੰਗੀ ਕੀਤੀ, ਵਿਵਾਹੁ ਦੀ ਰਹੁ ਰੀਤੀ ਕਰ ਕਰਾ ਕੇ ਡੋਲਾ ਲੈਕੇ ਜੰਞ ਝੰਡੇ ਰਾਮਦਾਸ ਪੁਰੇ ਪੁੱਜੀ। ਬੇਦੀ, ਤ੍ਰੇਹਣ ਭੱਲੇ ਸਾਹਿਬ ਜ਼ਾਦਿਆਂ ਨੂੰ ਅਤੀ ਚੰਗੀਆਂ ਪੁਸ਼ਾਕਾਂ ਤੇ ਪੂਜਾ ਭੇਟਾ ਦੇ ਕਰਕੇ ਵਿਦਾ ਕੀਤਾ, ਅਤੇ ਕੀਮਤੀ ਪੁਸ਼ਾਕਾਂ ਤੇ ਮਾਇਆ ਅਰ ਇੱਕ ਘੋੜੀ ਸ੍ਰੀ ਅੰਮ੍ਰਿਤਸਰ ਜੀ ਸਤਿਗੁਰੂ ਜੀ ਦੀ ਸੇਵਾ ਵਿਚ ਪੁਚਾਈ ॥

ਪਰ ਝੰਡਾਜੀ ਦਾ ਇਹ ਵਿਵਾਹ ਸਾਰੀਉਮਰ ਨਾ ਨਿਭਿਆ, ਸੋ ਦੂਜਾ ਵਿਵਾਹੁ ਗਿੱਲ ਜ਼ਿਮੀਂਦਾਰ ਭਾਈ ਠਾਕੁਰ ਦੀ ਪੁਤ੍ਰੀ ਲਾਲਾਂ ਨਾਲ ਹੋਯਾ।

ਤੀਜਾ ਵਿਵਾਹੁ ਲਾਲਾਂ ਜੀ ਦੇ ਰਲ ਜਾਣ ਮਗਰੋਂ ਗਿੱਲ ਜਿਮੀਂਦਾਰਾਂ ਦੇ ਪਿੰਡ ਕੰਦੋਵਾਲੀ ਵਿਚ ਹੋਯਾ।

—:o:—

## ਦੱਬਿਸਤਾਨ ਮਜ਼ਾਹਬ ਵਿੱਚੋਂ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਪੱਛਮ (ਈਰਾਨ) ਦਾ ਇੱਕ ਮੁਸਲਮਾਨ ਸੈਲਾਨੀ ਹਿੰਦੁਸਤਾਨ ਵਿਚ ਆਯਾ ਸੀ, ਉਸਨੇ ਸਾਰੇ ਦੇਸ ਦਾ ਰਟਨ ਕੀਤਾ, ਤੇ ਹਿੰਦ ਦੇ ਉਸ ਸਮੇਂ ਦੇ ਸਾਰੇ ਧਰਮਾਂ ਦਾ ਹਾਲ ਆਪਨੀ "ਦਬਿਸਤਾਨਿ ਮਜ਼ਾਬ" ਨਾਮੇਂ ਪੁਸਤਕ ਵਿਚ ਫਾਰਸੀ ਜ਼ਬਾਨ ਵਿਚ ਉਸਨੇ ਲਿਖਿਆ, ਜਿਸ ਵਿਚ ਸਿੱਖ ਧਰਮ ਤੇ ਸਤਿਗੁਰਾਂ ਬਾਬਤ ਵੀ ਕੁਝ ਜ਼ਿਕਰ ਹੈ, ਤੇ ਪੁਸਤਕ ਦੇ ਕਰਤਾ ਨੇ ਗੁਰੂ ਜੀ ਦੇ ਵੀ ਦਰਸ਼ਨ ਕੀਤੇ ਲਿਖੇ ਹਨ। ਇਸ ਪੁਸਤਕ ਵਿੱਚੋਂ ਭਾਈ ਝੰਡੇ ਦੀਆਂ ਕੁਝ ਸਾਖੀਆਂ ਹੇਠ ਦੇਂਦੇ ਹਾਂ:—

"ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਸ ਭਾਈ ਝੰਡਾ ਜੀ ਸ੍ਰੀ ਕੀਰਤਪੁਰ ਗਿਆਹੋਯਾ ਸੀ,੧੦੫੩ਹਿਜਰੀ ਦੇ ਲਗ ਭਗ ਇਕ ਦਿਨ ਕਿਸੇ ਕਾਰਨ ਭਾਈ ਝੰਡਾ ਜੀ ਦੇ ਪੈਰ ਪਰ ਸੱਟ ਲਗ ਕੇ ਜ਼ਖਮ ਹੋ ਗਿਆ, ਗੁਰੂ ਜੀ ਨੇ ਬਚਨ ਕੀਤਾ ਭਾਈ ਜੀ! ਤੁਸੀਂ ਜੋੜਾ ਨਾ ਪਾਓ, ਤਾਂ ਭਾਈ ਝੰਡੇ ਸੱਤਿ ਬਚਨ ਕਹਕੇ ਉਸੀ ਦਿਨ ਤੋਂ ਜੋੜਾ ਪਾਉਨਾ ਛੱਡ ਦਿੱਤਾ, ਜ਼ਖਮ ਕੁਝ ਦਿਨ ਮਗਰੋਂ ਰਾਜ਼ੀ ਹੋਗਿਆ,ਪਰ ਫਿਰ ਭੀ ਜੋੜਾ ਨਾ ਪਾਯਾ।ਗੁਰੂ ਜੀ ਨੇ ਵੇਖ ਕੇ ਪੁੱਛਿਆ ਭਾਈ ਜੀ! ਤੁਸੀਂ ਜੋੜਾ

ਨਹੀਂ ਪਹਰਿਆ ? ਝੰਡਾ ਜੀ ਨੇ ਬੇਨਤੀ ਕੀਤੀ ਸਤਿਗੁਰੋ ! ਤੁਸੀ ਬਚਨ ਕੀਤਾ ਸੀ ਕਿ "ਜੋੜਾ ਨਾ ਪਾਯਾ ਕਰੋ," ਗੁਰੂ ਜੀਨੇ ਬਚਨ ਕੀਤਾ ਭਾਈ। ਅਸੀਂ ਤਾਂ ਜਖਮ ਕਰਕੇ ਥੋੜੇ ਦਿਨਾਂ ਲਈ ਆਖਿਆ ਸੀ, ਹੁਣ ਜੋੜਾ ਪਾ ਲਓ, ਤਾਂ ਭਾਈ ਝੰਡਾ ਜੀਨੇ ਤਿੰਨਾਂ ਮਹੀਨਿਆਂ ਪਿੱਛੋਂ ਗੁਰੂ ਜੀਦੀ ਆਗਜਾ ਮਿਲਨ ਪਰ ਜੋੜਾ ਪਾਯਾ।

ਇੱਸੇ ਤਰਾਂ ਇਕ ਦਿਨ ਗੁਰੂ ਜੀ ਬਾਗ਼ ਦੀ ਸੈਲ ਕਰਨ ਗਏ, ਭਾਈ ਝੰਡਾ ਜੀ ਨੂੰ ਬਚਨ ਕਰ ਗਏ ਕਿ ਤੁਸੀਂ ਇਸ ਜਗ੍ਹਾ ਖਲੋਵੋ, ਅਸੀਂ ਮੁੜਕੇ ਔਂਦੇ ਹਾਂ ਗੁਰੂ ਜੀ ਬਾਗ਼ ਦੀ ਸੈਲ ਕਰਕੇ ਕਿਸੇ ਹੋਰ ਰਸਤੇ ਲੰਘ ਗਏ, ਤੇ ਭਾਈ ਝੰਡਾ ਉਸੀ ਜਗਾ ਤਿੰਨ ਦਿਨ ਖਲੋਤਾ ਰਿਹਾ, ਤੀਜੇ ਦਿਨ ਦੀਵਾਨ ਵਿਚ ਗੁਰੂ ਜੀਨੇ ਯਾਦ ਕੀਤਾ ਕਿ ਭਾਈ ਝੰਡਾ ਅੱਜ ਤਿੰਨ ਦਿਨ ਹੋਏ ਆਇਆ ਨਹੀਂ? ਕਿੱਥੇ ਹੈ ? ਏਹ ਕਹਿ ਗੁਰੂ ਜੀ ਬਾਗ ਵੱਲ ਗਏ, ਜਾਂ ਵੇਖਯਾ ਤਾਂ ਭਾਈ ਝੰਡਾ ਜੀ ਓਸੇ ਤਰਾਂ ਖਲੋਤਾ ਸੀ, ਗੁਰੂ ਜੀ ਅਤੀ ਪ੍ਰਸੰਨ ਹੋਏ, ਤੇ ਬਚਨ ਕੀਤਾ ਬਾਬੇ ਬੁੱਢੇ ਦੀ ਅੰਸ ਗੁਰ ਸਿੱਖੀ ਵਿਚ ਬਾਬੇ ਜੇਹੀ ਹੀ ਹੈ।

ਇਨ੍ਹਾਂ ਹੀ ਦਿਨਾਂ ਵਿੱਚ ਗੁਰੂ ਜੀ ਨੇ ਇੱਕ ਦਿਨ ਬਚਨ ਕੀਤਾ ਕਿ ਸਭ ਸਿੱਖ ਲੱਕੜਾਂ ਲਿਆਓ, ਸੱਭੇ ਸਿੱਖ ਲੱਕੜਾਂ ਲੈਣ ਚਲੇ ਗਏ, ਤਿਨ੍ਹਾਂ ਵਿਚ ਭਾਈ ਝੰਡਾ ਜੀ ਭੀ ਲਕੜਾਂ ਲੈਕਰ ਆਏ, ਗੁਰੂ ਜੀ ਨੇ ਭਾਈ ਝੰਡਾ ਜੀ ਦੇ ਸਿਰ ਲੱਕੜਾਂ ਚੁੱਕੀਆਂ ਵੇਖ ਬਚਨ ਕੀਤਾ ਭਾਈ ਜੀ ! ਤੁਸਾਂ ਨੂੰ ਤਾਂ ਅਸੀਂ ਲੱਕੜਾਂ ਲਿਆਉਨ ਲਈ ਨਹੀਂ ਸੀ ਆਖਿਆ ? ਝੰਡਾ ਜੀ ਨੇ ਬੇਨਤੀ ਕੀਤੀ ਸਤਿਗੁਰੋ ! ਦਾਸ ਭੀ ਤਾਂ ਆਪਦਾ ਸਿੱਖ ਹੀ ਹੈ, ਆਪਨੇ ਸਾਰਿਆਂ ਸਿੱਖਾਂ ਨੂੰ ਲੱਕੜਾਂ ਲਈ ਆਗਜਾ ਕੀਤੀ ਸੀ ! ਗੁਰੂ

ਜੀ ਨੇ ਪ੍ਰਸੰਨ ਹੋ ਕੇ ਆਖਿਆ ਤੁਸੀ ਹੁਣ ਅਪਨੇ ਪਿੰਡ ਰਹਿਕੇ ਨਾਮ ਜਪੋ ਤੇ ਲੋਕਾਂ ਵਿੱਚ ਪ੍ਰਚਾਰ ਕਰੋ। ਬਚਨ ਮੰਨ ਭਾਈ ਝੰਡਾ ਜੀ ਘਰ ਆ ਗਏ।

ਝੰਡਾ ਗੁਰੂ ਦਾ ਸਿੱਖ ਹੈ, ਜੋ ਕਿ ਇੱਕ ਬੜਾ ਹੀ ਹੱਛਾ ਫਕੀਰ ਹੈ, ਕਿਸੇ ਨਾਲ ਗੱਲ ਕੱਥ ਨਹੀਂ ਕਰਦਾ ਤੇ ਨਾਂ ਹੀ ਲੋਕਾਂ ਦੇ ਭਲੇ ਬੁਰੇ ਵਿੱਚਦਖਲ ਦੇਂਦਾ ਹੈ।"

## ਝੰਡਾ ਰਾਮਦਾਸ ਪੁਰੇ ਦੀ ਅਬਾਦੀ ਕਰਨੀ

ਇੱਕ ਵੇਰ ਭਾਈ ਝੰਡਾ ਜੀ ਨੇ ਝੰਡਾ ਰਾਮਦਾਸ ਪੁਰੇ ਦੀ ਵੱਸੋਂ ਵਧੌਣੀ ਚਾਹੀ, ਏਹ ਸੋਚ ਹੇਠ ਲਿਖੇ ਵੇਰਵੇ ਅਨੁਸਾਰ ਕਈ ਜਾਤਾਂ ਕਈ ਥਾਵਾਂ ਤੋਂ ਲਿਆ ਕੇ ਵਸਾਈਆਂ:—

(੧) ਬਾਣੀਏਂ ਜਿਨ੍ਹਾਂ ਵਿੱਚੋਂ ਅੱਜ ਕੱਲ ਬੁਲਾਕੀ ਸ਼ਾਹ ਤੇ ਸ਼ੰਕਰ ਸ਼ਾਹ ਆਦਿਕ ਕਈ ਹਨ।

(੨) ਜੁਲਕੇ ਖੱਤ੍ਰੀ ਜੋ ਇਸ ਵਕਤ ਦਾਊਕੇ ਚਲੇ ਗਏਹਨ।

(੩) ਗੰਗਾ ਰਾਮ ਬ੍ਰਾਹਮਣ ਵਸਾਯਾ, ਜਿਨ੍ਹਾਂ ਵਿੱਚੋਂ ਹੁਣ ਛੱਜੂਰਾਮ ਜੀ ਹੈ। ਛੱਜੂਰਾਮ ਜੀ ਬਾਬੇ ਦੇ ਗੁਰਦੁਆਰੇ ਝਾੜੂ ਆਦਿ ਦੀ ਸੇਵਾ ਕਰਕੇ ਪੱਤ੍ਰ ਦੀ ਆਸ ਪੂਰੀ ਕੀਤੀ ਮੰਨਦੇ ਹਨ, ਇਸ ਸੱਜਣ ਦੇ ਹੱਥਾਂ ਦੀ ਲਿਖਤ ਮੇਰੇ ਪਾਸ ਹੈ।

(੪) ਕਈ ਜਾਤਾਂ ਦੇ ਝੀਊਰ ਜਿਨ੍ਹਾਂ ਦੀਆਂ ਔਲਾਦਾਂ ਅੱਜ ਕੱਲ ਕਾਇਮ ਹਨ।

(੫) ਰਾਂਈਂ ਜਾਤ ਦੇ ਤੇ ਕਸ਼ਮੀਰੀ ਜਾਤ ਦੇ ਮੁਸਲਮਾਨ ਜਿਨ੍ਹਾਂ ਦੀ ਔਲਾਦ ਹੁਣ ਤੱਕ ਵਸਦੀ ਹੈ।

(੬) ਕੰਬੋ, ਲਿਲਾਰੀ, ਘੁਮਿਆਰ, ਧੋਬੀ, ਪੇਂਜੇ, ਮੋਚੀ,

ਦਰਜੀ, ਸੁਨਿਆਰੇ,ਨਾਈ ਆਦਿਕ ਹਿੰਦੂ ਮੁਸਲਮਾਨ ਜਾਤੀ ਦੇ ਵਸਾ ਕਰ ਅਬਾਦ ਕੀਤੇ।

(੭) ਗੱਗੋ ਮਾਹਲ ਤੋਂ ਰਲਾ ਰੰਘਰੇਟਾ ਬਸਾਯਾ, ਜਿਨ੍ਹਾਂ ਦੀ ਬੰਸ ਵਿੱਚੋਂ ਭਾਈ ਜਾਗੂ ਗੁਰੂ ਤੇਗ ਬਹਾਦਰ ਜੀ ਦਾ ਸਿੱਖ ਹੋਯਾ ਹੈ,ਤੇ ਦਸਮ ਗੁਰੂ ਜੀ ਨੇ ਤਿਸ ਦਾ ਨਾਮ ਅੰਮ੍ਰਤ ਛਕਾ ਜੀਉਂਣ ਸਿੰਘਾ ਰੱਖ ਕੇ ਨਗਾਰਚੀ ਕੀਤਾ,ਤੇ ਹੋਰ ਸੇਵਾ ਕਰਦਾ ਰਿਹਾ।ਇਸਦਾ ਪ੍ਰਸੰਗ ਭਾਈ ਗੁਰਬਖਸ਼ ਸਿੰਘ ਜੀ ਦੇ ਪ੍ਰਸੰਗ ਵਿਚ ਆਵੇਗਾ।ਇਸਤਰਾਂ ਸ਼ਹਿਰ ਦੀ ਅਬਾਦੀ ਚੰਗੀਤਰਾਂਨਾਲ ਰੌਣਕ ਵਾਲੀ ਕੀਤੀ, ਅਰ ਸ਼ਹਿਰ ਦੇ ਚੁਫੇਰੇ ਇੱਕ ਦਸ ਬਾਰਾਂ ਗਜ ਚੌੜੀ ਨੀਂਹ ਰਖਾ ਕੇ ਕਿਲੇ ਦੀ ਕੰਧ ਬਨਵਾਈ,ਜਿਸ ਦੇ ਉੱਤੇ ਚਾਰ ਘੋੜੇ ਖੁੱਲ੍ਹੇ ਦੌੜੇ ਚਲੇ ਜਾਵਣ, ਇਸ ਕਿਲੇ ਦੀ ਕੰਧ ਦੇ ਹੁਣ ਤਕ ਨਿਸ਼ਾਨ ਮੌਜੂਦ ਹਨ, ਅਤੇ ਚਾਰ ਦਰਵਾਜ਼ੇ ਬਣਾਏ।ਜਿਸ ਪਾਸੇ ਬਾਬਾ ਬੁਢਾ ਜੀ ਗੁਰੂਨਾਨਕ ਜੀਦੇ ਦਰਸ਼ਨ ਕਰਨ ਜਾਂਦੇ ਹੁੰਦੇ ਸੀ, ਤਿਸ ਦਰਵਾਜੇ ਦਾ ਨਾਉਂ ਦਰਸ਼ਨੀ ਦਰਵਾਜ਼ਾ ਰੱਖਿਆ,ਅਤੇ ਜਿਸ ਪਾਸੇ ਬ੍ਹਾਲੇ ਗੋਤਦੇਜੱਟ ਮੁਸਲ-ਮਾਨ ਪਿੰਡ ਵਿਚ ਬਹੁਤ ਵਸਦੇ ਹਨ, ਤਿਸ ਦਰਵਾਜੇ ਦਾ ਨਾਉਂ ਬ੍ਹਾਲਿਆਂ ਵਾਲਾ ਰੱਖਿਆ। ਜਿਸ ਪਾਸੇ ਮਾਝੇ ਦੇ ਲੋਕ ਵਸਦੇ ਹਨ,ਅਪਨੇ ਪਿੰਡ ਨੂੰ ਮਾਝੇ ਦੀ ਹੱਦ ਪਰ ਸਮਝ ਕਰ ਤਿਸਦਾ ਨਾਮ ਮਾਝੇ ਵਾਲਾ ਦਰਵਾਜਾ ਰੱਖਿਆ, ਅਤੇ ਕਿਲੇ ਦੀਆਂ ਚਾਰੇ ਨੁੱਕਰਾਂ ਵਿੱਚ ਚਾਰ ਬੁਰਜ ਬਣਾਏ, ਇਨ੍ਹਾਂ ਚੌਹਾਂ ਬੁਰਜਾਂ ਵਿਚ ਸੌ ਸੌ ਸਿਪਾਹੀ ਰਹਿੰਦੇ ਸੀ ਅਤੇ ਦੋ ਦੋ ਸੌ ਸਿਪਾਹੀ ਚੋਹਾਂ ਦਰਵਾਜਿਆਂ ਤੇ ਰਹਿੰਦੇ ਸੀ, ਜਿਨ੍ਹਾਂ ਦੀਆਂ ਕਈ ਨਿਸ਼ਾਨੀਆਂ ਹੁਣ ਤਕ ਕਾਇਮ ਹਨ।

# ਭਾਈ ਝੰਡਾ ਜੀ ਨੇ ਪਿੰਡ ਖਰੀਦਣੇ

ਜਿਸ ਸਮੇਂ ਭਾਈ ਗੁਰਦਿੱਤਾ ਜੀ ਪੈਦਾ ਹੋਏ ਉਸ ਸਮੇਂ ਭਾਈ ਝੰਡਾ ਜੀ ਨੇ ਹੇਠ ਲਿਖੇ ਪਿੰਡ ਜਰ ਖਰੀਦ ਕੀਤੇ ਸਨ, ਜੋ ਫੇਰ ਚਿਰ ਇਨ੍ਹਾਂ ਦੀ ਬੰਸ ਦੇ ਕਬਜ਼ੇ ਵਿੱਚ ਰਹੇ :—

ਪੱਸੀਆਂ ੧, ਮੰਦਰਾਂ ਵਾਲਾ ੨, ਮਲਕ ਪੁਰ ੩, ਦੂਜੋਵਾਲ ੪, ਵਧਾਈ ਚੀਮਾ ੫, ਦੌਦ ੬, ਮੌਜੋ ਕੇ ੭, ਪਰੋਜਕੋਟ ੮, ਸਰਾਜ ੯, ਪੂੰਗ ੧੦, ਢੋਇ ੧੧, ਕੋਟ ਲੱਖਾ ਸਿੰਘ ੧੨, ਮੱਲ ੧੩, ਅਰੋਵਾਲਾ ੧੪, ਮਾਗੀਆਂ ੧੫, ਦਹਾਬ ੧੬, ਧਾੜੀ ਵਾਲ ੧੭, ਮੰਗੇ ੧੮, ਖੋਜੇ ੧੯, ਰੱਤਾ ੨੦, ਖੰਨਾ ਚਮਾਰਾ ੨੧, ਧਰਮਾ ਬਾਦ ੨੨, ਹਰਦੋਰਵਾਲ ੨੩, ਪੱਥਾਰਾਲੀ ੨੪, ਅਵਾਣ ੨੫, ਢੱਬਾ ੨੬ ਇਤ ਆਦਿਕ ਪਿੰਡ ਖਰੀਦ ਕੀਤੇ। ਸਭਨਾਂ ਪਿੰਡਾਂ ਦਾ ਮਾਮਲਾ ਸਾਹਿਬ ਝੰਡਾ ਜੀ ਦੇ ਹੱਥੀਂ ਦਿੱਲੀ ਵਾਲੇ ਸ਼ਾਹ ਜਹਾਂ ਬਾਦਸ਼ਾਹ ਨੂੰ ਤੁਰਦਾ ਹੁੰਦਾ ਸੀ, ਅਤੇ ਸਾਹਿਬ ਝੰਡਾ ਜੀ ਦੀ ਫੌਜ ਕੁਝ ਤਾਂ ਕਿਲੇ ਦੇ ਬੁਰਜਾਂ ਵਿਚ ਤੇ ਦਰਵਾਜਿਆਂ ਵਿੱਚ ਰਹਿੰਦੀ ਸੀ, ਅਤੇ ਹੋਰ ਛੰਭਾ ਨਾਮ ਨਾਲੇ (ਜੋ ਰਾਵੀ ਤੋਂ ਨਿਕਲਕੇ ਮੁੜ ਰਾਵੀ ਵਿੱਚੇ ਮਿਲ ਜਾਂਦਾ ਹੈ) ਦੇ ਕੰਢੇ ਰਹਿੰਦੀ ਸੀ। ਪਿੰਡ ਖਰੀਦਨ ਦੇ ਸਮੇਂ ਦੇ ਪਟੇ ਮਹੰਤ ਸਾਹਿਬਾਂ ਪਾਸ ਹੁਣ ਤਕ ਕਾਇਮ ਹਨ।



# ਭਾਈ ਝੰਡੇ ਜੀ ਨੂੰ ਮਲਕ ਦਾ ਖ਼ਿਤਾਬ ਮਿਲਣਾਂ

ਇਨ੍ਹੀ ਦਿਨੀਂ ਜੰਬੇ ਦੇ ਪਹਾੜ ਦੇ ਰਾਜੇ ਲਾਹੌਰ ਦੇ ਸੂਬੇ ਨੂੰ ਖਿਰਾਜ ਦੇਣਤੋਂ ਆਕੀ ਹੋ ਬੈਠੇ, ਲਹੌਰਵਾਲਾ ਸੂਬਾ ਬਹੁਤ

ਵੇਰੀ ਸਮਝਾ ਚੁਕਾ, ਪਰ ਨਾਂ ਸਮਝੇ, ਤਾਂ ਸੂਬੇ ਨੇ ਭਾਈ ਛੰਡੇ ਜੀ ਨੂੰ ਕੁਝ ਆਪਣੀ ਫੌਜ ਦੇਕਰ ਭੇਜਿਆ ਅਤੇ ਭਾਈ ਛੰਡਾ ਜੀ ਨੇ ਰਾਜੇ ਨੂੰ ਸਮਝਾ ਬੁਝਾ ਕੇ ਉਸਤੋਂ ਮਾਮਲਾ ਵਸੂਲ ਕਰ ਆਂਦਾ॥

ਭਾਈ ਛੰਡਾ ਜੀ ਦੀ ਇਸ ਫਤੇ ਦੀ ਨੇਕ ਨਾਮੀ ਦਿੱਲੀ ਦੇ ਬਾਦਸ਼ਾਹ ਸ਼ਾਹ ਜਹਾਂ ਨੇ ਸੁਣ ਕਰ ਸੂਬੇ ਨੂੰ ਹੁਕਮ ਭੇਜ ਦਿਤਾ ਕਿ ਭਾਈ ਛੰਡਾ ਜੀ ਨੂੰ 'ਮਲਕ' ਦਾ ਖਿਤਾਬ ਬਖਸ਼ੋ, ਤੇ ਕੁਝ ਪਿੰਡ ਭੀ ਇਨਾਮ ਦੇ ਕੇ ਇੱਜ਼ਤ ਦਿਓ।

ਤਾਂ ਲਹੌਰ ਵਾਲੇ ਸੂਬੇ ਨੇ ਭਾਈ ਛੰਡਾ ਜੀ ਨੂੰ ਛੰਡਾ ਮਲਕ ਰਾਇ ਦਾ ਖਿਤਾਬ ਤੇ ਕੁਝ ਪਿੰਡ ਜਾਗੀਰ ਦੇ ਦਿੱਤੇ। ਇਨ੍ਹਾਂ ਪਿੰਡਾਂ ਵਿੱਚ ਅੱਜ ਕੱਲ ਮਾਹਲ, ਬੁਾਲੇ ਤੇ ਰੰਧਾਵੇ ਵਸਦੇ ਹਨ। ਫੇਰ ਭਾਈ ਛੰਡਾ ਜੀ ਨੇ ਛੰਡੇ ਰਾਮਦਾਸ ਵਿਚ ਇੱਕ ਬਾਗ ਲਵਾਯਾ ਤੇ ਵਿੱਚ ਖੂਹ ਲਵਾਯਾ, ਜਿਸ ਖੂਹ ਦੀਆਂ ਖੇਲਾਂ ਤੇ ਪੱਕੇ ਖਾਲ ਚੂਨੇ ਗਜ ਹੌਦ ਹੁਣ ਤਕ ਮੌਜੂਦ ਨਿਸ਼ਾਨ ਪਏ ਹਨ। ਖੂਹ ਇਤਨਾ ਚੌੜਾ ਹੈ ਜਿਸ ਪਰ ਦੋ ਹਲਟ ਹੁਣ ਚਲਦੇ ਹਨ ਤੇ ਤਿੰਨ ਹਲਟਾਂ ਦੀ ਜਗ੍ਹਾ ਪਈਹੈ। ਫੌਜਾਂ ਦੇ ਬਾਹਰ ਰਹਿਨ ਲਈ ਮਲਕ ਰਾਇ ਛੰਡਾ ਜੀ ਨੇ ਇੱਕ ਕਿਲਾ ਬਨਾਯਾ, ਜਿਸ ਵਿੱਚ ਫੌਜ ਦਾ ਅਫਸਰ ਰਹਿੰਦਾ ਹੁੰਦਾ ਸੀ, ਅਤੇ ਇਸ ਕਿਲੇ ਦੇ ਇਰਦ ਗਿਰਦ ਪੰਜ ਕੋਹ ਦੇ ਗੇੜ ਵਿਚ ਫੌਜ ਰਹਿੰਦੀ ਹੁੰਦੀ ਸੀ, ਜਿਸਦੇ ਪੁਰਾਣੇ ਨਿਸ਼ਾਨ ਅਜੇ ਤੱਕ ਕਾਇਮ ਹਨ। ਅਤੇ ਬਾਗ ਵਿਚ ਇੱਕ ਬਾਰਾਂਦਰੀ ਤੇ ਚਬੂਤਰਾ ਬਨਾਯਾ ਜੋ ਫੌਜ ਦੇ ਕਿਲੇ ਦੇ ਸਾਹਮਣੇ ਸੀ, ਪਕੇ ਨਿਸ਼ਾਨ ਵੀ ਹੁਣ ਤਕ ਪਏ ਹਨ, ਅਤੇ ਛਬਾ ਨਾਮ ਨਾਲਾ ਬਾਗ ਦੇ ਅਤੇ ਫੌਜ ਦੇ ਕਿਲੇ ਦੇ ਵਿਚਕਾਰ ਸੀ, ਇਸਦਾ

ਹੁਣ ਭੀ ਪਾਣੀ ਤਿਸ ਵਿੱਚ ਖਲੋਤਾ ਰਹਿੰਦਾ ਹੈ ।

## ਬਾਦਸ਼ਾਹ ਪਾਸੋਂ ਇੱਜ਼ਤ ਪਾਉਣੀ

ਭਾਈ ਝੰਡਾ ਜੀ ਇਕ ਵਾਰੀ ਦਿੱਲੀ ਪਾਤਸ਼ਾਹੀ ਟਕੇ ਤਾਰਨ ਲਈ ਕਈ ਸੇਵਕਾਂ ਨੂੰ ਨਾਲ ਲੈਕਰ ਗਏ, ਦਿੱਲੀ ਦੇ ਕਾਜ਼ੀਆਂ ਨੇ ਗੁਰੂ ਸਾਹਿਬਾਂ ਦਾ ਮੁਖੀ ਸਿੱਖ ਜਾਣਕੇ ਬਾਦ-ਸ਼ਾਹ ਸ਼ਾਹ ਜਹਾਂ ਨੂੰ ਆਖਿਆ ਕਿ ਇਸ ਨੂੰ ਸ਼ਰ੍ਹਾ ਵਿੱਚ ਲੈ ਲਓ, ਤਾਂ ਇਨ੍ਹਾਂ ਦੇ ਨਾਲ ਬਹੁਤ ਲੋਕ ਮੁਸਲਮਾਨ ਹੋ ਜਾਣਗੇ॥

ਬਾਦਸ਼ਾਹ ਨੇ ਕਾਜ਼ੀਆਂ ਤੋਂ ਏਹ ਗੱਲ ਸੁਣਕੇ ਸਾਹਿਬ ਝੰਡੇ ਨੂੰ ਸੱਦਕੇ ਆਖਿਆ ਕਿ ਭਾਈ ਜੀ! ਤੁਸੀਂ ਗੁਰੂ ਜੀ ਦੇ ਮੁਖੀ ਸਿੱਖ ਅਖਾਉਂਦੇ ਹੋ, ਅੱਜ ਕੋਈ ਚਮਤਕਾਰ ਵਾਲੀ ਕਰਾਮਾਤ ਵਿਖਾਓ, ਜੇ ਤੁਹਾਡੇ ਵਿਚ ਕਰਾਮਾਤ ਵਿਖਾਨ ਦੀ ਤਾਕਤ ਨਹੀਂ ਹੈ ਤਾਂ ਮੁਸਲਮਾਨੀ ਦੀਨ ਵਿਚ ਆਓ, ਤੁਹਾਨੂੰ ਉੱਚਾ ਪੀਰ ਸਮਝਾਂਗੇ । ਭਾਈ ਜੀ ਨੇ ਬਾਦਸ਼ਾਹ ਨੂੰ ਆਖਿਆ:—ਹੇ ਬਾਦਸ਼ਾਹ ! ਮੇਰੇ ਸਤਿਗੁਰੂ ਵਿੱਚ ਸਭ ਤਾਕਤਾਂ ਹਨ, ਤੇ ਮੈਂ ਵੀ ਓਹਨਾਂ ਦੇ ਦਵਾਰੇ ਦਾ ਇਕ ਤੁੱਛ ਭਿੱਖੁਕ ਹਾਂ ।

ਤਾਂ ਦੂਜੇ ਦਿਨ ਬਾਦਸ਼ਾਹ ਭਾਈ ਝੰਡਾ ਜੀ ਨੂੰ ਨਾਲ ਲੈਕਰ ਸ਼ਿਕਾਰ ਗਿਆ, ਭਾਈ ਝੰਡਾ ਜੀ ਨੇ ਮੋਢੇ ਉੱਤੇ ਕੱਠੀ ਕਰਕੇ ਕੰਬਲੀ ਧਰੀ ਹੋਈ ਸੀ, ਰਸਤੇ ਜਾਂਦਿਆਂ ਹੇਠ ਡਿੱਗ ਪਈ, ਇਕ ਬਾਦਸ਼ਾਹ ਦੇ ਨੌਕਰ ਨੇ ਆਖਿਆ ਭਾਈ ਸਾਹਿਬਜੀ! ਆਪਦਾ ਕੰਬਲ ਡਿਗ ਪਿਆ ਹੈ, ਤਾਂ ਭਾਈ ਝੰਡਾ ਜੀ ਨੇ ਆਖਿਆ ਤੁਸੀ ਹੀ ਚੁੱਕ ਲਿਆਓ, ਜਦ ਨੌਕਰ ਚੁੱਕਨ ਲੱਗਾ

ਤਾਂ ਕੰਬਲ ਏੱਡਾ ਭਾਰਾ ਹੋ ਗਿਆ ਕਿ ਉਸਤੋਂ ਚੁੱਕਿਆ ਨਾ ਗਿਆ। ਏਹ ਕੌਤਕ ਵੇਖ ਬਾਦਸ਼ਾਹ ਖਲੋ ਗਿਆ ਤੇ ਉਸਨੇ ਕੰਬਲ ਚੁੱਕਣ ਲਈ ਕਈ ਹੋਰ ਨੌਕਰ ਲਾਏ, ਤਿਸ ਪਰ ਵੀ ਕੰਬਲ ਨਾ ਉੱਠਦਾ ਵੇਖ ਬਾਦਸ਼ਾਹ ਝਟ ਕਰਾਮਾਤ ਵਾਲੀ ਗੱਲ ਸਮਝ ਗਿਆ, ਤੇ ਸਾਹਿਬ ਝੰਡਾ ਜੀ ਤੋਂ ਅਪਨੀ ਭੁੱਲ ਦੀ ਮਾਫੀ ਮੰਗੀ। ਭਾਈ ਝੰਡਾ ਜੀ ਨੇ ਤਿਸਨੂੰ ਉਪਦੇਸ਼ ਕੀਤਾਹੇਬਾਦਸ਼ਾਹ! ਫਕੀਰਾਂ ਪਾਸੋਂ ਦੁੱਖ ਦੇ ਕੇ ਕਰਾਮਾਤਾਂ ਮੰਗ-ਨੀਆਂ ਪਾਪ ਹੈ, ਤੁਸੀਂ ਨਿਆਇਸ਼ੀਲ ਹੋਕੇ ਨਿਆਇ ਕਰਿਆ ਕਰੋ ਤੇ ਸ਼ਾਂਤਿ ਚਿੱਤ ਹੋ ਕੇ ਖੁਦਾ ਦੀ ਬੰਦਗੀ ਕਰਿਆ ਕਰੋ, ਐਸੇ ਸ਼ੁਭ ਸ਼ਾਂਤਿ ਭਰੇ ਬਚਨ ਭਾਈ ਜੀ ਤੋਂ ਸੁਣ ਬਾਦਸ਼ਾਹ ਨੇ ਖੁਸ਼ ਹੋਕਰ ਸਾਹਿਬ ਝੰਡਾ ਜੀ ਨੂੰ ਖਿਲਤ ਦਿੱਤੀ ਤੇ ਅਤੀ ਆਦਰ ਕੀਤਾ। ਸਾਹਿਬ ਝੰਡਾ ਜੀ ਨੂੰ ਮਨਸਬ ਦਾਰ ਬਣਾਯਾ, ਤੇ ਬਾਦਸ਼ਾਹ ਨੇ ਆਪਣੇ ਬਾਗ ਵਿਚੋਂ ਬਹੁਤ ਫਲ,ਮੇਵੇ,ਫੁੱਲ,ਤੇ ਕਈ ਵੇਲਾਂ ਆਦੀ ਤੇ ਅਪਨੇ ਨੌਕਰ ਨਾਲ ਦੇ ਕਰ ਹਾਥੀ ਪਰ ਸਾਹਿਬ ਝੰਡਾ ਜੀ ਨੂੰ ਤੇ ਸੇਵਕਾਂ ਨੂੰ ਅਸਵਾਰ ਕਰਾਕੇ ਵੱਡੇ ਆਦਰ ਸਤਿਕਾਰ ਨਾਲ ਤੋਰਿਆ। ਅੱਜ ਕੱਲ ਤਿਸ ਬਾਗ ਵਿੱਚ ਉਸ ਸਮੇਂ ਦੇ ਬਿਰਛ ਕਈ ਕਾਇਮ ਹਨ। ਇਸ ਸਾਖੀ ਦਾ ਭਾਵ ਏਹਹੈਕਿ ਗੁਰ ਚਰਨਾਂ ਦੇ ਪ੍ਰੇਮੀ ਹੋ ਕੇ ਨਾਮ ਸਿਮਰਨ ਵਿਚ ਲੱਗਣ ਨਾਲ ਉਹ ਸਿੱਖੀ ਪ੍ਰਾਪਤ ਹੁੰਦੀ ਹੈ, ਜਿਸਤੋਂ "ਅਸਟ ਦਸਾ ਸਿਧ ਕਰ ਤਲੇ ਸਭ ਕ੍ਰਿਪਾ ਤੁਮਾਰੀ।" ਰਿੱਧੀਆਂ ਸਿੱਧੀਆਂ ਕਰਾਮਾਤਾਂ ਚਰਨਾਂ ਵਿਚ ਰੁਲਦੀਆਂ ਹਨ।

ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਬ ਝੰਡਾ ਜੀਦਾ ਬਾਹਰਵਾਂ ਅਧਯਾਇ ਸਮਾਪਤੰ।

# ਭਾਈ ਮਸਤੂ ਜੀ ਦੀ ਸਾਖੀ

ਭਾਈ ਤਿਲੋਕਾ ਨਾਮੇ ਜੱਟ ਪਿੰਡ ਤੁੰਗ ਪ੍ਰਗਣਾ ਸ੍ਰੀ ਅੰਮ੍ਰਿਤਸਰ ਤੋਂ ਝੰਡੇ ਰਮਦਾਸ ਆ ਕਰ ਸਾਧ ਸੰਗਤ ਦੀ ਸੇਵਾ ਕਰਦਾ ਹੁੰਦਾ ਸੀ, ਅਪਨੀ ਕਮਾਈ ਵਿੱਚੋਂ ਦਸਵੰਧ ਗੁਰੂ ਜੀ ਦੇ ਦਰ-ਬਾਰ ਦੇਂਦਾ ਸੀ। ਤਿਸਦੇ ਮਗਰੋਂ ਮਸਤੂ ਤਿਸ ਦਾ ਪੁੱਤ੍ਰ ਹੋਇਆ, ਪਰ ਏਹ ਇੱਕ ਲੁਟੇਰਾ ਸੀ, ਇਹ ਇੱਕ ਹਜ਼ਾਰ ਤੋਂ ਘੱਟ ਕਦੀ ਬੀ ਲੁੱਟ ਨਾ ਲੁੱਟਿਆ ਕਰਦਾ, ਇਕੇਰਾਂ ਦੀ ਗੱਲ ਹੈ ਕਿ ਮਸਤੂ ਕੁਝ ਸਾਥੀਆਂ ਸਮੇਤ ਝੰਡੇ ਰਾਮਦਾਸ ਪਹੁੰਚਿਆ, ਤੇ ਗੁਰ ਦੁਵਾਰੇ ਮੱਥਾ ਟੇਕਿਆ, ਅਰ ਉੱਸੇ ਹੀ ਦਿਨ ਇੱਕ ਖੱਚਰਾਂ ਦਾ ਸੌਦਾਗਰ ਜੋ ਗੁਰੂ ਜੀ ਦਾ ਸੇਵਕ ਸੀ ਅਪਨੀ ਕਾਰ ਭੇਟ ਲੈਕੇ ਆਯਾ। ਉਸਦੇ ਨਾਲ ਕੁਝ ਖੱਚਰਾਂ ਭੀ ਸਨ, ਬਹੁਤ ਸੋਹਣੀਆਂ ਹੋਣ ਕਰਕੇ ਲਾਂਗਰੀ ਖੱਚਰਾਂ ਦੇਖਣ ਚਲੇ ਗਏ, ਤੇ ਲੰਗਰ ਨੂੰ ਦੇਰ ਹੋ ਗਈ। ਜਦ ਭਾਈ ਝੰਡਾ ਜੀ ਪਾਸ ਅਰਜੋਈਆ ਲੰਗਰ ਛਕਣ ਵਾਸਤੇ ਆਖਣ ਗਿਆ ਤਾਂ ਭਾਈ ਜੀ ਬੋਲੇ ਭਾਈ ਸਿੱਖਾ! ਅੱਜ ਲੰਗਰ ਨੂੰ ਦੇਰ ਕਿਉਂ ਹੋ ਗਈ ਹੈ?

ਸਿੱਖ ਨੇ ਹੱਥ ਜੋੜ ਕੇ ਕਿਹਾ ਮਹਾਰਾਜ! ਸੌਦਾਗਰ ਦੀਆਂ ਖੱਚਰਾਂ ਜੋ ਬਹੁਤ ਸੋਹਣੀਆਂ ਹਨ ਵੇਖਣ ਚਲੇ ਗਏ ਸਾਂ, ਏਸ ਵਾਸਤੇ ਦੇਰ ਹੋ ਗਈ ਹੈ। ਭਾਈ ਝੰਡਾ ਜੀ ਬੋਲੇ ਭਾਈ! ਜੇ ਤੁਹਾਨੂੰ ਏਡਾ ਖੱਚਰਾਂ ਦੇਖਣ ਦਾ ਚਾਉ ਹੈ ਤਾਂ ਤੁਹਾਨੂੰ ਖੱਚਰਾਂ ਹੀ ਲੈ ਦੇਈਏ?

ਇਸ ਸਮੇਂ ਮਸਤੂ ਭੀ ਪਾਸ ਬੈਠਾ ਹੋਇਆ ਸੀ, ਤੇ

ਇਸ ਪਾਸ ਵੀ ਚੰਗੀਆਂ ਚੰਗੀਆਂ ਖੱਚਰਾਂ ਸਨ, ਇੱਕ ਸਿੱਖ ਨੇ ਆਖਿਆ ਮਹਾਰਾਜ ! ਖੱਚਰਾਂ ਤਾਂ ਮਸਤੂ ਦੀਆਂ ਹਨ ਜੋ ਘੜੀਆਂ ਕੋਹ ਜਾ ਸਕਦੀਆਂ ਹਨ। ਇਹ ਸੁਣਕੇ ਸਾਹਿਬ ਝੰਡਾ ਜੀ ਨੇ ਭਾਈ ਮਸਤੂ ਵੱਲ ਵੇਖਿਆ, ਮਸਤੂ ਸਮਝ ਕੇ ਆਪਣੇ ਜੱਥੇ ਦੀਆਂ ਸਭ ਖੱਚਰਾਂ ਲੈ ਆਏ, ਅਰ ਅਰਦਾਸ ਕਰਕੇ ਭਾਈ ਝੰਡਾ ਜੀ ਦੀ ਆਗਿਆ ਅਨੁਸਾਰ ਤਬੇਲੇ ਵਿੱਚ ਜਾ ਦਿੱਤੀਆਂ। ਭਾਈ ਝੰਡਾ ਜੀ ਨੇ ਮਸਤੂ ਨੂੰ ਪੁੱਛਿਆ ਕਿ ਤੁਸੀਂ ਕੀ ਕੰਮ ਕਰਦੇ ਹੋ? ਜਦ ਮਸਤੂ ਨੇ ਡਾਕੇ ਮਾਰਨ ਦਾ ਹਾਲ ਦੱਸਿਆ ਤਾਂ ਝੰਡਾ ਜੀ ਨੇ ਕਿਹਾ:-"ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥ ਗੁਰ ਪੀਰ ਹਾਮਾ ਤਾ ਭਰਹਿ ਜਾ ਮੁਰਦਾਰ ਨ ਖਾਇ ॥" ਹੇ ਭਾਈ ! ਜੋਰੀ ਕਰਕੇ ਪਰਾਯਾ ਧਨ ਖੋਹਣਾ ਵੱਡਾ ਪਾਪ ਹੈ, ਇਹ ਛੱਡ ਦੇਹ, ਤਦ ਤੇਰੀਆਂ ਖੱਚਰਾਂ ਗੁਰੂ ਦਰਗਾਹੇ ਪ੍ਰਵਾਨ ਹੋਣਗੀਆਂ, ਪਰ ਜੇ ਖੱਚਰਾਂ ਬੀ ਡਾਕੇ ਦੇ ਧਨ ਦੀਆਂ ਹਨ ਤਾਂ ਸਤਿਗੁਰ ਨਹੀਂ ਲੈਣਗੇ। ਮਸਤੂ ਕੈਹਣ ਲੱਗਾ ਮਹਾਰਾਜ ਜੀ ! ਇਹ ਖੱਚਰਾਂ ਮੇਰੇ ਪਿਤਾ ਦੀਆਂ ਹਨ, ਚੋਰੀ ਦੀਆਂ ਨਹੀਂ ਹਨ, ਆਪ ਪ੍ਰਵਾਨ ਕਰੋ। ਤੇ ਉੱਸੇ ਦਿਨ ਤੋਂ ਡਾਕੇ ਮਾਰਨੇ ਛੱਡ ਲੰਗਰ ਵਾਸਤੇ ਬਾਲਣ ਲਿਆਉਣ ਦੀ ਸੇਵਾ ਵਿੱਚ ਲਗ ਪਿਆ।

ਬਿਨਾਂ ਨਾਗੇ ਲੰਗਰ ਵਾਸਤੇ ਬਾਲਣ ਲਿਆਉਣਾਂ, ਅਰ ਘੋੜਿਆਂ ਦਿਆਂ ਤੋਬੜਿਆਂ ਵਿੱਚੋਂ ਕੁਝ ਦਾਣਾ ਚੱਬ ਕੇ ਮਸਤੀ ਦੀ ਹਾਲਤ ਵਿੱਚ ਰਹਿਣਾ, ਇਸਤਰਾਂ ਸੇਵਾ ਨੂੰ ਨਿਭਾਣੇ ਲੱਗੇ। ਭਾਈ ਝੰਡਾਜੀ ਨੇ ਸੁਣਿਆਂ ਕਿ ਭਾਈ ਮਸਤੂ ਲੰਗਰੋਂ ਪ੍ਰਸ਼ਾਦਿ ਨਹੀਂ ਛਕਦਾ, ਘੋੜਿਆਂ ਦਾ ਡਿੱਗਾ ਹੋਯਾ ਜਾਂ

ਤੋਬਰਿਆਂ ਵਿੱਚੋਂ ਕੁਝ ਦਾਣਾ ਛਕ ਕੇ ਹੀ ਲੰਗਰ ਦੇ ਬਾਲਣ ਦੀ ਸੇਵਾ ਕਰਦਾ ਹੈ।

ਇੱਕ ਦਿਨ ਭਾਈ ਮਸਤੂ ਨੂੰ ਸੱਦ ਕੇ ਭਾਈ ਝੰਡਾ ਜੀ ਆਖਣਲੱਗੇ ਭਾਈਮਸਤੂ!ਲੰਗਰੋਂ ਪ੍ਰਸ਼ਾਦ ਛਕ ਲਵਿਆ ਕਰ। ਮਸਤੂ ਜੀ ਨੇ ਕਿਹਾ ਸਾਹਿਬੋ ! ਮੈਂ ਕੇਹੜਾ ਅਜੇਹਾ ਵੱਡਾ ਗੁਰਦੁਆਰੇ ਦਾ ਕੰਮ ਕਰਦਾ ਹਾਂ ਜੋ ਲੰਗਰੋਂ ਪ੍ਰਸ਼ਾਦਿ ਛਕਾਂ ? ਬਾਹਰੋਂ ਦੋ ਤ੍ਰੈ ਭਾਰ ਬਾਲਣ ਦੇ ਲਿਆਉਂਣੇ ਭੀ ਕੋਈ ਕੰਮ ਹੈ ? ਸਾਹਿਬ ਝੰਡਾ ਜੀ ਨੇ ਬਹੁਤ ਵੇਰ ਆਖਕੇ ਮਸਤੂ ਜੀ ਨੂੰ ਲੰਗਰੋਂ ਪ੍ਰਸ਼ਾਦਿ ਛਕਣ ਵਾਸਤੇ ਆਗਜਾ ਦਿੱਤੀ, ਜਿਸ ਪਰ ਮਸਤੂ ਜੀ ਨੇ ਹੁਕਮ ਮੰਨ ਲਿਆ, ਪਰ ਪ੍ਰਸ਼ਾਦ ਅਲੂਣਾਂ ਹੀ ਛਕਦੇ ਰਹੇ। ਇਸ ਕਰਕੇ ਇਨ੍ਹਾਂ ਦਾ ਉਪ ਨਾਮ ਭਾਈ ਅਲੂਣਾ ਭੀ ਪ੍ਰਸਿੱਧ ਹੋ ਗਿਆ।

ਭਾਈ ਮਸਤੂ ਦੀ ਅਥਕ ਅਤੇ ਪ੍ਰੇਮ ਦੀ ਸੇਵਾ ਤਕ ਭਾਈ ਝੰਡਾ ਜੀ ਵੱਡੇ ਪ੍ਰਸੰਨ ਹੋਏ, ਅਰ ਇਕ ਵੇਰ ਸਤਿਗੁਰਾਂ ਪਾਸ ਬੇਨਤੀਕਰਕੇ ਮਸਤੂ ਨੂੰ ਨਾਮਦਾਨ ਸਤਿਗੁਰਾਂ ਪਾਸੋਂ ਦਿਵਾਯਾ। ਜ਼ਿਲਾ ਗੁਰਦਾਸਪੁਰ ਤੋਂ ਤਿੰਨ ਮੀਲਦੀ ਵਿੱਥ ਤੇ ਪੱਛੋਂ ਵੱਲ ਇੱਕ ਰਵਾਣੇ ਜੱਟਾਂ ਦਾ ਪਿੰਡ ਵਸਦਾ ਸੀ, ਨੇਤ ਈਸ਼੍ਵਰ ਦੀ ਡਾਕੀ ਦੀ ਬਿਮਾਰੀ ਨਾਲ ਉਸ ਪਿੰਡ ਦੇ ਸਭ ਲੋਗ ਮਰਗਏ, ਇੱਕ ਬੁਢੀ ਅਤੇ ਇੱਕ ਉਸਦੀ ਧੀ ਕੇਵਲ ਦੋਵੇਂ ਹੀ ਬਚੀਆਂ ਰਹੀਆਂ, ਛੇ ਸੌ ਵਿਘਾ ਉਸ ਪਿੰਡ ਦੀ ਜ਼ਮੀਨ ਸੀ, ਬੁੱਢੀ ਧੀ ਨੂੰ ਨਾਲ ਲੈ ਕੇ ਝੰਡੇ ਰਾਮਦਾਸ ਪੁਰ ਬਾਬੇ ਦੇ ਗੁਰਦੁਆਰੇ ਦਰਸ਼ਨ ਨੂੰ ਆਈ, ਤੇ ਮਸਤੂ ਨੂੰ ਦੇਖਕੇ ਬੁਢੀ ਨੇ ਆਪਣੀ ਧੀ ਦਾ ਸਾਕ ਉਸਨੂੰ ਦੇਣਾ ਚਾਹਿਆ, ਬੁਢੀ ਦੀ ਇਛਿਆ

ਅਨੁਸਾਰ ਸਾਹਿਬ ਝੰਡਾ ਜੀ ਨੇ ਲੜਕੀ ਦਾ ਅਨੰਦ ਭਾਈ ਮਸਤੂਜੀ ਨਾਲ ਕਰਵਾ ਦਿਤਾ,ਮਸਤੂ ਦੀ ਸੱਸ ਨੇ ਆਪਣੀ ਪਿੰਡ ਵਾਲੀ ਸਾਰੀ ਜਮੀਨ ਛੇ ਸੌ ਵਿਘੇ ਦਾ ਪਟਾ ਵੀ ਮਸਤੂ ਦੇ ਨਾਉਂ ਕਰਾ ਦਿਤਾ,ਤੇ ਕਿਹਾ ਪੁਤ੍ਰ! ਜਾਓ ਉਸ ਥਾਂ ਨੂੰ ਆਬਾਦ ਕਰੋ। ਭਾਈ ਮਸਤੂ ਭਾਈ ਝੰਡਾ ਜੀ ਦਾ ਹੁਕਮ ਮੰਨਕੇ ਕੁਝ ਸਿੱਖ ਨਾਲ ਲੈਕੇ ਉਥੇ ਜਾ ਰਿਹਾ। ਜਿੱਥੇ ਮਸਤੂ ਨੇ ਆਕੇ ਡੇਰਾ ਜਮਾਇਆ ਸੀ ਉਸ ਜਗ੍ਹਾ ਦਾ ਨਾਉਂ ਅੱਜ ਕਲ ਭਾਈ ਮਸਤੂ ਦੀਆਂ ਫੁਲਾਹੀਆਂ ਹੈ, ਅੱਜ ਕੱਲ ਮਸਤੂ ਦੀ ਵੰਸ ਉਸ ਪਿੰਡ ਵਸਦੀ ਹੈ। ਮਸਤੂ ਜੀ ਨੇ ਪਿੰਡ ਦਾ ਨਾਮ ਭੀ ਤੁੰਗ ਹੀ ਰੱਖਿਆ, ਕਿਉਂਕਿ ਇਨ੍ਹਾਂ ਦੇ ਜਨਮ ਦੇ ਪਿੰਡ ਦਾ ਨਾਉਂ ਭੀ ਤੁੰਗ ਹੀ ਸੀ।

ਇਤ ਸ੍ਰੀ ਜੀਵਨ ਚਰਿਤ੍ਰ ਭਾਈ ਝੰਡਾ ਜੀ ਦਾ ਤ੍ਰੇਹਠਵਾਂ ਅਧਯਾਇ ਸਮਾਪਤੰ ॥

---

## ਭਾਈ ਗੁਰਦਿੱਤਾ ਜੀ ਦਾ ਵਿਵਾਹ

ਜਿਸ ਵਕਤ ਭਾਈ ਗੁਰਦਿੱਤਾ ਜੀ ਵਡੇਰੇ ਹੋਏ ਤਾਂ ਸਾਰਾ ਦਿਨ ਕੰਮ ਧੰਦਾ ਕਰਨ ਲਗੇ, ਅਤੇ ਭਾਈ ਗੁਰਦਿੱਤਾ ਜੀ ਅਪਨੇ ਪਿਤਾ ਜੀ ਦੀ ਸੇਵਾ ਅਤੀ ਸੁੰਦਰ ਰੀਤੀ ਨਾਲ ਨਿਬਾਹੁਣ ਲੱਗੇ।

ਸੰ: ੧੭੧੩ ਬਿ: ਨੂੰ ਗੁਰੂ ਕਾ ਪ੍ਰੇਮੀ ਸਿੱਖ ਭਾਈ ਦਲਪਤ ਰਾਇ ਬਾਜਵਾ—ਜਿਸਦਾ ਪਿੰਡ ਚਵਿੰਡਾ ਬਾਜਵਿਆਂ ਦਾ ਜ਼ਿਲਾ ਸਿਆਲਕੋਟ ਤਸੀਲ ਜ਼ਫਰਵਾਲ ਸੀ—ਆਯਾ,ਤੇ ਭਾਈ ਝੰਡਾ ਜੀ ਨੂੰ ਮਿਲਕੇ ਚੰਗੀ ਤਰਾਂ ਗੱਲ ਬਾਤ ਕਰ ਕਰਾ ਕੇ ਅਪਨੀ ਪੁੱਤ੍ਰੀ ਸੁਜਾਨੋਂ ਦਾ ਨਾਤਾ ਗੁਰਦਿੱਤਾ ਜੀ ਨੂੰ ਕੀਤੇ ਸੂ, ਵਿਵਾਹ ਸਮੇਂ ਭਾਈ ਝੰਡਾ ਜੀ ਨੇ ਗੁਰਬੰਸ ਬੇਦੀ,ਤ੍ਰੇਹਣ,ਭਲੇ, ਸੋਢੀ, ਸੱਭੇ ਸੱਦੇ,ਤੇ ਕੱਬੂ ਨੰਗਲੋਂ ਭਾਈਚਾਰਾ ਤੇ ਹੋਰ ਨਾਨਕ ਦਾਦਕ ਸਭ

ਵਿਵਾਹੁ ਸਮੇਂ ਆਏ,ਜੰਞ ਘੋੜੇ,ਊਠ,ਬਹਿਲਾਂ,ਰਥ ਆਦਕਾਂ
ਬਾਜੇ ਗਾਜੇ ਨਾਲ ਚੜ੍ਹਕੇ ਢੁੱਕੀ,ਰਹੁਰੀਤੀ ਨਾਲ ਮਿਲਨੀ ਹੋਇ
ਡੇਰੇ ਕੀਤੇ, ਸ਼ੁਭ ਵਿਵਾਹੁ ਦੀ ਰੀਤ ਭਲੀ ਰਹੁ ਰੀਤੀ ਨਾ
ਹੋਈ, ਤੀਜੇ ਦਿਨ ਵਿਦਾ ਹੋ ਜੰਞ ਘਰ ਪੁੱਜੀ, ਭਾਈ ਦਲਪ
ਰਾਇ ਨੇ ਯਥਾ ਯੋਗ ਮਾਯਾ ਤੇ ਬਸਤ੍ਰ ਆਦਕ ਅੰਨ ਪਾਣ
ਦੀ ਸੇਵਾ ਚੰਗੀ ਤਰਾਂ ਕੀਤੀ, ਦੋਹਾਂ ਪਾਸਿਆਂ ਤੇ ਚੰਗੀ ਹੁਲ਼
ਛਾਈ ਰਹੀ। ਇਧਰ ਭਾਈ ਝੰਡਾ ਜੀ ਨੇ ਸਾਕ ਅੰਗ ਭਲ
ਭਾਂਤ ਬਿਦਾ ਕੀਤੇ, ਗੁਰ ਅੰਸਾਂ ਬੇਦੀ,ਤ੍ਰੇਹਣ,ਭਲਿਆਂ,ਸੋਢੀਅ
ਨੂੰ ਯਥਾ ਯੋਗ ਘੋੜੇ ਤੇ ਪੁਸ਼ਾਕਾਂ ਤੇ ਮਾਯਾ ਆਦਕ ਭੇਟ
ਕੀਤੀਆਂ, ਤੇ ਸਤਿਕਾਰ ਸਹਿਤ ਵਿਦਾ ਕੀਤਾ। ਵਿਵਾਹੁ
ਸੰਪੂਰਨ ਹੋਯਾ॥

## ਬੀਬੀ ਰਾਮਦੇਵੀ ਜੀ ਦਾ ਵਿਵਾਹੁ

ਜਦੋਂ ਬੀਬੀ ਰਾਮਦੇਵੀ ਬਾਰਾਂ ਕੁ ਸਾਲਾਂ ਦੀ ਸੰ: ੧੭੧੦
ਬਿ: ਨੂੰ ਹੋਈ ਤਾਂ ਭਾਈ ਝੰਡਾ ਜੀ ਨੇ ਚੰਗਾ ਘਰਾਣਾ ਬਾਜਵੇ
ਜਟ ਪਿੰਡ ਨਾਰੋ ਵਾਲ ਵਿੱਚ ਇੱਕ ਚੰਗਾ ਕਾਕਾ ਮੂਲਾ ਨਾਮੇ
ਵੇਖਕੇ ਤਿਸ ਨਾਲ ਕਾਕੀ ਦੀ ਮੰਗਣੀ ਕਰ ਦਿੱਤੀ,
ਚੰਗੀ ਰਹੁ ਰੀਤੀ ਨਾਲ ਮੰਗੇਵਾ ਹੋਯਾ,
ਵਿਵਾਹੁ ਦੀ ਚਿੱਠੀ ਨਾਲ ਹੀ ਦੇ ਦਿੱਤੀ। ਇਧਰ
ਲਾਗੀਆਂ ਨੂੰ ਸੱਦ ਕਰ ਚਿੱਠੀਆਂ ਲਿਖ ਜਗਾ ਜਗਾ ਭੇਜ
ਦਿੱਤੀਆਂ, ਵਿਵਾਹੁ ਦੇ ਦਿਨ ਗੁਰ ਅੰਸ ਬੇਦੀ, ਸੋਢੀ, ਤ੍ਰੇਹਣ,
ਭਲੇ ਤੇ ਕੱਥੂ ਨੰਗਲੋਂ ਭਾਈ ਚਾਰਾ ਆਇਆ, ਬੀਬੀ ਰਾਮ
ਦੇਵੀ ਜੀ ਦੇ ਨਾਨਕੇ ਆਏ, ਅਤੇ ਸਿੱਖ ਸੰਗਤ ਮਿੱਤ੍ਰ ਭਾਈ

ਸਭ ਆਏ, ਅਤੇ ਜਗੀਰ ਤੇ ਜ਼ਰ ਖਰੀਦ ਦੇ ਪਿੰਡਾਂ ਤੋਂ ਮੁਖੀ ਪਰੈਤਾਂ ਆਈਆਂ, ਭਾਈ ਝੰਡਾ ਜੀ ਨੇ ਅੱਡ ੨ ਕੰਮ ਸਭ ਦੇ ਸਪੁਰਦ ਕੀਤੇ।

ਭੰਡਾਰੀ ਮੋਦੀ ਖਾਨੇ ਦਾ ਕੰਮ ਕਰਨ ਵਾਲੇ, ਤੰਬੂ ਲਾਵਨ ਵਾਲੀਆਂ ਬਾਹਰ ਦੀਆਂ ਪੰਰੈਤਾਂ ਤੇ ਘੋੜੇ ਸਾਂਭਣੇ ਤੇ ਘਾਹ ਪੱਠੇ ਪਾਉਨੇ, ਪਾਨੀ ਪਿਲਾਉਨੇ, ਜੰਵ ਦੀ ਸੇਵਾ ਕਰਨ ਵਾਲੇ ਪਹਿਰੇਦਾਰ ਸਭਨਾ ਨੂੰ ਯਥਾ ਯੋਗ ਕੰਮ ਵੰਡਿਆ। ਨਾਰੋਵਾਲ ਤੋਂ ਜੰਵ ਸ਼ਸ਼ਤ੍ਰ ਬਸਤ੍ਰ ਪਹਿਰ ਘੋੜੇ ਗੱਡੀਆਂ ਰਥਾਂ ਊਠਾਂ ਆਦਿਕਾਂ ਤੇ ਅਸਵਾਰ ਹੋਕਰ ਆਈ। ਜਿਸ ਵਕਤ ਝੰਡੇ ਰਾਮਦਾਸ ਪੁਰੇ ਪੁੱਜੀ ਤਾਂ ਏਧਰੋਂ ਆਗਤ ਭਾਗਤ ਕਰਨ ਵਾਲੇ ਸੇਵਕ ਤਿਆਰ ਹੀ ਖਲੋਤੇ ਸੀ, ਜੰਵ ਦਾ ਉਤਾਰਾ ਕਰਾਯਾ ਤੇ ਘੋੜੇ ਗੱਡੀ ਰਥਾਂ ਨੂੰ ਸਾਂਭਿਆ, ਰਾਤੀਂ ਮਿਲਣੀ ਹੋਈ, ਚੰਗੀ ਤਰਾਂ ਰਹਿ ਆਈ। ਰਾਤ ਨੂੰ ਖਟਰਸ ਮਿੱਠੇ ਖੱਟੇ ਸਲੂਣੇ ਪੀਲੇ ਗੁਲਾਬੀ ਰੰਗ ਬਰੰਗੇ ਮੇਵਿਆਂ ਦਾਰ ਚਾਵਲ ਅਤੇ ਕਈ ਪਰਕਾਰ ਦੇ ਭਾਜੇ ਲਗਾ ਕਰ ਚੰਗੀ ਰਹੁ ਰੀਤੀ ਨਾਲ ਪ੍ਰਸ਼ਾਦ ਛਕਾਯਾ।

ਪ੍ਰਭਾਤ ਵੇਲੇ ਆਸਾ ਦੀ ਵਾਰ ਲੱਗੀ ਤੇ ਭਲੀ ਰਹੁ ਰੀਤੀ ਨਾਲ (ਹਰਿ ਪਹਿਲੜੀ ਲਾਵ ਪ੍ਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ) ਵਿਵਾਹੁ ਹੋਇਆ, ਲਾਗੀਆਂ ਨੂੰ ਤੇ ਗਰੀਬਾਂ ਨੂੰ ਭਾਈ ਝੰਡਾ ਜੀ ਨੇ ਦੋਵੇਂ ਪਾਸੇ ਖੁਲ੍ਹੇ ਮਾਇਆ ਦੇ ਗੱਫੇ ਵਰਤਾਏ। ਤਿੰਨ ਦਿਨ ਜੰਵ ਰਹੀ, ਅਨੇਕ ਪ੍ਰਕਾਰ ਦੀ ਸੇਵਾ ਵੇਖ ਜੰਵ ਅਤੀ ਖੁਸ਼ ਹੋਈ, ਜੰਞ ਦੇ ਵਿਦਾ ਕਰਨ ਸਮੇਂ ਸੰਦੂਕਾਂ ਦੇ ਵਿੱਚ ਨਕਦੀ ਬਸਤ੍ਰ ਭਾਂਤ ਭਾਂਤ ਦੇ ਪਾ ਕਰ ਤੇ

ਭਾਂਡੇ ਸੰਦੂਕ ਵਿਚ ਬੰਦ ਕਰਕੇ, ਅਤੇ ਘੋੜੇ ਊਠ ਮਹੀਆਂ ਗਊਆਂ ਦੁਧ ਦੇਂਦੀਆਂ ਅਪਨੀ ਪੁਤ੍ਰੀ ਨੂੰ ਭਾਈ ਝੰਡਾ ਜੀ ਨੇ ਦੇਕਰ ਅਰਦਾਸਾ ਸੋਧ ਵਿਦਾ ਕੀਤਾ। ਸਹੁਰੇ ਤੁਰਨ ਲੱਗੀ ਅਪਨੀ ਪੁਤ੍ਰੀ ਨੂੰ ਮਾਤਾ ਪਿਤਾ ਨੇ ਪਤਿਬ੍ਰਤ ਧਰਮ,ਪਤਿ ਸੇਵਾ, ਆਗਜਾ ਪਾਲਨ ਤੇ ਸਿੱਖੀ ਸਿਦਕ ਦਾ ਉਪਦੇਸ਼ ਦਿਤਾ। ਜੰਵ ਵਿਦਾ ਕਰ ਘਰ ਆਏ, ਪਰਾਹੁਣਿਆਂ ਨੂੰ ਵਿਦਾ ਕੀਤਾ, ਬੇਦੀ ਤ੍ਰੇਹਣ ਭੱਲੇ ਸੋਢੀਆਂ ਨੂੰ ਘੋੜੇ ਮਾਯਾ ਬਸਤ੍ਰ ਭੇਟਾ ਕਰ ਸਤਕਾਰ ਨਾਲ ਤੋਰਿਆ। ਅਤੇ ਸਤਿਗੁਰੂ ਗੁਰੂ ਹਰਿ ਰਾਇ ਜੀ ਦੇ ਪਾਸ ਭਾਈ ਝੰਡਾ ਜੀ ਨੇ ਆਪਣੇ ਪੁਤ੍ਰ ਭਾਈ ਹਰਦਿੱਤਾ ਜੀ ਨੂੰ ਭੇਟਾ ਪੂਜਾ ਦੇ ਕੇ ਸ੍ਰੀ ਕੀਰਤ ਪੁਰ ਜੀ ਭੇਜਿਆ। ਜਿਸ ਜਗਾ ਬੀਬੀ ਵਿਵਾਹੀ ਸੀ ਓਥੇ ਬੀਬੀ ਦੀ ਔਲਾਦ ਵਿਚੋਂ ਇਸ ਵਕਤ ਸਰਦਾਰ ਗੁਰਦਿੱਤ ਸਿੰਘ ਜੀ ਇਨਸਪੈਕਟਰ ਆਦਿ ਨਾਰੋਵਾਲ ਵਿਚ ਮੌਜੂਦ ਹਨ।

## ਭਾਈ ਹਰਦਿੱਤਾ ਜੀ ਦਾ ਵਿਵਾਹ

ਭਾਈ ਗੁਰਦਿੱਤਾ ਜੀ ਦੇ ਵਿਵਾਹੁ ਤੋਂ ਦੋ ਸਾਲ ਮਗਰੋਂ ਭਾਈ ਹਰਦਿੱਤਾ ਜੀ ਦੀ ਸ਼ਾਦੀ ਫੂਲ (ਜਿਸਦੀ ਅੰਸ ਵਿੱਚੋਂ ਨਾਭਾ ਤੇ ਪਟਿਆਲਾ ਦੇ ਮਹਾਰਾਜੇ ਹਨ) ਦੀ ਸਪੁਤ੍ਰੀ ਰਾਮੀ (ਫਤੋ) ਨਾਲ ਹੋਈ,ਜੰਞ ਹਾਥੀ ਘੋੜੇ ਊਠ ਬਹਿਲਾਂ ਰਥਾਂ ਪਰ ਚੜ੍ਹ ਵਾਜੇ ਗਾਜੇ ਨਾਲ ਮਾਲਵੇ ਵਿਚ ਢੁਕੀ, ਜੰਞ ਦੀ ਸੇਵਾ

---

*ਫੂਲ ਢਿੱਲਵਾਂ ਪਿੰਡ ਮਾਲਵੇ ਵਿੱਚ ਬਾਲੀ ਨਾਮੇਂ ਇਸਤ੍ਰੀ ਨਾਲ ਵਿਵਾਹਿਆ ਹੋਯਾਸੀ,ਤਿਸਤੋਂ ਇਕ ਪੁੱਤ੍ਰੀ ਰਾਮੀ ਯਾ ਰਾਮਕੌਰ ਯਾ ਫੱਤੋ ਨਾਮ ਕਰਕੇ ਹੋਈ,ਇਸਦੀ ਸ਼ਾਦੀ ਰਾਮਦਾਸ ਵਿੱਚ ਹੋਈ।

[ਦੇਖੋ ਰਾਜਗਾਨ ਤਵਾਰੀਖ ਸਫਾ ੧੨ ਪਟਿਆਲਾ ਵਾਲੀ

ਅਤੀ ਉਤਮ ਰੀਤ ਨਾਲ ਹੋਈ। ਸੁੰਦਰ ਢੰਗ ਨਾਲ ਵਿਵਾਹੁ ਹੋਯਾ, ਮਾਯਾ ਬਸਤ੍ਰ ਅਤੇ ਦਾਤ ਵਿਚ ਪਿੰਡ ਬੁਗਰ, ਜਲੂਰ, ਬੂੀਲਾ, ਮਿਲੇ। ਇਉਂ ਉਥੇ ਤਿੰਨ ਦਿਨ ਜੰਞ ਰਹੀ, ਤੇ ਫਿਰ ਵਿਦਾ ਹੋ ਝੰਡੇ ਰਾਮਦਾਸ ਪੁਰੇ ਪੁੱਜੀ। ਹਰਦਿਤਾ ਜੀ ਦੇ ਘਰ ਰਾਜ ਮਲ ਨਾਮੇਂ ਪੁਤ੍ਰ ਹੋਯਾ, ਜਿਸਦੀ ਸੰਤਾਨ ਅੱਜ ਕੱਲ ਮਾਲਵੇ ਵਿਚ ਤਿੰਨ ਪਿੰਡ ਭਾਈਕੇ ਬੁੱਗਰ ਤੇ ਭਾਈਕੇ ਜਲੂਰ ਅਤੇ ਬੂੀਲਾ ਨਾਮੇਂ ਰਿਆਸਤ ਨਾਭਾ ਵਿੱਚ ਵਸਦੇ ਹਨ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਝੰਡਾ ਜੀ ਚੌਹਠਵਾਂ ਅਧਯਾਇ ਸਮਾਪਤੰ ॥

---

## ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ

ਸੰ: ੧੭੧੮ ਬਿੱ: ਅੱਸੂ ਸੁਦੀ ੧੦ ਨੂੰ ਸ੍ਰੀ ਗੁਰੂ ਹਰਰਾਇ ਜੀ ਨੇ ਭਾਈ ਝੰਡੇ ਜੀ ਨੂੰ ਸੱਦ ਬੇਦੀ ਤੇਹਣ ਭੱਲੇ ਸੋਢੀ ਤੇ ਹੋਰ ਮੁਖੀ ਮਸੰਦ ਆਦਿਕਾਂ ਨੂੰ ਸੱਦ ਕਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰ ਗੱਦੀ ਤੇ ਬਿਠਾਵਣ ਦੀ ਮਰਯਾਦਾ ਕੀਤੀ, ਤੇ ਪੰਜ ਪੈਸੇ, ਨਰੇਲ, ਸ੍ਰੀ ਸਾਹਿਬ, ਕਲਗੀ ਜਿਗਾ ਅੱਗੇ ਰੱਖ ਪਰਕਰਮਾ ਕਰ ਮੱਥਾ ਟੇਕਿਆ, ਤੇ ਭਾਈ ਝੰਡਾ ਜੀ ਨੂੰ ਤਿਲਕ ਦੇਣ ਦਾ ਹੁਕਮ ਕੀਤਾ। ਤਾਂ ਭਾਈ ਝੰਡਾ ਜੀ ਨੇ ਗੁਰੂ ਜੀ ਦੀ ਆਗਯਾ ਲੈ, ਕਲਗੀ ਜਿਗਾ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੇ ਸੀਸ ਤੇ ਸਜਾਏ, ਤੇ ਸ੍ਰੀ ਸਾਹਿਬ ਦਾ ਕਮਰਕਸਾ ਕਰਾ ਕਰ ਲੱਖਾਂ ਸੂਰਜਾਂ ਨਾਲੋਂ ਤੇਜ ਪ੍ਰਕਾਸ਼ ਰੂਪ ਗੁਰ ਮਸਤਕ ਉੱਤੇ ਤਿਲਕ ਕੀਤਾ, ਤੇ ਪ੍ਰਕਰਮਾਂ ਕਰ ਮੱਥਾ ਟੇਕ ਇੱਕ ਪੁਸ਼ਾਕ ਤੇ ਇਕ ਘੋੜਾ ਗੁਰੂ ਜੀ ਦੀ ਭੇਟਾ ਕੀਤਾ, ਫਿਰ ਬੇਦੀ ਤੇਹਣ ਭੱਲੇ ਸੋਢੀ ਮੁਖੀ ਮਸੰਦਾਂ ਨੇ ਭੇਟਾਂ ਚੜ੍ਹਾ ੨ ਮੱਥੇ ਟੇਕੇ। ਇਉਂ:-

"ਜੋਤ ਓਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ।"

ਸ੍ਰੀ ਗੁਰੂ ਹਰ ਕ੍ਰਿਸ਼ਨ ਸਾਹਿਬ ਗੁਰ ਗੱਦੀ ਪਰ ਬੈਠੇ।

## ਗੁਰੂ ਹਰਿਰਾਇ ਜੀ ਦਾ ਜੋਤੀ ਜੋਤ ਸਮਾਉਣਾ

ਸ੍ਰੀ ਗੁਰੂ ਹਰਿਰਾਇ ਜੀ ਨੇ ਭਾਈ ਝੰਡਾ ਜੀ ਨੂੰ ਆਗਯਾ ਕੀਤੀ ਭਾਈ ਝੰਡਾ ਜੀ ! ਆਪ ਗੁਰ ਸਿੱਖੀ ਵਿਚ ਮੋਹਰੀ ਹੋ, ਤੇ ਸਿਆਣੇ ਹੋ,ਤੁਸੀਂ ਹੁਨ ਪਿੱਛੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਸੇਵਾ ਵਿੱਚ ਤਤਪਰ ਰਹਿਣਾਂ, ਗੁਰੂ ਜੀ ਦਾ ਹੁਕਮ ਸੁਣ ਭਾਈ ਝੰਡਾ ਜੀ ਦਾ ਪ੍ਰੇਮ ਉਮੰਡ ਆਯਾ, ਨੇਤ੍ਰਾਂ ਛਹਿਬਰ ਲਾ ਦਿੱਤੀ ਤੇ ਗਦ ਗਦ ਕੰਠ ਨਾਲ ਬੋਲੇ:-"ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ। ਧ੍ਰਿਗ ਜੀਵਣ ਸੰਸਾਰ ਤਾਕੇ ਪਾਛੈ ਜੀਵਣਾ।" ਸਤਿਗੁਰੋ ! ਦਾਸ ਭੀ ਹੁਨ ਆਪ ਦੇ ਨਾਲ ਹੀ ਕੁਝ ਦਿਨਾਂ ਪਿੱਛੋਂ ਆਪਦੇ ਚਰਨਾਂ ਵਿਚ-ਆ ਹਾਜਰ ਹੋਵੇਗਾ, ਤੇ ਦਾਸ ਦਾ ਪੁੱਤ੍ਰ ਗੁਰਦਿੱਤਾ ਗੁਰੂ ਹਰ ਕ੍ਰਿਸ਼ਨ ਜੀ ਦੀ ਸੇਵਾ ਵਿਚ ਰਹੇਗਾ।

ਏਹ ਕਹਿ ਭਾਈ ਝੰਡਾ ਜੀ ਨੇ ਅਪਨੇ ਪੁੱਤ੍ਰ ਗੁਰਦਿੱਤਾ ਜੀ ਦੀ ਬਾਂਹ ਗੁਰੂ ਹਰਿ ਕ੍ਰਿਸ਼ਨ ਜੀ ਦੇ ਹੱਥ ਵਿੱਚ ਦੇ ਬੇਨਤੀ ਕੀਤੀ ਸਤਿਗੁਰੋ ! ਦਾਸ ਦੀ ਜਗ੍ਹਾ ਗੁਰਦਿੱਤਾ ਨੂੰ ਆਪਣੀ ਸੇਵਾ ਬਖਸ਼ਣੀ। ਗੁਰੂ ਹਰਿ ਕ੍ਰਿਸ਼ਨ ਜੀ ਨੇ ਪੁਰਾਤਨ ਰੀਤੀ ਅਨੁਸਾਰ ਭਾਈ ਝੰਡਾ ਜੀ ਦੀ ਜਗਾ ਗੁਰਦਿੱਤਾ ਜੀ ਨੂੰ ਕਾਇਮ ਕੀਤਾ, ਗੁਰਦਿੱਤਾ ਜੀ ਨੇ ਫਿਰ ਗੁਰੂ ਹਰ ਕ੍ਰਿਸ਼ਨ ਜੀ ਅੱਗੇ ਮੱਥਾ ਟੇਕਿਆ, ਤੇ ਫਿਰ ਗੁਰੂ ਹਰਿ ਰਾਇ ਜੀ ਨੂੰ ਮੱਥਾ ਟੇਕਿਆ।

ਕੱਤਕ ਵਦੀ ੯ ਸੰ: ੧੭੧੮ ਬਿ: ਨੂੰ ਸ੍ਰੀ ਗੁਰੂ ਹਰਿ ਰਾਇ ਜੀ ਸਭ ਸੰਗਤਾਂ ਨੂੰ ਅਪਨੇ ਸਾਥ ਲੈ ਕਰ ਗੁਰਬਾਨੀ ਦੇ

ਸ਼ਬਦ ਪੜ੍ਹਦੇ ਹੋਏ ਸਭ ਸੰਗਤਾਂ ਸਮੇਤ ਸ੍ਰੀ ਪਤਾਲ ਪੁਰੀ ਨਾਮੇ ਅਸਥਾਨ ਪੁੱਜੇ, ਉੱਥੇ ਚੰਦਨ ਦੀ ਚਿਖਾ ਚਿਣਵਾਈ, ਤੇ ਪਤਾਲਪੁਰੀ ਇਸ਼ਨਾਨ ਕਰਕੇ ਨਵੀਨ ਬਸਤ੍ਰ ਸਜਾ ਸਤਿਗੁਰ ਜੀ ਜਾ ਬਿਰਾਜੇ, ਸਭ ਸੰਗਤਾਂ ਨੂੰ ਉਪਦੇਸ਼ ਕੀਤਾ, ਤੇ ਧੀਰਜ ਦਿੱਤੀ, ਫਿਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਥਾਪੀ ਦਿੱਤੀ, ਫਿਰ ਭਾਈ ਝੰਡੇ ਜੀ ਨੂੰ ਬਚਨ ਕੀਤਾ ਤੁਸਾਂ ਦੇਰ ਨਾ ਲਾਵਣੀ, ਰਾਮਦਾਸ ਪੁਰੇ ਜਾ ਕੇ ਸਰੀਰ ਛੱਡ ਸਾਡੇ ਪਾਸ ਆ ਜਾਣਾ । ਇਤ ਆਦਿਕ ਬਚਨ ਕਰਕੇ ਗੁਰੂ ਜੀ ਧਿਆਨ ਵਿਚ ਜੁੜ ਬੈਠੇ, ਤੇ ਮਗਰੋਂ ਜੋਤੀ ਜੋਤ ਸਮਾ ਗਏ । ਅੰਤਮ ਮ੍ਰਯਾਦਾ ਆਦ ਕਰਕੇ ਕੁਝ ਦਿਨ ਮਗਰੋਂ ਗੁਰੂ ਹਰਿਕ੍ਰਿਸ਼ਨ ਜੀ ਪਾਸੋਂ ਆਗਜਾ ਲੈ ਭਾਈ ਝੰਡਾ ਜੀ ਝੰਡੇ ਰਾਮਦਾਸ ਪੁਰੇ ਨੂੰ ਵਿਦਾ ਹੋ ਆਏ,ਤੇ ਗੁਰੂ ਜੀ ਪਾਸ ਸੇਵਾ ਹਿਤ ਭਾਈ ਗੁਰਦਿੱਤਾ ਜੀ ਰਹੇ, ਤੇ ਸ੍ਰੀ ਗੁਰੂ ਹਰਰਾਇ ਜੀ ਦੇ ਜੋਤੀ ਜੋਤ ਸਮਾਵਣ ਪਰ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀ ਭਾਈ ਗੁਰਦਿੱਤਾ ਜੀ ਨੇ ਕੀਤਾ, ਭੋਗ ਸਮੇਂ ਭਾਈ ਗੁਰਦਿੱਤਾ ਜੀ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਸਿਰ ਤੇ ਪੱਗ ਬੱਧੀ, ਫਿਰ ਸਭਨੇ ਰਹੁ ਰੀਤੀ ਕੀਤੀ।ਭਾਈ ਗੁਰਦਿੱਤਾ ਕੁਝ ਦਿਨ ਗੁਰੂ ਜੀ ਪਾਸ ਰਹਿ ਕਰ ਆਗਿਆ ਲੈ ਝੰਡੇ ਰਾਮ ਦਾਸ ਪੁਰੇ ਭਾਈ ਝੰਡਾ ਜੀ ਪਾਸ ਪੁੱਜਾ,ਭਾਈ ਝੰਡਾ ਜੀ ਨੇ ਸਭ ਪਰਵਾਰ ਨੂੰ ਅਕੱਠਾ ਕਰਕੇ ਗੁਰਸਿੱਖੀ ਦਾ ਉਪਦੇਸ਼ ਕੀਤਾ, ਅਤੇ ਆਪ ਸਮਾਧੀ ਏਹੋ ਜੇਹੀ ਲਾਈ ਕਿ ਜਦ ਵੇਖਿਆ ਤਾਂ ਸਰੀਰ ਖਾਲੀ ਪਿਆ ਸੀ, ਤਾਂ ਭਾਈ ਗੁਰਦਿੱਤਾ ਜੀ ਦੇਹ ਨੂੰ ਇਸ਼ਨਾਨ ਕਰਾ ਨਵੀਨ ਬਸਤ੍ਰ ਪਹਿਰਾਇ ਕਰ ਬਿਬਾਨ

ਤੇ ਬਿਰਾਜ ਮਾਨ ਕਰਾ ਕੇ ਫੁੱਲਾਂ ਦੀ ਬਰਖਾ ਬਰਸਾਂਦੇ ਹੋਏ ਸਚ ਖ਼ੰਡ ਸਮਾਧਾਂ ਨੂੰ ਲੈ ਗਏ, ਸੰਗਤ ਸ਼ਬਦਕੀਰਤਨ ਕਰਦੀ ਹੋਈ ਸਮਾਧੀਂ ਪੁੱਜੀ,ਤੇ ਝੰਡਾ ਜੀ ਦੀ ਦੇਹ ਦਾ ਸਸਕਾਰ ਕੀਤਾ। ਫਿਰ ਇਸ਼ਨਾਨ ਕਰ ਕੀਰਤਨ ਸੋਹਿਲੇ ਦਾ ਪਾਠ ਕਰ ਡੇਰੇ ਆ ਕੜਾਹ ਪ੍ਰਸਾਦ ਵਰਤਾਯਾ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਰਖਾਯਾ। ਭੋਗ ਸਮੇਂ ਪਰ ਸ੍ਰੀ ਗੁਰੂਹਰਿਕ੍ਰਿਸ਼ਨ ਜੀ ਨੇ ਪੱਗ ਭਾਈ ਗੁਰਦਿੱਤਾ ਜੀ ਦੇ ਸਿਰ ਬੰਨ੍ਹਣ ਲਈ ਭੇਜੀ, ਜੋ ਭੋਗ ਸਮੇਂ ਗੁਰੂ ਜੀ ਦੇ ਭੇਜੇ ਹੋਏ ਸਿੱਖਾਂ ਨੇ ਬੱਧੀ,ਫਿਰ ਬੇਦੀ ਤੇਹਣ ਭੱਲੇ ਸੋਢੀ ਸਾਹਿਬਜ਼ਾਦਿਆਂ ਤੇ ਸਭ ਨਾਨਕ ਦਾਦਕ ਭਾਈ ਚਾਰੇ ਨੇ ਰਹੁ ਰੀਤੀ ਕੀਤੀ। ਭਾਈ ਗੁਰਦਿੱਤਾ ਨੇ ਵਿਦੈਗੀ ਸਮੇਂ ਮ੍ਰਯਾਦਾ ਅਨੁਸਾਰ ਸਭ ਨੂੰ ਵਿਦਾ ਕੀਤਾ, ਤੇ ਆਪ ਗੁਰੂ ਜੀ ਪਾਸ ਜਾਣ ਨੂੰ ਤਿਆਰੀ ਕੀਤੀ, ਪਿਛਲਾ ਸਭ ਕੰਮ ਆਪਣੇ ਛੋਟੇ ਭ੍ਰਾਤਾ ਨੂੰ ਸੌਂਪ ਦਿਤਾ, ਤੇ ਆਪ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਸੇਵਾ ਵਿਚ ਪੁੱਜੇ।

ਭਾਈ ਝੰਡਾ ਜੀ ਗੁਰ ਸਿੱਖੀ ਵਿਚ ਨਿਪੁਨ, ਸਿਧੇ ਸਾਦੇ ਸੁਭਾਵ ਵਾਲੇ ਤੇ ਨਿਸਚੇ ਵਾਲੇ ਸਿੱਖ ਸਨ, ਤੇ ਗੁਰੂ ਜੀ ਦੀ ਆਗਜ਼ਾ ਪਾਲਨ ਕਰਨ ਵਿਚ ਸਦਾ ਤਤਪਰ ਰਹਿੰਦੇ ਸਨ। ਆਪ ਸੰ: ੧੬੩੭ ਅੱਸੂ ੧੭ ਨੂੰ ਜਨਮੇਂ, ਤੇ ਸੰ: ੧੭੧੮ ਪੋਹ ਸੁਦੀ ਚੌਥ ਨੂੰ ੮੧ ਸਾਲ ੨ ਮਹੀਨੇ ੧੭ ਦਿਨ ਦੀ ਆਯੂ ਭੋਗ ਕੇ ਗੁਰ ਲੋਕ ਨੂੰ ਚਲਾਣਾ ਕਰ ਗਏ।

॥ ਇਤਿ ਜੀਵਨ ਚਰਿੱਤ੍ਰ ਭਾਈ ਝੰਡਾ ਜੀ ਸਮਾਪਤੰ॥

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਜੀਵਨ ਭਾਈ ਗੁਰਦਿੱਤਾ ਜੀ



ਦੋਹਰਾ

ਵਾਹਿਗੁਰੂ ਕਰਤਾਰ ਤੂੰ ਸੱਤਿਨਾਮ ਨਿਰੰਕਾਰ ।
ਵਯਾਪਕ ਹੈਂ ਜਲ ਥਲ ਵਿਖੇ ਕੀਟ ਹਸਤ ਇਕ ਸਾਰ॥੧॥

ਚੌਪਈ

ਗੁਰ ਨਾਨਕ ਘਟਿ ਘਟਿ ਦੇ ਜਾਨਕ । ਜਾਨਕ ਹੈਂ ਗੁਰ ਅੰਗਦ ਮਾਨਕ । ਮਾਨਕ ਅਮਰ ਗੁਰੂ ਸੁਖ ਦਾਨਕ । ਦਾਨਕ ਰਾਮਦਾਸ ਗੁਰ ਖਾਨਕ ॥ ੨ ॥ ਸ੍ਰੀ ਗੁਰੂ ਅਰਜਨ ਅਤਿ ਸੁਖ ਕਾਰੀ । ਕਾਰੀ ਕਰੀ ਜਿਨ੍ਹਾਂ ਸਿਰ ਭਾਰੀ । ਭਾਰੀ ਸਹੀ ਪੀਰ ਜਗ ਜਾਨੇ । ਜਾਨੇ ਸੋ ਜੋ ਪ੍ਰੇਮ ਸਿਆਨੇ ॥ ੩ ॥ ਪੀਰ ਮੀਰ ਜਿਨ ਧਾਰਨ ਕਰਕੈ । ਕਰਕੈ ਰਣ ਵਿਚ ਆਗੇ ਲਰਕੈ। ਲਰਕੈ ਹਰਿ ਗੋਬਿੰਦ ਗੁਰ ਜੋਧੇ । ਜੋਧੇ ਬਲੀ ਸਰਬ ਜਿਨ ਸੋਧੇ ॥ ੪ ॥ ਸੋਧੇ ਹਿਰਦੇ ਗੁਰੂ ਹਰਿ ਰਾਇ । ਰਾਇ ਸਰਬ ਦੀ ਲਈ ਸੁ ਪਾਇ । ਪਾਇ ਗੁਰੂ ਹਰਿ ਕ੍ਰਿਸ਼ਨ ਕੇ ਪਰੀਏ । ਪਰੀਏ ਸਭ ਦੁਖ ਡਿੱਠੇ ਹਰੀਏ ॥ ੫ ॥ ਹਰੀਏ ਪੀਰ ਗੁਰੂ ਬਲਕਾਰੀ । ਕਾਰੀ ਸੀਸ ਦੇਨ ਦੀ ਭਾਰੀ । ਭਾਰੀ ਸ੍ਰੀ ਗੁਰ ਤੇਗ ਬਹਾਦਰ । ਹਾਦਰ ਹੋਇ ਰਹੇ ਦਰ ਕਾਦਰ ॥ ੬ ॥ ਕਾਦਰ

ਗੁਰ ਗੋਬਿੰਦ ਸਿੰਘ ਜਾਨੋ । ਜਾਨੋ ਨਿਸਚੇ ਆਨੰਦ ਮਾਨੋ । ਮਾਨੋ ਖੰਡੇ ਅੰਮ੍ਰਿਤ ਧਾਰੀ । ਧਾਰੀ ਰੀਤ ਸੁ ਹੋਇ ਪਾਰੀ ॥੭॥

[ਬਾਬਾ ਬੁੱਢਾ ਜੀ ਦੀ ਬੰਸ]

ਪਾਰੀ ਸਖੀ ਜਗਜਾਸੂ ਬਨਕੈ । ਬਨਕੈ ਗੁਰ ਬਾਨੀ ਰਸ ਭਨਕੈ । ਭਨਕੈ ਦੁਬਿਧਾ ਹੋ ਬ੍ਰਿਧ ਜੈਸਾ । ਜੈਸਾ ਭਾਨੇ ਪਾਯੋ ਵੈਸਾ ॥ ੮ ॥ ਵੈਸਾ ਸੰਗ ਜਲਾਲ ਮਹਾਨਾ । ਹਾਨਾ ਦੁਖ ਜਿਨ ਸ੍ਰਵਣ ਵਖਾਨਾ । ਖਾਨਾ ਅਤਿ ਨੀਕਾ ਜਿਨ ਜਾਨਾ । ਜਾਨਾ ਸ੍ਰੀ ਝੰਡੇ ਨੇ ਮਾਨਾ ॥ ੯ ॥ ਮਾਨਾ ਉਰ ਗੁਰਦਿੱਤੇ ਆਯਾ । ਆਯਾ ਜਿਵੇਂ ਸੁਨੋ ਹਿਤ ਲਾਯਾ । ਲਾਯਾ ਹਿਤ ਜਿਨ ਤਿਸਨੇ ਪਾਯਾ । ਪਾਯਾ ਮੁਕਤ ਰੂਪ ਹ੍ਵੈ ਗਾਯਾ ॥ ੧੦ ॥

## ਭਾਈ ਗੁਰਦਿੱਤਾ ਜੀ ਦਾ ਜਨਮ

ਭਾਈ ਝੰਡਾ ਜੀ ਦੇ ਘਰ ਮਾਤਾ ਲਾਲਾਂ ਜੀ ਤੋਂ ਭਾਈ ਗੁਰਦਿੱਤਾ ਜੀ ਦਾ ਜਨਮ ਸੰ: ੧੬੯੨ ਬਿ: ਵਿਚ ਹੋਯਾ, ਭਾਈ ਸਰਵਣ ਜੀ ਨੇ ਪੋਤ੍ਰੇ ਦਾ ਨਾਮ ਗੁਰਦਿੱਤਾ ਧਰਿਆ, ਤੇ ਬਚਨ ਕੀਤਾ ਕਿ ਇਸਦੇ ਘਰ ਭੀ ਭਗਤ ਪੈਦਾ ਹੋਵੇਗਾ, ਜੋ ਸਾਡੀ ਕੁਲ ਦਾ ਦੀਵਾ ਹੋਵੇਗਾ । ਤਾਂ ਭਾਈ ਸਰਵਣ ਜੀ ਨੇ ਲਾਗੀਆਂ ਨੂੰ ਬਹੁਤ ਧਨ ਦੇ ਗੱਫੇ ਵਰਤਾਇ, ਅਤੀ ਖੁਸ਼ੀ ਹੋਈ, ਭਾਈ ਗੁਰਦਿੱਤਾ ਜੀ ਜਦ ਕੁਝ ਵੱਡੇ ਹੋਏ ਤਾਂ ਆਪਦਾ ਸੁਭਾਵ ਆਪਣੇ ਪਿਤਾ ਦਾਦੇ ਵਾਂਙ ਹੀ ਭਲਾ ਸੀ।

## ਅਪਨੀ ਅਵਸਥਾ ਵਿੱਚ ਦੇ ਕੰਮ

ਜਦ ਸ੍ਰੀ ਕੀਰਤਪੁਰ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ

ਜੀ ਨੇ ਭਾਈ ਝੰਡੇ ਦੀ ਥਾਂ ਭਾਈ ਗੁਰਦਿੱਤੇ ਜੀਨੂੰ ਸੇਵਾ ਲਈ ਨੀਯਤ ਕੀਤਾ ਤੇ ਪੱਗ ਬੱਧੀ ਤਾਂ ਸਤਿਗੁਰੂ ਸ੍ਰੀ ਹਰਰਾਇ ਜੀ ਦੇ ਜੋਤੀ ਜੋਤੀ ਜੋਤ ਸਮਾਣ ਤੋਂ ਕੁਝ ਦਿਨ ਮਗਰੋਂ ਭਾਈ ਗੁਰਦਿੱਤਾ ਜੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਤੋਂ ਆਗਯਾ ਪਾ ਕਰ ਝੰਡੇ ਰਾਮਦਾਸ ਪੁਰੇ ਆਏ ਅਤੇ ਸਭ ਕੰਮ ਅਪਨੇ ਪਿਤਾ ਦੇ ਸਮਾਨ ਗੁਰਸਿੱਖੀ ਪ੍ਰਚਾਰ ਦੇ ਤੇ ਫੌਜ ਆਦਿਕ ਦੇ ਚਲਾ-ਵਨ ਲੱਗੇ॥

## ਮਹਿਰ ਦਾ ਖ਼ਿਤਾਬ ਮਿਲਨਾ

ਇੱਕ ਵਾਰੀ ਵਜ਼ੀਰਾ ਬਾਦ ਦੇ ਹਾਕਮ ਅੱਗੇ ਸਿਆਲ ਕੋਟ ਦੇ ਮੁਖੀ ਨੰਬਰ ਦਾਰ ਚੌਧਰੀ ਮਾਮਲਾ ਦੇਣ ਤੋਂ ਇਨ-ਕਾਰੀ ਹੋ ਗਏ, ਤਾਂ ਲਹੌਰ ਦੇ ਸੂਬੇ ਪਾਸ ਜਦ ਇਹ ਖਬਰ ਪੁੱਜੀ ਤਾਂ ਸੂਬੇ ਨੇ ਵਜ਼ੀਰਾਬਾਦ ਵਾਲੇ ਹਾਕਮ ਨੂੰ ਆਖਿਆ ਕਿ ਸਿਆਲਕੋਟ ਵਾਲੇ ਲੋਕਾਂ ਪਰ ਝੰਡੇ ਰਾਮਦਾਸ ਪੁਰੇ ਦੇ ਮਲਕ ਰਾਇ ਝੰਡੇ ਦੇ ਪੁੱਤ੍ਰ ਗੁਰਦਿੱਤਾ ਤੇ ਉਨ੍ਹਾਂ ਦੇ ਘਰਾਣੇ ਦਾ ਬੜਾ ਅਸਰ ਹੈ, ਉਨ੍ਹਾਂ ਨੂੰ ਕਹੋ ਕਿ ਓਹ ਨੰਬਰ ਦਾਰਾਂ ਨੂੰ ਸਮਝੌਣ। ਤਾਂ ਵਜ਼ੀਰਾਬਾਦ ਦਾ ਹਾਕਮ ਝੰਡੇ ਰਾਮਦਾਸ ਪੁਰੇ ਪੁਜਾ, ਤੇ ਭਾਈ ਗੁਰਦਿੱਤਾ ਜੀ ਨੂੰ ਅਤੀ ਨਿਮ੍ਰਤਾ ਨਾਲ ਮਿਲਿਆ ਤੇ ਬੇਨਤੀ ਸਹਿਤ ਬਚਨ ਕੀਤਾ ਕਿ ਭਾਈ ਸਾਹਿਬ ਜੀ ! ਤੁਸੀ ਸਾਡਾ ਅੜਿਆ ਹੋਯਾ ਕੰਮ ਫਤੇ ਕਰੋ, ਉਹ ਇਹ ਕਿ ਸਿਆਲ ਕੋਟ ਦੇ ਮੁਖੀ ਨੰਬਰਦਾਰ ਮਾਮਲਾ ਨਹੀਂ ਦੇਂਦੇ,ਉਹ ਗੁਰੂ ਘਰ ਨੂੰ ਮੰਨਣ ਵਾਲੇ ਹਨ, ਤੇ ਤੁਹਾਡਾ ਆਖਾ ਮੰਨ ਲੈਣਗੇ,ਸੋ ਕਿਰਪਾ ਕਰਕੇ ਤੁਸੀ ਉਨ੍ਹਾਂ ਨੂੰ ਸਮਝਾਓ। ਤਾਂ ਭਾਈ

ਜਾ ਰਹੁ,ਤੇ ਦੁਆਬੇ ਦੀਆਂ ਸੰਗਤਾਂ ਨੂੰ ਗੁਰੂ ਸਿੱਖੀ ਦਾ ਉਪਦੇਸ਼ ਕਰਕੇ ਸ਼ੁਭ ਰਸਤੇ ਪਾਓ, ਸਤਿਨਾਮ ਸ੍ਰੀ ਵਾਹਿਗੁਰੂ ਦ੍ਰਿੜਾ ਕਰ ਗੁਰੂ ਦੇ ਸਿੱਖ ਬਨਾਓ। ਤਾਂ ਭਾਈ ਮੀਹਾਂ ਮਸੰਦੀ ਪ੍ਰਾਪਤ ਕਰਕੇ ਆਪਣੇ ਪਿੰਡ ਬਹਾਦਰ ਪੁਰ ਰਹਿਣ ਲੱਗਾ, ਤੇ ਗੁਰ ਸਿੱਖੀ ਦਾ ਪ੍ਰਚਾਰ ਕਰਨ ਲੱਗਾ, ਆਪ ਨਾਮ ਜਪਣ ਤੇ ਹੋਰਨਾਂ ਨੂੰ ਜਪਾਣ ਲੱਗਾ ਤੇ ਲੰਗਰ ਵਿਚ ਰਸਤਾਂ ਆਦ ਪੁਚਾ ਸੇਵਾ ਕਰਦਾ ਰਿਹਾ। ਹੁਣ ਭੀ ਝੰਡੇ ਰਾਮਦਾਸ ਪੁਰੇ ਤਿਸਦੀ ਔਲਾਦ ਦੇ ਖੱਤ੍ਰੀ ਸਿੰਘ ਆਉਂਦੇ ਜਾਂਦੇ ਰਹਿੰਦੇ ਹਨ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਦਿੱਤਾ ਜੀ ਛਿਆਹਠਵਾਂ ਅਧਯਾਇ ਸਮਾਪਤੰ।

---

## ਸ੍ਰੀਗੁਰੂ ਹਰਿਕ੍ਰਿਸ਼ਨ ਜੀ ਦਾ ਜੋਤੀ ਜੋਤ ਸਮੌਣਾ ਅਰ ਭਾਈ ਗੁਰਦਿੱਤਾ ਜੀ ਦਾ ਕੀਰਤ ਪੁਰ ਤੇ ਝੰਡੇ ਰਮਦਾਸਪੁਰ ਆਦੀ ਰਹਨਾਂ।

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਜਦੋਂ ਔਰੰਗਜ਼ੇਬ ਬਾਦਸ਼ਾਹ ਨੇ ਦਿੱਲੀ ਸੱਦਨ ਲਈ ਕਹਿ ਭੇਜਿਆ ਤਾਂ ਗੁਰੂ ਜੀ ਨੇ ਮੁਖੀ ਸਿੱਖਾਂ ਨੂੰ ਸ੍ਰੀ ਕੀਰਤਪੁਰ ਦੀ ਸੇਵਾ ਸੌਂਪ ਕੇ ਦਿੱਲੀ ਨੂੰ ਤਿਆਰੀ ਕੀਤੀ, ਭਾਈ ਗੁਰਦਿੱਤਾ ਜੀ ਰੋਪੜ ਤਕ ਗੁਰੂ ਜੀ ਦੇ ਨਾਲ ਗਏ, ਫਿਰ ਭਾਈ ਗੁਰਦਿੱਤਾ ਜੀ ਗੁਰੂਜੀਦੇ ਚਰਨੀਂ ਮੱਥਾ ਟੇਕ ਅੰਤਮ ਦਰਸ਼ਨ ਕਰ ਕੀਰਤ ਪੁਰ ਆ ਸੇਵਾ ਕਰਨ ਲੱਗੇ, ਕਈ ਹੋਰ ਸਿੱਖਵੀ ਸ੍ਰੀ ਕੀਰਤਪੁਰ ਜੀ ਰਹੇ, ਭਾਈ ਗੁਰਦਿੱਤਾ ਜੀ ਬਾਹਲਾ ਸ੍ਰੀ ਕੀਰਤ ਪੁਰ ਜੀ

ਹੀ ਰਹਿੰਦੇ,ਜਦ ਕੋਈ ਕੰਮ ਹੁੰਦਾ ਤਾਂ ਆਪਣੇ ਪਿੰਡ ਰਾਮਦਾਸ ਪੁਰੇ ਹੋ ਔਂਦੇ। ਜਦੋਂ ਸੰ: ੧੭੨੧ ਚੇਤ੍ਰ ਸੁਦੀ ੧੪ ਦਿੱਲੀ ਵਿਖੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ੭ ਸਾਲ ੮ ਮਹੀਨੇ ੨੬ ਦਿਨ ਦੀ ਆਯੂ ਵਿਚ ਜੋਤੀ ਜੋਤ ਸਮਾ ਗਏ,ਅਤੇ ਬਚਨ ਕਰ ਗਏ ਕਿ ਸਾਡੀ ਜਗ੍ਹਾ ਸਾਡਾ ਸਰੂਪ ਇਸ ਵਕਤ ਬਾਬਾ ਬਕਾਲੇ ਵਿੱਚ ਹੈ, ਤਾਂ ਗੁਰੂ ਜੀ ਨੇ ਪੰਜ ਪੈਸੇ ਨਰੇਲ ਤੇ ਸ੍ਰੀ ਸਾਹਿਬ ਗੁਰ ਗੱਦੀ ਸਮੇਂ ਦੀ ਕਲਗੀ ਜਿਗਾ ਆਦਿ ਵਸਤਾਂ ਇਕ ਸਿੱਖ ਭਾਈ ਗੁਰ ਬਖਸ਼ੇ ਦੇ ਹੱਥ ਭਾਈ ਗੁਰਦਿੱਤਾ ਜੀ ਪਾਸ ਭੇਜੀਆਂ ਸਨ, ਕਿ ਉਹ ਤਿਲਕ ਦੇ ਸਮੇਂ ਦੀ ਮਰਯਾਦਾ ਕਰ ਦੇਣ। ਸੋ ਭਾਈ ਗੁਰਬਖਸ਼ੇ ਮਸੰਦ ਨੇ ਗੁਰੂ ਜੀ ਦੀਆਂ ਦਿੱਤੀਆਂ ਗੁਰ ਗੱਦੀ ਦੀਆਂ ਸਭ ਵਸਤਾਂ ਭਾਈ ਗੁਰਦਿੱਤਾ ਜੀ ਦੇ ਪਾਸ ਛੱਡੇ ਰਾਮਦਾਸ ਪੁਰੇ ਪੁਚਾ ਦਿੱਤੀਆਂ, ਤੇ ਗੁਰੂ ਜੀ ਦਾ ਹੁਕਮ ਭਾਈ ਗੁਰਦਿੱਤੇ ਜੀ ਨੂੰ ਸੁਨਾਯਾ ਕਿ ਜਿਸ ਸਮੇਂ ਗੁਰੂ ਹਰਿ ਕ੍ਰਿਸ਼ਨ ਜੀ ਜੋਤੀ ਜੋਤ ਸਮਾਵਨ ਲੱਗੇ ਸਨ ਉਸ ਸਮੇਂ ਗੱਦੀ ਲਗਾ ਕਰ ਉੱਤੇ ਗੱਦੀ ਦੇ ਏਹ ਵਸਤਾਂ ਰੱਖ ਕਰ ਗੱਦੀ ਦੇ ਚੁਫੇਰੇ ਪ੍ਰਕਰਮਾ ਕਰਕੇ ਮੱਥਾ ਟੇਕਿਆ ਸਾਨੇ ਤੇ ਬਚਨ ਕੀਤਾ ਸਾਨੇ "ਬਾਬਾ ਬਕਾਲੇ" ਹੈ, ਅਤੇ ਮੈਨੂੰ ਹੁਕਮ ਕੀਤਾ ਕਿ ਏਹ ਸਭ ਵਸਤਾਂ ਭਾਈ ਗੁਰਦਿੱਤਾ ਜੀ ਪਾਸ ਪੁਚਾ ਦਿਓ, ਤੇ ਓਹਨਾਂ ਨੂੰ ਕੈਹ ਦੇਣਾਂ ਕਿ ਜਿਸ ਵਕਤ ਬਾਬਾ ਬਕਾਲੇ ਆਪ ਨੂੰ ਸੱਦੇ,ਓਸ ਵੇਲੇ ਤਿਲਕ ਦੀ ਮਰਯਾਦਾ ਕਰਦੇਣੀ। ਸੋ ਦਾਸ ਨੂੰ ਜੋ ਹੁਕਮ ਗੁਰੂ ਜੀ ਨੇ ਕੀਤੇ ਸੋ ਆਪ ਪਾਸ ਪੁਚਾ ਦਿੱਤੇ ਹਨ, ਅੱਗੇ ਜਿਵੇਂ ਆਪਦੀ ਮਰਜੀ ਹੋਵੇ ਸੋ ਕਰੋ। ਭਾਈ ਗੁਰਦਿੱਤਾ ਜੀ ਨੇ ਸਤਿਗੁਰੂ ਜੀ ਦਾ ਜੋਤੀ ਜੋਤ ਸਮਾਣਾ ਸੁਣ ਡਾਢਾ

ਵੈਰਾਗ ਕੀਤਾ, ਤੇ ਗੁਰੂ ਜੀ ਦੀਆਂ ਭੇਜੀਆਂ ਤਿਲਕ ਦੀਆਂ ਵਸਤਾਂ ਸਤਕਾਰ ਸਹਿਤ ਸ੍ਰੱਛ ਅਸਥਾਨ ਗੁਰਦੁਆਰੇ ਵਿੱਚ (ਜਿੱਥੇ ਹੁਣ ਗੁਰਦੁਆਰੇ ਦੀ ਜਗ੍ਹਾ ਹੈ) ਸੁੰਦਰ ਰੁਮਾਲਾਂ ਵਿਚ ਲਪੇਟ ਕੇ ਰੱਖੀਆਂ।ਓਧਰ ਸ੍ਰੀਗੁਰੂ ਹਰਿਕ੍ਰਿਸ਼ਨਜੀਦੇ ਜੋਤੀਜੋਤ ਸਮਾਵਣ ਪਰ ਸੰਗਤਾਂ 'ਬਾਬਾ ਬਕਾਲੇ' ਦਾ ਗੁਰ ਬਚਨ ਸੁਣ ਬਕਾਲੇ ਆਵਣ ਲੱਗੀਆਂ,ਤਾਂ ਏਥੇ ਬਾਬਾ ਧੀਰ ਮੱਲ ਤੇ ਹੋਰ ਕਈ ਅਰ ਗੁਰ ਅੰਸ ਦੇ ਸੋਢੀ ਸਾਹਿਬਜ਼ਾਦੇ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਨ ਲਈ ਅੱਡ ਅੱਡ ਮੰਜੀਆਂ ਪਰ ਬੈਠ ਗਏ,ਤੇ ਏਦਾਂ ਕਈ ਬਨੌਟੀ ਗੁਰੂ ਬਣ ਬੈਠੇ, ਤੇ ਗੁਰਿਆਈ ਦਾ ਰੌਲਾ ਪੈ ਗਿਆ, ਅਤੇ ਸੰਗਤਾਂ ਬਾਬੇ ਬਕਾਲੇ ਹੋਕਰ ਕਿਤਨੀਆਂ ਹੀ ਛੱਡੇ ਰਾਮਦਾਸ ਪੁਰੇ ਪੁੱਜ ਭਾਈ ਗੁਰਦਿੱਤਾ ਜੀ ਨੂੰ ਆਖਨ ਲੱਗੀਆਂ ਕਿ ਤੁਸੀ ਬ੍ਰਿਧ ਜੀ ਦੀ ਅੰਸ ਹੋ, ਜਿਸਤਰਾਂ ਬਾਬਾ ਬੁੱਢਾ ਜੀ ਨੇ ਸਤਿਗੁਰਾਂ ਦੀ ਭਾਲ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ ਸੀ ਤੁਸੀਂ ਵੀ ਕਿਰਪਾ ਕਰੋ ॥

ਸੰਗਤਾਂ ਅਤੀ ਪ੍ਰੇਮ ਨਾਲ ਵੈਰਾਗ ਦੀਆਂ ਭਰੀਆਂ ਹੋਈਆਂ ਗੁਰੂ ਬਿਨ ਬੌਰੀਆਂ ਤੇ ਮਸਤਾਨੀਆਂ ਹੋਈਆਂ ਡਾਵਾਂ ਡੋਲ ਫਿਰਦੀਆਂ ਭਾਈ ਗੁਰਦਿੱਤਾ ਜੀ ਪਾਸ ਆਵਨ ਲੱਗੀਆਂ, ਭਾਈ ਗੁਰਦਿੱਤਾ ਜੀ ਨੇ ਚਾਹਿਆ ਕਿ ਸਤਿਗੁਰਾਂ ਨੂੰ ਪ੍ਰਗਟ ਕਰਾਂ, ਪਰ ਜਦ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਹੁਕਮ ਚੇਤੇ ਆਵੇ ਕਿ ਜਦ ਗੁਰੂ ਬਾਬਾ ਆਪ ਸੱਦੇ ਗਾ ਤਾਂ ਜਾਣਾ, ਤਾਂ ਚੁੱਪ ਹੋ ਜਾਨ, ਤੇ ਸੰਗਤਾਂ ਨੂੰ ਆਖ ਦੇਨ ਕਿ ਅਠਵੇਂ ਸਤਿਗੁਰੂ ਜੀ ਦਾ ਹੁਕਮ ਹੈ ਕਿ ਜਦ ਗੁਰੂ ਬਾਬਾ ਸੱਦੇਗਾ ਤਦ ਜਾਣਾ, ਤਾਂ ਸੰਗਤਾਂ ਨਿਰਾਸ ਹੋ ਮੁੜ ਜਾਣ ਤੇ ਬਿਰਹੋਂ ਭਰੀ ਬੇਨਤੀ

ਕਰਦੀਆਂ ਫਿਰਨ:—"ਕੋਈ ਆਨ ਮਿਲਾਵੇ ਮੇਰਾ ਪ੍ਰੀਤਮ ਪਿਆਰਾ ਹਉ ਤਿਸ ਪੈ ਆਪ ਵੇਚਾਈ" ਬਕਾਲੇ ਵਿਚ ਕਈ ਆਪਣੇ ਆਪਨੂੰ ਗੁਰੂ ਬਣਾਈ ਬੈਠੇ ਸਨ, ਸਿੱਖ ਉਨ੍ਹਾਂ ਨੂੰ ਮੱਥਾ ਟੇਕਦੇ ਵੀ ਸਨ, ਪਰ ਕਿਸੇ ਦੇ ਦਿਲ ਨੂੰ ਉੱਥੋਂ ਤਸੱਲੀ ਨਹੀਂ ਸੀ ਹੁੰਦੀ। ਇਉਂ ਕੁਝ ਦਿਨ ਰੌਲੇ ਵਿਚ ਬੀਤੇ, ਤੇ ਸੱਚੇ ਗੁਰੂ ਨੇ ਆਪਣਾ ਆਪ ਪ੍ਰਗਟ ਕਰਨਾ ਨਾ ਚਾਹਿਆ। ਸੰਮਤ ੧੭੨੧ ਫੱਗਣ ਵਿਚ ਭਾਈ ਮੱਖਣ ਸ਼ਾਹ ਲੁਬਾਣਾ ਸੁਦਾਗਰ ਗੁਰੂ ਜੀ ਨੂੰ ਅਪਨਾ ਦਸਵੰਧ ਜਹਾਜ਼ ਦੇ ਵਣਜ ਦੀ ਕਮਾਈ ਦਾ ਦੇਣ ਲਈ ਬਾਬੇ ਬਕਾਲੇ ਪੁੱਜਾ, ਪਰ ਉੱਥੇ ਕਈ ਗੁਰੂ ਬਣੇ ਹੋਏ ਵੇਖ ਵਡਾ ਅਚਰਜ ਹੋਯਾ, ਤੇ ਅਖੀਰ ਪੰਜ ੨ ਮੋਹਰਾਂ ਸਾਰਿਆਂ ਅੱਗੇ ਚੜ੍ਹਾਉਂਦਾ ਗਿਆ, ਤੇ ਦਿਲ ਵਿਚ ਇਹ ਰੱਖੀ ਕਿ ਜੇਹੜਾ ਸੱਚਾ ਗੁਰੂ ਹੋਵੇਗਾ,ਆਪਣੇ ਦਸਵੰਧ ਦੀ ਪੰਜ ਸੌ ਮੋਹਰ ਆਪੇ ਮੰਗ ਲਵੇਗਾ। ਜਦ ਸਾਰਿਆਂ ਨੂੰ ਪੰਜ ੨ ਮੋਹਰਾਂ ਚੜ੍ਹਾ ਚੁੱਕਾ ਤਾਂ ਮੇਵੜਿਆਂ ਨੂੰ ਪੁੱਛਿਆ ਕਿ ਕੋਈ ਹੋਰ ਬਾਬਾ ਭੀ ਹੈ? ਤਾਂ ਕਿਸੇ ਨੇ ਆਖਿਆ ਇੱਕ ਤੇਗਾ ਤੇਗਾ ਨਾਮੇ ਕਮਲਾ ਜਿਹਾ ਸਾਹਿਬ ਜ਼ਾਦਾ ਹੈ। ਤਾਂ ਭਾਈ ਮੱਖਣ ਸ਼ਾਹ ਦੀ ਸੁਪੱਤਨੀ ਨੇ ਆਖਿਆ, ਚਲੋ ਉਨ੍ਹਾਂ ਦੇ ਵੀ ਦਰਸ਼ਨ ਕਰੀਏ। ਜਦ ਮੱਖਣ ਸ਼ਾਹ ਨੇ ਗੁਰੂ ਤੇਗ ਬਹਾਦਰ ਜੀ ਦੇ ਅੱਗੇ ਪੰਜ ਮੋਹਰਾਂ ਰੱਖ ਮੱਥਾ ਟੇਕਿਆ, ਤਾਂ ਗੁਰੂ ਜੀ ਆਖਨ ਲੱਗੇ ਭਾਈ ਸਿੱਖਾ! ਪਦਾਰਥ ਦੀ ਤਾਂ ਸਾਨੂੰ ਲੋੜ ਨਹੀਂ ਹੈ, ਪਰ ਤੂੰ ਪੰਜ ਸੌ ਮੋਹਰ ਮੰਨ ਕੇ ਪੰਜ ਕਿਉਂ ਲਿਆਯਾ ਹੈਂ? ਵੇਖ! ਸਾਡਾ ਮੋਢਾ ਅਜੇ ਤੱਕ ਲਾਲ ਹੋਯਾ ਪਿਆ ਹੈ, ਜਿਸ ਨਾਲ ਤੇਰਾ ਜਹਾਜ਼ ਬੰਨੇ ਲਾਯਾ ਸੀ। ਇਹ ਸੁਣ ਮੱਖਣਸ਼ਾਹ ਨੇ ਜਾਣਿਆਂ

ਜੋ ਏਹ ਠੀਕ ਸੱਚਾ ਗੁਰੂ ਹੈ, ਤਦ ਪੰਜ ਸੌ ਮੋਹਰ ਅੱਗੇ ਰੱਖ ਮੱਥਾ ਟੇਕਿਆ ਤੇ ਕੋਠੇ ਪਰ ਚੜ੍ਹ ਕੇ ਉੱਚੀ ਉੱਚੀ ਕਿਹਾ:-"ਗੁਰੂ ਲਾਧੋ ਰੇ! ਗੁਰੂ ਲਾਧੋ ਰੇ!! ਸਚਾ ਗੁਰੂ ਤੇਗ ਬਹਾਦਰ ਲਾਧੋ ਰੇ" ਬੱਸ ਸੰਗਤਾਂ ਤਾਂ ਗੁਰੂ ਦੀ ਢੂੰਡ ਵਿੱਚ ਅੱਗੇ ਹੀ ਬਿਆਕੁਲ ਸਨ, ਸੁਣਦੇ ਸਾਰ ਹੀ ਚਰਨੀਂ ਆਨ ਲੱਗੀਆਂ, ਤੇ ਨਿਹਾਲ ਹੋਈਆਂ ॥

ਉਸੇ ਦਿਨ ਭਾਈ ਗੁਰਦਿੱਤਾ ਜੀ ਦੇ ਲੈਣ ਲਈ ਸਿੱਖ ਭੇਜਿਆ ਗਿਆ। ਸਿੱਖ ਨੇ ਆ ਕੇ ਜਦ ਭਾਈ ਗੁਰਦਿੱਤਾ ਜੀ ਨੂੰ ਸਭ ਸਮਾਚਾਰ ਦੱਸਿਆ ਤਾਂ ਆਪ ਵੱਡੇ ਪ੍ਰਸੰਨ ਹੋਏ ਤੇ ਉਸੀ ਵਕਤ ਭਾਈ ਗੁਰਦਿੱਤਾ ਜੀ ਗੁਰੂ ਜੀ ਦੀ ਇਮਾਨਤ ਪਾਲਕੀ ਵਿੱਚ ਧਰਕੇ ਆਪ ਨੰਗੀ ਪੈਰੀਂ ਚੌਰੀ ਕਰਦੇ ਹੋਏ ਬਾਬੇ ਬਕਾਲੇ ਗੁਰੂ ਜੀ ਦੀ ਸੇਵਾ ਵਿੱਚ ਆ ਹਾਜ਼ਰ ਹੋਏ, ਦੂਜੇ ਦਿਨ ਚੇਤ ਸੁਦੀ ੧੪ ਸੰ: ੧੭੨੧ ਬਿ: ਨੂੰ ਭਾਈ ਗੁਰਦਿੱਤਾ ਜੀ ਨੇ ਤਖਤ ਤੇ ਗੱਦੀ ਲਗਾਕਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਉੱਤੇ ਬਿਠਾ ਕੇ ਕਲਗੀ ਜਿਗਾ ਸੁੱਚੇ ਮੋਤੀ ਆਦਿਕਾਂ ਨਾਲ ਜੜਤ ਕੀਤੀ ਹੋਈ ਸਜਾ ਕੇ ਸ੍ਰੀ ਸਾਹਿਬ ਕਮਰ ਕਸੇ ਲਗਾ ਪੰਜ ਪੈਸੇ ਨਲੇਰ ਅੱਗੇ ਰੱਖ ਤਿਲਕ ਕਰਕੇ ਪਰਕਰਮਾਂ ਕਰ ਮੱਥਾ ਟੇਕਿਆ, ਅਤੇ ਇਕ ਘੋੜਾ ਤੇ ਅਤੀ ਕੀਮਤੀ ਪੁਸ਼ਾਕ ਗੁਰੂ ਜੀ ਦੀ ਭੇਟਾ ਕੀਤੀ, ਫਿਰ ਸਭ ਮਸੰਦਾਂ ਤੇ ਸਿੱਖ ਸੰਗਤ ਬੇਦੀ ਤ੍ਰੇਹਣ ਭਲੇ ਆਦਿਕਾਂ ਨੇ ਭੇਟਾਂ ਚੜ੍ਹਾਈਆਂ। ਭਾਈ ਗੁਰਦਿੱਤਾ ਜੀ ਨੇ "ਜਿਸਕੀ ਵਸਤੁ ਤਿਸੁ ਆਗੈ ਰਾਖੈ' ਅਨੁਸਾਰ ਗੁਰੂ ਦੀ ਅਮਾਨਤ ਗੁਰੂ ਨੂੰ ਸੌਂਪੀ, ਤੇ ਗੁਰੂ ਜੀ ਦੀ ਸੇਵਾ ਵਿਚ ਹੀ ਰਹਿਨ ਲੱਗੇ, ਬੁੱਢੇ ਰਾਮਦਾਸ ਪੁਰੇ

ਤਾ ਕੰਮ ਹੋਵੇ ਭਰਾ ਭਾਈ ਹਰਦਿੱਤਾ ਜੀ ਨੂੰ ਸੌਂਪ ਦਿੱਤਾ। ਜਦ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਦੀ ਗੱਦੀ ਮਿਲ ਗਈ ਤਾਂ ਬਾਬਾ ਧੀਰ ਮੱਲ ਨੇ ਆਪਣੇ ਮਸੰਦਾਂ ਨੂੰ ਸਿਖਾ ਕਰ ਗੁਰੂ ਜੀ ਪਾਸ ਜੋ ਪਦਾਰਥ ਚੜ੍ਹਿਆ ਸੀ ਲੁੱਟਣਾ ਚਾਹਿਆ, ਤਿਸ ਸਮੇਂ ਭਾਈ ਗੁਰਦਿੱਤਾ ਜੀ, ਭਾਈ ਕਿਰਪਾਲ ਚੰਦ ਜੀ, ਭਾਈ ਜਗ੍ਹੀਆ ਭੱਲਾ ਤੇ ਭਾਈ ਮੱਖਣਸ਼ਾਹ ਆਦਿ ਸਿੱਖ ਗੁਰੂ ਜੀ ਦੇ ਪਾਸ ਬੈਠੇ ਸੀ, ਤਾਂ ਬਾਬਾ ਧੀਰ ਮੱਲ ਨੇ ਤੁਕਾ ਕਰ ਗੋਲੀ ਗੁਰੂ ਜੀ ਵੱਲ ਮਾਰੀ, ਜੋ ਵਾਹਿਗੁਰੂ ਦੇ ਭਾਣੇ ਨਾਲ ਗੁਰੂ ਜੀ ਦੀ ਦਸਤਾਰ ਵਿਚੋਂ ਲੰਘ ਗਈ, ਤੇ ਗੁਰੂ ਜੀ ਰਾਜੀ ਬਾਜੀ ਅਡੋਲ ਬੈਠੇ ਰਹੇ। ਪਰ ਧੀਰ ਮੱਲ ਤੇ ਉਸਦੇ ਆਦਮੀ ਗੁਰੂ ਜੀ ਦਾ ਸਭ ਪਦਾਰਥ ਆਦੀ ਲੁੱਟ ਕੇ ਲੈ ਗਏ। ਭਾਈ ਮੱਖਣ ਸ਼ਾਹ ਤੇ ਭਾਈ ਗੁਰਦਿੱਤਾ ਜੀ ਆਦਿ ਸਿੱਖ ਇਸ ਗੱਲ ਨੂੰ ਸਹਾਰ ਨਾਂ ਸਕੇ, ਤੇ ਭਾਈ ਕ੍ਰਿਪਾਲ ਚੰਦ (ਮਾਤਾ ਗੁਜਰੀ ਜੀ ਦੇ ਭਰਾ) ਕਈ ਸਿੱਖਾਂ ਨੂੰ ਨਾਲ ਲੈ ਗੁਰੂ ਜੀ ਤੋਂ ਪੁੱਛੇ ਬਿਨਾਂ ਹੀ ਹਜ਼ਾਰ ਕੁ ਆਦਮੀ ਦੀ ਭੀੜ ਭਾੜ ਕਰਕੇ ਧੀਰ ਮੱਲ ਦੇ ਉਤੇ-ਜੋ ਮਾਲ ਲੁੱਟਕੇ ਲਈ ਜਾਂਦਾ ਸੀ-ਜਾ ਪਏ ਤੇ ਲੜਾਈ ਅਰੰਭ ਦਿੱਤੀ, ਅਖ਼ੀਰ ਨੂੰ ਧੀਰ ਮੱਲ ਦੀ ਹਾਰ ਹੋਈ, ਤੇ ਧੀਰ ਮੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸਭ ਪਦਾਰਥ ਆਦਿਕ ਛੱਡ ਕਰ ਨੱਸ ਗਿਆ। ਜਦ ਸ਼ਾਂਤਿ ਹੋਈ ਤੇ ਕ੍ਰਿਪਾਲ ਚੰਦ ਜੀ ਆਦਿ ਸਿੱਖ ਗੁਰੂ ਜੀ ਪਾਸ ਆਏ ਤਾਂ ਗੁਰੂ ਜੀ ਹਾਲ ਸੁਣਕੇ ਕ੍ਰਿਪਾਲ ਚੰਦ ਆਦਿ ਪਰ ਬਹੁਤ ਗੁੱਸੇ ਹੋਏ, ਤੇ ਬਚਨ ਕੀਤਾ ਕਿ ਤੁਸਾਂ ਧੀਰ ਮੱਲ ਜੀ ਉੱਤੇ ਹੱਲਾ ਕਿਉਂ ਕੀਤਾ? ਕ੍ਰਿਪਾਲ ਚੰਦ ਜੀ ਆਦਿ ਸਿੱਖ

ਆਪਣੀ ਭੁਲ ਮੰਨ ਗੁਰੂ ਜੀ ਦੀ ਚਰਨੀਂ ਡਿੱਗੇ ਤੇ ਖਿਮਾਂ ਕਰਾਈ। ਪਰ ਗੁਰੂ ਜੀ ਨੇ ਧੀਰ ਮਲ ਵੱਲੋਂ ਰੋਜ਼ ਦਾ ਵਿਰੋਧ ਤੱਕ ਇਸ ਖਿਚਾ ਖਿਚੀ ਨੂੰ ਛਡਣ ਲਈ ਬਕਾਲੇ ਤੋਂ ਚਲੇ ਜਾਣ ਦਾ ਮਤਾ ਪਕਾਯਾ, ਤੇ ਰਟਨ ਸਮੇਂ ਭਾਈ ਗੁਰਦਿੱਤਾ ਜੀ ਨੇ ਬੇਨਤੀ ਕੀਤੀ ਸਤਿਗੁਰੋ ! ਦਾਸ ਦੀ ਨਗਰੀ ਨੂੰ ਭੀ ਦਰਸ਼ਨ ਦੇ ਕਰ ਨਿਹਾਲ ਕਰੋ। ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਸਾਰੇ ਗੁਰੂ ਧਾਮਾਂ ਦੇ ਦਰਸ਼ਨ ਕਰਦੇ ਹੋਏ ਤੁਹਾਡੇ ਨਗਰ ਭੀ ਜਾਵਾਂਗੇ। ਸ੍ਰੀ ਗੁਰੂ ਤੇਗ ਬਹਾਦਰ ਜੀ ੧੬ ਹਾੜ ਸੰ: ੧੭੨੧ ਬਿ: ਨੂੰ ਦੇਸ਼ ਰਟਨ ਲਈ ਤਿਆਰ ਹੋਏ, ਪਹਿਲਾਂ ਸ੍ਰੀ ਗੋਇੰਦ ਵਾਲ ਬਾਵਲੀ ਦੇ ਦਰਸ਼ਨ ਕੀਤੇ, ਫਿਰ ਸ੍ਰੀ ਖਡੂਰ ਜੀ ਜਾਕੇ ਗੁਰੂ ਜੀ ਦੇ ਅਸਥਾਨ ਦੇ ਦਰਸ਼ਨ ਕੀਤੇ, ਫਿਰ ਓਹ ਜਗ੍ਹਾ ਵੇਖੀ ਜਿੱਥੇ ਬਾਬਾ ਬੁੱਢਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਪ੍ਰਗਟ ਕੀਤਾ ਸੀ, ਫਿਰ ਸ੍ਰੀ ਤਰਨ ਤਾਰਨ ਜੀ ਦੇ ਇਸ਼ਨਾਨ ਕਰ ਬਾਸਰਕੇ ਆਏ, ਜਿੱਥੇ ਬਾਬੇ ਬੁਢੇ ਜੀ ਨੇ ਸੰਨ੍ਹ ਮਾਰਕੇ ਗੁਰੂ ਅਮਰਦਾਸ ਜੀ ਨੂੰ ਲੱਭਾ ਸੀ। ਦਰਸ਼ਨ ਕਰ ਨਮਸਕਾਰ ਕੀਤੀ, ਪਰਕ੍ਰਮਾਂ ਕੀਤੀਆਂ, ਫਿਰ ਬਾਬਾ ਜੀ ਦੀ ਬੀੜ ਵੇਖੀ, ਮੁੜ ਸ੍ਰੀ ਅੰਮ੍ਰਿਤਸਰ ਜੀ ਸ੍ਰੀ ਦਰਬਾਰ ਸਾਹਬ ਜੀ ਦੇ ਦਰਸ਼ਨ ਲਈ ਆਏ, ਜਦ ਅਕਾਲ ਬੁੰਗੇ ਦੇ ਉਰੇ ਬੇਰ ਸਾਹਿਬ ਜੀ ਦੇ ਕੋਲ ਪਹੁੰਚੇ ਤਾਂ ਪੁਜਾਰੀਆਂ ਨੇ ਸ੍ਰੀ ਦਰਬਾਰ ਸਾਹਿਬ ਜੀ ਦੇ ਬੂਹੇ ਬੰਦ ਕਰ ਲਏ ਤੇ ਦਰਸ਼ਨ ਨਾਂ ਕਰਨ ਦਿੱਤਾ, ਕਿ ਮਤਾਂ ਗੁਰੂ ਜੀ ਦਰਬਾਰਸਾਹਿਬ ਪਰ ਹੀ ਕਬਜ਼ਾਕਰ ਲੈਣ। ਗੁਰੂ ਜੀ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਵਲੋਂ ਨਿਰਾਸ ਹੋ ਵੱਲੇ ਪਿੰਡ ਚਲੇ ਗਏ ਤੇ ਬਚਨ ਕੀਤਾ

"ਅੰਮ੍ਰਿਤਸਰੀਏ ਅੰਦਰ ਸੜੀਏ"।*

ਜਦ ਸ੍ਰੀ ਰਮਦਾਸ ਪੁਰੇ ਸ਼ਹਿਰ ਦੀਆਂ ਮਾਈਆਂ ਨੂੰ ਪਤਾ ਲੱਗਾ ਕਿ ਗੁਰੂ ਜੀ ਆਏ ਸਨ, ਪਰ ਪੁਜਾਰੀਆਂ ਨੇ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਨਹੀਂ ਕਰਨ ਦਿੱਤੇ ਤੇ ਨਾਂ ਹੀ ਪ੍ਰਸ਼ਾਦ ਪੁੱਛਿਆ ਤੇ ਸਤਿਕਾਰ ਕੀਤਾ ਹ । ਤਾਂ ਮਾਈਆਂ ਰਮਦਾਸ ਪੁਰੇ ਤੋਂ ਪ੍ਰਸ਼ਾਦ ਲੈ ਵੱਲੇ ਪਿੰਡ ਪੁੱਜੀਆਂ ਤੇ ਗੁਰੂ ਜੀ ਅੱਗੇ ਮੱਥਾ ਟੇਕ ਬਖਸ਼ਨ ਲਈ ਬੇਨਤੀ ਕੀਤੀ, ਤਾਂ ਉਨ੍ਹਾਂ ਦੀ ਸ਼ੁਧ ਭਾਵਨਾ ਵੇਖ ਗੁਰੂ ਜੀ ਨੇ ਸੁਤੇ ਬਚਨ ਕੀਤਾ 'ਮਾਈਆਂ ਰੱਬ ਰਜਾਈਆਂ' ਤਿਸ ਜਗ੍ਹਾ ਤੋਂ ਗੁਰੂ ਜੀ ਲੁਹਾਰਕੇ, ਮੋਲ੍ਹ ਨੰਗਲ ਹੋ ਕਰ ਘੁੱਕੇ ਵਾਲੀ ਗੁਰੂ ਕੀ ਰੌੜ ਗੁਰੂ ਕੇ ਬਾਗ ਪੁੱਜੇ, ਸੰਗਤ ਨੇ ਭਾਈ ਗੁਰਦਿੱਤਾ ਜੀ ਤੋਂ ਪੁੱਛਿਆ ਇਸਨੂੰ ਗੁਰੂ ਕੀ ਰੌੜ ਕਿਉਂ ਆਖਦੇ ਹਨ ? ਤਾਂ ਭਾਈ ਗੁਰਦਿੱਤਾ ਜੀ ਨੇ ਸਤਿਗੁਰਾਂ ਦੀ ਆਗਜਾ ਲੈਕੇ ਆਖਿਆ "ਸਾਧ ਸੰਗਤ ਜੀ ! ਇੱਕ ਵਾਰੀ ਸੁਕੇਤ ਮੰਡੀ ਦਾ ਰਾਜਾ ਪੰਰਮ ਗੁਰੂ ਜੀ ਦੇ ਦਰਸ਼ਨ ਹਿਤ ਰਮਦਾਸ ਪੁਰੇ (ਅੰਮ੍ਰਿਤਸਰ ਜੀ) ਆਇਆ ਸੀ, ਜਦ ਮੱਥਾ ਟੇਕਣ ਗਿਆ ਤਾਂ ਉਸ ਵਕਤ ਗੁਰੂ ਜੀ ਇਹ ਤੁਕ ਪੜ੍ਹ ਰਹੇ ਸਨ:-

"ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ" ਇਹ ਸੁਣਕੇ ਰਾਜਾ ਦੇ ਮਨ ਵਿੱਚ ਸ਼ੰਕਾ ਹੋਯਾ ਕਿ ਜੇ ਲਿਖੇ ਲੇਖ ਨਹੀਂ ਮਿਟਣੇ ਤਾਂ ਗੁਰੂ ਜੀ ਪਾਸ ਔਣ ਦਾ ਕੀ ਲਾਭ ਹੋਯਾ?

ਤਾਂ ਰਾਜੇ ਨੂੰ ਰਾਤ ਨੂੰ ਸੁਪਨਾ ਆਯਾ ਕਿ ਮੈਂ ਚੂਹੜਿਆਂ

---

*ਤਦੋਂ 'ਅੰਮ੍ਰਿਤਸਰ' ਸ਼ੈਹਰ ਦਾ ਨਾਮ ਨਹੀਂ ਸੀ ਅਜੇ ਪਿਆ, ਸ਼ੈਹਰ ਦਾ ਨਾਮ ਰਾਮਦਾਸ ਪੁਰਾ ਸੀ, ਤੇ ਅੰਮ੍ਰਿਤਸਰ ਕੇਵਲ ਸ੍ਰੀ ਦਰਬਾਰ ਸਾਹਿਬ ਜੀ ਨੂੰ ਕਿਹਾ ਜਾਂਦਾ ਸੀ।

ਦੇ ਘਰ ਜਨਮਿਆ, ਵੱਡਾ ਹੋਇਆ ਮੇਰਾ ਵਿਵਾਹ ਹੋਇਆ, ਕੁਟੰਬ ਹੋਇਆ, ਕਈ ਭੁੱਖ ਨੰਗ ਦੇ ਦੁੱਖ ਸਹੇ, ਤੇ ਅੰਤ ਨੂੰ ਸੱਠ ਸਾਲ ਦੀ ਉਮਰ ਵਿਚ ਮਰ ਗਿਆ। ਸਵੇਰੇ ਉੱਠ ਰਾਜਾ ਗੁਰੂ ਜੀ ਤੋਂ ਆਗਜ਼ਾ ਲੈ ਸ਼ਿਕਾਰ ਖੇਡਨ ਗਿਆ, ਗੁਰੂ ਜੀ ਭੀ ਸੈਰ ਨੂੰ ਆ ਗਏ। ਰਾਜਾ ਸ਼ਿਕਾਰ ਦੇ ਮਗਰ ਲੱਗਾ, ਸ਼ਿਕਾਰ ਤਾਂ ਨੱਸ ਗਿਆ ਪਰ ਰਾਜਾ ਕੀ ਵੇਖਦਾ ਹੈ ਕਿ ਰਾਤ ਦੇ ਸੁਪਨੇ ਵਿਚ ਦੇਖੇ ਬ੍ਰਿਛ ਤੇ ਪਿੰਡ ਪ੍ਰਤੱਖ ਦਿੱਸ ਰਹੇ ਹਨ, ਜਦ ਰਾਜਾ ਉਸ ਪਿੰਡ ਕੋਲ ਵਸਿਆ ਤਾਂ ਚੂਹੜਿਆਂ ਨੇ ਪਛਾਨ ਕਰ ਆਖਿਆ ਕਿ ਇਹ ਤਾਂ ਅਮਕਾ ਸਾਡਾ ਭਰਾ ਹੈ, ਰਾਜੇ ਦੇ ਸੁਪਨੇ ਦੇ ਪੁੱਤ੍ਰ ਤੇ ਇਸਤ੍ਰੀ ਕਹਿਣ ਲੱਗੇ ਏਹ ਤਾਂ ਸਾਡਾ ਪਿਤਾ ਤੇ ਪਤੀ ਹੈ, ਸਾਥੋਂ ਪਖੰਡ ਕਰਕੇ ਮਰ ਗਿਆ ਹੈ, ਤੇ ਹੁਣ ਕਿਤੋਂ ਘੋੜਾ ਲੈ ਚੰਗੇ ਕਪੜੇ ਪਾ ਆ ਗਿਆ ਹੈ, ਸਭ ਚੂਹੜੇ ਰਾਜੇ ਦੇ ਦੁਆਲੇ ਕੱਠੇ ਹੋ ਗਏ, ਤੇ ਰਾਜੇ ਨੂੰ ਆਪਣੇ ਘਰ ਚੱਲਣ ਲਈ ਕਹਿਣ ਲੱਗੇ, ਰਾਜਾ ਵੀ ਪਛਾਣੇ ਕਿ ਇਹ ਠੀਕ ਮੇਰੇ ਸੁਪਨੇ ਵਾਲੇ ਸੰਬੰਧੀ ਹਨ, ਇੰਨੇ ਨੂੰ ਗੁਰੂ ਅਰਜਨ ਜੀ ਭੀ ਆ ਗਏ, ਰਾਜਾ ਤੇ ਚੂਹੜਿਆਂ ਨੇ ਗੁਰੂ ਜੀ ਪਾਸ ਬਿਨੈ ਕੀਤੀ, ਤਾਂ ਗੁਰੂ ਜੀ ਨੇ ਚੂਹੜਿਆਂ ਨੂੰ ਕਿਹਾ ਕਿ ਕਬਰ ਫੋਲੋ, ਜੇ ਉਥੇ ਮੁਰਦਾ ਨਾ ਹੋਇਆ ਤਾਂ ਏਹ ਰਾਜਾ ਤੁਹਾਡਾ ਸੰਬੰਧੀ ਹੈ, ਇਸ ਨੂੰ ਤੁਸਾਂ ਘਰ ਲੈ ਜਾਣਾ, ਜੇ ਕਬਰ ਵਿਚ ਮੁਰਦਾ ਹੋਇਆ ਤਾਂ ਤੁਸੀ ਝੂਠੇ। ਜਦ ਕਬਰ ਪੁੱਟੀ ਤਾਂ ਮੁਰਦਾ ਵਿਚੋਂ ਨਿਕਲਿਆ, ਤੇ ਚੂਹੜੇ ਝੂਠੇ ਹੋ ਮੁੜ ਗਏ।

ਤਦ ਗੁਰੂ ਜੀ ਨੇ ਰਾਜਾ ਨੂੰ ਉਸਦਾ ਸ਼ੰਕਾ ਦੂਰ ਕਰਾਂਦਿਆਂ ਤੇ ਕਿਹਾ ਕਿ ਇਹ ਜੋ ਕੁਛ ਤੂੰ ਸੁਪਨੇ ਵਿੱਚ ਵੇਖਿਆ ਹੈ, ਇਹ

ਅਸਲ ਵਿੱਚ ਪ੍ਰਤੱਖ ਇਸੇ ਤਰਾਂ ਹੋਣਾਂ ਸੀ, ਪ੍ਰੰਤੂ ਗੁਰੂ ਦਰਸ਼ਨ ਤੇ ਪ੍ਰਮੇਸ਼ਰ ਭਜਨ ਦਾ ਇਹ ਲਾਭ ਹੋਯਾ, ਕਿ ਤੇਰਾ ਇਹ ਕਈ ਵਰਿਹਾਂ ਦਾ ਕਸ਼ਟ ਸੁਪਨੇ ਵਿੱਚ ਭੁਗਾ ਕੇ ਖਲਾਸੀ ਕਰ ਦਿੱਤੀ, ਤੇ "ਲੇਖ ਨਾ ਮਿਟਈ ਹੇ ਸਖੀ!" ਇਹ ਵਾਕ ਵੀ ਸੱਚ ਹੋਯਾ। ਤਦ ਰਾਜਾ ਗੁਰੂ ਜੀ ਦੇ ਚਰਨਾਂ ਨੂੰ ਸੱਤ ਮੰਨ ਕਰਨੀਂ ਲੱਗਾ ਤੇ ਆਪਣੀ ਭੁੱਲ ਬਖਸ਼ਾਈ।

ਇਹ ਘਟਨਾਂ ਇਸ ਅਸਥਾਨ ਹੋਣ ਕਰਕੇ ਇਸਦਾ ਨਾਮ ਗੁਰੂ ਕੀ ਰੌੜ ਪੈ ਗਿਆ, ਪਰ ਪਿੱਛੋਂ ਜਦ ਗੁਰੂ ਜੀ ਨੇ ਇੱਥੇ ਬਾਗ਼ ਲਵਾਯਾ, ਤਾਂ ਇਸਦਾ ਨਾਮ ਗੁਰੂ ਕਾ ਬਾਗ ਹੋਯਾ"।

ਭਾਈ ਗੁਰਦਿੱਤਾ ਜੀ ਤੋਂ ਏਹ ਪ੍ਰਸੰਗ ਸੁਣ ਸੰਗਤ ਅਤੀ ਅਨੰਦ ਹੋਈ, ਤੇ ਭਾਈ ਗੁਰਦਿੱਤਾ ਜੀ ਨੇ ਤਿਸ ਜਗ੍ਹਾ ਬਚਨ ਕੀਤਾ ("ਜੋ ਕੋਈ ਆਖੇ ਗੁਰ ਕੀ ਰੋੜ। ਉਸਕਾ ਹੋਵੇ ਝੂਗਾ ਰੋੜ। ਜੋ ਕੋਈ ਆਖੇ ਗੁਰ ਕਾ ਬਾਗ। ਤਿਸ ਕੋ ਲੱਗੇ ਦੂਣਾ ਭਾਗ॥") ਸੋ ਹੁਣ ਗੁਰੂ ਕੇ ਬਾਗ ਗੁਰਦੁਵਾਰੇ ਗੁਰੂ ਪੰਚਮ ਪਾਤਸ਼ਾਹ ਜੀ ਦੇ ਸਮੇਂ ਦਾ ਬਿਰਛ ਕਾਇਮ ਹੈ ਅਤੇ ਪੰਚਮ ਗੁਰੂ ਜੀ ਦਾ ਤੇ ਨੌਵੇਂ ਗੁਰੂ ਜੀ ਦੇ ਦੋਵੇਂ ਗੁਰੁ ਦੁਆਰੇ ਤਿਸ ਜਗ੍ਹਾ ਸ਼ੋਭਦੇ ਹਨ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਪੰਚਮ ਗੁਰੂ ਜੀ ਦੇ ਬਾਗ ਤੋਂ ਚਲਕਰ ਬਾਬਾ ਬੁਢਾ ਜੀ ਦੇ ਛੇਂਡੇ ਰਾਮਦਾਸ ਪੁਰੇ ਪੁਜੇ, ਅੱਗੇ ਭਾਈ ਗੁਰਦਿੱਤਾ ਜੀ ਨੇ ਸਿੱਖ ਭੇਜਕਰ ਪੂਰਾ ਇੰਤਜ਼ਾਮ ਕੀਤਾ ਹੋਯਾ ਸੀ, ਸਤਿਗੁਰੂ ਜੀ ਦੀ ਅਤੀ ਉੱਤਮ ਰੀਤ ਨਾਲ ਸੇਵਾ ਕੀਤੀ, ਅਨੇਕ ਤਰਾਂ ਦਾ ਪਰਸ਼ਾਦ ਬਨਾ ਕਰ ਗੁਰੂ ਜੀ ਨੂੰ ਤੇ ਸੰਗਤ ਨੂੰ ਛਕਾਯਾ, ਸ੍ਰੀ ਗੁਰੂ ਜੀ ਬਹੁਤ ਅਨੰਦ ਹੋਏ। ਫਿਰ

ਗੁਰੂ ਜੀਨੇ ਪਹਲੇਗੁਰੂਸਾਹਿਬਾਂਦੇਆਵਣਦਾਸਮਾਂਚਾਰਪੁੱਛਿਆ, ਭਾਈ ਗੁਰਦਿੱਤਾ ਜੀ ਨੇ ਸਾਰਾ ਸਮਾਚਾਰ ਸੁਣਾਯਾ,ਸਤਿਗੁਰੋ ! ਇਸ ਜਗ੍ਹਾ ਸਭ ਤੋਂ ਪਹਿਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰ: ੧੫੭੫ ਬਿ: ਨੂੰ ਬਾਬਾ ਬੁੱਢਾ ਜੀ ਉੱਤੇ ਕ੍ਰਿਪਾ ਕੀਤੀ ਤੇ ਦਰਸ਼ਨ ਦਿੱਤੇ ਸਨ, ਤੇ ਬਾਲਕ ਤੋਂ ਬੁਢਾ ਬਨਾ ਦਿਤਾ ਸੀ, ਤੇ ਸਿੱਖੀ ਦਾਨ ਬਖਸ਼ ਕੇ ਨਿਹਾਲ ਕੀਤਾ ਸੀ । ਇਸ ਤੋਂ ਬਾਦ ਸ੍ਰੀਗੁਰੂਅੰਗਦ ਜੀ ਭੀ ਆਏ,ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂਅਰਜਨ ਜੀ,ਗੁਰੂ ਹਰਗੋਬਿੰਦ ਜੀ, ਗੁਰੂ ਹਰਰਾਇ ਜੀ ਆਏ ਤੇ ਅਪਨੇ ਚੋਜ ਵਿਖਾ ਕੇ ਸਿਖਾਂ ਨੂੰ ਤਾਰਦੇ ਰਹੇ ਹਨ, ਹੁਨ ਆਪ ਨੇ ਦਾਸ ਪਰ ਅਤੁਟ ਕ੍ਰਿਪਾ ਕੀਤੀ ਹੈ। ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਾਬੇ ਬੁੱਢੇ ਜੀ ਦੇ ਸਭ ਅਸਥਾਨ ਵੇਖੇ, ਫਿਰ ਕਿਲਾ ਵੇਖਿਆ, ਫੌਜ ਵੇਖੀ, ਅਤੀ ਅਨੰਦ ਹੋਏ। ਕੁਝ ਦਿਨ ਮਗਰੋਂ ਸ੍ਰੀ ਗੁਰੂ ਜੀ ਨੇ ਤਿਆਰੀ ਕੀਤੀ, ਤਾਂ ਭਾਈ ਗੁਰਦਿਤਾ ਜੀ ਨੇ ਗੁਰੂ ਜੀਦੀ ਭੇਟਾ ਇਕ ਘੋੜਾ ਇਕ ਪੁਸ਼ਾਕਕਰ ਮੱਥਾ ਟੇਕਿਆ ਤੇ ਗੁਰਦਿੱਤਾ ਜੀ ਗੁਰੂ ਜੀ ਦੇ ਨਾਲ ਸ੍ਰੀ ਗੁਰੂ ਨਾਨਕ ਜੀ ਦੇ ਗੁਰਦੁਆਰੇ ਸ੍ਰੀ ਕਰਤਾਰ ਪੁਰ ਨੂੰ ਗਏ,ਗੁਰੂ ਜੀ ਦੇ ਜੋਤੀ ਜੋਤ ਸਮਾਵਨ ਅਸਥਾਨ ਦੇ ਦਰਸ਼ਨ ਕੀਤੇ। ਫਿਰ ਗੁਰੂ ਜੀ ਬਾਬੇ ਨਾਨਕ ਜੀ ਦੇ ਡੇਹਰੇ ਸਾਹਿਬ ਆਏ, ਅੱਗੇ ਬੇਦੀ ਗੁਰੂ ਨਾਨਕ ਜੀ ਦੇ ਪੜਪੋਤ੍ਰੇ ਬਾਬਾ ਮੇਹਰ ਚੰਦ ਜੀ ਤੇ ਬਾਬਾ ਮਾਣਕ ਚੰਦ ਜੀ ਸਹਿਤ ਆਦਰ ਦੇ ਮਿਲੇ,ਸੇਵਾ ਚੰਗੀ ਕੀਤੀ, ਸ੍ਰੀ ਗੁਰੂ ਨਾਨਕ ਜੀ ਦੇ ਗੁਰਦੁਵਾਰੇ ਤੇ ਬਾਬਾ ਸ੍ਰੀ ਚੰਦ ਜੀ ਦੀ ਟਾਲ੍ਹੀ ਸਾਹਿਬ ਜੀ ਦੇ ਦਰਸ਼ਨ ਕੀਤੇ, ਫੇਰ ਗੁਰੂ ਜੀ

ਬਟਾਲੇ ਗੁਰੂ ਜੀ ਦੀ ਤਿੜੀ ਹੋਈ ਕੰਧ ਦੇ ਦਰਸ਼ਨ ਕਰ,
ਸ੍ਰੀ ਹਰਿਗੋਬਿੰਦ ਪੁਰੇ ਹੋ ਬੀਬੇ ਬਕਾਲੇ ੧ ਸਾਵਣਸੰ:੧੭੨੧
ਬਿ: ਨੂੰ ਪੁਜੇ, ਤੇ ਆਉਂਦੇ ਸਾਰ ਹੀ ਸ੍ਰੀ ਕੀਰਤ ਪੁਰ ਦੀ
ਤਿਆਰੀ ਕਰ ਲਈ। ਤਾਂ ਭਾਈ ਗੁਰਦਿੱਤਾ ਜੀ ਨੇ ਤੇ ਭਾਈ
ਕਿਰਪਾਲ ਚੰਦ ਜੀ ਆਦਿਕ ਸਿੱਖਾਂ ਨੇ ਛਪਾ ਛਪ ਗੱਡਿਆਂ
ਵਿਚ ਅਸਬਾਬ ਲੱਦ ਲਦਾ ਕੇ ਤਿਆਰੀ ਕੀਤੀ। ਜਿਸ ਵਕਤ
ਬਿਆਸਾ ਦੇ ਪੱਤਨ ਪਰ ਪਾਰ ਹੋਣ ਲਈ ਪੁਜੇ, ਤਾਂ ਸ੍ਰੀ ਗੁਰੂ
ਗ੍ਰੰਥ ਸਾਹਿਬ ਜੀ ਭੀ ਨਾਲ ਸਨ। ਗੁਰੂ ਜੀ ਬੋਲੇ ਭਾਈ ਗੁਰ-
ਦਿੱਤਾ ਜੀ! ਇਹ ਧੀਰ ਮਲ ਜੀ ਤੋਂ ਤੁਸਾਂ ਕਿਉਂ ਖੱਸ ਲੀਤੇ ਹਨ,
ਜਿਸਦੀ ਚੀਜ ਹੈ ਉਸਨੂੰ ਮੋੜ ਦਿਓ, ਤਾਂ ਭਾਈ ਗੁਰਦਿਤਾ
ਜੀ ਤੇ ਭਾਈ ਕਿਰਪਾਲ ਚੰਦ ਜੀ ਨੇ ਆਖਿਆ ਸਤਿਗੁਰੋ! ਜੇ
ਅਸੀ ਉਸਦੇ ਪਾਸ ਲੈਕਰ ਪੁਜਦੇ ਹਾਂ ਤਾਂ ਪਤਾ ਨਹੀਂ ਓਹ ਸਾਡੇ
ਨਾਲ ਕੀ ਵਰਤਾਉ ਕਰਨ, ਤੇ ਨਾਲੇ ਆਖੇਗਾ ਮੈਥੋਂ ਡਰਦੇ
ਦੇ ਗਏ ਹਨ? ਏਹ ਸੁਣ ਕਰ ਗੁਰੂ ਜੀ ਨੇ ਅਰਦਾਸਾ
ਸੋਧ ਮੋਮ ਜਾਮੇ ਵਿਚ ਲਪੇਟ ਦਰਿਆ ਬਿਆਸਾ ਵਿਚ ਸ੍ਰੀ
ਗੁਰੂ ਗ੍ਰੰਥ ਸਾਹਿਬ ਜੀ ਨੂੰ ਰਖ ਦਿੱਤਾ, ਤੇ ਦਰਿਆ ਨੂੰ ਹੁਕਮ
ਕੀਤਾ ਕਿ ਜੇ ਕੋਈ ਸ੍ਰੀਗੁਰੂ ਗ੍ਰੰਥ ਸਾਹਿਬ ਲੈਣ ਨਾ ਆਇਆ
ਤਾਂ ੨੪ ਪਹਿਰ ਤੋਂ ਬਾਦ ਤੂੰ ਅਪਨੇ ਵਿਚ ਲੈ ਕਰ ਲਵੀਂ,
ਜੇ ੨੪ ਪਹਿਰ ਦੇ ਅੰਦਰ ਕੋਈ ਲੈ ਗਿਆ ਤਾਂ ਦੇ ਦੇਵੀਂ।
ਏਸ ਤਰਾਂ ਜਲ ਵਿਚ ਰੱਖ ਧੀਰ ਮੱਲ ਨੂੰ ਖਬਰ ਪੁਚਾ ਦਿਤੀ,
ਤਾਂ ਧੀਰ ਮੱਲ ਦੂਜੇ ਦਿਨਹੀ ਆਕੇ ਮਹਾਂ ਜਾਲ ਪੁਵਾ ਸ੍ਰੀਗੁਰੂ
ਗ੍ਰੰਥ ਸਾਹਿਬ ਜੀ ਕਢਾ ਕੇ ਲੈ ਗਿਆ।ਗੁਰੂ ਜੀ ਦੁਆਬੇ ਵਿਚੋਂ
ਹੁੰਦੇ ਸ੍ਰੀ ਕੀਰਤ ਪੁਰ ਠਹਿਰੇ, ਇਸ ਸਮੇਂ ਭਾਈ ਗੁਰਦਿੱਤਾ

ਜੀ, ਭਾਈ ਕਿਰਪਾਲ ਚੰਦ ਜੀ, ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਸਤੀ ਦਾਸ ਜੀ ਤੇ ਭਾਈ ਮੁਨਸ਼ੀ ਜੀ ਏਹ ਸਭ ਮੁਖੀ ਸਿੱਖ ਤੇ ਹੋਰ ਬੇਅੰਤ ਸੰਗਤਾਂ ਗੁਰੂ ਜੀ ਦੇ ਨਾਲ ਸਨ, ੨੬ ਅੱਸੂ ਸੰ:੧੭੨੧ ਬਿਕ੍ਰਮੀ ਨੂੰ ਗੁਰੂ ਜੀ ਨੇ ਜਮੀਨ ਖ੍ਰੀਦ ਇੱਕ ਨੱਗਰ ਵਸਾਯਾ ਤੇ ਨਾਮ ਸ੍ਰੀ ਅਨੰਦ ਪੁਰ ਰੱਖਿਆ, ਅਤੇ ਭਾਈ ਗੁਰਦਿੱਤਾ ਜੀ ਤਿਸ ਜਗ੍ਹਾ ਰਹਿ ਕਰ ਗੁਰਮੰਦਰ ਪੁਆਵਨ ਲਈ ਸਭ ਪ੍ਰਵਾਰ ਸਣੇਂ ਸੇਵਾ ਕਰਨ ਲੱਗੇ। ਜਦੋਂ ਗੁਰੂ ਜੀ ਸੰ:੧੭੨੨ ਬਿੱ: ਅੱਸੂ ੨੫ ਨੂੰ ਪੂਰਬ ਵੱਲ ਦੇਸ ਰਟਨ ਕਰਨ ਲਈ ਗਏ ਤਾਂ ਪਿਛਲੀ ਸ੍ਰੀ ਅਨੰਦਪੁਰ ਜੀ ਦੀ ਸੇਵਾ ਕਈ ਸਿੱਖਾਂ ਨੂੰ ਭਾਈ ਗੁਰਦਿੱਤਾ ਜੀ ਦੇ ਸਪੁਰਦ ਕਰਕੇ ਸੌਂਪ ਗਏ ਕਿ ਸਾਡੇ ਆਵਨ ਤੱਕ ਮੰਦਰਾਂ ਦਾ ਕੰਮ ਸੰਪੂਰਨ ਤਿਆਰ ਹੋ ਜਾਵੇ।

ਤਾਂ ਭਾਈ ਗੁਰਦਿੱਤਾ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਆਵਨ ਤਕ ਸੇਵਾ ਕੀਤੀ, ਤੇ ਸੰ: ੧੭੨੫ ਵੈਸਾਖ ੨੨ ਬਿ: ਨੂੰ ਜਦ ਗੁਰੂ ਜੀ ਆਏ ਤਾਂ ਸਭ ਅਸਥਾਨ ਤਿਆਰ ਵੇਖਕੇ ਭਾਈ ਗੁਰਦਿੱਤਾ ਜੀ ਉੱਤੇ ਬਹੁਤ ਖੁਸ਼ੀ ਹੋਏ, ਅਤੇ ਸਭ ਸਾਧ ਸੰਗਤ ਪਰ ਜੋ ਸੇਵਾ ਕਰ ਰਹੀ ਸੀ ਖੁਸ਼ੀ ਕੀਤੀ, ਭਾਈ ਗੁਰਦਿੱਤਾ ਜੀ ਨੂੰ ਸਿਰੋਪਾਉ ਬਖਸ਼ਿਆ ਅਤੇ ਭਾਈ ਗੁਰਦਿੱਤਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਹੋਨ ਦੀ ਵਧਾਈ ਵਿੱਚ ਘਰੋਂ ਹੋਕੇ ਇਕ ਪੁਸ਼ਾਕ ਇੱਕ ਬਾਜ ਇਕ ਘੋੜਾ ਇੱਕ ਸ੍ਰੀ ਸਾਹਿਬ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਭੇਟਾ ਕੀਤੇ। ਜਿਸ ਵਕਤ ਸੰ: ੧੭੨੮ ਬਿ: ਨੂੰ ਗੁਰੂ ਗੋਬਿੰਦ ਸਿੰਘ ਜੀ ਅਨੰਦ ਪੁਰ ਜੀ ਆਏ, ਉਸ ਸਮੇਂ ਭਾਈ ਗੁਰਦਿੱਤਾ

ਜੀ ਦਾ ਨਾਮ ਲੈਕਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਾਹਿਬਜ਼ਾਦੇ ਗੋਬਿੰਦ ਸਿੰਘ ਜੀ ਨੂੰ ਇਹ ਵਸਤਾਂ ਪਹਿਰਾਈਆਂ। ਇਉਂ ਭਾਈ ਗੁਰਦਿੱਤਾ ਜੀ ਅਟੁੱਟ ਸੇਵਾ ਕਰਦੇ ਰਹੇ, ਅਤੇ ਜਦ ਕਦੇ ਲੋੜ ਹੁੰਦੀ ਤਾਂ ਗੁਰੂ ਜੀ ਦੀ ਆਗਿਆ ਪਾ ਕੇ ਘਰੋਂ ਹੋ ਆਉਂਦੇ ਤੇ ਫੇਰ ਸੇਵਾ ਵਿਚ ਤਤਪਰ ਹੋ ਜਾਂਦੇ। ਸੰ: ੧੭੨੯ ਦੇ ਕਰੀਬ ਭਾਈ ਗੁਰਦਿੱਤਾ ਜੀ ਦੀ ਅਗਲੀ ਸੁ[illegible]ਨੀ ਦੇ ਚਲਾਣਾ ਕਰ ਜਾਣ ਤੇ ਲਸ਼ਕਰੀ ਨੰਗਲ ਦੂਜਾ ਵਿਵਾਹੁ ਭਿਰਾਈ ਨਾਲ ਹੋਯਾ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਦਿੱਤਾ ਜੀ ਸਤਾਹਠਵਾਂ ਅਧਯਾਇ ਸਮਾਪਤੰ ॥

——੦——

## ਭਾਈ ਗੁਰਦਿੱਤਾ ਦੀ ਦੀ ਬੰਸ

ਗੁਰਦਿੱਤਾ ਜੀ ਦੀ ਪਹਿਲੀ ਸੁਜਾਨੋਂ ਨਾਮੇ ਸੁਪਤਨੀ ਤੋਂ ਇੱਕ ਬੀਬੀ ਲਛਮੀ ਨਾਮ ਕਰਕੇ ਕਾਕੀ ਜਨਮੀਂ, ਅਤੇ ਦੂਜੀ ਸੁਪਤਨੀ ਸਭਰਾਈ ਤੋਂ ਸੰ: ੧੭੨੯ ਜੇਠ ਸੁਦੀ ੧੪ ਥਿ: ਨੂੰ ਭਾਈ ਰਾਮ ਕੌਰ ਜੀ ਜਨਮੇਂ, ਰਾਮਕੌਰ ਜੀ ਦੇ ਜਨਮ ਸਮੇਂ ਭਾਈ ਗੁਰਦਿੱਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਸਨ, ਇੱਕ ਸਿੱਖ ਨੇ ਸ੍ਰੀ ਅਨੰਦ ਪੁਰ ਜੀ ਜਾ ਕੇ ਸਾਹਿਬ ਰਾਮ ਕੌਰ ਜੀ ਦੇ ਜਨਮ ਦੀ ਵਧਾਈ ਦਿੱਤੀ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਭਾਈ ਗੁਰਦਿੱਤਾ ਜੀ ਦੇ ਘਰ ਪੁੱਤ੍ਰ ਦੀ ਵਧਾਈ ਸੁਨਕੇ ਅਤੀ ਅਨੰਦ ਹੋਏ। ਭਾਈ ਗੁਰ-ਦਿੱਤਾ ਜੀ ਗੁਰੂ ਸਾਹਿਬਾਂ ਪਾਸੋਂ ਆਗਯਾ ਪਾ ਕਰ ਝਡੇ ਰਾਮ-ਦਾਸ ਪੁਰੇ ਪੁੱਜੇ, ਆਉਂਦਿਆਂ ਨੂੰ ਬਹੁਤ ਵਧਾਈਆਂ ਮਿਲੀਆਂ ਤੇ ਅਤੀ ਖੁਸ਼ੀ ਮਨਾਈ ਗਈ।

ਜਿਸ ਦਿਨ ਸਾਹਿਬ ਰਾਮਕੌਰ ਜੀ ਦਾ ਨਾਮ ਰੱਖਨ ਦਾ ਦਿਨ ਸੀ ਉਸ ਦਿਨ ਲੰਗਰ ਕੀਤਾ ਗਿਆ। ਨਾਮ ਗੁਰਬਾਣੀ ਤੋਂ ਰੱਖਿਆ, ਗਰੀਬਾਂ ਨੂੰ ਧਨ ਵਰਤਾਯਾ। ਨਾਮ ਧਰਨ ਸਮੇਂ ਅੰਗ ਸਾਕ ਮਿੱਤ੍ਰ ਪਿਆਰੇ ਅਨੇਕ ਸੱਦੇ, ਅਤੇ ਜਪੁਜੀ ਸਾਹਿਬ ਜੀ ਦੀਆਂ ਪੰਜ ਪਉੜੀਆਂ ਪੜ੍ਹ ਕਰ ਸੰਸਕਾਰ ਕੀਤਾ, ਤੇ ਬਸਤ੍ਰ ਆਦਿ ਭੇਟਾਂ ਸਤਿਗੁਰਾਂ ਦੀ ਸੇਵਾ ਵਿੱਚ ਤੇ ਬੇਦੀ ਤੇਹੁਣ, ਭੱਲਿਆਂ ਨੂੰ ਭੇਜੀਆਂ॥

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਦਿੱਤਾ ਜੀ ਅਠਾਹਰਵਾਂ ਅਧਜਾਇ ਸਮਾਪਤੰ॥

—o—

## ਕਸ਼ਮੀਰੀ ਪੰਡਤਾਂ ਦੀ ਪ੍ਰਾਰਥਨਾਂ !

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਸ ਇਕ ਵਾਰੀ ਸੰਮਤ ੧੭੩੨ ਬਿ: ਨੂੰ ਕਸ਼ਮੀਰ ਦੇ ਪੰਡਤਾਂ ਨੇ ਆ ਕੇ ਪੁਕਾਰ ਕੀਤੀ ਸਤਿਗੁਰੋ ! ਰੁੜ੍ਹੇ ਜਾਂਦੇ ਹਿੰਦੂ ਧਰਮ ਦੀ ਰੱਖਯਾ ਕਰੋ, ਨਹੀਂ ਤਾਂ ਹਿੰਦੂ ਧਰਮ ਦਾ ਬੇੜਾ ਡੋਲ ਰਿਹਾ ਹੈ:—'ਡੰਡਉਤ ਬੰਦਨਾ ਅਨਿਕ ਬਾਰ ਸਰਬ ਕ਼ਲਾ ਸਮਰਥ। ਡੋਲਨ ਤੇ ਰਾਖਉ ਪ੍ਰਭੂ ਨਾਨਕ ਦੇ ਕਰ ਹਥ।' ਇਸ ਤਰਾਂ ਡੰਡੌਤ ਬੰਦਨਾਂ ਕਰਕੇ ਬੇਨਤੀ ਕੀਤੀ, ਕਿ ਸਾਨੂੰ ਮੁਸਲਮਾਨ ਹਾਕਮ ਤੰਗ ਕਰਦੇ ਹਨ, ਕਹਿੰਦੇ ਹਨ ਹਿੰਦੂ ਧਰਮ ਛੱਡਕੇ ਮੁਸਲਮਾਨ ਹੋ ਜਾਵੋ, ਹੁਣ ਅਸਾਂ ਸਭ ਨੇ ਸ੍ਰੀ ਅਮਰਨਾਥ ਨਾਮੇਂ ਸਥਾਨ ਪਰ ਪ੍ਰਮੇਸ਼ਰ ਅੱਗੇ ਪ੍ਰਾਰਥਨਾ ਕੀਤੀ ਸੀ, ਤਾਂ ਅਕਾਸ਼ ਬਾਣੀ ਹੋਈ ਕਿ ਕਲਜੁਗ ਵਿਚ ਗੁਰੂ ਤੇਗ ਬਹਾਦਰ ਜੀ ਗੁਰੂ ਹਨ, ਉਨ੍ਹਾਂ ਦੀ ਸ਼ਰਨ ਲਵੋ, ਓਹ ਤੁਹਾਡੀ ਰੱਖਯਾ ਕਰਨਗੇ। ਸੋ ਆਪ

ਸਾਡੇ ਧਰਮ ਦੀ ਰੱਖਯਾ ਕਰੋ। ਗੁਰੂ ਜੀ ਨੇ ਭਾਈ ਗੁਰਦਿੱਤਾ ਜੀ ਨੂੰ ਤੇ ਹੋਰ ਸਿੱਖਾਂ ਨੂੰ ਜੋ ਪਾਸ ਬੈਠੇ ਸਨ ਦੱਸਿਆ ਕਿ ਇਸਤਰ੍ਹਾਂ ਦੀ ਚਿੱਠੀ ਲੈਕਰ ਕਸ਼ਮੀਰੀ ਪੰਡਤ ਆਏ ਹਨ, ਹੁਣ ਕੀ ਕੀਤਾ ਜਾਵੇ? ਉਸ ਸਮੇਂ ਭਾਈ ਗੁਰਬਖਸ਼ਾ, ਭਾਈ ਮਤੀਦਾਸ, ਭਾਈ ਦਿਆਲਾ, ਭਾਈ ਕ੍ਰਿਪਾਲ ਚੰਦ ਆਦਿ ਮੁਖੀ ਸਿੱਖ ਬੈਠੇ ਸਨ, ਇਨ੍ਹਾਂ ਬੇਨਤੀ ਕੀਤੀ ਸਤਗੁਰੋ! ਆਪ ਕਰਨ ਕਾਰਨ ਹੋ, ਤੇ ਦੁਖੀਆਂ ਦੇ ਦੁਖ ਨਿਵਾਰਨ ਨੂੰ ਸਮਰੱਥ ਹੋ। ਸਤਿਗੁਰਾਂ ਬਚਨ ਕੀਤਾ ਤੁਰਕ ਰਾਜੇ ਜ਼ੁਲਮ ਕਰ ਰਹੇ ਹਨ, ਤੇ ਜ਼ੁਲਮ ਤੇ ਤੱਦੀ ਨਾਲ ਮੁਸਲਮਾਨੀ ਦੀਨ ਫੈਲਾਣਾ ਚਾਹੁੰਦੇ ਹਨ, ਔਰੰਗਜ਼ੇਬ ਪਾਤਸ਼ਾਹ ਦੇ ਪੂਰਬਲੇ ਜਨਮ ਦੇ ਪੁੰਨ ਅਜੇ ਬਲੀ ਹਨ, ਪਰ ਇਹ ਹੁਣ ਜੋ ਉਸਨੇ ਅੱਤ ਚਾਈ ਹੈ ਇਸਤੋਂ ਉਸਦੇ ਪੁੰਨ ਨਸ਼ਟ ਹੋ ਰਹੇ ਹਨ, ਹੁਣ ਲੋੜ ਹੈ ਕਿ ਦੁਖੀ ਹਿੰਦੂਆਂ ਦੀ ਰੱਖਯਾ ਹਿਤ ਕੋਈ ਮਹਾਂ ਪੁਰਖ ਨਿਕਲੇ, ਤੇ ਆਪਾ ਵਾਰ ਕੇ ਇਨ੍ਹਾਂ ਦੁਖੀਆਂ ਦੇ ਧਰਮ ਦੀ ਰੱਖਯਾ ਕਰੇ। ਏਹ ਬਚਨ ਕਰ ਸਤਿਗੁਰ ਕੁਝ ਚਿਰ ਚੁਪ ਹੋ ਗਏ, ਤੇ ਫੇਰ ਪੰਡਤਾਂ ਨੂੰ ਕਿਹਾ ਕਿ ਤੁਸੀ ਸਭ ਜਾ ਕੇ ਪਾਤਸ਼ਾਹ ਨੂੰ ਕਹਿ ਦਿਓ ਕਿ "ਸਾਡੇ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਹਨ, ਜੇ ਓਹ ਮੁਸਲਮਾਨ ਹੋ ਜਾਣ ਤਾਂ ਅਸੀ ਸਭ ਆਪ ਹੀ ਮੁਸਲਮਾਨ ਹੋ ਜਾਵਾਂਗੇ।" ਵਾਹਿਗੁਰੂ ਸਭ ਦਾ ਰਾਖਾ ਹੈ, ਤੇ ਅਸੀ ਆਪਣਾ ਸੀਸ ਤੱਕ ਕੁਰਬਾਨ ਕਰਕੇ ਤੁਹਾਡੇ ਧਰਮ ਦੀ ਰੱਖਯਾ ਕਰਾਂਗੇ।

ਸਤਿਗੁਰਾਂ ਦੇ ਏਹ ਬਚਨ ਸੁਣ ਪੰਡਤ ਲੋਕ ਦਿੱਲੀ ਪਾਤਸ਼ਾਹ ਵਲ ਗਏ, ਤੇ ਗੁਰੂ ਜੀ ਦੇ ਕਹੇ ਬਚਨ ਪਾਤਸ਼ਾਹ ਨੂੰ ਕਹੇ। ਬਾਦਸ਼ਾਹ ਏਹ ਸੁਣ ਗੁਰੂ ਜੀ ਨੂੰ ਦੀਨ ਵਿਚ

ਲਿਔਣ ਦੀਆਂ ਸੋਚਾਂ ਸੋਚਣ ਲੱਗਾ, ਤੇ ਗੁਰੂ ਜੀ ਨੂੰ ਦਿੱਲੀ ਮੰਗੌਣ ਦੇ ਯਤਨ ਕਰਨ ਲਗਾ,ਅਤੇ ਏਧਰ ਗੁਰੂ ਜੀ ਧਰਮ ਹਿਤ ਤੇ ਪਰ ਉਪਕਾਰ ਹਿਤ ਹਾਂ ਜੀ 'ਸ਼ਰਨ ਪਰੇ ਕੀ ਲਾਜ' ਹਿਤ ਸੀਸ ਦੇਣ ਦੀ ਤਿਆਰੀ ਕਰਨ ਲੱਗੇ।

ਪਿਛਲੀ ਕਾਰ ਭਾਈ ਗੁਰਦਿੱਤਾ ਜੀ ਆਦ ਸਿੱਖਾਂ ਨੂੰ ਸੌਂਪਤ ਕਰ ਸੰ: ੧੭੩੦ ਹਾੜ ੧੧ ਨੂੰ ਸ੍ਰੀ ਅਨੰਦ ਪੁਰ ਜੀ ਤੋਂ ਆਪਣੇ ਨਾਲ ਭਾਈ ਮਤੀਦਾਸ ਦੀਵਾਨ,ਅਤੇ ਭਾਈ ਦਿਆਲਾ ਜੀ ਤੇ ਕੁਝ ਹੋਰ ਸਿੱਖ ਲੈਕਰ ਗੁਰੂ ਤੇਗ ਬਹਾਦਰ ਜੀ ਚੱਲ ਪਏ।

ਏਧਰ ਭਾਈ ਗੁਰਦਿੱਤਾ ਜੀ ਸਾਹਿਬਜ਼ਾਦੇ ਗੋਬਿੰਦ ਸਿੰਘ ਜੀ ਦੀ ਸੇਵਾ ਵਿੱਚ ਰਹਿਨ ਲੱਗੇ । ਉਧਰ ਸ੍ਰੀ ਗੁਰੂ ਤੇਗ ਬਹਾਦਰ ਜੀ ਆਗਰੇ ਆਦਿ ਹੁੰਦੇ ਹੋਏ ਦੀਨ ਰੱਖਯਾ ਹਿਤ ਦਿੱਲੀ ਪਹੁੰਚੇ। ਬਾਦਸ਼ਾਹ ਔਰੰਗਜ਼ੇਬ ਨੂੰ ਖਬਰ ਪੁਜੀ ਕਿ ਹਿੰਦੂਆਂ ਦੇ ਗੁਰੂ ਆ ਗਏ ਹਨ। ਪਾਤਸ਼ਾਹ ਨੂੰ ਖੋਜ ਕਰੌਣ ਪਰ ਪਤਾ ਲੱਗਾ ਕਿ ਭਾਈ ਗੁਰਦਿੱਤਾ ਜੀ ਗੁਰੂ ਜੀ ਦੇ ਮੁਖੀ ਸਿੱਖ ਹਨ,ਤਾਂ ਔਰੰਗਜ਼ੇਬ ਨੇ ਹੁਕਮ ਦੇ ਦਿਤਾ ਕਿ ਭਾਈ ਗੁਰਦਿੱਤੇ ਨੂੰ ਵੀ ਜਰੂਰ ਪਕੜੋ, ਤੇ ਇਸ ਜਗ੍ਹਾ ਲਿਆਵੋ, ਤਾਂ ਔਰੰਗਜ਼ੇਬ ਨੇ ਇਕ ਹਜ਼ਾਰ ਫੌਜ ਭਾਈ ਗੁਰਦਿੱਤੇ ਜੀਦੇਪਕੜਨ ਲਈ ਭੇਜੀ, ਉਸ ਸਮੇਂ ਭਾਈ ਗੁਰਦਿੱਤਾ ਜੀ ਸਾਹਿਬਜ਼ਾਦੇ ਗੋਬਿੰਦ ਸਿੰਘ ਜੀ ਪਾਸੋਂ ਆਗਿਆ ਪਾਕਰ ਆਪਣੇ ਪਿੰਡ ਛੀਂਡੇ ਰਾਮਦਾਸ ਪੁਰੇ ਵਿਚ ਆਏ ਹੋਏ ਸੀ।

ਔਰੰਗਜ਼ੇਬ ਦੀ ਫੌਜ ਭੀ ਪਤਾ ਕਰਦੀ ਹੋਈ ਛੀਂਡੇ ਰਾਮਦਾਸ ਪੁਰੇ ਪੁੱਜੀ, ਉਸ ਵਕਤ ਭਾਈ ਗੁਰਦਿੱਤਾ ਜੀ ਦੋ ਸੌ ਸਪਾਹੀ ਨਾਲ ਲੈਕਰ ਸ਼ਿਕਾਰ ਖੇਡਨ ਗਏ ਹੋਏ ਸੀ, ਮੁੜਕੇ ਜਦ

ਆਏ ਤਾਂ ਔਰੰਗਜ਼ੇਬ ਦੀ ਫੌਜ ਨੇ ਘੇਰਾ ਘੱਤ ਕਰ ਭਾਈ ਗੁਰ ਦਿੱਤਾ ਜੀ ਨੂੰ ਪਕੜ ਲਿਆ।

ਭਾਈ ਗੁਰਦਿੱਤਾ ਜੀ ਦੀ ਸੈਨਾਂ ਦੇ ਆਦਮੀਆਂ ਨੇ ਚਾਹਿਆ ਕਿ ਹੱਲਾ ਕਰਕੇ ਭਾਈ ਜੀ ਨੂੰ ਛੁਡਾ ਲਈਏ, ਪਰ ਭਾਈ ਝੰਡਾ ਜੀ ਨੇ ਬਚਨ ਕੀਤਾ ਹੁਣ ਲੜਨ ਦਾ ਮੌਕਾ ਨਹੀਂ, ਅਸਾਂ ਅਕਾਲ ਪੁਰਖ ਦਾ ਭਾਣਾ ਮੰਨਣਾ ਹੈ, ਇਸ ਲਈ ਅਸੀ ਹੁਣ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿੱਚ ਦਿੱਲੀ ਜਾਕਰ ਗੁਰੂ ਦੇ ਹੁਕਮ ਅੰਦਰ ਭਾਣਾਂ ਵਰਤਾਵਾਂਗੇ,ਤੁਸੀ ਕੋਈ ਫਿਕਰ ਨਾ ਕਰਨਾ। ਭਾਣੇ ਨੂੰ ਖੁਸ਼ੀ ਨਾਲ ਮੰਨਣਾ ਗੁਰ ਸਿੱਖਾਂ ਦਾ ਧਰਮ ਹੈ।

ਇਤਨੇ ਨੂੰ ਭਾਈ ਹਰਦਿੱਤਾ ਜੀ ਤੇ ਪ੍ਰਵਾਰ ਦੀਆਂ ਇਸਤ੍ਰੀਆਂ ਸਾਹਿਬ ਰਾਮ ਕੌਰ ਜੀ ਨੂੰ ਗੋਦੀ ਲੈਕਰ ਆਈਆਂ ਤੇ ਵਿਰਲਾਪ ਕਰਨ ਲੱਗੀਆਂ,ਤਾਂ ਭਾਈ ਗੁਰਦਿੱਤਾ ਜੀ ਨੇ ਸਾਹਿਬ ਰਾਮਕੌਰ ਜੀ ਨੂੰ ਆਪਣੀ ਗੋਦ ਵਿੱਚ ਲੈ ਕਰ ਪਿਆਰ ਦਿੱਤਾ, ਅਰ ਆਪਣੇ ਛੋਟੇ ਵੀਰ ਨੂੰ ਪਿਆਰ ਦੇਕਰ ਧੀਰਜ ਤੇ ਭਾਣਾ ਮੰਨਣ ਦਾ ਉਪਦੇਸ਼ ਦਿੱਤਾ, ਅਤੇ ਤਿਆਰ ਹੋ ਗਏ। ਕਈ ਦਿਨ ਵਿਚ ਪਾਤਸ਼ਾਹੀ ਸੈਨਾਂ ਦੇ ਨਾਲ ਦਿੱਲੀ ਜਾ ਪੁੱਜੇ, ਸ੍ਰੀ ਗੁਰੂ ਤੇਗ ਬਹਾਦਰ ਜੀ ਜਿਸ ਜਗਾ ਸੰਗੀਨ ਕੈਦ ਵਿਚ ਸਨ, ਉਸੀ ਜਗਾ ਪਾਤਸ਼ਾਹ ਦੇ ਹੁਕਮ ਮੂਜਬ ਗੁਰਦਿੱਤਾ ਜੀ ਨੂੰ ਭੀ ਰੱਖਿਆ ਗਿਆ। ਗੁਰੂ ਜੀ ਦੇ ਲਾਗੇ ਹੀ ਭਾਈ ਮਤੀਦਾਸ ਤੇ ਭਾਈ ਦਿਆਲਾ ਆਦਿ ਸਿਖ ਵੀ ਕੈਦ ਸਨ। ਔਰੰਗਜ਼ੇਬ ਨਿੱਤ ਗੁਰੂ ਜੀ ਨੂੰ ਕਚਹਿਰੀ ਵਿਚ ਸੱਦ ਕਰ ਸਿੱਖਾਂ ਸਣੇ ਸਮਝਾਂਦਾ ਹੁੰਦਾ ਸੀ, ਇੱਕ ਦਿਨ

ਸ੍ਰੀ ਗੁਰੂ ਜੀ ਅਤੇ ਭਾਈ ਗੁਰਦਿੱਤਾ ਜੀ ਨੂੰ ਭੀ ਏਸੇ ਤਰਾਂ ਸੱਦ ਕੇ ਕਹਿਣ ਲੱਗਾ ਕਿ ਤੁਸੀ ਦੀਨ ਇਸਲਾਮ ਮੰਨ ਲਓ।

ਚੌਪਈ:—

ਔਰੰਗਜ਼ੇਬ

ਦੀਨ ਮੰਨੋਂ ਸਾਡਾ ਅੱਜ ਜਾਨੋਂ। ਡੰਕਾ ਬਜੇ ਸਰਬ ਜਗ ਮਾਨੋਂ। ਅਧਕ ਵਧੇ ਤੁਮਰੀ ਵਡਿਆਈ। ਮੋਮਨ ਬਨ ਹੋਵੇ ਸੁਖਦਾਈ॥ ੧॥

ਗੁਰੂ ਜੀ

ਸਤਿਗੁਰ ਬੋਲੇ ਅਤਿ ਹਿਤ ਧਾਰ। ਸੁਨੋਂ ਔਰੰਗੇ ਹੇ ਮਤਿਵਾਰ। ਤੁਮਰੇ ਦੀਨ ਧਰੇ ਕਜ਼ਾ ਬਨ ਹੈ। ਨਾਂਹਿ ਖੁਦਾਇ ਦੀਨ ਕੋ ਮਨ ਹੈ॥ ੨॥ ਹਮਰਾ ਤੁਮਰਾ ਏਕ ਖੁਦਾਇ। ਸਰਬ ਘਟਾਂ ਮੇਂ ਰਹਾ ਸਮਾਇ। ਤੱਦੀ ਕਰਕੇ ਦੀਨ ਮਨਾਵੇ। ਈਹਾਂ ਊਹਾਂ ਨਹਿ ਸੁਖ ਪਾਵੇ॥ ੩॥ ਸੁੰਨਤ ਸੇ ਜੇ ਮੋਮਨ ਮਾਨੋ। ਇਹ ਭੀ ਉਲਟ ਖੁਦਾ ਤੋਂ ਜਾਨੋ। ਸਾਬਤ ਸੂਰਤ ਰੱਬ ਬਨਾਈ। ਭੰਨੇ ਰੱਬ ਅਦੂਲੀ ਗਾਈ॥ ੪॥ ਰਚਾ ਸਰੀਰ ਜੋ ਸਿਰਜਨ ਹਾਰ। ਤੈਸੇ ਰਹਿ ਜਪੁ ਨਾਮ ਮੁਰਾਰ। ਜਬਰਨ ਦੀਨ ਮਨਾਵਨ ਵਾਰਾ। ਹੈ ਦੋਜ਼ਖ ਦੇ ਜਾਵਨ ਵਾਰਾ॥ ੫॥ ਹਿੰਦੂ ਤੁਰਕ ਜੋ ਮਜ਼੍ਹਬ ਅਪਾਰੇ। ਰਬ ਨੂੰ ਇੱਕੋ ਜੇਹੇ ਸਾਰੇ। ਕਰੇ ਬੰਦਗੀ ਜੋ ਰਬ ਸੰਦੀ। ਮੁਕਤ ਹੋਵੰਦੀ ਓਸੇ ਸੰਦੀ॥ ੬॥ ਔਰੰਗੇ ਨੂੰ ਬਹੁ ਸਮਝਾਈ। ਪਰ ਪਾਪੀ ਨਹਿ ਸਮਝਾ ਰਾਈ। ਰਾਜ ਜ਼ੋਰ ਸੰਗ ਪਾਪ ਕਮਾਵੇ। ਜਬਰਨ ਅਪਨਾ ਦੀਨ ਮਨਾਵੇ॥ ੭॥

ਭਾਈ ਗੁਰਦਿੱਤਾ

ਤਾਂ ਭਾਈ ਗੁਰਦਿੱਤਾ ਬੋਲੇ। ਜਦ ਗੁਰ ਵਾਕ ਠੀਕ ਕਹਿ ਤੋਲੇ। ਸੁਨ ਔਰੰਗੇ ਹੋਸ਼ ਸੰਭਾਰ। ਸਾਚੀ ਕਹੀ ਗੁਰੂ ਕਰਤਾਰ

॥ ੮ ॥ਛੋਡ ਸ਼ਰ੍ਹਾ ਦੀ ਕਾਰ ਪਿਆਰੇ। ਅਲਖ ਪੁਰਖ ਨੂੰ ਲਖ ਹਿਤ ਧਾਰੇ। ਕਾਜ਼ੀ ਕਰਨ ਗਰਕ ਤੁਧ ਬੇਰਾ। ਸਮਝ ਫੇਰ ਹਥ ਆਇ ਨ ਬੇਰਾ ॥ ੯ ॥ ਮੋਮਨ, ਮੋਮ, ਜਿਵੇਂ ਬਨ ਭਾਈ। ਅੰਤਰ ਮਲ ਦੀ ਕਰੋ ਸਫਾਈ। ਹੌਮੈਂ ਅਗਨ ਈਰਖਾ ਮਾਰੋ। ਬਨੋ ਸਾਫ ਦਿਲ ਮੋਮਨ ਭਾਰੋ ॥ ੧੦ ॥ ਮੱਕਾ ਔਰ ਮਦੀਨਾ ਜੋਈ। ਕਰੋ ਏਕ ਦਿਲ ਭੀਤਰ ਸੋਈ। ਜਬਰਨ ਦੀਨ ਮਨਾਵਨ ਵਾਰਾ। ਦੁਖ ਪਾਵੇ ਦੋਜਕ ਦਾ ਭਾਰਾ ॥ ੧੧ ॥

ਔਰੰਗਾ

ਸੁਨ ਔਰੰਗੋ ਗਿਰਾ ਉਚਾਰੀ। ਦੀਨ ਮਨਨ ਵਿਚ ਸੁਖ ਹੈ ਭਾਰੀ। ਤੁਮਰਾ ਗੁਰ ਹਿੰਦਨ ਕਾ ਪੀਰ। ਦੁਖ ਪਾਵਤ ਹੈ ਤਾਸ ਸਰੀਰ ॥ ੧੨ ॥ ਹੁਨ ਹਿੰਦੂ ਨਹਿ ਕੋਇ ਛੁਡਾਵੈ। ਮੰਨੈ ਦੀਨ ਜੇ ਅਬ ਸੁਖ ਪਾਵੈ। ਤੁਮ ਭੀ ਮੁਸਲਮਾਨ ਬਨ ਜਾਵੇ। ਗੁਰ ਕੋ ਭੀ ਮੋਮਨ ਬਨਵਾਵੇ ॥ ੧੩ ॥ ਬਨੋ ਸਰਬ ਮੋਮਨ ਕੇ ਪੀਰ। ਤੁਸੀ ਪੀਰ ਕੇ ਬਨੋ ਵਜੀਰ। ਜੋ ਤੁਮਰੀ ਮਰਯਾਦਾ ਸਾਰੀ। ਬਨੀ ਰਹੇ ਉਸ ਵਿਧ ਵਡ ਭਾਰੀ ॥੧੪॥ ਮੁਸਲਮਾਨ ਬਨ ਸੋਭਾ ਪਾਵੋ। ਸਭ ਹਿੰਦਨ ਕੋ ਨਿਜ ਪਦ ਲਾਵੋ। ਗੁਰ ਦੇ ਤੁਰਕ ਬਣਨ ਦੇ ਨਾਲ। ਹਿੰਦ ਬਨੇ ਮੋਮਨ ਸਭ ਭਾਲ॥੧੫॥

ਭਾਈ ਗੁਰਦਿੱਤਾ ਜੀ

ਬਾਦਸ਼ਾਹ ਤੂੰ ਕਰਤ ਹੰਕਾਰ। ਧੀਰਜ ਧਰ ਨਹਿ ਕਰਤ ਵਿਚਾਰ। ਧਰਮ ਰਖਨ ਹਿਤ ਗੁਰ ਤਨ ਧਾਰਾ। ਤੈਨੂੰ ਜ਼ਰਾ ਨਹੀਂ ਇਹ ਸਾਰਾ ॥ ੧੬ ॥ ਦੁਖ ਸੁਖ ਦੋਨੋ ਸਮ ਕਰ ਮਾਨੈ। ਮਾਨ ਅਪਮਾਨ ਨਹੀਂ ਗੁਰ ਜਾਨੈ। ਹਰਖ ਸੋਗ ਤੇ ਰਹੈ ਅਤੀਤ। ਤਹਾਂ ਪਛਾਨਾਂ ਹੈ ਗੁਰ ਨੀਤ ॥ ੧੭ ॥

ਕਬੀ

ਇਤ ਆਦਕ ਕਹਿ ਬਚਨ ਸੁਨਾਇ। ਪਰ ਔਰੰਗੇ ਚਿਤ ਨਹਿ ਭਾਇ। ਭੇਜ ਦਏ ਫਿਰ ਜੇਹਲ ਖਾਨੇ। ਜਹਾਂ ਕਸ਼ਟ ਸੀ ਵਡੇ ਮਹਾਨੇ ॥ ੧੮ ॥ ਗੁਰ ਸੰਗ ਸ੍ਰੀ ਗੁਰਦਿੱਤਾ ਜਾਨੋ। ਮਤੀ ਦਾਸ ਦੀਵਾਨ ਪਛਾਨੋ। ਭਾਈ ਦਜਾਲਾ ਪਰ ਉਪਕਾਰੀ॥ ਊਦਾ ਸੰਗ ਸਿੱਖ ਵਡ ਭਾਰੀ ॥੧੯॥ ਇਤ ਆਦਿਕ ਸਿਖ ਗੁਰ ਦੇ ਨਾਲ। ਰਹੇ ਗੁਰੂ ਦੇ ਨਾਲ ਬਿਸਾਲ। ਇਰਦ ਗਿਰਦ ਸਿਖ ਫਿਰਨ ਅਪਾਰ॥ਜਿਸ ਥਲ ਸ੍ਰੀ ਗੁਰ ਸ੍ਰੀ ਕਰਤਾਰ॥੨੦॥

। ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਦਿੱਤਾ ਜੀ ਉਨੱਤਰਵਾਂ ਅਧਯਾਇ ਸਮਾਪਤ ॥

---

## ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪੇਸ਼ੀਨ ਗੋਈ

ਇੱਕ ਦਿਨ ਪਾਤਸ਼ਾਹੀ ਨੌਕਰ ਸ੍ਰੀਗੁਰੂ ਜੀ ਨੂੰ ਸਿੱਖਾਂ ਸਮੇਤ ਇਸ਼ਨਾਨ ਕਰਾਵਨ ਲਈ ਲੈ ਗਏ। ਗੁਰੂ ਜੀ ਤੇ ਸਭੇ ਸਿੱਖ ਗੁਰੂ ਜੀ ਦੇ ਨਾਲ ਇਸ਼ਨਾਨ ਕਰਕੇ ਕੋਠੇ ਉੱਤੇ ਚੜ੍ਹ ਕਰ ਕੇਸ ਹਰੇ ਕਰ ਰਹੇ ਸੀ, ਇਤਨੇ ਨੂੰ ਕਿਸੇ ਨੇ ਔਰੰਗ ਜ਼ੇਬ ਪਾਸ ਜਾਕਰ ਚੁਗਲੀ ਕੀਤੀ ਕਿ ਹੇ ਬਾਦਸ਼ਾਹ! ਜੇਹੜਾ ਹਿੰਦੂਆਂ ਦਾ ਪੀਰ ਗੁਰੂ ਤੇਗ ਬਹਾਦਰ ਹੈ ਅਤੇ ਜੋ ਸਿੱਖ ਉਸਦੇ ਨਾਲ ਹਨ ਸੋ ਕੋਠੇ ਉੱਤੇ ਚੜ੍ਹ ਆਪ ਦੇ ਮਹਿਲਾਂ ਵੱਲ ਵੇਖ ਰਹੇ ਹਨ। ਇਤਨੀ ਗੱਲ ਸੁਨ ਔਰੰਗ ਜ਼ੇਬ ਨੇ ਆ ਕੇ ਗੁਰੂ ਜੀ ਨੂੰ ਪੁੱਛਿਆ ਕਿ ਤੁਸੀਂ ਮੇਰੇ ਮਹਿਲਾਂ ਵਲ ਕਿਉਂ ਦੇਖਦੇ ਹੋ? ਤਾਂ ਸ੍ਰੀ ਗੁਰੂ ਜੀ ਨੇ ਬਚਨ ਕੀਤਾ, ਅਸੀ ਤੁਹਾਡੇ ਮਹਿਲਾਂ ਵਲ ਤਾਂ

ਨਹੀਂ ਤੱਕਦੇ,ਅਸੀ ਤਾਂ ਪੱਛੋਂ ਵੱਲ ਤੱਕਦੇ ਸਾਂ ਜਿਧਰੋਂ ਇਕ ਟੋਪੀ
ਵਾਲਾਆਰਿਹਾਹੈ,ਜਿਸਨੇ ਤੇਰਾ ਜ਼ੁਲਮਦਾ ਰਾਜ ਨਾਸ ਕਰਕੇ ਤੇਰੇ
ਮਹਿਲ ਤੋੜਨੇਹਨ,ਤੇ ਨਿਆਇ ਦਾ ਰਾਜ ਕਰਨਾਹੈ।ਤੂੰ ਜੋ ਅਨਜਾਂ
ਤੇ ਜ਼ੁਲਮ ਕਰ ਰਿਹਾ ਹੈਂ ਇਸ ਪਾਸਿਓਂ ਜੇਹੜਾ ਟੋਪੀ ਵਾਲਾ
ਆਵੇਗਾ ਓਹ ਤੇਰੇ ਇਸ ਜ਼ੁਲਮ ਨੂੰ ਦੂਰ ਕਰਕੇ
ਨਿਆਂ ਦਾ ਰਾਜ ਕਰੇਗਾ। ਜੋ ਰਾਜਾ ਹੋ ਕੇ ਪਰਜਾ ਪਰ
ਜ਼ੁਲਮ ਕਰਦਾਹੈ,ਸੋ ਛੇਤੀ ਹੀ ਨਸ਼ਟ ਹੋਜਾਂਦਾਹੈ। ਜੈਸੇ ਕੀੜੇ ਨੂੰ
ਖੰਭ ਲੱਗਣ ਤਾਂ ਓਹ ਅਕਾਸ਼ ਨੂੰ ਉੱਡ ਕੇ ਮਰ ਜਾਂਦਾਹੈ,ਸੋ ਤੂੰ
ਅਪਨੇ ਚਿੱਤ ਵਿੱਚਵਿਚਾਰ ਕਰਕੇ ਵੇਖ ਲੈ। ਤਾਂ ਔਰੰਗ ਜ਼ੇਬ ਨੇ
ਲਾਲਅੱਖਾਂਕਰਕੇ ਆਖਿਆ! "ਅਜੇ ਤੁਹਾਨੂੰ ਹੰਕਾਰਹੈ ਕਿ ਅਸੀ
ਸੁੱਕੇ ਹੀ ਛੁਟ ਜਾਵਾਂਗੇ,ਪਰ ਨਿਸ਼ਚਾ ਰੱਖੋ ਕਿ ਦੀਨ ਮੰਨੇ ਬਿਨਾਂ
ਕਦੇ ਛੁਟਕਾਰਾ ਨਹੀਂ ਹੋਵੇਗਾ। ਅਜੇ ਵਕਤ ਹੈ, ਕਲਮਾਂ ਪੜ੍ਹੋ
ਤੇ ਸੁਖ ਪਾਵੋ, ਨਹੀਂ ਤਾਂ ਅੱਜ ਤੋਂ ਅੱਠਵੇਂ ਦਿਨ ਨੂੰ ਕਤਲ
ਕੀਤੇ ਜਾਓਗੇ।" ਤਾਂ ਲਾਗ ਤੋਂ ਭਾਈ ਗੁਰਦਿੱਤਾ ਜੀ ਨੇ ਬਚਨ
ਕੀਤਾ ਏਹ ਸਰੀਰ ਹੱਡ ਚੰਮ ਦਾ ਹੈ, ਇਸਨੂੰ ਕਤਲ ਕੀਤਿਆਂ
ਆਤਮਾ ਕਤਲ ਨਹੀਂ ਹੋ ਸਕਦਾ, ਉਹ ਸਦਾ ਸੁਖ ਰੂਪ ਹੈ,
ਦੂਜੇ ਮਰਨਾਂ ਇਕ ਦਿਨ ਜਰੂਰ ਹੈ, ਕੀ ਜੇ ਅਸੀ ਮੁਸਲਮਾਨ
ਹੋ ਜਾਵਾਂਗੇ ਤਾਂ ਕਦੇ ਨਹੀਂ ਮਰਾਂਗੇ ? ਜਦ ਮਰਨਾਂ ਤੇ ਜਰੂਰ
ਮਰਨਾ ਹੈ,ਤਾਂ ਫਿਰ ਧਰਮ ਦੀ ਰਖਜਾ ਕਰਦੇ ਹੋਏ ਕਿਉਂ ਨਾ
ਜਾਨ ਕੁਰਬਾਨ ਕਰੀਏ, ਤੇ ਏਹ ਭਾਂਡਾ ਤੇਰੇ ਹੀ ਕਿਉਂ ਨਾਂ
ਸਿਰ ਭੰਨੀਏਂ ? ਤੇਰੇ ਜ਼ੁਲਮ ਦੀ ਹੱਦ ਹੋ ਗਈ ਹੈ, ਤੇ ਤੇਰਾ
ਏਹ ਜ਼ੁਲਮ ਤੇਰੇ ਰਾਜ ਦੀਆਂ ਜੜ੍ਹਾਂ ਨੂੰ ਪੋਲਾ ਕਰ ਰਿਹਾ ਹੈ।

ਤਾਂ ਔਰੰਗੇ ਨੇ ਉੱਤਰ ਦਿਤਾ ਮੈਂ ਜਾਣਦਾ ਹਾਂ ਤੂੰ ਗੁਰੂ ਦਾ

ਖਾਸ ਸਿੱਖ ਹੈਂ,ਤੈਨੂੰ ਭੀ ਉਸੀ ਦਿਨ ਪਤਾ ਲੱਗੇਗਾ ਜਿਸ ਦਿਨ ਤੇਰੇ ਗੁਰੂ ਦਾ ਸੀਸ ਧੜ ਤੋਂ ਅਲੱਗ ਕੀਤਾ ਜਾਵੇਗਾ।

ਭਾਈ ਗੁਰਦਿੱਤਾ ਜੀ ਨੇ ਕਿਹ :-"ਬੱਸ ਵੱਧ ਤੋਂ ਵੱਧ ਤੇਰਾ ਜ਼ੋਰ ਇਤਨਾ ਹੀ ਹੈ, ਸੋ ਤੂੰ ਏਹ ਅਪਨਾ ਲਾ ਲਵੀਂ। ਇਸਤੋਂ ਵੱਧ ਤੂੰ ਸਾਡਾ ਕੁਝ ਨਹੀਂ ਕਰ ਸਕਦਾ।"

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਦਿਤਾ ਜੀ ਸੱਤਰਵਾਂ ਅਧਯਾਇ ਸਮਾਪਤੰ॥

---

## ਭਾਈ ਜਾਗੂ ਦਾ ਮਿਲਣਾ।

ਸੰ: ੧੭੩੨ਬਿ: ਨੂੰ ਭਾਈ ਹਰਦਿੱਤਾ ਜੀ ਤੇ ਹੋਰ ਪ੍ਰਵਾਰ ਨੇ ਭਾਈ ਗੁਰਦਿੱਤਾ ਜੀ ਦੀ ਖਬਰ ਲੈਣ ਲਈ ਦਿੱਲੀ ਭਾਈ ਜਾਗੂ ਨਾਮੇਂ ਰੰਘਰੇਟੇ ਨੂੰ ਛੇਤੇ ਰਾਮਦਾਸ ਪੁਰੇ ਤੋਂ ਭੇਜਿਆ, ਭਾਈ ਜਾਗੂ ਖਬਰ ਲੈਣ ਲਈ ਦਿੱਲੀ ਪੁੱਜਿਆ ਤੇ ਅੰਦਰ ਕੈਦ ਵਾਲੇ ਥਾਂ ਜਾਨ ਦਾ ਜਤਨ ਕੀਤਾ,ਦਰਵਾਜ਼ੇ ਵਾਲਾ ਦਾਰੋਗਾ ਗੁਰੂ ਜੀ ਦਾ ਸਤਸੰਗੀ ਸੀ, ਇਸ ਲਈ ਉਸਨੇ ਜਾਗੂ ਨੂੰ ਅੰਦਰ ਲੰਘਾ ਦਿੱਤਾ। ਅੰਦਰ ਪਿੰਜਰਿਆਂ ਵਿਚ ਗੁਰੂ ਜੀ, ਭਾਈ ਮਤੀ ਦਾਸ ਦੀਵਾਨ, ਭਾਈ ਦਿਆਲਾ, ਭਾਈ ਉੱਦਾ ਤੇ ਭਾਈ ਗੁਰਦਿੱਤਾ ਜੀ ਨੂੰ ਵੇਖ ਤਿਸਦਾ ਦਿਲ ਕੰਬ ਗਿਆ, ਗੁਰੂ ਜੀ ਨੂੰ ਮੱਥਾ ਟੇਕ ਭਾਈ ਗੁਰਦਿੱਤਾ ਜੀ ਨੂੰ ਮਿਲਕੇ ਛੇਤੇ ਰਮਦਾਸ ਪੁਰੇ ਦਾ ਸਮਾਚਾਰ ਸੁਨਾਯਾ, ਤਾਂ ਭਾਈ ਗੁਰਦਿਤਾ ਜੀ ਨੇ ਭਾਈ ਜਾਗੂ ਨੂੰ ਬਚਨ ਕੀਤਾ ਜਾਗੂਆ! ਤੂੰ ਇਸ ਜਗ੍ਹਾ ਕਿਸ ਲਈ ਆਯਾ ਹੈਂ? ਤਾਂ ਭਾਈ ਜਾਗੂ ਨੇ ਆਖਿਆ ਮੈਨੂੰ ਭਾਈ ਹਰਦਿੱਤਾ

ਜੀ ਤੇ ਮਾਈਆਂ ਨੇ ਆਪ ਦੀ ਖਬਰ ਲੈਣ ਲਈ ਭੇਜਿਆ
ਹੈ, ਸੋ ਹੁਣ ਜਿਵੇਂ ਆਪਦਾ ਹੁਕਮ ਹੋਵੇ ? ਤਾਂ ਭਾਈ ਗੁਰ-
ਦਿੱਤਾ ਜੀ ਨੇ ਆਖਿਆ ਭਾਈ ਜਾਗੂਆ ! ਹੁਣ ਤੂੰ ਦਿੱਲੀ
ਵਿੱਚ ਹੀ ਰਹੁ, ਤੇ ਏਥੇ ਜੋ ਭਾਣਾਂ ਵਰਤਣ ਵਾਲਾ ਹੈ,
ਓਹ ਦੇਖਕੇ ਜਾਈਂ । ਇਤਨੀ ਗੱਲ ਸੁਣਕੇ ਭਾਈ ਜਾਗੂ ਨੂੰ
ਦਿੱਲੀ ਦੇ ਪਾਤਸ਼ਾਹ ਪਰ ਵੱਡਾ ਕ੍ਰੋਧ ਆਯਾ, ਕਿ ਉਸਨੇ
ਪ੍ਰਮੇਸ਼ਰ ਦੇ ਪਜਾਰਿਆਂ ਨੂੰ ਵਿਅਰਥ ਦੁਖ ਦਿੱਤਾ ਹੈ । ਜਾਗੂ
ਦੇ ਚਿੱਤ ਵਿੱਚ ਆਯਾ ਕਿ ਸਤਿਗੁਰਾਂ ਦੀ ਬਖਸ਼ੀ ਤਾਕਤ ਮੈਂ
ਕੁਝ ਦੱਸਾਂ, ਤਾਂ ਭਾਈ ਗੁਰਦਿੱਤਾ ਜੀ ਨੂੰ ਆਖਣ ਲੱਗਾ ਜੇ
ਤੁਸੀਂ ਗੁਰੂ ਜੀ ਪਾਸੋਂ ਆਗਜਾ ਲੈ ਦਿਓ ਤਾਂ ਮੈਂ ਗੁਰੂ ਜੀ ਦੀ
ਬਖਸ਼ੀ ਆਤਮਕ ਸ਼ਕਤੀ ਨਾਲ ਇਸ ਪਾਪੀ ਪਾਤਸ਼ਾਹ ਨੂੰ
ਸਾਰੇ ਦਿੱਲੀ ਸ਼ਹਿਰ ਸਮੇਤ ਫਨਾਹ ਕਰ ਘੱਤਾਂ? ਤਾਂ ਗੁਰੂ ਜੀ
ਪਾਸ ਭਾਈ ਗੁਰਦਿੱਤਾ ਜੀ ਨੇ ਬੇਨਤੀ ਕੀਤੀ, ਸਤਿਗੁਰੋ !
ਭਾਈ ਜਾਗੂ ਇਉਂ ਆਖਦਾ ਹੈ, ਗੁਰੂ ਜੀ ਨੇ ਭਾਈ ਜਾਗੂ ਨੂੰ
ਸੱਦ ਕੇ ਬਚਨ ਕੀਤਾ ਭਾਈ ਜਾਗੂਆ ! ਜੇ ਤੂੰ ਗੁਰ ਸਿੱਖਾਂ ਦੇ
ਜੋੜੇ ਝਾੜਨ ਦੀ ਸੇਵਾ ਕਰ ਅਜੇਹੀ ਤਾਕਤ ਰਖਦਾ ਹੈਂ, ਤਾਂ ਕੀ
ਓਹ ਗੁਰੂ ਜਿਸਦੀ ਸੇਵਾ ਤੋਂ ਤੈਨੂੰ ਏਹ ਕਿਣਕਾ ਲੱਭਾ, ਕੋਈ
ਤਾਕਤ ਨਹੀਂ ਰਖਦਾ ? ਭਾਈ ਜਾਗੂ ! ਪ੍ਰਮੇਸ਼ਰ ਦੇ ਪਿਆਰੇ
ਸਦਾ ਪ੍ਰਮੇਸਰ ਦੀ ਰਜਾਇ ਪੁਰ ਰਾਜ਼ੀ ਰਿਹਾ ਕਰਦੇ ਹਨ, ਤੇ
ਉਹ ਆਪਣੇ ਸ੍ਰੀਰ ਆਦਿ ਵਾਸਤੇ ਕਦੇ ਵੀ ਆਤਮਕ ਸ਼ਕਤੀ
ਨੂੰ ਨਹੀਂ ਵਰਤਦੇ । ਫਕੀਰਾਂ ਦੇ ਲੱਛਣ ਹੀ ਏਹ ਹਨ ਕਿ
ਜੋ ਵਾਹਿਗੁਰੂ ਦੇ ਭਾਣੇ ਵਿਚ ਦੁਖ ਸੁਖ ਆ ਬਣੇ ਉਸ ਵਿਚ
ਪ੍ਰਸੰਨ ਰਹਿਣ। ਤਦ ਗੁਰੂਜੀ ਨੇ ਪ੍ਰਮੇਸ਼ਰ ਪਜਾਰੇਦੀ ਬਿਰਤੀ

ਪ੍ਰਥਾਇ ਸ਼ਬਦ ਉਚਾਰਿਆ:—

ਸੋਰਠ ਮਹਲਾ ੯

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ। ਸੁਖ ਸਨੇਹ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ॥ ੧ ॥ ਰਹਾਉ॥ ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿ-ਮਾਨਾ । ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥ ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ। ਕਾਮੁ ਕ੍ਰੋਧੁ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ॥ ੨ ॥ ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ। ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥ ੩ ॥ ੧੧ ॥

ਭਾਈ ਗੁਰਦਿੱਤਾ ਜੀ ਨੇ ਕਿਹਾ:—ਭਾਈ ਜਾਗੂ ! ਸਤਿਗੁਰੂ ਕਰਾਮਾਤ ਦੇ ਸਮੁੰਦਰ ਹਨ, ਪਰ ਇਸ ਜਗ੍ਹਾ ਕਰਾਮਾਤ ਨਹੀਂ ਵਖਾਣੀ, ਸਤਿਗੁਰੂ ਜੀ ਧਰਮ ਹੇਤ ਸੀਸ ਦੇਨ ਹੀ ਏਥੇ ਆਏ ਹਨ, ਤੈਥੋਂ ਪਹਿਲਾਂ ਭਾਈ ਮਤੀ ਦਾਸ ਦੀਵਾਨ ਤੇ ਭਾਈ ਦਿਆਲਾ ਜੀ ਭੀ ਇਸਤਰਾਂ ਆਖ ਚੁੱਕੇ ਹਨ, ਤਿਨ੍ਹਾਂ ਨੂੰ ਭੀ ਗੁਰੂ ਜੀ ਨੇ ਸ਼ਾਂਤਿ ਕੀਤਾ ਹੈ, ਸੋ ਇੱਸੇ ਤਰਾਂ ਤੂੰ ਭੀ ਅਪਨੇ ਆਪ ਨੂੰ ਸ਼ਾਂਤਿ ਚਿੱਤ ਰੱਖ,ਤੇਸਤਿਗੁਰੂਦੇ ਰੰਗਾਂ ਨੂੰ ਵੇਖੀ ਚੱਲ, ਤੇ ਭੁੱਲ ਬਖਸ਼ਾਈਓ ਸੂ, ਤੇ ਭਾਣੇ ਵਿਚ ਪ੍ਰਸੰਨ ਰਹੁ। ਤਾਂ ਭਾਈ ਜਾਗੂ ਗੁਰੂ ਜੀ ਦੇ ਚਰਨੀ ਡਿਗਾ।

ਗੁਰੂ ਜੀਨੇ ਭਾਈ ਜਾਗੂ ਨੂੰ ਆਖਿਆ ਜਾਗੂਆ!ਹੁਣ ਤੂੰ ਸਾਡੇ ਭਾਣਾ ਵਰਤਾਵਨ ਤੱਕ ਏਥੇਹੀਸਾਡੇਇਰਦ ਗਿਰਦ ਨਸ਼ੰਗ ਰਹੁ,

ਤੈਨੂੰ ਕੋਈ ਨਾ ਪਕੜ ਸੱਕੇਗਾ, ਤੂੰ ਸਾਡਾ ਸੀਸ ਲੈਕੇ ਸ੍ਰੀ ਅਨੰਦਪੁਰ ਪੁਚਾ ਦੇਵੀਂ, ਤਾਂ ਭਾਈ ਜਾਗੂ ਗੁਰੂ ਜੀ ਦੀ ਆਗਜਾਨੁਸਾਰ ਮੱਥਾ ਟੇਕਕੇ ਉੱਥੇ ਹੀ ਗੁਰੂ ਸਾਹਿਬਾਂ ਦੇ ਇਰਦ ਗਿਰਦ ਰਹਿਨ ਲੱਗਾ। ਗੁਰੂ ਜੀ ਆਪਣੀ ਆਤਮਕ ਸ਼ਕਤੀ ਨਾਲ ਰੋਜ਼ ਜਮਨਾ ਪਰ ਅਸ਼ਨਾਨ ਕਰਨ ਜਾਂਦੇ, ਤੇ ਦਿਲੀ ਦੇ ਸਿੱਖਾਂ ਦੇ ਗ੍ਰਹਿ ਪ੍ਰਸ਼ਾਦ ਛਕਦੇ, ਪਰ ਜਦ ਪਹਿਰੇਦਾਰ ਪੜਤਾਲ ਕਰਦੇ ਤਾਂ ਗੁਰੂ ਜੀ ਉਸੇ ਤਰਾਂ ਬੰਦੀ ਖਾਨੇ ਵਿਚ ਬੈਠੇ ਹੁੰਦੇ। ਜਾਗੂ ਵੀ ਗੁਰੂ ਸਾਹਿਬਾਂ ਤੇ ਗੁਰਸਿੱਖਾਂ ਦੇ ਦਰਸ਼ਨ ਜਮਨਾ ਘਾਟ ਪਰ ਕਰਦਾ। ਕੁਝ ਦਿਨ ਮਗਰੋਂ ਪਾਤਸ਼ਾਹ ਨੇ ਭਾਈ ਮਤੀ ਦਾਸ ਜੀ ਨੂੰ ਸਿੱਖ ਧਰਮ ਛੱਡ ਕੇ ਤੁਰਕ ਹੋਣ ਲਈ ਕਿਹਾ, ਪਰ ਭਾਈ ਮਤੀ ਦਾਸ ਹੁਰਾਂ ਇੱਕ ਨਾ ਮੰਨੀ, ਤੇ ਸਗੋਂ ਅਜੇਹੇ ਦਲੀਲ ਭਰੇ ਉੱਤ੍ਰ ਦਿੱਤੇ ਕਿ ਪਾਤਸ਼ਾਹ ਔਰੰਗਜ਼ੇਬ ਤੇ ਸਾਰੇ ਕਾਜ਼ੀ ਮੁਫਤੀ ਲਾ ਜੁਵਾਬ ਹੋ ਗਏ। ਅਖੀਰ ਕੋਈ ਵਾਹ ਨਾ ਚਲਦੀ ਤੱਕ ਪਾਤਸ਼ਾਹ ਨੇ ਭਾਈ ਮਤੀ ਦਾਸ ਜੀ ਨੂੰ ਜੀਊਂਦੇ ਆਰੇ ਨਾਲ ਚੀਰਨ ਦਾ ਹੁਕਮ ਦਿੱਤਾ। ਲਿਖਿਆ ਹੈ ਕਿ ਜਦ ਭਾਈ ਮਤੀ ਦਾਸ ਜੀ ਦੇ ਸੀਸ ਪਰ ਆਰਾ ਰੱਖਿਆ ਤਾਂ ਭਾਈ ਜੀ ਨੇ ਜਪੁਜੀ ਸਾਹਿਬ ਜੀ ਦਾ ਪਾਠ ਅਰੰਭ ਕੀਤਾ, ਜਲਾਦ ਸ੍ਰੀਰ ਨੂੰ ਚੀਰੀ ਗਏ, ਪਰ ਭਾਈ ਜੀ ਦੀ ਸੁਰਤ ਬ੍ਰਾਬਰ ਪਾਠ ਵਿਚ ਲਗੀ ਰਹੀ ਤੇ ਆਪ ਪਾਠ ਕਰਦੇ ਰਹੇ, ਤੇ ਜਦ ਭੋਗ ਪਿਆ ਤਾਂ ਸਰੀਰ ਤਿਆਗਿਆ। ਭਾਈ ਮਤੀ ਦਾਸ ਜੀ ਦੀ ਸ਼ਹੀਦੀ ਮਗਰੋਂ ਪਾਤਸ਼ਾਹ ਭਾਈ ਦਿਆਲੇ ਜੀ ਦੇ ਉਦਾਲੇ ਹੋਯਾ, ਪਰ ਇੱਥੋਂ ਵੀ ਕੋਰਾ ਜਵਾਬ ਸੁਣ ਹੁਕਮ ਦਿੱਤੋ ਸੁ ਕਿ ਇਸ ਨੂੰ ਰਿਝਦੇ ਪਾਣੀ ਵਿਚ ਉਬਾਲ ਕੇ ਮਾਰ ਦਿਓ। ਸੋ ਇਉਂ ਹੀ ਕੀਤਾ ਗਿਆ, ਪਰ

ਭਾਈ ਦਿਆਲਾ ਮੌਤ ਕੋਲੋਂ ਰਤਾ ਨਾ ਡਰਿਆ, ਤੇ ਸੀਸ ਨਾਲ ਸਿੱਖੀ ਸਿਦਕ ਨਿਬਾਹ ਗਿਆ।

ਏਹ ਦੋਵੇਂ ਸ਼ਹੀਦੀਆਂ ਗੁਰੂ ਜੀ ਦੇ ਸਾਹਮਣੇ ਹੋਈਆਂ, ਭਾਈ ਗੁਰਦਿੱਤਾ ਜੀ ਨੂੰ ਇਸ ਸਮੇਂ ਔਰੰਗਜ਼ੇਬ ਦੀ ਕੁਮੱਤ ਦੇਖ ਵੱਡਾ ਕ੍ਰੋਧ ਆਯਾ, ਤਾਂ ਗੁਰੂ ਜੀ ਨੇ ਭਾਈ ਗੁਰਦਿੱਤੇ ਜੀ ਦੇ ਦਿਲ ਦੀ ਜਾਣ ਬਚਨ ਕੀਤਾ:—

ਸਲੋਕ ਮਹਲਾ ੯

ਜੋ ਉਪਜਿਓ ਸੋ ਬਿਨਸ ਹੈ ਪਰਉ ਆਜੁ ਕੈ ਕਾਲ। ਨਾਨਕ ਹਰਿ ਗੁਨ ਗਾਇ ਲੈ ਛਾਡ ਸਗਲ ਜੰਜਾਲ। ਨਿਜ ਕਰ ਦੇਖਿਓ ਜਗਤ ਮੈ ਕੋ ਕਾਹੂ ਕੋ ਨਾਹਿ।ਨਾਨਕ ਥਿਰ ਹਰਿ ਭਗਤਿ ਹੈ ਤਿਹ ਰਾਖਹੁ ਮਨ ਮਾਹਿ। ਰਾਮ ਗਇਓ ਰਾਵਨ ਗਇਓ ਜਾਕੋ ਬਹੁ ਪਰਵਾਰ। ਕਹੁ ਨਾਨਕ ਥਿਰ ਕਛ ਨਹੀ ਸੁਪਨੇ ਜਿਉ ਸੰਸਾਰ। ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ। ਇਹ ਮਾਰਗ ਸੰਸਾਰ ਕਉ ਨਾਨਕ ਥਿਰ ਨਹੀ ਕੋਇ॥

ਇਤ ਆਦਿਕ ਜਦ ਗੁਰੂ ਜੀ ਨੇ ਸ਼ਬਦ ਸੁਨਾਏ ਤੇ ਉਪਦੇਸ਼ ਕੀਤਾ, ਤਾਂ ਭਾਈ ਗੁਰਦਿੱਤਾ ਗੁਰੂ ਜੀ ਦੇ ਚਰਨੀਂ ਡਿੱਗਾ, ਤੇ ਗੁਰੂ ਜੀ ਨੂੰ ਆਖਣ ਲੱਗਾ ਸਤਿਗੁਰੋ ! ਦਾਸਾਂ ਨੂੰ ਆਪ ਤੋਂ ਬਿਨਾਂ ਕੋਈ ਅਸਥਾਨ ਚੰਗਾ ਨਹੀਂ ਲੱਗਦਾ ਤੇ ਆਪ ਤੋਂ ਬਿਨਾਂ ਦਾਸ ਕਿਥੇ ਜਾਸਣ? "ਗੁਰ ਸਿੱਖਾਂ ਨੂੰ ਹੋਰ ਥਾਉਂ ਨਹੀਂ" ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਭਾਈ ਜੀ! ਅਸੀ ਭੀ ਹੁਣ ਅੱਜ ਤੋਂ ਪੰਜ ਦਿਨ ਤਕ ਭਾਣਾ ਵਰਤਾ ਜਾਵਾਂਗੇ, ਤੁਸੀ ਭੀ ਚੋਲਾ ਛੱਡ ਕਰ ਆ ਜਾਨਾ।

ਗੁਰਦਿੱਤਾ ਜੀ ਨੇ ਗੁਰੂ ਜੀ ਪਾਸੋਂ ਏਹ ਬਚਨ ਸੁਨ ਕਰ ਗੁਰੂਜੀ ਦੀ ਆਗਜਾ ਲੈਕੇ ਭਾਈ ਜਾਗੂ ਨੂੰ ਬੁਲਾਇਆ ਤੇ ਇਕ ਪੱਗ ਮੰਗਵਾਈ ਜੋ ਉਸੇ ਸਮੇਂ ਜਾਗੂ ਨੇ ਬਜ਼ਾਰੋਂ ਖਰੀਦ ਆਂਦੀ, ਤਾਂ ਭਾਈ ਗੁਰਦਿੱਤਾ ਜੀ ਨੇ ਗੁਰੂਤੇਗ ਬਹਾਦਰ ਜੀ ਦੇ ਚਰਨਾਂ ਨਾਲ ਛੁਹਾ ਰੁਮਾਲਵਿਚ ਲਪੇਟ ਕਰ ਜਾਗੂਨੂੰ ਦਿਤੀ, ਤੇ ਕਿਹਾ ਕਿ ਇਸ ਸ਼ਹਿਰ ਵਿਚ ਸਤਿਗੁਰਾਂ ਦਾ ਇਕ ਸਿੱਖ ਬ੍ਰਹਮ ਭੱਟ ਰਹਿੰਦਾ ਹੈ, ਉਸਨੂੰ ਏਹ ਪੱਗ ਦੇ ਆ, ਤੇ ਆਖੀਂ ਕਿ "ਇਹ ਇਸੇ ਤਰਾਂ ਬੱਧੀ ਬਧਾਈ ਝੰਡੇ ਰਾਮਦਾਸ ਪੁਰੇ ਲਿਜਾ ਕੇ ਭਾਈ ਹਰਦਿੱਤਾ ਜੀ ਨੂੰ ਦੇ ਦੇਵੇ ਤੇ ਕਹੇ ਕਿ ਸਾਡੇ ਪੁਤ੍ਰ ਭਾਈ ਰਾਮ ਕੌਰ ਦੇ ਸਿਰ ਬਨ੍ਹਾ ਕਰ ਮੇਰੇ ਸਥਾਨ ਗੁਰੂਜੀ ਦੀ ਸੇਵਾ ਹਿਤ ਉਸਨੂੰ ਥਾਪਣ ਦੀ ਮ੍ਰਯਾਦਾ ਕਰਦੇਣ,ਅਤੇ ਤੂੰ (ਭੱਟ)ਭੀ ਹੁਣਉਸੀਜਗਾ ਚਲਿਆ ਜਾਹ,ਤੈਨੂੰ ਬਾਬੇ ਦੀ ਬੰਸ ਦੇ ਆਦਰ ਨਾਲ ਰੱਖਨਗੇ"। ਸੋ ਜਾਗੂ ਨੇ ਓਹ ਪੱਗ ਭੱਟ ਨੂੰ ਜਾ ਦਿਤੀ ਤੇ ਸਭ ਗੱਲ ਸਮਝਾਦਿੱਤੀ।ਤਿਸ ਭੱਟ ਦੀ ਬੰਸਦੇ ਝੰਡਾ ਰਾਮਦਾਸ ਪੁਰੇ ਵਿਚ ਹੁਣ ਤਕ ਗੁਰਬਖਸ਼ ਰਾਇ, ਗਿਰਧਾਰੀ, ਤੇ ਰਾਮ ਚੰਦ ਆਦਿ ਭੱਟ ਵਸਦੇ ਹਨ।

ਗੁਰੂ ਤੇਗ ਬਹਾਦਰ ਜੀ ਨੇ ਤਿਸ ਸਮੇਂ ਜਾਗੂ ਤੋਂ ਮੰਗਾ ਕੇ ਪੰਜ ਪੈਸੇ ਤੇ ਨਰੇਲ ਆਦਿ ਗੁਰ ਗੱਦੀ ਦੀ ਸਮੱਗ੍ਰੀ ਵੀ ਬ੍ਰਹਮ ਭੱਟ ਨੂੰ ਦੇ ਭੇਜੀ ਤੇ ਕਹਿ ਭੇਜਿਆ ਕਿ "ਏਹ ਵੀ ਭਾਈ ਰਾਮਕੌਰ ਜੀ ਨੂੰ ਦੇ ਦੇਵੇ,ਤੇ ਕਹਿ ਦੇਵੇ ਕਿ ਉਹ ਸ੍ਰੀ ਅਨੰਦ ਪੁਰ ਜੀ ਜਾਕਰ ਸਾਹਿਬ ਜ਼ਾਦੇ ਗੋਬਿੰਦ ਸਿੰਘ ਜੀ ਨੂੰ ਜਿਗਾ ਕਲਗੀ ਸ੍ਰੀ ਸਾਹਿਬ ਪਹਿਰਾਕਰ ਏਹਦੋਵੇਂ ਵਸਤੂਆਂ ਅੱਗੇ ਰੱਖ ਗੁਰਗੱਦੀ ਦਾ ਤਿਲਕ ਕਰ ਦੇਨ"। ਇਸਤਰਾਂ ਬਚਨ ਕਰ ਭੇਜ ਦਿਤਾ।ਭੱਟ

ਭਾਈ ਜਾਗੂ ਤੋਂ ਸਭ ਵਸਤਾਂ ਲੈ ਝੰਡੇ ਰਾਮਦਾਸ ਪੁਰੇ ਪੁਜਿਅ

ਉਧਰ ਦਿੱਲੀ ਵਿਚ ਸੰ: ੧੭੩੨ ਮੱਘਰ ਸੁਦੀ ੫ ਥਿ ਨੂੰ ਪਾਤਸ਼ਾਹ ਦੇ ਜਦ ਗੁਰੂ ਜੀ ਨੂੰ ਆਪਣੇ ਦੀਨ ਵਿਚ ਲਿਔਣ ਦੇ ਸਾਰੇ ਉਪਰਾਲੇ ਵਿਅਰਥ ਸਾਬਤ ਹੋਏ ਤਾਂ ਦਿੱਲੀ ਦੇ ਚਾਂਦਨੀ ਚੌਂਕ ਵਿਚ ਪਾਤਸ਼ਾਹ ਦੇ ਹੁਕਮ ਨਾਲ ਗੁਰੂ ਜੀ ਪਰ ਤਲਵਾਰ ਦਾ ਵਾਰ ਕੀਤਾ ਗਿਆ, ਤੇ ਗੁਰੂ ਜੀ ਧਰਮ ਹੇਤ ਸ਼ਹੀਦ ਹੋ ਗਏ।

ਦੋਹਰਾ

ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਓ ਪਯਾਨ।<br>
ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥<br>
ਤੇਗ ਬਹਾਦਰ ਕੇ ਚਲਤ ਭਯੋ ਜਗਤ ਮੈਂ ਸ਼ੋਕ।<br>
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥

ਏਹ ਕਹਿਰ ਤੱਕ ਪੌਣ ਦਾ ਵੇਗ ਬੜੇ ਕਹਿਰ ਨਾਲ ਚਲਿਆ ਤੇ ਸੂਰਜ ਨੇ ਆਪਣਾ ਮੂੰਹ ਲੁਕਾ ਲਿਆ, ਜਗਤ ਤੇ ਹਨੇਰਾ ਛਾ ਗਿਆ। ਇਸ ਹਨੇਰੀ ਦੇ ਰੌਲੇ ਵਿਚ ਭਾਈ ਜਾਗੂ ਗੁਰੂ ਜੀ ਦਾ ਸੀਸ ਲੈਕਰ ਸ੍ਰੀ ਅਨੰਦ ਪੁਰ ਸਾਹਿਬ ਦੇ ਰਾਹ ਪਿਆ, ਅਤੇ ਭਾਈ ਊਦਾ ਤੇ ਭਾਈ ਲੱਖੂ ਵਣਜਾਰਿਆਂ ਗੁਰੂ ਜੀ ਦਾ ਧੜ ਲੈਕਰ ਰਕਾਬ ਗੰਜ ਨਾਮੇਂ ਸਥਾਨ ਪੁੱਜ ਕਰ ਇੱਕ ਛੱਪਰ ਹੇਠ ਰਿਖਾ ਤਿਣ ਧੜ ਦਾ ਇਸ਼ਨਾਨ ਕਰਾ ਬਸਤ੍ਰ ਪਹਿਨਾ ਕਰ ਸਸਕਾਰ ਕੀਤਾ।

ਭਾਈ ਗੁਰਦਿੱਤਾ ਜੀ–ਸਤਿਗੁਰੂ ਜੀ, ਭਾਈ ਮਤੀ ਦਾਸ ਜੀ, ਤੇ ਭਾਈ ਦਿਆਲੇ ਜੀ ਦੀ–ਸ਼ਹੀਦੀ ਤਕ ਵੈਰਾਗ ਭਰੇ ਨੈਣਾਂ ਤੋਂ ਨੀਰ ਵਹਾਉਂਦੇ ਵਯਾਕੁਲ ਹੋ ਬੇਸੁਧ ਟੁਰੇਗਏ, ਤੇ ਮਜਨੂੰ ਦੇ

ਟਿੱਲੇ ਵੱਲ ਆ ਕਰ ਜਮਨਾ ਦਰਿਆ ਤੋਂ ਪਾਰ ਹੋ ਜਿਸ ਜਗ੍ਹਾ ਬਾਬਾ ਬੁੱਢਾ ਜੀ ਗੁਆਲੀਆਰ ਦੇ ਕਿਲੇ ਤੋਂ ਮੁੜ ਕਰ ਗੁਰੂ ਜੀ ਦੀ ਫੌਜ ਦੇ ਘੋੜਿਆਂ ਦੀ ਘਾਹ ਦਾਣੇਂ ਦੀ ਸੇਵਾ ਕਰਦੇ ਰਹੇ ਸੀ, ਉਸ ਜਗਾ ਪੁੱਜ ਵੈਰਾਗ ਮਈ ਦਸ਼ਾ ਵਿਚ ਸਤਿਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿੱਚ ਧਿਆਨ ਧਰ ਕਰ ਸ੍ਰੀਰ ਤਿਆਗ ਦਿੱਤਾ । ਆਪ ਦਾ ਮ੍ਰਿਤਕ ਸਰੀਰ ਉੱਥੋਂ ਦੇ ਲੋਕਾਂ ਨੇ ਡਿੱਠਾ ਤਾਂ ਉੱਥੋਂ ਦੇ ਇੱਕ ਸਿੱਖ ਨੇ ਭਾਈ ਗੁਰਦਿੱਤਾ ਜੀ ਨੂੰ ਪਛਾਣ ਦੇਂਗੀ ਰਹੁ ਰੀਤੀ ਨਾਲ ਤਿਸ ਜਗਾ ਸਸਕਾਰ ਕੀਤਾ, ਅਤੇ ਤਿਸ ਜਗਾ ਹੀ ਯਾਦਗਾਰ ਲਈ ਇਕ ਅਸਥਾਨ ਬਣਾਯਾ, ਜੋ ਅੱਜ ਕੱਲ ਵੀ ਉੱਥੇ ਮੌਜੂਦ ਹੈ।

ਇਸਤਰਾਂ ਭਾਈ ਗੁਰਦਿੱਤਾ ਜੀ ਦਾ ਸਸਕਾਰ ਕਰਕੇ ਓਹ ਸਿੱਖ ਛੇਤੇ ਰਾਮਦਾਸ ਪੁਰੇ ਪੁਜਾ, ਤੇ ਭਾਈ ਹਰਦਿੱਤਾ ਜੀ ਨੂੰ ਗੁਰੂ ਜੀ, ਭਾਈ ਮਤੀਦਾਸ ਜੀ, ਭਾਈ ਦਜਾਲਾ ਜੀ ਤੇ ਭਾਈ ਗੁਰਦਿੱਤਾ ਜੀ ਦੇ ਚਲਾਣੇ ਦਾ ਸਾਰਾ ਸਮਾਚਾਰ ਸੁਨਾਯਾ, ਤਾਂ ਭਾਈ ਹਰਦਿੱਤੇ ਜੀ ਨੇ ਸੁਣਕੇ ਵਾਹਿਗੁਰੂ ਦਾ ਭਾਣਾ ਮੰਨਿਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਸੀ ਦਿਨ ਪਾਠ ਰੱਖ ਦਿੱਤਾ, ਤੇ ਜਿਸ ਦਿਨ ਭੋਗ ਪਿਆ ਉਸ ਦਿਨ ਬੇਦੀ ਤੇਹਣ ਭੱਲੇ ਸੋਢੀ ਆਦਿ ਸੱਦ ਕਰ ਜੋ ਪੱਗ ਭੇਟ ਦਿੱਲੀ ਤੋਂ ਲਿਆਇਆ ਸੀ ਸੋ ਭਾਈ ਰਾਮ ਕੌਰ ਜੀ ਦੇ ਸਿਰ ਬੱਧੀ, ਤੇ ਭਾਈ ਰਾਮ ਕੌਰ ਜੀ ਨੂੰ ਗੁਰੂ ਸੇਵਾ ਲਈ ਨੀਯਤ ਕੀਤਾ।

ਭਾਈ ਗੁਰਦਿੱਤਾ ਜੀ ਸਤਿਗੁਰਾਂ ਦੇ ਪ੍ਰੇਮੀ ਤੇ ਸਿਦਕਵਾਨ ਸਿੱਖ ਸਨ, ਤੇ ਆਪ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪ੍ਰੇਮ

ਵਿੱਚ ਹੀ ਪਜਾਰੇ ਦਾ ਬ੍ਰਿਹੋਂ ਨਾਂ ਸਹਾਰਦੇ ਹੋਏ ਸ੍ਰੀਰ ਤਿਆਗ ਦਿੱਤਾ, ਤੇ ਇਉਂ ਗੁਰੂ ਪ੍ਰੇਮ ਸੀਸ ਨਾਲ ਨਿਬਾਹਿਆ ।

ਭਾਈ ਗੁਰਦਿੱਤਾ ਜੀ ਸੰ: ੧੬੯੨ ਬਿ: ਨੂੰ ਜਨਮੇ ਅਤੇ ੧੭੪੨ ਮੱਘਰ ਸੁਦੀ ੫ ਨੂੰ ਜਮਨਾਂ ਤੋਂ ਪਾਰ ਪੰਜ ਕੋਹ ਪਰ ਚੜ੍ਹਦੇ ਪਾਸੇ ੫੦ ਸਾਲ ਦੀ ਆਯੂ ਵਿਚ ਗੁਰ ਲੋਕ ਨੂੰ ਚਲਾਣਾ ਕਰ ਗਏ ।

ਇਤਿ ਜੀਵਨ ਚਰਿੱਤ੍ਰ ਭਾਈ ਗੁਰਦਿੱਤਾ ਜੀ ਸਮਾਪਤੰ ॥

---

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਭਾਈ ਰਾਮ ਕੌਰ (ਗੁਰਬਖਸ਼ ਸਿੰਘ) ਜੀ ਦਾ ਜੀਵਨ ਚਰਿੱਤ੍ਰ

ਦੋਹਰਾ

ਬੰਦਨ ਸਤਿਗੁਰ ਚਰਨ ਪੈ ਸਤਿ ਚਿਤ ਜਾਸ ਅਧਾਰ ।
ਬਖਸ਼ੋ ਭੁੱਲਣ ਹਾਰ ਨੂੰ ਮੈਂ ਚਰਨਾਂ ਦੀ ਛਾਰ ॥੧॥

ਤ੍ਰਿਭੰਗੀ ਛੰਦ

ਸਤਿਗੁਰ ਨਾਨਕ ਹੰਸਨ ਮਾਨਕ ਨਾਮ ਜਪਾਨਕ ਸੁਖ ਦੀ ਖਾਨਕ । ਪਰ ਉਪਕਾਰੀ ਭਰਮ ਬਿਦਾਰੀ ਧਰਮ ਬਿਚਾਰੀ ਗੁਨ ਕੇ ਜਾਨਕ । ਦਾਸ ਉਬਾਰੇ ਕੀਤੇ ਪਾਰੇ ਜਨਮ ਸੁਧਾਰੇ·

ਸਭ ਦੇ ਮਾਨਕ। ਪਾਪ ਨਿਕੰਦਨ ਫਿਰ ਨਵ ਖੰਡਨ ਦਾਸ ਦੀ
ਬੰਦਨ ਹੇ ਗੁਰ ਨਾਨਕ ॥ ੨ ॥

ਰਸਾਵਲ ਛੰਦ

ਅੰਗ ਦੇਤ ਹੈ ਤਾਂਹਿ ਜੋਊ ਦਰ ਹੋਵਤ ਮੰਗਦ।
ਸਨਮੁਖ ਹੁਕਮ ਨਿਵਾਹੁ ਜਿਨ੍ਹਾਂ ਨੇ ਕੀਤੀ ਸੰਗਦ।
ਸੇਵਾ ਦੀ ਉਰ ਚਾਹਿ ਨਹੀਂ ਜਿਸ ਦੁਨੀਆਂ ਰੰਗਦ।
ਮੇਰੀ ਹੈ ਪਰਨਾਮ ਧੰਨ ਗੁਰ ਪੂਰੇ ਅੰਗਦ ॥ ੩ ॥
ਅਮਰਦਾਸ ਗੁਰਦੇਵ ਰੂਪ ਗੁਰ ਅੰਗਦ ਧਾਰਾ।
ਤੀਨ ਤਾਪ ਕੋ ਮਾਰ ਹਤਾ ਜਿਨ ਸਭ ਹੰਕਾਰਾ।
ਧਰੀ ਗਰੀਬੀ ਚਿੱਤ ਜਿਨ੍ਹਾਂ ਮੇਂ ਗੁਣ ਵਡ ਭਾਰਾ।
ਹੋਂਦੇ ਤਾਣ ਨਿਤਾਣ ਧੰਨ ਗੁਰ ਅਮਰ ਪਿਆਰਾ ॥ ੪ ॥
ਚਾਰ ਵਾਕ ਦਾ ਰੂਪ ਬੇਦ ਜਿਨ ਅੱਗ੍ਰ ਪਛਾਨੋ।
ਆਸ਼੍ਰਮ ਚਾਰੋ ਬਰਣ ਲਗੇ ਗੁਰ ਚਰਨੀ ਮਾਨੋ।
ਧੀਰਜ ਮੱਤ ਗੰਭੀਰ ਊਚ ਗੁਣ ਸ਼ਾਂਤਿ ਮਹਾਨੋ।
ਰਾਮਦਾਸ ਗੁਰਦੇਵ ਰਮੇ ਘਟਿ ਘਟਿ ਹੈਂ ਜਾਨੋਂ ॥ ੫ ॥
ਪੰਚ ਤੱਤ ਦਾ ਰੂਪ ਪੰਚ ਪਰਮੇਸ਼ਰ ਮਾਨੋ।
ਇੱਕੋ ਓਅੰਕਾਰ ਪੰਚ ਗੁਣ ਜਾਸ ਮਹਾਨੋ।
ਕਰਮ ਇੰਦਰੇ ਪੰਚ ਪੰਚ ਹੀ ਪ੍ਰਾਣ ਪਛਾਨੋ।
ਇੱਤ ਆਦਿ ਗੁਰ ਰੂਪ ਪੰਚ ਗੁਰ ਅਰਜਨ ਜਾਨੋ ॥ ੬ ॥
ਸ੍ਰੀ ਗੁਰ ਹਰਿ ਗੋਬਿੰਦ ਰੂਪ ਛਠ ਆਪ ਨਾਰਾਇਣ।
ਛੈ ਘਰ ਛੈ ਉਪਦੇਸ਼ ਦੇਤ ਗੁਰ ਏਕ ਵਖਾਇਣ।
ਛੈ ਰਸ ਗੁਰ ਦੀ ਦ੍ਰਿਸ਼ਟ ਪੀਰ ਮੀਰਨ ਕੋ ਪਾਇਣ।
ਮਹਿਮਾਂ ਤਾਂਕੀ ਊਚ ਦਾਸ ਗੁਰ ਚਰਨ ਪੂਜਾਇਣ ॥ ੭ ॥

ਸਾਂਤਿ ਸਮੁੰਦਰ ਰੂਪ ਸਿਰੀ ਗੁਰ ਦੇਵ ਪਿਆਰੇ।
ਰਮੇਂ ਦੀਪ ਹੈਂ ਸਾਂਤਿ ਸਤੋਗੁਣ ਜਾਸ ਮਝਾਰੇ।
ਸਾਂਤਿ ਰਿਖੀ ਭੀ ਆਨ ਬਨੇ ਗੁਰ ਚਰਨ ਪੁਜਾਰੇ।
ਸਿਰੀ ਗੁਰੂ ਹਰਿ ਰਾਇ ਐਸ ਗੁਣ ਉਚ ਅਪਾਰੇ॥ ੮ ॥
ਸਿਰੀ ਗੁਰੂ ਹਰਿ ਕ੍ਰਿਸ਼ਨ ਰੂਪ ਅਸ਼ਟਮ ਧਰ ਆਇ।
ਅਸਟ ਸਿਧ ਅਰ ਯੋਗ ਸ੍ਰੀ ਗੁਰ ਪਦ ਲਪਟਾਇ।
ਅਬਿਨਾਸੀ ਸੁਖ ਰੂਪ ਪ੍ਰਭੂ ਹੋ ਬਾਲਕ ਆਇ।
ਜਾਂਕੋ ਵਡ ਪਰਤਾਪ ਦਰਸ ਡਿੱਠੇ ਦੁਖ ਜਾਇ॥ ੯ ॥
ਤੇਗ ਬਹਾਦਰ ਗੁਰੂ ਤੇਗ ਦੇ ਧਨੀ ਅਪਾਰਾ।
ਸੱਚ ਮੁੱਚ ਹੀ ਜਾਨ ਤੇਗ ਸੇ ਸੀਸ ਉਤਾਰਾ।
ਧਰਮ ਰੱਖਜਾ ਕਰੀ ਦੀਨ ਦੀ ਜੱਗ ਮਝਾਰਾ।
ਇਸ ਤੋਂ ਵਧਕੇ ਕੌਨ ਕਰੇ ਵਡ ਪਰ ਉਪਕਾਰਾ॥ ੧੦ ॥
ਸ੍ਰੀ ਗੁਰ ਗੋਬਿੰਦ ਸਿੰਘ ਰੂਪ ਗੁਰ ਨਾਨਕ ਧਰਿਆ।
ਦੁਸ਼ਟ ਕਰੇ ਜਿਨ ਨਾਸ ਪਾਰ ਭਗਤਨ ਕੋ ਕਰਿਆ।
ਹਿੰਦੂ ਮੋਮਨ ਇੱਕ ਦੂਸਰਾ ਭੇਦ ਨ ਫਰਿਆ।
ਧਰਮ ਹੇਤ ਸਰਬੰਸ ਲਾਇ ਸਤਿਨਾਮ ਉਚਰਿਆ॥ ੧੧ ॥

[ਬਾਬਾ ਬੁੱਢਾ ਜੀ ਦੀ ਬੰਸ]

ਸ੍ਰੀ ਬੁੱਢਾ ਗੁਰ ਸਿੱਖ ਸ੍ਰਿਸ਼੍ਰ ਜਗ ਮੇਂ ਪਰਵਰਿਆ।
ਦੀਪਕ ਜੋਤ ਜਗਾਇ ਗੁਰੂ ਨੇ ਉਚਾ ਕਰਿਆ।
ਬਖਸ਼ੀ ਤਾਕਤ ਤਾਸ ਜਾਹਿ ਵਰ ਸ੍ਰਾਪ ਨਿਹਰਿਆ।
ਕਰਕੇ ਉਚਾ ਸਿੱਖ ਤਿਲਕ ਤਿਸ ਕਰ ਹੈ ਧਰਿਆ॥ ੧੨ ॥
ਚੜ੍ਹਿਆ ਭਾਨ ਅਕਾਸ਼ ਨਾਮ ਭਾਨਾ ਜਿਸ ਗਾਵੈਂ।
ਸਤਿਗੁਰ ਕਰਕੈ ਦ੍ਰਿਸ਼ਟ ਆਪਨਾ ਸਿੱਖ ਬਨਾਵੈਂ।

ਸੇਵਕ ਹੋਕੇ ਠੀਕ ਅੱਗੂ ਗੁਰ ਕੇ ਦਿਖਲਾਵੈਂ ।
ਦਮ ਦਮ ਨਾਮ ਧਿਆਇ ਹੋਇਕੇ ਸਿੱਖ ਵਿਖਾਵੈਂ ॥ ੧੩ ॥
ਵਡ ਊਚੀ ਸੀ ਬੁੱਧ ਸਿੱਖ ਜਹਿ ਨਾਮ ਜਲਾਲਾ ।
ਪਾਯਾ ਊਚਾ ਭੇਦ ਜਾਹਿ ਜਪੁ ਨਾਮ ਅਕਾਲਾ ।
ਧਰਮ ਧੀਰ ਗੰਭੀਰ ਸਰਬ ਗੁਣ ਜਾਹਿ ਬਸਾਲਾ ।
ਸਿੱਖ ਗੁਰਾਂ ਦਾ ਸੀਗਾ ਅਤੀ ਉੱਚੀ ਮਤ ਵਾਲਾ ॥ ੧੪ ॥
ਸਰਵਣ ਕੀਤਾ ਨਾਮ ਨਾਮ ਵੀ ਸਰਬਣ ਜਾਂਕੋ ।
ਸਰਵਣ ਸੇ ਕਰ ਮਨਨ ਹੋਇ ਨਿਧ ਧਜਾਸਨ ਤਾਂਕੋ।
ਹੋ ਜਾਵੇ ਸਖਿਆਤ ਰਹੇ ਨਾ ਸੰਕਾ ਵਾਂਕੋ ।
ਪਾਵੇ ਪਦ ਨਿਰਬਾਣ ਬਨੇ ਜੋ ਸਿੱਖ ਗੁਰਾਂ ਕੋ ॥ ੧੫ ॥
ਜਪੇ ਨਾਮ ਜੋ ਸਿੱਖ ਤਾਂਹਿ ਦਰ ਝੁੱਲੇ ਝੰਡਾ ।
ਕਾਮ ਕਰੋਧ ਹੰਕਾਰ ਜਾਸ ਨੇ ਉਰ ਸੇ ਖੰਡਾ ।
ਝੰਡਾ ਗੁਰ ਕਾ ਸਿੱਖ ਜਾਹਿੰ ਜਸ ਭਾ ਬ੍ਰਹਮੰਡਾ ।
ਗੁਰ ਸੁਭ ਦ੍ਰਿਸ਼ਟੀ ਧਾਰ ਨਾਮ ਦਾ ਬਖਸ਼ਜਾ ਵੰਡਾ ॥ ੧੬ ॥
ਝੰਡੇ ਦੇ ਘਰ ਹੋਇ ਪੁਤ੍ਰ ਗੁਰਦਿੱਤਾ ਆਇਆ ।
ਗੁਰ ਨੇ ਦਿੱਤਾ ਦਾਨ ਮੇਹਰ ਕਰ ਪੱਲੇ ਪਾਇਆ ।
ਗੁਰਦਿੱਤੇ ਦੇ ਤਈਂ ਆਪਣੇ ਚਰਨੀਂ ਲਾਇਆ ।
ਹੋਯਾ ਪੂਰਨ ਸਿੱਖ ਗੁਰਾਂ ਸੰਗ ਚਿੱਤ ਲਗਾਇਆ ॥ ੧੭ ॥
ਰਮਿਆ ਸਭ ਦੇ ਵਿੱਚ ਰਾਮ ਜਿਸ ਨੇ ਪਹਿਚਾਨਾ ।
ਗੁਰ ਜਾਤਾ ਕਰਤਾਰ ਭੇਦ ਨਹਿੰ ਰੰਚਕ ਮਾਨਾ ।
ਰਾਮ ਕੌਰ ਗੁਰ ਸਿੱਖ ਐਉਂ ਸੀ ਗੁਰੂ ਪਛਾਨਾ ।
ਬਿਰਤ ਓਸਦੀ ਵਿੱਚ ਗੁਰੂ ਸੀ ਸਦ ਠਹਿਰਾਨਾ ॥ ੧੮ ॥

॥ ਦੋਹਰਾ ॥

ਮੰਗਲ ਹਰਿ ਕੀ ਬੰਦਨਾ ਸਾਧ ਸੰਗਤ ਦੇ ਦਵਾਰ।
ਬਖਸ਼ੋ ਬੁੱਧੀ ਦਾਸ ਨੂੰ ਹੋਵੇ ਗ੍ਰੰਥ ਤਿਆਰ ॥ ੧੯ ॥

—o—

# ਭਾਈ ਰਾਮਕੌਰ ਜੀ ਦਾ ਜਨਮ

॥ ਦੋਹਰਾ ॥

ਗੁਰਦਿੱਤਾ ਰਮਦਾਸ ਵਿਚ ਸੀਗਾ ਸਿੱਖ ਸੁਜਾਨ।
ਨਾਮ ਜਪੇ ਵਡ ਪ੍ਰੀਤ ਸੰਗ ਕਾਰਜ ਕਰੇ ਮਹਾਨ ॥ ੧ ॥

ਚੌਪਈ

ਸ੍ਰੀ ਗੁਰਦਿੱਤਾ ਪਰ ਉਪਕਾਰੀ। ਸਿੱਖ ਸਿਰੋਮਣ ਅਤਿ ਬਲਕਾਰੀ। ਤਿਸ ਘਰ ਗੁਰ ਨੇ ਕਿਰਪਾ ਕੀਤੀ। ਨਾਮਦਾਨ ਦੀ ਬਖਸ਼ੀ ਰੀਤੀ॥੨॥ ਨਾਮ ਸੁਜਾਨੋਂ ਪਤਨੀ ਗਾਈ। ਤਿਸ ਤੋਂ ਸੁਤਾ ਲੱਛਮੀ ਜਾਈ। ਦੂਤੀ ਸੁਪੱਤਨੀ ਸੀ ਸਭਰਾਈ। ਭੈਣ ਸੁਜਾਨੋਂ ਦੀ ਹੈ ਗਾਈ ॥੩॥ ਸੱਤਰਾਂ ਸੌ ਉਨੱਤੀ ਸਾਲ। ਚੌਦਾਂ ਸੁਦੀ ਜੇਠ ਦੀ ਭਾਲ। ਤਿਸ ਤੋਂ ਵੀਰਵਾਰ ਦਿਨ ਜਾਨ। ਰਾਮ ਕੌਰ ਜੀ ਜਨਮੇ ਆਨ ॥੪॥ ਬਜੇ ਨਗਾਰੇ ਭਈ ਵਧਾਈ। ਘਰ ਘਰ ਖਬਰ ਭਈ ਅਧਿਕਾਈ। ਸ੍ਰੀ ਗੁਰਦਿੱਤਾ ਭਿਆ ਅਨੰਦ। ਉਪਜਾ ਤਿਸਦੇ ਘਰ ਸੁਖ ਨੰਦ ॥ ੫ ॥ ਫੌਜ ਵਿਖੇ ਜੋ ਵਡ ਸਰਦਾਰ। ਲਗੇ ਮਨਾਵਨ ਖੁਸ਼ੀ ਅਪਾਰ। ਛੁੱਟੀ ਕਰੀ ਫੌਜ ਨੂੰ ਸਾਰੀ। ਕੀਤੀ ਦੀਪਮਾਲ ਬਡ ਭਾਰੀ ॥੬॥ ਦੁੰਦਬ ਬਾਜੇ ਅਧਿਕ ਬਜਾਏ। ਮਧਰ ਰਸੀਲੀ ਧੁਨ ਮਨ ਭਾਏ। ਸ੍ਰੀ ਗੁਰਦਿੱਤੇ ਧਾਮ ਮਝਾਰ। ਰੌਨਕ ਭਈ ਬਿਅੰਤ ਸੁਮਾਰ ॥ ੭ ॥ ਲੇ ਲੇ ਆਵਨ ਅਨਕ ਵਧਾਈ। ਗ੍ਰੀਬ

ਅਮੀਰ ਅਤੀ ਹਿਤ ਲਾਈ। ਗ੍ਰੀਬਨ ਕੋ ਧਨ ਦੇਤ ਅਪਾਰ। ਅੰਬੀਰਨ ਕਾ ਕਰਿ ਸਤਿਕਾਰ ॥ ੮॥ ਨਰ ਨਾਰੀ ਮਿਲ ਆਨੰਦ ਗਾਏ। ਨਾਮ ਧਰਨ ਦਿਨ ਭੀ ਨਿਕਟਾਏ। ਭੋਗ ਸ੍ਰੀ ਗੁਰ ਗ੍ਰੰਥ ਕਾ ਪਾਯੋ। ਰਾਮ ਕੌਰ ਤਹਿ ਨਾਮ ਧਰਾਯੋ ॥ ੯॥

# ਭਾਈ ਰਾਮ ਕੌਰ ਜੀ ਦੇ ਗੁਣ

ਦੋਹਰਾ

ਕੀ ਗਤ ਲਿਖਾਂ ਉਚਾਰ ਮੈਂ ਗੁਣ ਦੀ ਗਤੀ ਅਪਾਰ।
ਇੱਕ ਜੀਭ ਉਸਤਤ ਘਨੀ ਸੱਕਾਂ ਕਿਵੇਂ ਉਚਾਰ ॥ ੧ ॥

ਚੌਪਈ

ਰਾਮਕੌਰ ਦੀ ਸੀ ਗਤ ਨਿਆਰੀ। ਗੁਰ ਸਿਖ ਹੋਯਾ ਹੈ ਏ ਭਾਰੀ। ਸ੍ਵਾਸ ਸ੍ਵਾਸ ਸਤਿਨਾਮ ਜਪਾਈ।ਸ੍ਰੀ ਗੁਰਕੇ ਗੁਨ ਮੁਖ ਤੇ ਗਾਈ ॥੨॥ ਹਰਖ ਸੋਗ ਤੇ ਰਹੈ ਅਤੀਤ। ਧਰੇ ਸਦਾ ਗੁਰ ਪੈ ਪਰਤੀਤ। ਸਿੱਖਨ ਮੈਂ ਸੀ ਸਿੱਖ ਵਡ ਭਾਰੀ। ਤੇਜਨ ਮੈਂ ਤੇਜੰਸ ਵਿਚਾਰੀ।੩। ਗ੍ਰਿਸਤਨ ਮੈਂ ਗ੍ਰਿਸਤੀ ਦ੍ਰਿਸਟਾਵੇਂ। ਜੋਗਨ ਮੈਂ ਜੋਗੀ ਕਹਿਲਾਵੇਂ। ਸਾਧਨ ਮੈਂ ਸਾਧੂ ਵਡ ਜਾਨੋਂ। ਸਿੱਖਨ ਮੈਂ ਗੁਰ ਸਿੱਖ ਪਛਾਨੋਂ ॥ ੪ ॥ ਸੇਵਾ ਮੈਂ ਸੇਵਕ ਵਡ ਪੂਰੇ। ਕਾਮ ਕ੍ਰੋਧ ਜਿਨ ਸਭ ਹੀ ਦੂਰੇ। ਮੁਖੀਅਨ ਮੇਂ ਮੁਖੀਏ ਪਹਿਚਾਨੋ। ਮੁਖੀਏ ਸਿੱਖ ਗੁਰੂ ਕੇ ਮਾਨੋਂ ॥੫॥ ਰਸੀਏ ਨਾਮ ਜਪਨ ਦੇ ਭਾਰੀ। ਗੁਰਬਾਣੀ ਦੇ ਅਤਿ ਹਿਤਕਾਰੀ। ਇਹ ਤਾਕਤ ਬਖਸ਼ੀ ਗੁਰ ਨਾਨਕ। ਸਰਬ ਘਟਾਂਦੇ ਜੋ ਹੈਂ ਜਾਨਕ॥੬॥ ਭਾਈਰਾਮ ਕੌਰ ਇਮ ਗਾਏ। ਸੇਵਕ ਗੁਰਦੇ ਅਧਿਕ ਅਖਾਏ। ਅਪਨੀ ਅਪਨੀ ਬੁਧ ਅਨੁਸਾਰ। ਮਨ ਸਮਝਾਨੇ ਲਈ ਵਿਚਾਰ

॥ ੭ ॥ ਲੇਖ ਲਿਖਨ ਕੀ ਬਾਤ ਬਨਾਈ । ਗੁਰ ਸਿੱਖਨ ਕੋ ਆਖ ਸੁਨਾਈ । ਪੜ੍ਹ ਸੁਨਕੇ ਗੁਰ ਸਿੱਖ ਪਿਆਰੇ । ਹੋਨ ਗੁਰੂ ਕੇ ਸਿੱਖ ਅਪਾਰੇ ॥੮॥ ਜੋ ਗੁਰ ਕੀਤੇ ਪਰਉਪਕਾਰ । ਅਤੇ ਗੁਰੂ ਕੇ ਸਿੱਖ ਵਿਚਾਰ । ਜੇਤਕ ਰਹੇ ਸਰੀਰ ਪਛਾਨ । ਕਰੀਏ ਪਰਉਪਕਾਰ ਮਹਾਨ ॥ ੯ ॥ ਰਾਮਕੌਰ ਗੁਰ ਸਿੱਖ ਪਿਆਰੇ । ਸੁਨੋਂ ਕਥਾ ਤਿਸਕੀ ਹਿਤ ਧਾਰੇ ॥ ਮੰਗਲ ਹਰਿ ਕੋ ਕਰੋ ਗਿਆਨ । ਹੋ ਜਾਵੇ ਜਿਸਤੋਂ ਕਲਜਾਨ ॥ ੧੦ ॥

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਰਾਮ ਕੌਰ ਜੀ ਇਕਹੱਤ੍ਰਵਾਂ ਅਧਯਾਇ ਸਮਾਪਤੰ ।

---

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਤਿਲਕ ਕਰਨਾ

॥ ਦੋਹਰਾ ॥

ਤੇਗ ਬਹਾਦਰ ਗੁਰੂ ਜੀ ਭਾਣਾ ਗਏ ਵਰਤਾਇ ।
ਲੱਜਾ ਰੱਖੀ ਧਰਮ ਦੀ ਦਿੱਤਾ ਸੀਸ ਲਗਾਇ ॥ ੧ ॥

ਚੌਪਈ

ਸਤਰਾਂ ਸੌ ਬੱਤੀ ਸੀ ਸਾਲ । ਮੱਘਰ ਸੁਦੀ ਪੰਚਮੀ ਭਾਲ । ਕੌਤਕ ਗੁਰ ਦਾ ਲਿਖਾ ਨ ਜਾਇ । ਸ੍ਰੀ ਗੁਰਦਿੱਤਾ ਸੰਗ ਸਮਾਇ॥੨॥

ਜਿਸ ਵਕਤ ਭਾਈ ਗੁਰਦਿੱਤਾ ਜੀਦਾ-ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਲਾਣੇ ਸਮੇਂ ਉਸੀ ਦਿਨ ਮਜਨੂੰ ਦੇ ਟਿੱਲੇ ਵੱਲ ਬਾਂਗਰ ਵਿੱਚ ਜਾਕੇ ਸਰੀਰ ਦਾ ਅੰਤ ਹੋਯਾ-ਤਾਂ ਤਿਸ ਜਗਾ ਗੁਰ ਸਿੱਖਾਂ ਨੇ ਭਾਈ ਗੁਰਦਿੱਤਾ ਜੀ ਦਾ ਸਸਕਾਰ ਕਰ ਇੱਕ ਸਿੱਖ ਨੇ ਛੇਤੀ ਰਾਮਦਾਸ ਪੁਰੇ ਪੁੱਜ ਖਬਰ ਕੀਤੀ । ਜਦ ਛੇਤੀ ਰਾਮਦਾਸ ਪੁਰੇ

ਭਾਈ ਹਰਦਿੱਤਾ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਤੇ ਭਾਈ ਗੁਰਦਿੱਤਾ ਜੀ ਦਾ ਚਲਾਣਾ ਸੁਣਿਆਂ ਤਾਂ ਅਕਾਲ ਪੁਰਖ ਦਾ ਭਾਣਾ ਮੰਨ ਸਭ ਪਰਵਾਰ ਨੂੰ ਧੀਰਜ ਦਿੱਤੀ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਰੰਭਿਆ,ਜਿਸ ਦਿਨ ਪਾਠਦਾ ਭੋਗਪਿਆ ਤਿਸ ਦਿਨ ਜੋ ਭੱਟ ਦੇ ਹੱਥੀਂ ਪੱਗ ਦਿੱਲੀ ਤੋਂ ਭਾਈ ਗੁਰਦਿੱਤਾ ਜੀ ਨੇ ਭੇਜੀ ਸੀ ਸੋ ਭਾਈ ਰਾਮ ਕੌਰ ਜੀ ਦੇ ਸਿਰ ਬੰਨ੍ਹਕੇ ਭਾਈ ਗੁਰਦਿੱਤੇ ਜੀ ਦੇ ਥਾਂ ਗੁਰ ਸੇਵਾ ਲਈ ਰਾਮਕੌਰ ਜੀ ਨੂੰ ਨੀਯਤ ਕਰਨ ਦੀ ਰਸਮ ਕੀਤੀ, ਇਸ ਸਮੇਂ ਅਤੀ ਧੂਮ ਧਾਮ ਹੋਈ, ਇੱਕ ਭਾਰੀ ਲੰਗਰ ਕੀਤਾ ਗਿਆ, ਜਗੀਰ ਦੇ ਪਿੰਡਾਂ ਦੇ ਮੁਖੀਆਂ ਨੂੰ ਸਿਰੋਪਾਉ ਦਿੱਤੇ, ਬੇਦੀ ਤੇਹਣ ਭੱਲੇ ਗੁਰ ਬੰਸਾਂ ਨੂੰ ਯਥਾ ਯੋਗ ਬਸਤ੍ਰ ਮਾਯਾ ਭੇਟਾ ਕੀਤੀਆਂ।

ਰਸਮ ਦਾ ਸਮਾਗਮ੍ਹ ਹੋਏ ਨੂੰ ਅਜੇ ਪੰਜ ਸੱਤ ਦਿਨ ਹੀ ਹੋਏ ਸੀ ਤਾਂ ਭਾਈ ਹਰਦਿੱਤਾ ਜੀ ਭਾਈ ਰਾਮਕੌਰ ਜੀ, ਉਨ੍ਹਾਂ ਦੀ ਮਾਤਾ ਜੀ, ਅਪਨੀ ਸੁਪੱਤਨੀ ਸਮੇਤ ਪੰਜ ਸੌ ਫੌਜ ਤੇ ਸੰਬੰਧੀ ਨਾਲ ਲੈਕਰ ਗੁਰੂ ਤੇਗ ਬਹਾਦਰ ਜੀ ਦੀ ਆਗਯਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦਾ ਤਿਲਕ ਦੇਣ ਦੀ ਮ੍ਰਯਾਦਾ ਪੂਰੀ ਕਰਨ ਲਈ ਸ੍ਰੀ ਅਨੰਦ ਪੁਰ ਵੱਲ ਤੁਰ ਪਏ! ਗੁਰਿਆਈ ਦੀਆਂ ਸ੍ਰੀ ਗੁਰੂ ਤੇਗਬਹਾਦਰ ਜੀ ਵਾਲੀਆਂ ਵਸਤਾਂ ਜੋ ਭੱਟ ਦੇ ਹੱਥ ਦਿੱਲੀ ਤੋਂ ਆਈਆਂ ਸਨ, ਇੱਕ ਪਾਲਕੀ ਵਿਚ ਧਰ ਤੀਜੇ ਚੌਥੇ ਦਿਨ ਸ੍ਰੀ ਅਨੰਦ ਪੁਰ ਜੀ ਪੁੱਜੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਭਾਈ ਹਰਦਿੱਤਾ ਜੀ ਨੇ ਗੱਦੀ ਤੇ ਬਿਠਾ ਕਰ ਗੁਰਤਾ ਦੇ ਸਮੇਂ ਦੀਆਂ ਸਭ ਵਸਤਾਂ

ਭਾਈ ਰਾਮਕੌਰ ਜੀ ਵੱਲੋਂ ਗੁਰੂ ਜੀ ਨੂੰ ਪਹਿਰਾਈਆਂ, ਅਤੇ ਭਾਈਹਰਦਿੱਤਾਜੀ ਨੇ ਭਾਈ ਰਾਮਕੌਰ ਦੇ ਹੱਥੋਂ ਸ੍ਰੀਗੁਰੂਗੋਬਿੰਦ ਸਿੰਘ ਜੀ ਦੇ ਚਮਕਦੇ ਅਲਾਹੀ ਨੂਰ ਭਰੇ ਮਸਤਕ ਵਿੱਚ ਗੁਰਿਆਈ ਦਾ ਤਿਲਕ ਕਰਾਯਾ ਤੇ ਪਰਕਰਮਾਂ ਕਰ ਮੱਥਾ ਟੇਕਿਆ, ਅਰ ਪੰਜ ਘੋੜੇ, ਇੱਕ ਬਾਜ, ਪੰਜ ਸੌ ਮੋਹਰ, ਤੇ ਇੱਕ ਪੁਸ਼ਾਕੀ ਗੁਰੂ ਜੀ ਦੀ ਭੇਟਾ ਕੀਤੀ। ਫਿਰ ਬੇਦੀ ਸੋਢੀ ਤੇਹਣ ਭੱਲੇ ਗੁਰ ਅੰਸਾਂ ਤੇ ਹੋਰ ਸਿੱਖਾਂ ਮਸੰਦਾਂ ਸਭਨਾਂ ਨੇ ਮੱਥੇ ਟੇਕ ੨ ਭੇਟਾਂ ਦੇਕਰ ਅਰਦਾਸੇ ਕਰਾਏ, ਅਤੀ ਅਨੰਦ ਹੋਯਾ।

ਜਿਉਂ ਜਿਉਂ ਦੇਸ਼ ਦਸ਼ਾਂਤ੍ਰਾਂ ਵਿਚ ਸੰਗਤਾਂ ਨੂੰ ਪਤਾ ਲਗਦਾ ਤਿਉਂ ਤਿਉਂ ਸੰਗਤਾਂ ਦਰਸ਼ਨ ਲਈ ਔਣ ਲੱਗੀਆਂ, ਤੇ ਗੁਰੂ ਜੀ ਦੀ ਆਗਯਾ ਅਨੁਸਾਰ ਬਸਤ੍ਰ ਆਦਿਕ ਭੇਟਾ ਚੜ੍ਹਾਉਣ ਲੱਗੀਆਂ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਰਾਮ ਕੌਰ ਜੀ ਬਹੱਤ੍ਰਵਾਂ ਅਧਯਾਇ ਸਮਾਪਤੰ ॥

—੦—

## ਭਾਈ ਰਾਮੇ ਜੀ ਦੀ ਸਾਖੀ

ਇੱਕ ਵਾਰੀ ਸੰ: ੧੭੩੨ ਬਿ: ਨੂੰ ਤਲਵੰਡੀ ਰਾਮਾਂ ਨਾਮੇ ਪਿੰਡ ਤੋਂ ਇੱਕ ਰਾਮਾਂ ਜੱਟ ਵਿਸਾਖੀ ਦੇ ਦਿਨ ਮੇਲਾ ਜਾਣ ਕੇ ਬਾਬੇ ਬੁੱਢਾ ਜੀ ਦੇ ਗੁਰਦੁਆਰੇ ਦਰਸ਼ਨ ਕਰਨ ਲਈ ਆਯਾ, ਉਸ ਸਮੇਂ ਸਾਧ ਸੰਗਤ ਬੇਅੰਤ ਜੁੜੀ ਹੋਈ ਸੀ, ਕਦੇ ਭਾਈ ਰਾਮ ਕੌਰ ਜੀ ਨਿੱਕੀ ਬਾਲ ਅਵਸਥਾ ਵਿੱਚ ਹੀ ਸੰਗਤਾਂ ਨੂੰ ਸ਼ੁਭ ਉਪਦੇਸ਼ ਦਿੰਦੇ ਸਨ, ਕਦੇ ਰਬਾਬੀ ਕੀਰਤਨ ਕਰਦੇ ਸੀ, ਗੁਰਬਾਣੀ ਦਾ ਰਸ ਭਿੰਨਾ ਸੁਆਦ ਆ ਰਿਹਾ ਸੀ, ਸਮੁੰਦ੍ਰ ਦੀਆਂ

ਲਹਿਰਾਂ ਦੇ ਤਰੰਗ ਉੱਛਲ ੨ ਵਿੱਚੇ ਅਭੇਦ ਹੋ ਰਹੇ ਸੀ। ਪ੍ਰੇਮੀ ਜਨ ਗੁੰਗੇ ਦੀ ਮਠਿਆਈ ਵਾਂਗ ਆਨੰਦ ਹੋ ਰਹੇ ਸੀ, ਰਾਮਾਂ ਰੰਧਾਵਾ ਜੱਟ ਜੋ ਅਜੇ ਪੰਦ੍ਰਾਂ ਸੋਲਾਂ ਸਾਲ ਦੀ ਉਮਰ ਦਾ ਗੱਭਰੂ ਹੀ ਸੀ ਤੇ ਆਪਣੇ ਵੱਡਿਆਂ ਪਾਸੋਂ ਸਤਿਗੁਰਾਂ ਦੀਆਂ ਤੇ ਬਾਬਾ ਬੁੱਢਾ ਜੀ ਦੇ ਘਰ ਦੀਆਂ ਸਾਖੀਆਂ ਸੁਣੀਆਂ ਹੋਈਆਂ ਸਾਸੁ,ਆ ਕਰ ਸੰਧਜਾ ਤੱਕ ਦੀਵਾਨ ਵਿੱਚ ਬੈਠਾ ਗੁਰਬਾਣੀ ਦਾ ਕੀਰਤਨ ਸੁਣਦਾ ਰਿਹਾ,ਜਿਸ ਵਕਤ ਦੀਵਾਨ ਦਾ ਭੋਗ ਪਿਆ ਤਾਂ ਰਾਮਾਂ ਭਾਈ ਰਾਮ ਕੌਰ ਜੀ ਦੇ ਪਾਸ ਆਕੇ ਸੇਵਾ ਕਰਨ ਲੱਗ ਪਿਆ, ਰਾਮ ਕੌਰ ਜੀ ਨੇ ਤਿਸ ਰਾਮੇ ਦਾ ਸੇਵਾ ਦਾ ਪ੍ਰੇਮ ਵੇਖਕੇ ਬਚਨ ਕੀਤਾ ਭਾਈ ਰਾਮਿਆਂ! ਤੂੰ ਏਥੇ ਹੀ ਰਿਹਾ ਕਰ, ਤੇ ਵਾਹਿਗੁਰੂ ਦਾ ਨਾਮ ਜਪਿਆ ਕਰ । ਉਸ ਦਿਨ ਤੋਂ ਰਾਮਾਂ ਭਾਈ ਰਾਮਕੌਰ ਜੀ ਦੀ ਸੇਵਾ ਵਿੱਚ ਹੀ ਰਹਨ ਲੱਗਾ।

—੦—

## ਭਾਈ ਰਾਮਕੌਰ ਜੀ ਦਾ ਵਿਵਾਹ

ਦੋਹਰਾ

ਪਰਮ ਪਵਿੱਤ੍ਰ ਸਤਿਗੁਰੂ ਤਾਂਕੇ ਸਿੱਖ ਅਪਾਰ।
ਮੁਖੀ ਸਿੱਖ ਉੱਚੀ ਮਤੀ ਬ੍ਰਿਧ ਕੀ ਬੰਸ ਬਿਚਾਰ ॥ ੧ ॥

ਚੌਪਈ

ਸੰਮਤ ਸਤਰਾਂ ਸੌ ਬੈਤਾਲੀ। ਸੀਗ ਵਿਸਾਖ ਅਠਾਰਾਂ ਭਾਲੀ। ਭਿਆ ਵਿਵਾਹੁ ਤਾਸ ਦਿਨ ਜੋਈ। ਸੁਨੋ ਕਥਾ ਤਿਸਦੀ ਜਿਵ ਹੋਈ ॥ ੨ ॥ ਇੱਕ ਮਾਝੇ ਦੇ ਵਿੱਚ ਵਿਚਾਰ। ਸ੍ਰੀ ਅੰਮ੍ਰਿਤਸਰ ਜ਼ਿਲਾ ਨਿਹਾਰ। ਭਕਨਾ ਪਿੰਡ ਤਾਸ ਵਿਚ ਜਾਨੋ। ਗੋਤਰ ਸੰਧੂ ਤਾਸ ਵਖਾਨੋ ॥ ੩ ॥ ਭਾਈ ਬਾਲੇ ਬੰਸ ਮਝਾਰ। ਜਗਤਾ

ਸੰਧੂ ਜ਼ਿਮੀ ਦਾਰ। ਸਿੱਖ ਗੁਰੂ ਦਾ ਵਡ ਬਲਕਾਰ। ਗੁਰ ਬਾਨੀ ਸੇ ਅਧਕ ਪਿਆਰ ॥ ੪ ॥ ਤਾਂਕੀ ਸੁਤਾ ਰਾਜ ਹੈ ਦੇਵੀ। ਦੇਵੀ ਹੀ ਗੁਣ ਜਾਸ ਲਖੇਵੀ। ਦਸ ਕੁ ਸਾਲ ਦੀ ਉਮਰ ਨਿਹਾਰੋ। ਵਰ ਢੂੰਡਨ ਦੀ ਕਰੀ ਵਿਚਾਰੋ ॥ ੫ ॥ ਲਾਗੀ ਆਦਿਕ ਢੂੰਢਨ ਲਾਇ। ਸਾਕ ਮਿੱਤ੍ਰ ਭੀ ਇਸ ਵਿਧ ਗਾਇ। ਬਿਧਨਾ ਗਤ ਦੀ ਰੀਤ ਨਿਹਾਰੀ। ਬ੍ਰਿਧ ਕੀ ਬੰਸ ਲਗੀ ਅਤਿ ਪਜਾਰੀ ॥ ੬॥ ਸੁੰਦਰ ਬਾਲਕ ਰੂਪ ਬਿਸਾਲੇ। ਅਕਲ ਸ਼ਕਲ ਦੇ ਅਤਿ ਮਤ ਵਾਲੇ। ਪਿਖ ਜਗਤਾ ਜੀ ਭਏ ਅਨੰਦ। ਮਸਤਕ ਸੋਹੇ ਸੀਤਲ ਚੰਦ ॥ ੭ ॥ ਚਾਚਾ ਰਾਮ ਕੌਰ ਦਾ ਜੋਈ। ਹੈ ਭਾਈ ਹਰਦਿੱਤਾ ਸੋਈ। ਤਿਸ ਸੰਗ ਮਿਲ ਕੇ ਕਰੀ ਬਿਚਾਰ। ਹੋਈ ਗੁਰਮਤ ਪਾਸ ਨਿਹਾਰ ॥ ੮ ॥ ਜਾਕਰ ਘਰ ਤੋਂ ਨਾਤਾ ਤੋਰਾ। ਛੰਡੇ ਰਾਮਦਾਸ ਪੁਰ ਓਰਾ। ਲਾਗੀ ਆਨ ਪੁਜਾ ਜਦ ਜਾਨੋ। ਭਈ ਵਧਾਈ ਬ੍ਰਿਧ ਘਰ ਮਾਨੋ ॥ ੯ ॥ ਸ਼ਬਦ ਗੁਰੂ ਕੇ ਗਾਵਨ ਨਾਰੀ। ਹਮ ਘਰ ਸਾਜਨ ਆਇ ਵਾਰੀ। ਇਤ ਆਦਿਕ ਮਿਲ ਸਮਾ ਸੁਹਾਯਾ। ਰਾਮ ਕੌਰ ਮੰਗੇਵਾ ਆਯਾ। ॥੧੦ ॥ ਸਭ ਪ੍ਰਵਾਰ ਮਾਤ ਸਭਰਾਈ। ਹੋਰ ਸਭਨ ਮਿਲ ਖੁਸ਼ੀ ਮਨਾਈ। ਮੰਗੇਵਾ ਰਹੁ ਰੀਤੀ ਨਾਲ। ਕੀਤਾ ਸੀ ਹਰਿਦਿੱਤੇ ਭਾਲ ॥ ੧੧ ॥ ਦਿਵਸ ਵਿਸਾਖ ਅਠਾਰਾਂ ਗਾਇ। ਰਚਾ ਵਿਵਾਹੁ ਅਤੀ ਹਿਤ ਲਾਇ। ਦੋਨੋਂ ਪਾਸੇ ਖੁਸ਼ੀਆਂ ਨਾਲ। ਲਗੇ ਤਿਆਰੀ ਕਰਨ ਬਿਸਾਲ ॥ ੧੨ ॥ ਅਪਨੇ ਅਪਨੇ ਰਿਸ਼ਤੇ ਦਾਰ। ਮਿੱਤ੍ਰ ਪਿਆਰੇ ਅਨਕ ਪ੍ਰਕਾਰ। ਸਭੀ ਤਾਸ ਦਿਨ ਸੱਦ ਬੁਲਾਇ। ਸਰਬ ਭਾਂਤ ਮਿਲ ਚਲ ਕਰ ਆਇ ॥ ੧੩ ॥ ਭਾਈ ਰਾਮ ਕੌਰ ਵਲ ਜੋਈ। ਆਏ ਜਿਸ ਬਿਧ ਸੁਨੀਯੋ ਸੋਈ। ਕੱਥੂ ਨੰਗਲ

ਭਾਈ ਚਾਰਾ। ਸੋ ਭੀ ਸੱਦ ਮੰਗਾਯਾ ਸਾਰਾ ॥ ੧੪॥ ਸ੍ਰੀ ਗੁਰ ਨਾਨਕ ਜੀ ਦੀ ਬੰਸ। ਸੱਦ ਲਈ ਸੋ ਭੀ ਅਵਤੰਸ। ਪਿਖ ਹਰ-ਦਿੱਤੇ ਚੜ੍ਹਿਆ ਚੰਦ। ਆਏ ਬਾਬੇ ਭਯਾ ਅਨੰਦ॥ ੧੫॥ ਸ੍ਰੀ ਖਡੂਰ ਤੋਂ ਤੇਹਣ ਆਏ। ਗੋਂਦਵਾਲ ਤੋਂ ਭੱਲੇ ਗਾਏ। ਸੋਢੀ ਸੂਰਜ ਮਲ ਸੁਤ ਜਾਨੋ। ਆਏ ਸ੍ਰੀ ਅਨੰਦ ਪੁਰ ਥਾਨੋ। ॥ ੧੬ ॥ ਪੰਚ ਸਿੱਖ ਗੁਰ ਦਸਮ ਪਠਾਏ। ਸਿੱਖ ਸੰਤ ਭੀ ਜਾਨੋ ਆਏ। ਭਾਈ ਰਾਮ ਕੌਰ ਦਾ ਨਾਨਾ। ਆਯਾ ਸੁਣ ਪਰਵਾਰ ਪਛਾਨਾ ॥ ੧੭ ॥ ਜਾਸ ਨਾਮ ਸੀ ਦਲਪਤ ਰਾਇ। ਖੁਸ਼ੀ ਤਾਸ ਕੋ ਅਧਿਕ ਸੁਹਾਇ। ਸ੍ਰੀ ਹਰਿਦਿੱਤਾ ਸਰਬ ਪ੍ਰਕਾਰ। ਸੇਵਾ ਲਗਾ ਕਰਨ ਹਿਤ ਧਾਰ ॥ ੧੮ ॥ *ਅਤਿ ਸੁੰਦਰ ਪੌਸ਼ਾਕ ਬਨਾਈ। ਰਾਮਕੌਰ ਦੇ ਤਨ ਪਹਿਰਾਈ। ਭਾਈ ਰਾਮਾਂ ਸੇਵਾ ਦਾਰ। ਭਾਈ ਰਾਮ ਕੌਰ ਦੇ ਨਾਰ ॥ ੧੯॥ ਬਹਿਲੀ ਰਥ ਘੋਰੇ ਸੁਖਕਾਰੀ। ਸਰਬ ਤਰਾਂ ਸੇ ਕਰੀ ਤਯਾਰੀ। ਲਈ ਜੰਞ ਸਭ ਸੰਗ ਪਛਾਨੋ। ਧੇਤੇ ਜਿਤੀ ਬੁਲਾਈ ਜਾਨੋ ॥ ੨੦ ॥ ਨਾਚ ਕਰਤ ਘੋੜੇ ਸਭ ਜਾਵੈਂ। ਚਟਕ ਮਟਕ ਸੇ ਪੈਰ ਉਠਾਵੈਂ। ਰਥ ਬਹਿਲੀ ਦੀ ਧੁਨ ਵਡ ਭਾਰੀ। ਗਰਜੇ ਜਿਵ ਬਾਦਲ ਬਲਕਾਰੀ ॥ ੨੧ ॥ ਉੱਧਰ ਜਗਤੇ ਦੇ ਸਭ ਭਾਈ। ਆਏ ਜੰਞ ਲੇਨ ਅਗਵਾਈ। ਆਂਢ ਗੁਵਾਂਢੀ ਪਿੰਡਾਂ ਵਾਰੇ। ਆਏ ਪੇਖਨ ਅਤਿ ਹਿਤ ਧਾਰੇ ॥ ੨੨ ॥ ਨਾਨਕ ਦਾਦਕ ਰਲ਼ ਕਰ ਜਾਨੋ। ਜੰਞ ਦੀ ਕਰੀ ਸੁਆਗਤ ਮਾਨੋਂ। ਰਲ਼ ਮਿਲ ਕਰ ਸਭ ਡੇਰੇ ਆਏ। ਨਰ ਨਾਰੀ ਪਿਖ

* ਭਾਈ ਰਾਮਕੌਰ ਜੀ ਦਾ ਇਕ ਚੋਲ਼ਾ ਬਾਬਾ ਜੀ ਦੇ ਗੁਰਦੁਆਰੇ ਡੰਡੇ ਰਮਦਾਸ ਪੁਰ ਵਿੱਚ ਹੁਣ ਤਕ ਯਾਦਗਾਰ ਪਿਆ ਹੈ।

ਆਨੰਦ ਪਾਏ॥੨੩॥ਉਤਰੀ ਜੰਞ ਸਰਬ ਪਰਕਾਰੇ।ਫਰਸ਼ ਵਿਛਾ ਕਰ ਬੈਠੇ ਸਾਰੇ। ਯਥਾ ਯੋਗਸਭ ਖਾਤਰ ਕਰਕੇ। ਮਿਲਨੀ ਹੋਈ ਅਤ ਹਿਤ ਧਰਕੇ॥੨੪॥ਇਧਰ ਤੋਂ ਭਾਈਹਰਦਿੱਤਾ॥ਓਧਰ ਜਗਤਾ ਪ੍ਰੇਮ ਅਮਿੱਤਾ। ਕੁੜਮੇਂ ਕੁੜਮ ਮਿਲੇ ਹਿਤ ਲਾਈ। ਦੋਨਾਂ ਦੀ ਗੁਰਮਤ ਬਨ ਆਈ॥ ੨੫॥ ਡੇਰੇ ਅਤਿ ਸੁਠ ਰੀਤ ਕਰਾਏ। ਮੰਜੇ ਪਲੰਘ ਆਦਿ ਬਹੁ ਗਾਏ। ਕੁਛਕ ਰਾਤ ਜਦ ਬੀਤੀ ਜਾਨੋ। ਛਕਾ ਪ੍ਰਸਾਦ ਸਭੀ ਜੰਞ ਮਾਨੋਂ॥ ੨੬ ॥ ਭਏ ਅਨੰਦ ਧ੍ਰਾਪ ਕਰ ਸਾਰੇ। ਹੱਥ ਧੁਲਾਏ ਸਭ ਦੇ ਸ੍ਵਾਰੇ। ਕਰੀ ਅਰਦਾਸ ਦਸੋ ਗੁਰ ਵਾਰੀ। ਉਠੀ ਜੰਞ ਨਿਜ ਜਗਾ ਪਧਾਰੀ ॥ ੨੭ ॥ ਬਸਤ੍ਰ ਉਤਾਰ ਬਿਰਾਜਨ ਕੀਨੋ। ਨੀਂਦਰ ਕਰੀ ਤੜਕ ਤਕ ਚੀਨੋ। ਸੱਦਾ ਆਯਾ ਲਾਵਾਂ ਵਾਰਾ। ਆਸਾ ਵਾਰ ਲਗੀ ਹਿਤ ਧਾਰਾ॥ ੨੮॥ ਮੁਖੀ ਜੰਞ ਦੇ ਭਏ ਤਿਆਰ। ਹੌਲੀ ਹੌਲੀ ਚਲੇ ਸੁਵਾਰ। ਧੇਤੇ ਘਰ ਪੁਜ ਬੈਠੇ ਜਾਈ। ਅਤਿ ਸੁੰਦਰ ਜਾਂਕੀ ਛਬ ਗਾਈ॥ ੨੯॥ ਗੁਣੀ ਗਿਆਨੀ ਮਤੇ ਪਕਾਏ। ਫੇਰੇ ਗੁਰਮਤ ਨਾਲ ਦਿਵਾਏ। ਵਾਹਵਾ ਵਾਹਵਾ ਦੁਹ ਧਿਰੰ ਹੋਈ। ਮਿਲੀ ਵਧਾਈ ਅਤਿ ਖੁਸ਼ ਜੋਈ ॥ ੩੦ ॥ ਮਨ ਬਾਂਛਤ ਗ੍ਰੀਬਨ ਧਨ ਦੀਨਾ। ਖਾਲੀ ਗਿਆ ਨ ਕੋਇ ਕਮੀਨਾ। ਲਾਗੀ ਆਦਿਕ ਖੁਸ਼ ਭੇ ਸਾਰੇ। ਦੁਖੀ ਰਹੇ ਨਹਿ ਕੋਇ ਨਿਹਾਰੇ ॥੩੧॥ ਇਉਂ ਨਗੱਰ ਕ੍ਰਕਨੇ ਵਿਰਕਾਰ। ਰਹੀ ਜੰਞ ਅਤ ਪ੍ਰੇਮ ਪਿਆਰ। ਵਿਦਾ ਭਈ ਆਦਰ ਸੰਗ ਜਾਨੋ। ਵਿਦਾ ਸਮੇਂ ਦੀ ਕਥਾ ਪਛਾਨੋ ॥ ੩੨ ॥ ਵਿਤ ਅਨੁਸਾਰ ਸੇਵ ਸ਼ੁਭ ਕੀਨੀ। ਗੁਪਤ ਦਾਨ ਦੀ ਗਤ ਨਹਿ ਚੀਨੀ। ਘੋਰੇ ਮਝੀ ਗਾਈਂ ਜਾਨੋਂ। ਬਸਤਰ ਗੁਪਤੀ ਦਏ ਮਹਾਨੋਂ ॥ ੩੩ ॥ ਡੋਰੇ

ਵਿਰ ਪੱਤਰੀ ਹੈ ਪਾਈ। ਗ੍ਰਿਸਤ ਧਰਮ ਦੀ ਰੀਤ ਸੁਨਾਈ। ਰਥ ਘੋੜੇ ਬਹਿਲਾਂ ਕਰ ਤਜਾਰੀ । ਭਈ ਤਜਾਰ ਜੰਦ ਮਿਲ ਸਾਰੀ ॥ ੩੪॥ ਕੁੜਮ ਕੁੜਮ ਮਿਲ ਗੁਰਮਤ ਕੀਤੀ। ਅਤਿ ਉੱਤਮ ਹੋਈ ਰਹੁ ਰੀਤੀ। ਖਿਮਾਂ ਮੰਗੀ ਦੋਂਹ ਧਿਰ ਹਿਤ ਲਾਈ। ਮਿਲੇ ਆਪ ਗਲ ਜਫਰੀ ਪਾਈ ॥੩੫॥ ਰਾਮਕੌਰ ਨੂੰ ਪਜਾਰ ਸੁ ਕੀਨਾ। ਸਹੁਰੇ ਸਾਸ ਅਤੀ ਹਿਤ ਚੀਨਾ। ਸੱਸ ਸਹੁਰੇ ਦੇ ਚਰਨ ਮਝਾਰੇ। ਸਤਿ ਕਰਤਾਰ ਕਿਹਾ ਹਿਤ ਧਾਰੇ ॥ ੩੬ ॥ ਤੁਰੇ ਪ੍ਰੇਮ ਸੇ ਡੰਕ ਬਜਾਈ। ਛੇਡੇ ਰਾਮਦਾਸ ਪੁਰ ਆਈ। ਡੋਲੇ ਵਿਚੋਂ ਉਤਾਰਨ ਨਾਰੀ। ਆਵਤ ਹੈਂ ਪੁਰ ਕੀ ਮਿਲ ਸਾਰੀ ॥ ੩੭ ॥ ਰਹੁ ਰੀਤੀ ਦੇ ਨਾਲ ਪਛਾਨੋ। ਵਹੁਟੀ ਘਰ ਆਂਦੀ ਹੈ ਜਾਨੋ। ਸੰਤ ਸਾਧ ਸਿਖ ਭਾਈ ਸਾਰੇ। ਬੇਦੀ ਤੇਹਣ ਭੱਲੇ ਪਜਾਰੇ ॥ ੩੮ ॥ ਸੋਢੀ ਆਦਿਕ ਤੋਂ ਪਹਿਚਾਨੋ। ਨਾਨੇ ਮਾਮੇ ਆਦਿਕ ਮਾਨੋ। ਪੰਚ ਸਿੱਖ ਜੋ ਗੁਰ ਕੇ ਆਏ। ਭਾਈ ਚਾਰ ਪਰਾਹੁਨੇ ਗਾਏ ॥ ੩੯ ॥ ਭੇਟ ਪੂਜ ਸ਼ੁਭ ਰੀਤੀ ਨਾਲ। ਵਿਦਾ ਕਰੇ ਸਭ ਪ੍ਰੇਮ ਬਿਸਾਲ। ਭੇਟਾ ਗੁਰ ਕੋ ਦਈ ਅਪਾਰੇ। ਬੇ ਮੁੱਲੀ ਜਿਸ ਨਾਮ ਉਚਾਰੇ ॥ ੪੦ ॥ ਇਤ ਆਦਿਕ ਦੇ ਨਾਲ ਪਛਾਨੋ। ਭਿਆ ਵਿਵਾਹੁ ਰੀਤ ਸੁਭ ਜਾਨੋ। ਸਰਬ ਰੀਤ ਉਤਲੀ ਜੋ ਗਾਈ। ਕਰੋ ਬਿਚਾਰ ਗੁਣੀ ਜਨ ਭਾਈ ॥ ੪੧ ॥

## ਭਕਨੇ ਨੂੰ ਵਰ ਦੇਣਾ

ਵਿਵਾਹ ਦੇ ਸਮੇਂ ਜਦ ਜੰਞ ਤੁਰਨ ਲੱਗੀ, ਤਾਂ ਇਕ ਪ੍ਰੇਮੀ ਸਿੱਖ ਨੇ ਪਿੰਡ ਦੇ ਮੁਖੀਆਂ ਨੂੰ ਨਾਲ ਲੈ ਭਾਈ ਰਾਮਕੌਰ ਜੀ ਪਾਸ ਬੇਨਤੀ ਕੀਤੀ, ਭਾਈ ਸਾਹਿਬ ਜੀ ! ਤੁਸੀਂ ਗੁਰੂ ਘਰ ਦੇ

ਪਹੁੰਚ ਵਾਲੇ ਸਿੱਖ ਹੋ, ਸਾਡੇ ਗ਼ੀਬਾਂ ਉੱਤੇ ਭੀ ਅਪਨੀ ਕ੍ਰਿਪਾ ਦ੍ਰਿਸ਼ਟੀ ਕਰੋ, ਸਾਡੇ ਪਿੰਡ ਪਾਣੀ ਘੱਟ ਹੈ, ਖੁਸ਼ਕ ਜ਼ਮੀਨ ਹੈ, ਸੱਪ ਵਿਹੁ ਵਾਲੇ ਬਹੁਤ ਹਨ ਅਤੇ ਮੱਛਰ ਏਥੋਂ ਜਿਹਾ ਕਿਤੇ ਨਹੀਂ ਹੈ, ਇਸ ਕਰਕੇ ਪਿੰਡ ਦੇ ਲੋਕ ਦੁਖੀ ਤੇ ਗ਼ੀਬ ਰਹਿੰਦੇ ਹਨ, ਤੇ ਸਾਨੂੰ ਗਰੀਬ ਜਾਣ ਕੇ ਸਾਕ ਕੋਈ ਨਹੀਂ ਕਰਦਾ, ਪਿੰਡ ਉਜੜਦਾ ਜਾ ਰਿਹਾ ਹੈ। ਏਹੋ ਜੇਹੀ ਦਰਦ-ਨਾਕ ਪਿੰਡ ਨਿਵਾਸੀਆਂ ਦੀ ਪੁਕਾਰ ਸੁਨ ਕੇ ਭਾਈ ਜੀ ਨੇ ਬਚਨ ਕੀਤਾ "ਤੁਸੀਂ ਨਾਮ ਜਪੋ, ਨੀਵੇਂ ਹੋਕੇ ਵੱਸੋ, ਸਾਧ ਸੰਤ ਦੀ ਸੇਵਾ ਕਰੋ, ਤੁਹਾਡੇ ਪਿੰਡ ਦੀ ਜ਼ਮੀਨ ਬਹੁਤ ਉੱਗੇ ਗੀ, ਸਰਪ ਬਿਨਾਂ ਵਿਹੁ ਦੇ ਹੋ ਜਾਸਣ, ਤੇ ਗੁਰੂ ਸਭੇ ਕੰਮ ਸਵਾਰ ਦੇਵੇਗਾ।" ਸੋ ਏਹ ਬਚਨ ਅੱਜ ਤੱਕ ਪਰਤੱਖ ਹਨ। ਏਹ ਸਾਖੀ ਭੁਕਨੇ ਨਿਵਾਸੀਆਂ ਤੋਂ ਪੁੱਛ ਕਰਕੇ ਲਿਖੀ ਹੈ।

## ਮਰਾਸੀ ਨੂੰ ਕੀਰਤਨ ਸਿਖਾਯਾ !

ਜਿਸ ਸਮੇਂ ਭੁਕਨੇ ਵਿੱਚ ਭਾਈ ਰਾਮਕੌਰ ਜੀ ਦਾ ਵਿਵਾਹ ਹੋਯਾ ਤਦ ਇੱਕ ਜ਼ਿਮੀਦਾਰ ਨੇ ਜੋ ਜਗਤੇ ਦਾ ਸ਼ਰੀਕ ਸੀ, ਭਾਈ ਰਾਮਕੌਰ ਜੀ ਨੂੰ ਕਿਹਾ, ਭਾਈ ਜੀ ! ਸਾਡਾ ਮਰਾਸੀ 'ਮੁਰਾਦ' ਨਾਮੇਂ ਰਾਗ ਦਾ ਕੰਮ ਚੰਗਾ ਜਾਣਦਾ ਹੈ, ਤੇ ਗੁਰੂ ਕੇ ਸ਼ਬਦ ਗਾਵਣੇ ਸਿਖਣਾ ਚਾਹੁੰਦਾ ਹੈ, ਇਸ ਪਰ ਮੇਹਰ ਕਰੋ, ਤੇ ਇਸਨੂੰ ਨਾਲ ਲੈ ਜਾਓ, ਤੁਹਾਡੇ ਰਬਾਬੀਆਂ ਦੇ ਪਾਸੋਂ ਕੀਰਤਨ ਸਿੱਖ ਲੈਸੀ। ਭਾਈ ਜੀ ਨੇ ਤਿਸ ਮਰਾਸੀ ਨੂੰ ਅਪਨੇ ਨਾਲ ਲੈ ਆਂਦਾ, ਤੇ ਤਿਸਨੂੰ ਆਪਣੇ ਰਬਾਬੀਆਂ ਤੋਂ ਕੀਰਤਨ ਸਿਖਾਇਆ। ਅੱਜ ਕੱਲ ਤਿਸਦੀ ਔਲਾਦ ਦੇ ( ਮੁਰਾਦ ਤੋਂ

ਦੋ ਪੁਤ੍ਰ ਗੋਲਾ ਤੇ ਗੁਆਲਾ ਹੋਏ । ਗੋਲੇ ਦੇ ਹੇਤਾ ੧, ਸਵੱਲਾ ੨ ਦਾਲ੍ਹਾ ੩, ਭੁਗਤਾ ੪, ਆਤੂ ੫, ਬਗੀਚਾ ੬, ਰੱਖਾ ੭ ਹੋਏ । ਗੁਆਲੇ ਦੇ ਘਰ ਸੁੱਖਾ ੧, ਸਫਾ ੨, ਸਾਹਬਾ ੩, ਰੁਲਦੂ ੪ ਹੋਏ। ਤਿਸਦੇ ਦੋ ਪੁਤ੍ਰ ਲੱਭੂ ਤੇ ਛਿੱਬੂ ਹਨ) ਰਬਾਬੀ ਝੰਡੇ ਰਾਮਦਾਸ ਪੁਰ ਵਿਚ ਬਾਬਾ ਬੁੱਢਾ ਜੀ ਦੇ ਗੁਰਦੁਆਰੇ ਦੋ ਵੇਲੇ ਗੁਰਬਾਣੀ ਦਾ ਸ਼ਬਦ ਕੀਰਤਨ ਕਰਦੇ ਹਨ ।

ਸਮੂਹ ਰਬਾਬੀਆਂ ਨੂੰ ਚਾਹੀਏ ਕਿ ਓਹ ਭਾਈ ਮਰਦਾਨੇ ਜੀ ਵਾਂਗ ਗੁਰ ਸਿੱਖੀ ਧਾਰਨ, ਤੇ ਪੂਰੇ ਪੂਰੇ ਸਿੱਖ ਹੋ ਕੇ ਕੀਰਤਨ ਕੀਤਾ ਕਰਨ ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਰਾਮਕੌਰ ਜੀ ਤਿਹੱਤ੍ਰਵਾਂ ਅਧਯਾਇ ਸਮਾਪਤੰ ॥

—੦—

## ਦੂਜਾ ਵਿਵਾਹੁ

ਭਾਈ ਰਾਮ ਕੌਰ ਜੀ ਦੀ ਪਹਲੀ ਇਸਤ੍ਰੀ ਦੇ ਚਲਾਣਾ ਕਰ ਜਾਣ ਕਰਕੇ ਪਿੰਡ ਵਰਣ ਤਸੀਲ ਖਾਨਗਾਹ ਡੋਗਰਾਂ ਜ਼ਿਲਾ ਗੁੱਜਰਾਂਵਾਲਾ ਦੇ ਇਕ ਸਿੱਖ ਭਾਈ ਸੁਜਾਨਾ ਨਾਮੇ ਨੇ ਅਪਨੀ ਪੁੱਤ੍ਰੀ ਸੁਰਜਨਾਂ ਨਾਮੀ ਦਾ ਨਾਤਾ ਭਾਈ ਰਾਮਕੌਰ ਜੀ ਨੂੰ ਕੀਤਾ, ਤੇ ਤਿਸੀ ਸਾਲ ਹਾੜ ਦੇ ਮਹੀਨੇ ਵਿਚ ਵਿਵਾਹੁ ਹੋਯਾ । ਜਿਸ ਵਕਤ ਜੰਵ ਵਿਆਹ ਕੇ ਮੁੜਦੀ ਹੋਈ ਪਿੰਡ ਭਰਕੇ ਤਸੀਲ ਪਸਰੂਰ ਜ਼ਿਲਾ ਸਿਆਲਕੋਟ ਵਿਚ ਆਈ ਤਾਂ ਕਈਆਂ ਨੂੰ ਤ੍ਰੇਹ ਲੱਗੀ, ਜਲ ਛਕਨ ਲਈ ਪਿੰਡ ਦੇ ਚੁਫੇਰੇ ਨਿਗ੍ਹਾ ਮਾਰੀ ਤਾਂ ਜਲ ਨਾ ਲੱਭਾ, ਇਤਨੇ ਨੂੰ ਕਈ ਦਰਿਆ ਦੇ ਨੇੜੇ ਦੇ

ਲੋਗ ਆਪੋ ਅਪਨੇ ਮਾਲ ਹੱਕ ਕਰ ਦਰਿਆਉ ਵੱਲ ਪਾਣੀ ਪਿਲਾਵਣ ਲਈ ਜਾਂਦੇ ਵੇਖੇ, ਭਾਈ ਰਾਮਕੌਰ ਜੀ ਨੇ ਭਾਈ ਰਾਮੇਂ ਪਾਸੋਂ ਪੁੱਛਿਆ, ਭਾਈ ਰਾਮਿਆਂ! ਇਨ੍ਹਾਂ ਲੋਕਾਂ ਨੂੰ ਪੁੱਛੋ ਏਹ ਮਾਲ ਕਿੱਧਰ ਨੂੰ ਲਈ ਜਾਂਦੇ ਹਨ? ਪੁੱਛਨ ਤੋਂ ਪਤਾ ਲੱਗਾ ਕਿ ਇਨ੍ਹਾਂ ਪਿੰਡਾਂ ਵਿੱਚ ਇਨ੍ਹੀਂ ਮਹੀਨੀਂ ਖੂਹਾਂ ਦਾ ਜਲ ਸੁੱਕ ਜਾਂਦਾ ਹੈ, ਤੇ ਲੋਕ ਚੌਖਰਾਂ ਨੂੰ ਦਰਿਆ ਰਾਵੀ ਤੋਂ ਪਾਣੀ ਪਿਆਉਂਦੇ ਹਨ। ਸੁਣਕੇ ਭਾਈ ਜੀ ਘੋੜੇ ਤੇ ਚੜ੍ਹਕੇ ਪਿੰਡ ਦੇ ਚੁਫੇਰੇ ਫਿਰੇ, ਇੱਕ ਜਗ੍ਹਾ ਘੋੜੇ ਦਾ ਸੁੰਬ ਧਸ ਗਿਆ, ਭਾਈ ਜੀ ਨੇ ਹੁਕਮ ਦਿੱਤਾ ਕਿ ਇਸ ਜਗ੍ਹਾ ਖੂਹ ਲਾਓ, ਪਾਣੀ ਅਟੁੱਟ ਰਹੇਗਾ, ਉਨ੍ਹਾਂ ਨੇ ਉਸ ਜਗ੍ਹਾ ਉਸੀ ਵਕਤ ਸਾਰੇ ਪਿੰਡ ਨੇ ਅਕੱਠੇ ਹੋਕਰ ਖੂਹ ਲਾਉਨਾ ਅਰੰਭ ਦਿੱਤਾ, ਤਿਸ ਖੂਹ ਵਿੱਚੋਂ ਮਿੱਠਾ ਤੇ ਅਤੁੱਟ ਪਾਣੀ ਨਿਕਲਿਆ, ਉਸਨੂੰ ਅੱਜ ਤੱਕ ਭਾਈ ਰਾਮ ਕੌਰ ਵਾਲਾ ਖੂਹ ਸੱਦਿਆ ਜਾਂਦਾ ਹੈ। ਇਉਂ ਵਿਵਾਹ ਕੇ ਛੁੱਡੇ ਰਾਮਦਾਸ ਪੁਰੇ ਪੁੱਜੇ, ਵਿਵਾਹੁ ਦੀ ਅਤੀ ਖੁਸ਼ੀ ਹੋਈ।

## ਤੀਜਾ ਵਿਵਾਹੁ

ਏਸੇ ਤਰਾਂ ਦੂਜੀ ਪਤਨੀ ਦੇ ਚਲਾਣੇ ਪਿੱਛੋਂ ਪਿੰਡ ਪਕੀਵਾਂ ਗੁਰਾਯਾਂ ਦੇ ਇਕ ਜ਼ਿਮੀਂਦਾਰ ਨੇ ਅਪਨੀ ਪੁੱਤ੍ਰੀ ਰੂਪਕੌਰ ਦਾ ਵਿਵਾਹੁ ਭਾਈ ਰਾਮਕੌਰ ਜੀ ਨਾਲ ਕੀਤਾ।

## ਚੌਥਾ ਵਿਵਾਹੁ

ਜਦ ਤੀਜਾ ਵਿਵਾਹ ਭੀ ਅੰਤ ਤੱਕ ਨਾਂ ਨਿਭਿਆ, ਤਾਂ ਇੱਕ ਖੁਸ਼ਾਲ ਸਿੰਘ ਨਾਮੇਂ ਜ਼ਿਮੀਦਾਰ ਦੀ ਪੁਤ੍ਰੀ ਜੀਵਾਂ ਨਾਮੇਂ ਨਾਲ ਭਾਈ ਰਾਮਕੌਰ ਜੀ ਦਾ ਚੌਥਾ ਵਿਵਾਹ ਹੋਯਾ।

— :—

# ਭਾਈ ਰਾਮਕੌਰ ਜੀ ਦੀ ਬੰਸ

ਭਾਈ ਰਾਮਕੌਰ ਜੀ ਦੇ ਘਰ ਤਿੰਨ ਲੜਕੇ ਤੇ ਦੋ ਲੜ-ਕੀਆਂ ਹੋਈਆਂ, ਜਿਨ੍ਹਾਂ ਦੇ ਨਾਮ ਇਹ ਸਨ:—

ਭਾਈ ਮੋਹਰ ਸਿੰਘ ਜੀ, ਭਾਈ ਅਨੂਪ ਸਿੰਘ ਜੀ, ਭਾਇ ਕਿਸ਼ਨ ਕੌਰ ਜੀ, ਬੀਬੀ ਧਰਮੋਂ ਜੀ ਤੇ ਬੀਬੀ ਸੁੱਖਾਂ ਜੀ। ਸਾਰਿਆਂ ਤੋਂ ਵੱਡੇ ਭਾਈ ਮੋਹਰ ਸਿੰਘ ਜੀ ਸਨ, ਜਿਨ੍ਹਾਂ ਦਾ ੧੭੫੦ ਬਿਕ੍ਰਮੀ ਵਿੱਚ ਜਨਮ ਹੋਇਆ ਸੀ।

॥ ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਰਾਮ ਕੌਰ ਜੀ ਚੁਹੱਤ੍ਰਵਾਂ ਅਧਿਆਇ ਸਮਾਪਤੰ ॥

—੦—

# ਬੀਬੀ ਲਛਮੀ ਦਾ ਵਿਵਾਹੁ

ਬੀਬੀ ਲਛਮੀਂ ਭਾਈ ਗੁਰਦਿੱਤਾ ਜੀ ਦੀ ਸਪੁੱਤ੍ਰੀ ਸੀ, ਤੇ ਭਾਈ ਰਾਮਕੌਰ ਜੀ ਤੋਂ ਕੁਝ ਕੁ ਵੱਡੀ ਸੀ, ਜਦੋਂ ਏਹ ਵਰ ਯੋਗ ਹੋਈ ਤਾਂ ਭਾਈ ਹਰਦਿੱਤਾ ਜੀ ਨੇ ਚੰਗਾ ਖਾਨਦਾਨ ਘਰ ਬੂੜੇ ਡੱਲੇ ਵਿੱਚ ਵੇਖਕੇ ਭਾਈ ਭਗਤੇ ਦੇ ਪੁੱਤ੍ਰ ਕਰਮੇਂ ਕ੍ਹਾਲੇ ਜੱਟ ਨੂੰ ਨਾਤਾ ਕਰ ਦਿੱਤਾ, ਕੁਝ ਮਹੀਨਿਆਂ ਪਿੱਛੋਂ ਵਿਵਾਹੁ ਵੱਡੀ ਧੂਮ ਧਾਮ ਨਾਲ ਕੀਤਾ।

ਅੱਜ ਕੱਲ ਬੂੜੇ ਡੱਲੇ ਤਿਸ ਬੀਬੀ ਦੀ ਔਲਾਦ ਵਿੱਚੋਂ ਸਰਦਾਰ ਈਸ਼ਰ ਸਿੰਘ ਜੀ ਸੁਫੈਦਪੋਸ਼ ਆਦ ਹਨ, ਇਨ੍ਹਾਂ ਦੀ ਅੱਲ ਅੱਜ ਤੱਕ ਤਿਸ ਪਿੰਡ ਵਿੱਚ ਭਗਤੇ ਕੇ ਬੋਲੀ ਜਾਂਦੀ ਹੈ। ਬੀਬੀ ਲਛਮੀ ਵੀ ਨਾਮ ਦੀ ਪ੍ਰੇਮਣ ਸੀ।

# ਬੀਬੀ ਸੁੱਖਾਂ ਦਾ ਵਿਵਾਹੁ

ਭਾਈ ਰਾਮਕੌਰ ਜੀ ਤਾਂ ਸਦਾ ਵਾਹਿਗੁਰੂ ਦੇ ਰੰਗ ਵਿਚ ਹੀ ਰੱਤੇ ਰਹਿੰਦੇ ਸੀ, ਤਿਸਦੇ ਚਾਰੇ ਭਾਈ ਹਰਦਿੱਤਾ ਜੀ ਨੇ ਬਿਚਾਰ ਕੀਤੀ ਕਿ ਭਾਈ ਰਾਮਕੌਰ ਜੀ ਦੀ ਸਪੁੱਤ੍ਰੀ ਸੁੱਖਾਂ ਵਰ ਯੋਗ ਹੋਈ ਹੈ, ਕਿਸੇ ਜਗ੍ਹਾ ਇਸਦੀ ਮੰਗਣੀ ਕੀਤੀ ਜਾਵੇ। ਤਾਂ ਭਾਈ ਸੁੱਖੇ ਰਬਾਬੀ ਨੂੰ ਸੱਦ ਕੇ ਆਖਿਆ ਤੂੰ ਕੋਈ ਯੋਗ ਵਰ ਦਾ ਪਤਾ ਕਰ ਜੋ ਗੁਰੂ ਦੇ ਸਿੱਖ ਹੋਵਨ, ਤਿਸਨੇ ਆਖਿਆ ਤੁਸੀਂ ਢਾਲੇ ਨੁਸ਼ਹਿਰੇ ਸੰਧੂ ਜ਼ਿਮੀਂਦਾਰਾਂ ਦੇ ਜਾ ਕੇ ਵੇਖ ਆਓ, ਲੜਕਾ ਚੰਗਾ ਅਤੇ ਗੁਰਮੁਖ ਜਾਪਦਾ ਹੈ। ਘਰ ਪ੍ਰਵਾਰ ਨਾਲ ਗੁਰਮਤਾ ਕਰਕੇ ਭਾਈ ਹਰਦਿੱਤਾ ਸੁੱਖੇ ਨੂੰ ਨਾਲ ਲੈ ਵੇਖਨ ਗਿਆ, ਘਰ ਚੰਗਾ ਗੁਰਮੁਖਾਂ ਦਾ ਪ੍ਰਤੀਤ ਹੋਯਾ। ਆਕੇ ਸਾਰੇ ਪ੍ਰਵਾਰ ਨੂੰ ਦੱਸਿਆ ਜਗ੍ਹਾ ਚੰਗੀ ਗੁਰਮੁਖਾਂ ਦੀ ਜਾਪਦੀ ਹੈ ਅਤੇ ਲੜਕਾ ਭੀ ਚੰਗਾ ਅਕਲ ਵਾਲਾ ਗੁਰਮੁਖ ਹੈ। ਅੱਗੇ ਜਿਵੇਂ ਆਪ ਸਾਰਿਆਂ ਦੀ ਮਰਜੀ ਹੋਵੇ ਸੋ ਕਰੀਏ। ਸਾਰੇ ਸੱਜਨਾਂ ਨੇ ਚੰਗੇ ਗੁਰਮੁਖ ਜਾਣਕੇ ਸਾਕ ਕਰ ਦਿੱਤਾ। ਕੁਝ ਕੁ ਮਹੀਨਿਆਂ ਮਗਰੋਂ ਬੀਬੀ ਦਾ ਵਿਵਾਹੁ ਕੀਤਾ, ਵਿਵਾਹੁ ਦਾ ਕਾਰਜ ਸਾਰਾ ਭਾਈ ਹਰਦਿੱਤਾ ਜੀ ਨੇ ਹੀ ਕੀਤਾ। ਸੁਣਿਆਂ ਹੈ ਕਿ ਜੰਞ ਔਣ ਯਾ ਵਿਵਾਹ ਹੋਣ ਦਾ ਪਤਾ ਭਾਈ ਰਾਮਕੌਰ ਨੂੰ ਨਹੀਂ ਸੀ, ਓਹ ਆਪਣੇ ਧਿਆਨ ਵਿਚ ਹੀ ਮਸਤ ਰਹਿੰਦੇ ਸੇ। ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਕਿਸਦੇ ਘਰ ਕੀ ਹੋ ਰਿਹਾ ਹੈ। ਭਾਈ ਜੀ ਬਾਬਾ ਜੀ ਦੇ ਗੁਰਦੁਆਰੇ ਦੇ ਵਿੱਚ ਰਹਿੰਦੇ ਸੀ, ਜੰਞ ਦੇ ਜਾਂਞੀਂ ਨਿੱਤ ਗੁਰਦੁਆਰੇ ਅਕੱਠੇ ਹੋ ਕੇ

ਮੱਥਾ ਟੇਕਨ ਆਉਂਦੇ ਰਹੇ, ਭਾਈ ਜੀ ਨੇਂ ਪੁੱਛਿਆ ਭਾਈ ਤੁਸੀ ਕਿੱਥੋਂ ਹੋ ਤੇ ਕੀ ਕਰਨ ਆਏ ਹੋ? ਜਾਂਞੀਆਂ ਨੇ ਨਿਮ੍ਰਤਾ ਨਾਲ ਆਖਿਆ ਜੀ ਅਸੀਂ ਗੁਰੂ ਕੇ ਸਿੱਖ ਹਾਂ। ਦੋ ਤਿੰਨ ਦਿਨ ਏਸੇ ਤਰਾਂ ਪੁੱਛਿਆ ਤਾਂ ਭਾਈ ਰਾਮੇਂ ਨੇ ਆਖਿਆ ਭਾਈ ਸਾਹਿਬ ਜੀ ! ਆਪਦੇ ਸਨਮੁਖ ਹੋਕੇ ਕੋਈ ਗੱਲ ਨਹੀਂ ਆਖਦੇ, ਇਹ ਜਾਂਞੀਂ ਬੀਬੀ ਸੁੱਖਾਂ ਨੂੰ ਵਿਵਾਹੁਣ ਆਏ ਹੋਏ ਹਨ, ਬੀਬੀ ਦਾ ਪਤੀ ਆਪਦੇ ਦਰਸ਼ਨ ਕਰਨ ਲਈ ਇਨ੍ਹਾਂ ਨੂੰ ਨਾਲ ਲੈਕੇ ਆਉਂਦਾ ਹੈ। ਭਾਈ ਜੀ ਨੇ ਬਚਨ ਕੀਤਾ ਗੁਰੂ ਦੇ ਸਿੱਖ ਜੇਹੇ ਜਹੇ ਗੁਰਮੁਖ ਸੁਣੀਦੇ ਸੀ ਓਹੋ ਜਹੇ ਹੀ ਹਨ, ਇਸ ਬੀਬੀ ਦੀ ਬੰਸ ਬਹੁਤ ਵਧੇ ਫੁੱਲੇਗੀ, ਤਦ ਅਪਨੇ ਪਾਸ ਬੀਬੀ ਦੇ ਪਤੀ ਨੂੰ ਸੱਦ ਕੇ ਪਿਆਰ ਦਿੱਤਾ, ਵਿਵਾਹੁ ਵਿੱਚ ਰੀਤੀ ਸਾਰੀ ਗੁਰਮਤ ਅਨਸਾਰ ਹੋਈ । ਸੁਣਿਆਂ ਹੈ ਕਿ ਇਸ ਬੀਬੀ ਨੇ ਰੱਬੀ ਰੰਗਵਿੱਚ ਭਜਨਸਿਮ੍ਰਨ ਕਰ ਆਪਣਾ ਜੀਵਨ ਬਤੀਤ ਕੀਤਾ। ਇਸ ਬੀਬੀ ਦਾ ਚਲਾਣਾ ਸੋਮਵਾਰ ੨੪ ਅੱਸੂ ਸੰ: ੧੮੩੪ ਬਿ: ੬ ਅਕਤੂਬਰ ਸੰਮਤ ੧੭੭੭ ਈ: ਨੂੰ ਮੰਗਲਵਾਰ ਦੀ ਰਾਤ ਤਿੰਨ ਘੜੀ ਗੁਜਰੀ ਤੋਂ ਪਿੰਡ ਨੁਸ਼ਹਿਰੇ ਵਿੱਚ ਹੋਯਾ। ਹੁਣ ਓਸ ਬੀਬੀ ਦੀ ਯਾਦ-ਗਾਰ ਦਾ ਅਤੀ ਸੁੰਦਰ ਮੰਦਰ ਬਣਿਆ ਹੋਯਾਹੈ,ਨੁਸ਼ਹਰੇ ਵਿੱਚ ਤਿਸਦੀ ਬੰਸ ਬਹੁਤ ਹੈ, ਤਿਸਦੀ ਬੰਸ ਵਿੱਚੋਂ ਅੱਜ ਕਲ ਝੰਡੇ ਰਾਮਦਾਸ ਪੁਰੇ ਵਿੱਚ ਬਾਬਾ ਪਾਲ ਸਿੰਘ ਜੀ ਸੂਧੇ ਸਾਧੇ ਸੁਭਾਵ ਵਾਲੇ ਬਾਬਾ ਬੁੱਢਾ ਜੀ ਦੇ ਗੁਰਦੁਆਰੇ ਸੇਵਾ ਕਰਦੇ ਹਨ। ਉਤਲੀ ਸਾਖੀ ਇਨ੍ਹਾਂ ਦੀ ਜ਼ਬਾਨੀ ਹੀ ਸੁਣਕੇ ਲਿਖੀ ਹੈ ।

# ਦੂਜੀ ਬੀਬੀ ਦਾ ਵਿਵਾਹ !

ਭਾਈ ਰਾਮਕੌਰ ਜੀ ਅੱਠੇ ਪਹਿਰ ਭਜਨ ਸਿਮ੍ਰਨ ਵਿਚ ਹੀ ਰਹਿੰਦੇ ਸੀ, ਤੇ ਘਰ ਦੇ ਵਿਵਹਾਰਾਂ ਵਲ ਘੱਟ ਧਿਆਨ ਦਿੰਦੇ ਸਨ। ਵਿਵਹਾਰ ਦੇ ਕੰਮ ਆਪ ਦੇ ਸਪੁਤ੍ਰ ਭਾਈ ਮੋਹਰ ਸਿੰਘ ਜੀ ਚਲਾਉਂਦੇ ਸੀ, ਉਸ ਸਮੇਂ ਬੀਬੀ ਧਰਮੋਂ ਦੀ ਉਮਰ ਵਰ ਯੋਗ ਸਮਝਕੇ ਪਿੰਡਸਤਰਾਹ ਸੰਧੂਆਂਦੇਜੋ ਰਾਮਦਾਸਪੁਰ ਥਾਈ ਤੇਈ ਕੋਹ ਦੇ ਲਗ ਪਗ ਜ਼ਿਲਾ ਸਿਆਲਕੋਟ ਵਿਚ ਹੈ ਚੰਗਾ ਘਰ ਵੇਖ ਮੰਗਣੀ ਕਰ ਦਿਤੀ।

ਬੀਬੀ ਦੇ ਵਿਵਾਹੁ ਸਮੇਂ ਜੰਞ ਦੀ ਚੰਗੀ ਸੇਵਾ ਕੀਤੀ, ਅਤੇ ਬੜੇ ਆਦਰ ਸਤਿਕਾਰ ਨਾਲ ਤੋਰਿਆ। ਜਦ ਜੰਞ ਤੁਰ ਗਈ ਤਾਂ ਪਿੱਛੋਂ ਸਾਰੇ ਪ੍ਰਵਾਰ ਵਿੱਚ ਬੈਠਿਆਂ ਭਾਈ ਰਾਮਕੌਰ ਜੀ ਨੇ ਆਪਣੇ ਕੁੜਮਾਂ ਦੀਆਂ ਗੱਲਾਂ ਕਰਦੇ ਹੋਏ ਸੁਭਾਵਕ ਹੀ ਬਚਨ ਕੀਤਾ ਕਿ ਇਹ ਤਾਂ ਤੁਰਕਾਂ ਵਰਗੇ ਜਾਪਦੇ ਸਨ? ਕੋਲ ਬੈਠੇ ਭਾਈ ਜੀ ਦੇ ਬਚਨ ਸੱਤ ਜਾਣਕੇ ਭਾਈ ਰਾਮੇ ਨੇ ਬੇਨਤੀ ਕੀਤੀ ਸਾਹਿਬੋ ਆਪ ਦੀ ਪੁਤ੍ਰੀ ਦਾ ਨਿਰਬਾਹ ਕਿਸ ਤਰਾਂ ਹੋਵੇਗਾ? ਭਾਈ ਜੀ ਨੇ ਆਖਿਆ ਸਾਡੀ ਪੁਤ੍ਰੀ ਗੁਰੂ ਸਿੱਖੀ ਵਿੱਚ ਪੱਕੀ ਹੈ, ਉਹ ਸਾਡੇ ਪਾਸ ਆ ਭਜਨ ਬੰਦਗੀ ਕਰ ਜਨਮ ਸਫਲਾ ਕਰੇਗੀ।

ਸੋ ਭਾਈ ਜੀ ਦੇ ਬਚਨ ਪੂਰੇ ਹੋਏ, ਜਦੋਂ ਬੀਬੀ ਸਹੁਰੇ ਘਰ ਤੋਂ ਮੁੜਕੇ ਛੇਤੇ ਰਮਦਾਸ ਪੁਰੇ ਪੁੱਜੀ ਤਾਂ ਪਿੱਛੋਂ ਤੁਰਕਾਂਨੇ ਤਿਸ ਪਿੰਡ ਨੂੰ ਲੁੱਟ ਲਿਆ, ਤੇ ਲੋਕਾਂ ਨੂੰ ਕਤਲ ਕਰ ਦਿਤਾ, ਜੇਹੜੇ ਮੁਸਲਮਾਨ ਹੋ ਗਏ ਕੇਵਲ ਓਹੀ ਬਚ ਸਕੇ, ਤੇ ਇਉਂ

ਬੀਬੀ ਫਿਰ ਸਹੁਰੇ ਨਾ ਜਾ ਸਕੀ, ਤੇ ਝੰਡੇ ਰਾਮਦਾਸ ਪੁਰੇ ਰਹਿਕੇ ਸਾਰੀ ਆਯੂ ਸਿਮ੍ਰਨ ਵਿਚ ਬਿਤਾਈ।

ਸੁਣਿਆਂ ਹੈ ਜਦੋਂ ਭਾਈ ਰਾਮਕੌਰ ਜੀ ਗੁਰ ਲੋਕ ਨੂੰ ਚਲਾਣਾ ਕਰ ਗਏ ਤਾਂ ਪਿੱਛੋਂ ਇਸ ਬੀਬੀ ਨੂੰ ਜੇ ਕਿਸੇ ਨੇ ਆਖਣਾ ਕਿ ਬੀਬੀ ਜੀ! ਭਾਈ ਜੀ ਦੇ ਦਰਸ਼ਨ ਕਰਾਓ, ਤਾਂ ਬੀਬੀ ਜੀ ਨੇ ਉਨ੍ਹਾਂ ਨੂੰ ਇਕ ਮਨ ਕਰਾ ਸਤਿਨਾਮ ਵਾਹਿਗੁਰੂ ਦੇ ਸਿਮ੍ਰਨ ਵਿਚ ਲਗਾ ਅੱਖੀਂ ਮਿਟਾ ਕੁਝ ਚਿਰ ਪਿੱਛੋਂ ਜਦ ਫਿਰ ਖੁਲ੍ਹਾਣੀਆਂ ਤਾਂ ਭਾਈ ਰਾਮਕੌਰ ਜੀ ਦੇ ਦਰਸ਼ਨ ਹੋਣੇ। ਇਸ ਬੀਬੀ ਦਾ ਚਲਾਣਾ ਨੈਨੇ ਦੇ ਕੋਟ ਹੋਯਾ ਹੈ।

॥ ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਰਾਮਕੌਰ ਜੀ ਪੰਝੱਤ੍ਰਵਾਂ ਅਧਯਾਇ ਸਮਾਪਤੰ ॥

---

## ਸੰਤ ਪਰੀਖਯਾ!

ਦੋਹਰਾ

ਇਕ ਦਿਨ ਗੁਜਰੀ ਮਾਤ ਜੀ ਜਪੁਜੀ ਪਾਠ ਉਚਾਰ।
ਪਾਠ ਸੁਖਮਨੀ ਦਾ ਲਗੀ ਕਰਨੇ ਅਤਿ ਹਿਤ ਧਾਰ ॥ ੧ ॥

ਚੌਪਈ

ਸਹਿਜ ਸੁਭਾਵ ਗੁਰੂ ਢਿਗ ਆਏ। ਲਗੇ ਪਾਠ ਸੁਨਨੇ ਹਿਤ ਲਾਏ। ਪੜ੍ਹਤ ਪੜ੍ਹਤ ਜਦ ਇਹ ਤੁਕ ਆਈ। ਆਗੇ ਲਿਖੀ ਪੜ੍ਹੋ ਹਿਤ ਲਾਈ ॥ ੨ ॥

'ਜੈਸਾ ਸੁਵਰਨ ਤੈਸੀ ਉਸ ਮਾਟੀ॥ ਜੈਸਾ ਅੰਮ੍ਰਿਤ ਤੈਸੀ ਬਿਖੁ ਖਾਟੀ'।
[ਸੁਖਮਨੀ ਮਃ ੫

ਅਰਥ ਬਿਚਾਰ ਮਾਤ ਨੇ ਸਾਰਾ। ਪੁਤ੍ਰ ਪ੍ਰਤੀ ਇਮ ਵਾਕ ਉਚਾਰਾ। ਤੁਮ ਸਭ ਜਗ ਦੇ ਗੁਰ ਵਡ ਭਾਰੀ। ਏਹੁ ਦ੍ਰਿਸ਼ਟ

ਤਾਂ ਸਦਾ ਤੁਮਾਰੀ ॥ ੩ ॥ ਰਾਵ ਰੰਕ ਤੁਧ ਦ੍ਰਿਸ਼ਟ ਮਝਾਰ। ਮਾਟੀ ਸ੍ਵਰਨ ਸਦਾ ਇਕ ਸਾਰ। ਪਰ ਕੋਈ ਹੋਰ ਸਿੱਖ ਹੋਇ ਐਸਾ। ਮਾਟੀ ਸ੍ਵਰਨ ਜਾਣੇ ਇਕ ਜੈਸਾ॥੪॥ ਗੁਰ ਕ੍ਰਿਪਾ ਜਿਸ ਉੱਪਰ ਕੀਨੀ। ਅਰ ਸਮ ਦ੍ਰਿਸ਼ਟੀ ਬਖਸ਼ ਸੁ ਦੀਨੀ । ਹਰਖ ਸੋਗ ਤੇ ਰਹੈ ਨਿਆਰੋ। ਤਾਂ ਸਾਨੂੰ ਉਸ ਦਰਸ ਦਿਖਾਰੋ॥੫॥ਹਾਨ ਲਾਭ ਜਿਸ ਏਕ ਸਮਾਨ । ਬ੍ਰਹਮ ਗਯਾਨ ਵਿਚ ਜਿਸਦਾ ਧਯਾਨ। ਗੁਰ ਤੋਂ ਕਿਣਕਾ ਜਿਸਨੇ ਪਾਯਾ। ਪਾ ਕਰਕੇ ਨਿਜ ਰਿਦੇ ਵਸਾਯਾ ॥ ੬ ॥ ਗੁਰ ਸੁਨਕੇ ਬਚ ਮਾਤਾ ਵਾਰੇ । ਬੋਲੇ ਬਚਨ ਅਤੀ ਹਿਤ ਧਾਰੇ। ਗੁਰ ਨਾਨਕ ਦੇ ਘਰ ਜੋ ਆਏ। ਅਰ ਗੁਰ ਕੇ ਬਚ ਸਫਲ ਕਮਾਏ ॥ ੭ ॥ ਦਾਤ ਉਨ੍ਹਾਂ ਸਤਿ-ਗੁਰ ਤੋਂ ਪਾਈ। ਤਤ ਦ੍ਰਿਸ਼ਟੀ ਉਨ ਰਿਦੇ ਸਮਾਈ । ਸਿਖ ਬੇਅੰਤ ਗੁਰਾਂ ਦੇ ਐਸੇ। ਮਾਟੀ ਸ੍ਵਰਨ ਜਿਨ੍ਹਾਂ ਇਕ ਜੈਸੇ ॥ ੮ ॥ ਚੌਂਕਾ ਪਾਇ ਕਰੋ ਪਰਸ਼ਾਦਿ। ਖਟ ਰਸ ਕਰੋ ਸਾਲਣੇ ਆਦਿ। ਮਨ ਇਕ ਚਿੱਤ ਅਕਾਲ ਵਲ ਲਾਵੇ। ਅਰ ਗੁਰਬਾਣੀ ਪਾਠ ਅਲਾਵੇ॥ ੯ ॥ ਐਸੇ ਸਿੱਖ ਦਾ ਦਰਸ ਕਰਾਈਏ। ਹੇ ਮਾਤਾ! ਤੁਮ ਸੰਕ ਮਿਟਾਈਏ । ਤਦ ਮਾਤਾ ਜੀ ਅਤ ਹਿਤ ਧਾਰੀ। ਕਰਨ ਲੱਗੀ ਪਰਸ਼ਾਦਿ ਤਿਆਰੀ ॥ ੧੦ ॥ ਸਿੱਖ ਗੁਰੂ ਕੇ ਅਤਿ ਸੁਖ ਵਾਰੇ। ਪੂਰਨ ਸੇ ਸਤਿਗੁਰ ਕੋ ਪਯਾਰੇ । ਸਮ ਦ੍ਰਿਸ਼ਟੀ ਜਿਨਹਾਂ ਨੇ ਧਾਰੀ। ਪਰ ਫਿਰ ਰਹਿੰਦੇ ਪਰਉਪ-ਕਾਰੀ ॥ ੧੧ ॥ ਸਤਿਗੁਰ ਨਾਨਕ ਕਿਰਪਾ ਸਾਗਰ। ਤਾਂ ਸਿੱਖ ਵੱਢਾ ਜਗਤ ਉਜਾਗਰ। ਬਖਸ਼ੀ ਗੁਰ ਘਰ ਕੀ ਵਡਿਆਈ। ਬੁੱਢੇ ਦਾਤ ਗੁਰਾਂ ਤੋਂ ਪਾਈ॥ ੧੨ ॥ ਹਰਖ ਸੋਗ ਜਾਕੇ ਨਹਿ ਕਾਈ। ਐਸੀ ਬੁੱਧ ਗੁਰਾਂ ਤੋਂ ਪਾਈ । ਊਚ ਨੀਚ ਜਹਿੰ ਏਕ

ਸਮਾਨਾ। ਸਭ ਘਟਿ ਘਟਿ ਜਿਨ ਬ੍ਰਹਮ ਪਛਾਨਾ ॥ ੧੩ ॥ ਆਤਮ ਬਿਰਤੀ ਵਿਖੇ ਅਰੂਢ । ਆਸ਼ਾ ਜਿਸਦਾ ਅਤਿ ਹੀ ਗੂਢ। ਸੇਵਾ ਵਿਖੇ ਸਮੁੰਦ ਪਛਾਨੋ। ਕਰੀ ਸੇਵ ਖਟ ਗੁਰ ਤਕ ਮਾਨੋ ॥ ੧੪ ॥ ਤਾਕੀ ਅੰਸ ਭਈ ਵਡ ਭਾਰੀ । ਗੁਰ ਸਿੱਖੀ ਵਿਚ ਹੈ ਪ੍ਰਗਟਾਰੀ। ਓਸ ਬ੍ਰਿੱਧ ਦੀ ਅੰਸ ਸੁ ਜਾਨੋਂ । ਭਾਈ ਰਾਮ ਕੌਰ ਪ੍ਰਗਟਾਨੋਂ ॥ ੧੫ ॥ ਤਤ ਦਰਸੀ ਉਹ ਹੈ ਸਿਖ ਮੇਰਾ । ਅਰ ਏਥੇ ਹੀ ਹੈ ਇਸ ਵੇਰਾ । ਉਸਦੇ ਤਾਈਂ ਸੱਦ ਮੰਗਾਈਏ । ਸਮ ਦ੍ਰਿਸ਼੍ਰੈ ਸਿਖ ਦਰਸ਼ਨ ਪਾਈਏ ॥ ੧੬ ॥ ਇਤ ਸਤਗੁਰ ਨੇ ਖਿੱਚ ਲਗਾਈ। ਉਤ ਸੇਵਕ ਦੀ ਸੁਨੋਂ ਵਡਾਈ। ਭਾਈ ਰਾਮ ਕੌਰ ਗੁਰ ਪਜਾਰੇ । ਰਾਮੇ ਨੂੰ ਇਉਂ ਵਾਕ ਉਚਾਰੇ ॥ ੧੭ ॥ ਮੈਨੂੰ ਯਾਦ ਗੁਰਾਂ ਨੇ ਕੀਤਾ। ਧੰਨ ਭਾਗ ਅਜ ਮੇਰੇ ਮੀਤਾ । ਹੇ ਰਾਮਾ ਛੇਤੀ ਕਰ ਭਾਈ। ਦਰਸ ਗੁਰਾਂ ਦਾ ਕਰੀਏ ਜਾਈ।੧੮॥ਜੋਤ ਆਪਣੀ ਸ੍ਰੀ ਕਰਤਾਰ। ਰੂਪ ਅਈ ਧਰ ਜਗ਼ਤ ਮਝਾਰ। ਮਾਨੁਖ ਤਨ ਜਗ ਜਾਣੇ ਤਾਂਕੋ। ਨਾਹਿ ਖਬਰ ਹੈ ਰੱਤੀ ਜਾਂਕੋ ॥ ੧੯ ॥ ਗੁਰ ਰੱਤੇ ਸਦ ਪ੍ਰਭ ਕੇ ਰੰਗ। ਆਠੋਂ ਪਹਿਰ ਬਸੇਂ ਪ੍ਰਭ ਸੰਗ। ਹਲਤ ਪਲਤ ਕੇ ਗੁਰ ਰਖਵਾਰੇ। ਭਗਤਨ ਕੀ ਸਦ ਪੈਜ ਸਵਾਰੇ ॥ ੨੦ ॥

ਕਬਿੱਤ

ਸਿਰੀ ਗੁਰੂ ਨਾਨਕ ਦੀ ਅੰਸ ਹੰਸ ਰੂਪ ਧਰੋ ਆਨਕੇ ਸਰੂਪ ਗੁਰੂ ਨਾਨਕ ਅਖਾਏ ਹੈਂ। ਦੇਵੀ ਦੇਵ ਦੇਵਤੇ ਚਿ ਅੰਸ ਗੁਰੂ ਨਾਨਕ ਦੀ ਚੱਵੀ ਅਵਤਾਰ ਅੰਸ ਨਾਨਕ ਦੀ ਆਏ ਹੈਂ ਜੰਗਮ ਤੇ ਥਾਵਰ ਭੀ ਅੰਸ ਗੁਰੂ ਨਾਨਕ ਦੀ ਨਵੇਂ ਖੰਡ ਸਾਤੋ ਦੀਪ ਨਾਨਕ ਅਲਾਏ ਹੈਂ। ਭਗਤਿ ਭੰਡਾਰ ਗੁਰੂ ਨਾਨਕ

ਦੇ ਆਏ ਹੱਥ ਨਾਨਕ ਗੁਰੂ ਨੇ ਰੂਪ ਦੂਜੇ ਪਲਟਾਏ ਹੈਂ॥੨੧॥
ਸਿਰੀ ਗੁਰੂ ਨਾਨਕ ਸਰੂਪ ਗੁਰੂ ਅੰਗਦ ਜੀ ਅਮਰ ਗੁਰੂ ਜੀ ਗੁਰੂ ਨਾਨਕ ਧਿਆਏ ਹੈਂ। ਗੁਰੂ ਰਾਮਦਾਸ ਗੁਰੂ ਅਰਜਨ ਦੇਵ ਜਾਨੋ ਗੁਰੂ ਹਰਿਗੋਬਿੰਦ ਜੀ ਨਾਨਕ ਲਖਾਏ ਹੈਂ। ਸਿਰੀ ਹਰਿਰਾਇ ਗੁਰੂ ਸਿਰੀ ਹਰਿ ਕ੍ਰਿਸ਼ਨ ਜੀ ਨੌਵੇਂ ਗੁਰੂ ਨਾਨਕ ਦਾ ਰੂਪ ਹੀ ਸੁਹਾਏ ਹੈਂ। ਨਾਨਕ ਗੁਰੂ ਗੁਰੁ ਗੋਬਿੰਦ ਸਿੰਘ ਏਕ ਰੂਪ ਨਾਨਕ ਹੀ ਨਾਨਕ ਸਰਬ ਜਗ ਗਾਏ ਹੈਂ ॥ ੨੨ ॥

ਚੌਪਈ

ਦੁਸ਼ਟ ਦਮਨ ਗੁਰ ਦਸਮ ਪਛਾਨੋ।ਧਰਾ ਰੂਪ ਗੁਰ ਨਾਨਕ ਮਾਨੋ। ਨਾਨਕ ਨਾਮ ਅਕਾਲ ਲਖਾਵੇ। ਨਾਨਕ ਨਾਮ ਗੁਰੂ ਜਗ ਭਾਵੇ ॥ ੨੩ ॥ ਹੁਨ ਮਾਤਾ ਦੀ ਸੁਨੋ ਕਹਾਨੀ। ਤੀਨ ਲੋਕ ਕੀ ਮਾਤਾ ਮਾਨੀ। ਇਹੋ ਭਵਾਨੀ ਅਸਲੀ ਭਾਈ। ਜੋਤ ਨਾਮ ਦੀ ਜਿਨ੍ਹੇਂ ਜਗਾਈ ॥ ੨੪ ॥ ਧਰਮ ਧੁਜਾਂ ਦੀ ਏਹੀ ਮਾਤਾ। ਜਗ ਰਖਜਕ ਮਾਈ ਵਖਜਾਤਾ। ਸਰਬ ਗੁਣਾਂ ਦੀ ਦਾਤੀ ਮਾਈ। ਸੁਰਤੀ ਨਾਮ ਵਿਖੇ ਜਿਨ ਲਾਈ ॥ ੨੫ ॥ ਨੇਕ ਰੂਪ ਹੈ ਪਰ ਉਪਕਾਰ। ਹੁਣ ਕਰ ਰਹੀ ਪ੍ਰਸ਼ਾਦ ਤਿਆਰ। ਸਰਬ ਜਗਤ ਦੀ ਜਨਨੀ ਗਾਈ। ਸ਼ਕਤੀ ਵਾਲੀ ਹੈ ਇਹ ਮਾਈ ॥ ੨੬ ॥ ਏਕ ਜੋਤ ਇਸਨੇ ਪ੍ਰਗਟਾਈ। ਦਸਮ ਗੁਰੂ ਜੀ ਜੋਤ ਅਲਾਈ। ਜਗ ਰਖਜਕ ਦੀ ਮਾਤਾ ਭਾਈ। ਤਿਸ ਮਾਤਾ ਪੈ ਜਾਨਾ ਗਾਈ ॥ ੨੭ ॥ ਸਤਗੁਰ ਸਾਚਾ ਮੋਹਿ ਬੁਲਾਵੇ। ਗੁਜਰੀ ਜਾਯਾ ਮੋ ਮਨ ਭਾਵੇ। ਕਿਤਕ ਦੂਰ ਇਸਵਿਧਕਰ ਬਾਤਾਂ। ਕਰੀਆਂ ਰਾਮੇਂ ਸੇ ਵਹੁ ਭਾਤਾਂ॥੨੮॥ਮੋੜ ਦੀਆ ਰਾਮੇ ਨੂੰ ਜਾਨੋਂ। ਆਪ ਚਲੇ ਗੁਰ ਦਿਸ ਕੋ ਮਾਨੋ।ਰਿਦੇ ਗੁਰੂ ਜੀ ਤਈਂ ਵਸਾਯਾ॥

ਜੀਹਬਾ ਨੂੰ ਸਿਮ੍ਰਨ ਵਿਚ ਲਾਯਾ। ਜਾ ਸਤਗੁਰ ਦਾ ਦਰਸ਼ਨ ਪਾਵੈਂ। ਨਿਜ ਮਾਥਾ ਗੁਰ ਚਰਨ ਟਿਕਾਵੈਂ ॥ ੨੯ ॥ ਮਾਤਾ ਜੀ ਨੂੰ ਗੁਰਾਂ ਅਲਾਯਾ। ਤਤ ਦਰਸੀ ਹੈ ਵੇ ਸਿੱਖ ਆਯਾ। ਛਬਦੇ ਕਰੋ ਪ੍ਰਸ਼ਾਦ ਤਯਾਰ। ਅਰ ਅਚਵਾਵੇ ਅਤ ਹਿਤਧਾਰ ॥੩੦॥ ਭਾਈ ਰਾਮਕੌਰ ਬਲਕਾਰੀ। ਸੁਨੋ ਜਿਵੇਂ ਸੀ ਪੋਸ਼ਸ਼ ਧਾਰੀ। ਕਮਰ ਕਸਾ ਚਮੜੇ ਦਾ ਮਾਨੋ। ਲਗੀ ਕ੍ਰਿਪਾਨ ਕਟਾਰ ਪਛਾਨੋ ॥੩੧॥ ਢਾਲ ਅਤੇ ਤਲਵਾਰ ਸੁਹਾਵੇ। ਪੈਰੀਂ ਜੋੜਾ ਖੂਬ ਸੁਹਾਵੇ। ਮਾਤਾ ਜੀ ਪਰਸਾਦ ਪਕਾਵੈਂ। ਥਾਲ ਪ੍ਰਸਾਦਿ ਤੁਰਤ ਹੀ ਲਾਵੈਂ। ॥ ੩੨ ॥ ਸ੍ਰੀ ਗੁਰ ਜੀ ਦੀ ਆਗਜਾ ਪਾਇ। ਰਾਮਕੌਰ ਲੰਗਰ ਵਲ ਧਾਇ। ਮਾਤਾ ਦੇ ਪਦ ਸੀਸ ਨਿਵਾਵੈਂ। ਮਾਤਾ ਪਿਆਰ ਹਥ ਨਾਲ ਦਿਵਾਵੈਂ॥੩੩॥ ਮਾਤਾ ਜੀ ਨੇ ਭਾਈ ਤਾਈਂ। ਆਸਨ ਉੱਤੇ ਲਿਆ ਬਿਠਾਈ। ਪਰ ਭਾਈ ਨਹਿ ਜੋੜਾ ਲਾਹਿਆ। ਮਾਤਾ ਪਿਖ ਅਚਰਜ ਮਨ ਆਇਆ॥੩੪। ਸੰਤਨ ਕੀ ਗਤ ਅਜਬ ਨਿਆਰੀ। ਪਿਖੀ ਮਾਤ ਨੇ ਇਹ ਗਤ ਸਾਰੀ। ਜਲ ਸੇ ਹਾਥ ਤਾਂਹਿ ਧੁਲਵਾਏ। ਲੇ ਰੁਮਾਲ ਸੇ ਸਾਫ ਬਨਾਏ॥੩੫॥ ਕਰ ਅੰਗੁਰੀ ਜਦ ਮਾਤ ਨਿਹਾਰੀ। ਨਹਿ ਪ੍ਰਸਾਦ ਛਕ ਸਕਨ ਬਿਚਾਰੀ। ਤਦ ਮਾਤਾ ਜੀ ਪਜਾਰ ਮਝਾਰ। ਦੂਰਕੀ ਪੌਣ ਲਗੇ ਹਿਤ ਧਾਰ॥੩੬॥ ਜਿਉਂ ਪੁੱਤ੍ਰ ਨੂੰ ਮਾਤ ਖੁਲਾਵੈ। ਤਿਉਂ ਮਾਤਾ ਦੂਰਕੀ ਮੂੰਹ ਪਾਵੈ। ਇਸ ਵਿਧ ਛਕਨੇ ਲੱਗੇ ਅਹਾਰ। ਭਾਈ ਰਾਮਕੌਰ ਹਿਤਧਾਰ॥੩੭॥ ਇਕ ਭਾਜੀ ਵਿਚ ਪਰਖਨ ਹੇਤ। ਲੂਣ ਮਾਤ ਨੇ ਪਾਯਾ ਸੇਤ। ਭਾਈ ਮਾਤਾ ਹੱਥੋਂ ਖਾਯਾ। ਅਰ ਖਾਂਦੇ ਨਹਿ ਮਨ ਦੁਕਚਾਯਾ॥੩੮॥ ਪਰਖ ਮਾਤ ਨੇ ਕੀਤੀ ਸਾਰੀ। ਰਾਮਕੌਰ ਦੀ ਬ੍ਰਿਤੀ ਨਿਹਾਰੀ। ਜੋ ਗੁਣ ਗੁਰੂ ਮੁੱਖ ਤੋਂ ਕਹੇ। ਮਾਤਾ ਜੀ ਨੇ ਪਰਖ ਸੁ ਲਏ॥੩੯॥

ਇਉਂ ਮਾਤਾ ਪ੍ਰਸ਼ਾਦ ਛਕਾਯਾ। ਅਰ ਫਿਰ ਇਉਂ ਸ੍ਰੀ ਮੁਖ ਤੋਂ ਗਾਯਾ। *"ਬ੍ਰਿਧ ਕੇ ਰੱਜ ਗਏ" ਇਵ ਗਾਈ। ਹਾਂ ਮਾਤਾ ਦਿਉ ਹਾਥ ਧੁਵਾਈ॥੪੦॥ਤਦ ਮਾਤਾ ਨੇ ਹਾਥ ਧੁਆਏ।ਲੈ ਰੁਮਾਲ ਸੇ ਸਾਫ ਕਰਾਏ। ਲਗੀ ਪੁਛਨ ਮਾਤਾ ਹਿਤ ਧਾਰੇ। ਪ੍ਰੇਮ ਨਾਲ ਬਚ ਮੀਠ ਉਚਾਰੇ ॥ ੪੧ ॥ ਹੇ ਸੰਤੋ ਕਿਸ ਦਿਸ ਤੋਂ ਆਏ। ਆਜ ਆਨਕੇ ਦਰਸ ਵਿਖਾਏ? ਰਾਮ ਕੌਰ ਬੋਲੇ ਮਿਠ ਬਾਤ। ਜਿਉਂ ਮਾਤਾ ਪ੍ਰੇਰੇ ਤੁਮ ਤਾਤ† ॥ ੪੨ ॥ ਗੁਰਵਾਕ:—

"ਕਾਠ ਕੀ ਪੁਤ੍ਰੀ ਕਹਾਂ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ।"

ਹੇ ਮਾਤਾ ਵੱਸ ਨਾਹਿ ਹਮਾਰੇ। ਜਿਵ ਗੁਰ ਰਾਖੇ ਰਹਿਨੇ ਵਾਰੇ। ਜਹਿ ਬੈਠਾਲੇ ਬੈਠੇ ਰਹੀਏ। ਜਹਾਂ ਉਠਾਲੇ ਉੱਠ ਖਲੋਈਏ ॥ ੪੩ ॥ ਜਹਿ ਭੇਜੈ ਤਹਿ ਜਾਵਨ ਵਾਰੇ। ਇਹ ਤਾਂ ਕੁਝ ਨਾ ਹਾਥ ਹਮਾਰੇ। ਅੱਜ ਪ੍ਰਸਾਦ ਜੋ ਤੁਸਾਂ ਛਕਾਯਾ। ਅੰਮ੍ਰਿਤ ਸੁਆਦ ਏਸਦਾ ਆਯਾ॥੪੪॥ ਬੱਚੇ ਨੂੰ ਜੇ ਮਾਤ ਛਕਾਵੇ। ਕਿਉਂ ਨਾ ਭੁਲਾ ਸਵਾਦ ਫਿਰ ਆਵੇ। ਛਕਾ ਪ੍ਰਸਾਦਾ ਆਨੰਦ ਨਾਲ। ਸੁਣੋਂ ਦਰਸ ਕੀ ਕਥਾ ਬਿਸਾਲ ॥੪੫॥ ਹੇ ਮਾਤਾ ਗੁਰ ਕਿਰਪਾ ਨਾਲ। ਯਾਦ ਕਰਾ ਸੀ ਮੈਨੂੰ ਭਾਲ। ਤਦੇ ਦਾਸ ਆ ਹਾਜਰ ਹੋਯਾ। ਅਰ ਸੇਵਾ ਵਿੱਚ ਆਇ ਖਲੋਇਆ ॥੪੬॥ ਹੇ ਪੁੱਤ੍ਰ ਤਦ ਮਾਤ ਬਖਾਨਾ। ਕੰਚਨ ਮਾਟੀ ਤੂੰ ਇਕ ਮਾਨਾ। ਪਰ ਪੁੱਤ੍ਰ ਏ ਤੂੰ ਕੀ ਕਰਿਆ। ਕਮਰ ਕਸੇ ਸੰਗ ਚੌਂਕੇ ਵੜਿਆ ॥ ੪੭ ॥ ਮੈਂ ਤਾਂ ਅਤਿ ਹੀ ਸੁੱਚਮ ਨਾਲ। ਕੀਤਾ ਸੀ ਪਰਸਾਦ ਬਿਸਾਲ। ਇਹ ਕਾਰਨ ਭੀ ਦਿਉ ਬਤਾਈ। ਮੇਰੇ ਮਨ ਵਿਚ ਸ਼ੰਕਾ ਆਈ ॥ ੪੮ ॥ ਇਤਨੇ ਨੂੰ ਸਤਿਗੁਰ ਚੱਲ ਆਏ।

---

*ਭਾਈ ਰਾਮ ਕਵਰ ਜਾ ਪ੍ਰਸਾਦ ਛਕਕੇ ਜਦੋਂ ਰੱਜ ਜਾਂਦੇ ਸੀ ਤਾਂ ਆਪਣੇ ਢਿੱਡ ਪਰ ਹੱਥ ਫੇਰਕੇ ਆਖਿਆ ਕਰਦੇ ਸੀ "ਬ੍ਰਿਧਕੇ ਰੱਜ ਗਏ।" †ਪੁੱਤ੍ਰ

ਏਹ ਬਚ ਸੁਣਕੇ ਚੁੱਪ ਰਹਾਏ। ਰਾਮ ਕੌਰ ਤਦ ਬਿਨੈ ਉਚਾਰੇ। ਲੱਗੀ ਸੁਣਨ ਮਾਤ ਹਿਤ ਧਾਰੇ ॥ ੪੯ ॥ ਹੇ ਮਾਤਾ ! ਮੈਂ ਭੁੱਲਾ ਭਾਰਾ। ਪ੍ਰੇਮ ਵੱਸ ਨਾ ਕੁੱਝ ਨਿਹਾਰਾ। ਪ੍ਰੇਮ ਵਿੱਚ ਨਹਿ ਕਾਈ ਨੇਮ। ਮੈਂ ਹਿਰਦੇ ਛਾਯਾ ਸੀ ਪ੍ਰੇਮ ॥ ੫੦ ॥ ਮਾਤਾ ਸੁਨ ਚੁੱਪ ਭਈ ਪਛਾਨੋ। ਭਾਈ ਬਚ ਗੁਰ ਪਾਸ ਬਖਾਨੋ । ਅਤੀ ਬੇਨਤੀ ਨਾਲ ਅਲਾਇ। ਮਾਤਾ ਵਾਲੇ ਬਚਨ ਸੁਨਾਇ ॥ ੫੧ ॥ ਬੋਲੇ ਸਤਿਗੁਰ ਸੁਨ ਬਚ ਸਾਰੇ। ਜੋ ਤੁਮ ਨੇ ਭ੍ਰਮ ਕੀਤੇ ਪਜਾਰੇ।ਸੰਤ ਪਰੀਖਾ ਪਰਖਨ ਕਾਰਨ।ਮਾਤਾ ਨੇ ਇਹ ਕਰੇ ਬਿਚਾਰਨ ॥੫੨॥ ਕੇਵਲ ਏਸੇ ਕਾਰਨ ਪਜਾਰੇ। ਮਾਤਾ ਜੀ ਨੇ ਬਚਨ ਉਚਾਰੇ। ਨਾ ਭਰਮ ਹੈ ਨਾ ਹੋਵੇ ਕਾਈ। ਸਿਰਫ ਪ੍ਰੀਖਜਾ ਤੁਮਰੀ ਗਾਈ॥੫੩॥

॥ ਸਵੱਯਾ ॥

ਧੰਨ ਗੁਰੂ ਜਗ ਮੇਂ ਸੁਖ ਦਾਇਕ ਧੰਨ ਸਿਰੀ ਗੁਰ ਮਾਤ ਪਛਾਨੋ। ਮਾਤਾ ਜੀ ਹਨ ਸਿੱਖ ਪਰੀਖਤ ਏਹਿ ਅਗਾਧ ਗਤੀ ਅਤਿ ਜਾਨੋ। ਖਾਲਸ ਪੰਥ ਗੁਰੂ ਬਰਨੇ ਜਗ ਭੂਤ ਭਵਿੱਖਤ ਬਾਤ ਕੋ ਭਾਨੋ।ਬ੍ਰਹਮ ਮਹੇਸ਼ ਸੁਰੇਸ ਤੋਂ ਆਦਿਕ ਸ੍ਰੀ ਗੁਰ ਦੀ ਗਤਿ ਨਾਹਿ ਲਖਾਨੋ॥੫੪॥ ਜੋ ਹਮਰੇ ਹਿਰਦੇ ਵਿੱਚ ਸੀ ਸੋਈ ਆਗੇ ਭਈ ਗੁਰ ਕੇ ਰਿਦ ਜਾਨੋ। ਸੰਤ ਪ੍ਰਖੇ ਸ਼ਕਤੀ ਜਨਨੀ ਜਿਵ ਸੋ ਕਬ ਪਰਖ ਨ ਪੰਥ ਪਛਾਨੋ। ਕਾਰਨ ਦੇ ਕਰਤੇ ਹਰਤੇ ਗੁਰ ਗੁੱਝ ਸਮਾਂ ਪ੍ਰਗਟਾ ਮਮ ਮਾਨੋ। ਆਜ ਕਹੀ ਸੁ ਸਹੀ ਕਰੀਏ ਚਿਤ ਊਚ ਗਤੀ ਗੁਰ ਮੋਹਿ ਦਿਖਾਨੋ॥ ੫੫ ॥

ਚੌਪਈ

ਊਚ ਗਤੀ ਗੁਰ ਕੀ ਅਤਿ ਗਾਈ। ਕਹਿਨ ਕਥਨ ਤੋਂ ਪਰੇ ਅਲਾਈ। ਰਾਮਕੌਰ ਜੀ ਫਿਰ ਇਉਂ ਬੋਲੇ। ਜਾਨੋਂ ਸਿਦਕ

ਭੰਡਾਰੇ ਖੋਲੇ ॥ ੫੬ ॥ ਜਿਸ ਪਰ ਹੇ ਗੁਰ ਕ੍ਰਿਸ਼ੀ ਪਾਵੇ। ਜੋ ਮਰਜੀ ਸੋ ਕਰ ਦਿਖਲਾਵੇ। ਆਪੇ ਹੀ ਤੁਮ ਸੰਤ ਬਨਾਵੋ। ਆਪੇ ਪਰਖਨ ਹੇਤ ਬੁਲਾਵੋ ॥੫੭॥ ਮੈਂ ਹਾਂ ਦਾਸ ਆਪਦਾ ਜਾਨੋ। ਹਰ ਦਮ ਸੇਵਕ ਤੁਮਰਾ ਮਾਨੋ। ਇਉਂ ਬਿਨਤੀ ਸਤਿਗੁਰ ਪੈ ਗਾਏ। ਭਏ ਖੁਸ਼ੀ ਗੁਰਦੇਵ ਅਲਾਏ ॥ ੫੮ ॥ ਧੰਨ ਜਨਮ ਤੁਮਰਾ ਜਗ ਆਵਨ। ਤਤ ਬ੍ਰਿਤੀ ਕੀਤੀ ਤੁਮ ਪਾਵਨ ॥ ੫੯ ॥ ਤੁਮ ਸਮ ਵਿਰਲੇ ਸਿੱਖ ਸੁਜਾਨਾ। ਧੰਨ ਧੰਨ ਗੁਰਵਾਕ ਵਖਾਨਾ। ਗੁਰ ਪ੍ਰਸੰਨ ਹੋ ਥਾਪੀ ਦਏ। ਰਾਮਕੌਰ ਗੁਰ ਚਰਨੀ ਪਏ। ਸਤਿਗੁਰ ਜੀ ਦੀ ਸੇਵ ਮਝਾਰ। ਭਾਈ ਰਹੇ ਗੁਰਾਂ ਦੇ ਦਵਾਰ ॥ ੬੦ ॥ ਕੁਝ ਚਿਰ ਪਿਛੋਂ ਆਗਜਾ ਲੀਨੀ। ਘਰ ਜਾਵਨ ਦੀ ਤਿਆਰੀ ਕੀਨੀ। ਨਮਸਕਾਰ ਕਰ ਚਲੇ ਪਛਾਨੋਂ। ਪੁੱਜੇ ਰਾਮਦਾਸ ਪਹਿਚਾਨੋ ॥ ੬੧ ॥

---

## ਜਨਮ ਸੰਸਕਾਰ

ਸੰ: ੧੭੪੫ ਚੇਤ੍ਰ ਸੁਦੀ ੭ ਪ੍ਰਵਿਸ਼ਟੇ ਬਿ: ਨੂੰ ਗੁਰੂ ਜੀ ਜਦੋਂ ਨਦੌਣ ਦਾ ਜੰਗ ਕਰਕੇ ਰਾਜੇ ਭੀਮ ਚੰਦ ਨੂੰ ਫਤੇ ਦੁਆਕੇ ਮੁੜ ਸ੍ਰੀ ਅਨੰਦ ਪੁਰ ਜੀ ਪੁੱਜੇ, ਤਾਂ ਆਵਤ ਸਾਰ ਹੀ ਸਾਹਿਬ-ਜ਼ਾਦੇ ਦੇ ਜਨਮ ਦੀ ਵਧਾਈ ਸੁਣ ਅਤੀ ਆਨੰਦ ਹੋਏ। ਸਿੰਘਾਂ ਨੇ ਸੁਣ ਵਧਾਈਆਂ ਦਿੱਤੀਆਂ। ਦੂਜੇ ਦਿਨ ਸਤਿਗੁਰਾਂ ਭਾਈ ਰਾਮਕੌਰ ਜੀ ਨੂੰ ਸੱਦਕੇ ਬਚਨ ਕੀਤਾ, ਕਿ ਅੱਜ ਤੁਸੀ ਸਾਹਿਬਜ਼ਾਦੇ ਦਾ ਨਾਮ ਰੱਖੋ।

ਤਾਂ ਭਾਈ ਰਾਮਕੌਰ ਜੀ ਨੇ ਜਲ ਵਿੱਚ ਪਤਾਸੇ ਪਾ ਜਪੁਜੀ ਦੀਆਂ ਪੰਜ ਪੌੜੀਆਂ ਪੜ੍ਹ ਕਰ ਸਾਹਿਬਜ਼ਾਦੇ ਜੀ ਦਾ ਨਾਮ ਸੰਸਕਾਰ ਕੀਤਾ, ਤੇ ਸਾਹਿਬਜ਼ਾਦੇ ਜੀ ਦਾ ਨਾਮ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਦੇ ਪਹਿਲੇ ਅੱਖਰ ਅਨੁਸਾਰ ਅਜੀਤ ਸਿੰਘ ਰੱਖਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵੀ ਭਾਈਰਾਮਕੌਰ ਜੀ ਨੇ ਰੱਖਿਆ, ਗੁਰੂ ਸਾਹਿਬ ਜੀ ਨੇ ਭੋਗ ਸਮੇਂ ਕੀਮਤੀ ਪੁਸ਼ਾਕ ਭਾਈ ਰਾਮਕੌਰ ਜੀ ਨੂੰ ਦਿੱਤੀ, ਅਤੇ ਕਈ ਸਿੰਘਾਂ ਨੂੰ ਸਿਰੋਪਾਉ ਬਖਸ਼ੇ। ਸਭ ਦਾ ਅਤੀ ਆਦਰ ਕੀਤਾ।

ਇਸੀ ਤਰਾਂ ਸੰ: ੧੭੪੭ ਅੱਸੂ ੧੪ ਬਿ: ਨੂੰ ਸਾਹਿਬਜ਼ਾਦੇ ਜੁਝਾਰ ਸਿੰਘ ਜੀ ਦਾ ਤੇ ਸੰ: ੧੭੫੨ ਬਿ: ਨੂੰ ਸਾਹਿਬਜ਼ਾਦੇ ਜੋਰਾਵਰ ਸਿੰਘ ਜੀ ਅਤੇ ਸੰ: ੧੭੫੨ ਬਿ: ਨੂੰ ਫਤੇ ਸਿੰਘ ਜੀ ਦੇ ਸੰਸਕਾਰ ਭਾਈ ਰਾਮਕੌਰ ਜੀ ਨੇ ਕੀਤੇ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਰਾਮਕੌਰ ਜੀ ਛਿਹਤ੍ਰਵਾਂ ਅਧਯਾਇ ਸਮਾਪਤੰ ॥

---

## ਖੰਡੇ ਦੇ ਅੰਮ੍ਰਿਤ ਦਾ ਪ੍ਰਸੰਗ

॥ ਦੋਹਰਾ ॥

ਇਕ ਦਿਨ ਸ੍ਰੀ ਦਸਮੇਸ ਜੀ ਦੀਨ ਦੁਨੀ ਕਰਤਾਰ।
ਸੱਦ ਬੁਲਾਇਆ ਰਾਮਕੌਰ ਭੇਜ ਸਿੱਖ ਬਲਕਾਰ ॥ ੧ ॥

ਚੌਪਈ

ਸੁਣਤ ਸਾਰ ਤਿਨ ਕਰੀ ਤਿਆਰੀ।ਅਰਦਾਸ ਦਸੌਂ ਗੁਰ ਕੀਨ ਉਚਾਰੀ। ਪੁੱਜੇ ਸ੍ਰੀ ਅਨੰਦ ਪੁਰ ਜਾਕੇ। ਦਰਸ ਕਰਨ ਜਾ ਸੀਸ ਨਿਵਾਕੇ ॥ ੨ ॥ ਉਸ ਸਮੇਂ ਦਾ ਪ੍ਰੇਮ ਮਹਾਨ। ਕਥਨ ਕਹਿਨ ਤੋਂ ਪਰੇ ਪਛਾਨ। ਗੁਰ ਚਰਨੀਂ ਲਪਟਾਏ ਜਾਨ। ਦਿੱਤੀ ਥਾਪੀ ਗੁਰ ਨੇ ਮਾਨ ॥ ੩ ॥ ਕੁਸਲ ਅਨੰਦ ਪੁਛੀ ਹਿਤ ਲਾਈ। ਰਸ ਭਿੰਨੀ ਓਹ ਘੜੀ ਸੁਹਾਈ। ਇਤਨੇ ਨੂੰ ਪ੍ਰਸਾਦ ਤਿਆਰ। ਛਕਿਆ ਸਭ ਨੇ ਅਤ ਹਿਤ ਧਾਰ ॥ ੪ ॥ ਛਕ ਪ੍ਰਸਾਦਿ ਬਾਹਰ ਨੂੰ ਜਾਵੈਂ।ਸਤਿਲੁਜ ਲਹਿਰਾ ਪਿਖ ਬਿਗਸਾਵੈਂ। ਉਠ ਉਠ ਤ੍ਰੰਗ ਵਿਚੇ ਮਿਲ ਜਾਵਨ। ਅਨਕ ਭਾਂਤ ਦੇ ਰੰਗ ਵਿਖਾਵਨ ॥ ੫ ॥ ਰਾਮਕੌਰ ਦਿਲ ਵਿੱਚ ਵਿਚਾਰੀ। ਚੋਜ ਵਿਖਾਵਨ ਗੁਰ ਬਲਕਾਰੀ। ਪਲਟਨਗੇ ਕੋਈ ਸਾਂਗ ਨਿਆਰਾ। ਪਰ ਪਿਖਿਆ ਚੁਪ ਚਾਪ ਨਜ਼ਾਰਾ ॥੬॥ ਅੱਗੇ ਅੱਗੇ ਸਤਿਗੁਰ ਦੇਵ। ਪਿੱਛੇ ਰਾਮਕੌਰ ਲਖ ਏਵ। ਪਿਖ ਕਰ ਸਤਿਗੁਰ ਬਚਨ ਅਲਾਵੈਂ। ਦਿਵਸ ਵਿਸਾਖੀ ਨਿਕਟ ਸੁਣਾਵੈਂ ॥ ੭॥ ਰਾਮਕੌਰ ਚਿਤ ਵਿੱਚ ਵਿਚਾਰਾ। ਗੁਰੂ ਰਚਨ ਗੇ ਪੰਥ ਨਿਆਰਾ।ਪ੍ਰਿਥਮੇਂ ਦਸ ਗੁਰ ਇੱਕ ਵਿਚਾਰੇ। ਫੇਰ ਸਮੇਂ ਦੇ ਢੰਗ ਨਿਹਾਰੇ ॥ ੮ ॥

[ਗੁਰ ਨਾਨਕ ਦੇਵ ਗੋਬਿੰਦ ਰੂਪ]

ਸਿਰਖੰਡੀ ਛੰਦ—

ਸਤਿਗੁਰ ਨਾਨਕ ਦੇਵ ਗੁਰਾਂ ਗੁਰ ਹੋਇਆ। ਅੰਮ੍ਰਿਤ ਦਾ ਪ੍ਰਵਾਹ ਨਾਨਕ ਨਾਮ ਹੈ। ਸਤਿਨਾਮ ਉਪਦੇਸ਼ ਨਵੇਖੰਡ ਗੁਰਾਂ ਨੇ। ਦੇਕੇ ਅੰਮ੍ਰਿਤ ਬੂੰਦ ਕੀਤੇ ਪਾਰ ਹੈਂ। ਸ਼ਕਤੀ ਅੰਮ੍ਰਿਤ ਵਿੱਚ

ਓਸ ਅਕਾਲ ਦੀ। *ਖੰਡੇ ਧਾਰ ਬਰੀਕ ਤਿਸਦੀ ਚਾਲ ਹੈ। ਬਿਰਲਾ ਕਰੇ ਪਰੱਖ ਮਾਰਗ ਬਿੱਖੜਾ। ਪਰ ਜੋ ਲਏ ਪਛਾਣ ਹੁੰਦਾ ਪਾਰ ਹੈ॥ ੯॥ ਗੁਰ ਨਾਨਕ ਕਰਤਾਰ ਮਾਰਗ ਦੱਸਿਆ॥ ਲਹਿਣੇ ਕਰੀ ਪਛਾਣ ਅੰਗਦ ਗੁਰ ਭਏ। ਦੂਜਾ ਨਾਨਕ ਰੂਪ ਅੰਗਦ ਹੋਇਕੇ। ਦਿੱਤਾ ਨਾਨਕ ਨਾਮ ਪਿਖ ਅਧਿਕਾਰੀਆਂ। ਅੰਗਦ ਦੇ ਵਿਚ ਨਾਮ ਅੰਮ੍ਰਿਤ ਰੱਚਿਆ। ਦੱਦਾ ਦਾਤਾ ਨਾਮ ਅੰਗਦ ਗੁਰੂ ਹੈ। ਸੂਖਮ ਨਾਮ ਪਲੱਟ ਨਾਨਕ ਹੋ ਗਏ। ਨਾਨਕ ਦੂਜਾ ਨਾਮ ਅੰਗਦ ਆਖਦੇ ॥ ੧੦॥ ਓਹੀ ਅੰਮ੍ਰਿਤ ਬੂੰਦ ਨਾਨਕ ਨਾਮ ਦੀ। ਅੰਗਾਂ ਦੇ ਵਿਚ ਰੰਗ ਦਿੰਦੀ ਚਾੜ੍ਹ ਹੈ। ਫਿਰ ਓਹ ਅਪਨਾ ਨਾਮ ਅਮਰ ਅਖਾਵੰਦੀ। ਰੂਪ ਰੇਖ ਜਿਸ ਨਾਹਿ ਤਿਹ ਗੁਣ ਭਿੰਨ ਹੈ।ਐਸਾ ਨਾਨਕ ਨਾਮ ਸਦ ਹੀ ਅਮਰ ਹੈ। ਅਮਰਦਾਸ ਗੁਰ ਰੂਪ ਜੋਤ ਵਿਖਾਵੰਦੀ। ਅਮਰ ਭਏ ਸੰਸਾਰ ਜਿਸਨੇ ਪਾਇਆ। ਅਮਰ ਹੋਇਕੇ ਰਾਮ ਫਿਰਨੋ ਥਿਰ ਭਏ ॥ ੧੧ ॥ ਓਤ ਪੋਤ ਦੇ ਵਿੱਚ ਰਮਿਆ ਜਾਣੀਏਂ।ਰਾਮਦਾਸ ਗੁਰਦੇਵ ਤਿਸਨੂੰ ਆਖਦੇ। ਰਾਮਦਾਸ ਹੀ ਰੂਪ ਨਾਨਕ ਹੋ ਗਏ। ਮਾਨੁਖ ਬੋਲੈਂ ਲੋਕ ਜੋਤ ਨਿਰੰਜਨੀ। ਕਰਦੇ ਅਰਜ ਪ੍ਰਵਾਨ ਅਰਜਨ ਹੋਇਕੇ। ਲੈਂਦੇ ਗੁਰੂ ਪਛਾਣ ਤਿਸ ਦੇ ਭਾਵ ਨੂੰ। ਅਰਜਾਂ ਸੁਨਨੇ ਵਾਲ ਅਰਜਨ ਜੋਤ ਹੈ। ਗੁਰ ਅਰਜਨ ਹੈ ਨਾਮ ਨਾਨਕ ਨਾਮ ਦਾ ॥ ੧੨ ॥ ਹੁਈ ਪੰਚ ਪ੍ਰਵਾਨ ਪੰਚ ਪ੍ਰਧਾਨ ਭੀ। ਪੰਚਾ ਪਾਵੇ ਮਾਨ ਦਰਗਹ ਜਾਣੀਐ। ਏਹੋ ਨਾਨਕ ਨਾਮ ਹਰਿ ਗੋਬਿੰਦ ਹੈ।

---

*ਗੁਰ ਸਿੱਖੀ ਬਾਰੀਕ ਹੈ ਸਿਲ ਚੱਟਣ ਫਿੱਕੀ।
ਤ੍ਰਿਖੀ ਖੰਨੇ ਧਾਰ ਹੈ ਓਹ ਵਾਲਹੁ ਨਿੱਕੀ। [ਵਾਰ ਭਾ: ਗੁ: ੯ ਪੌ: ੨]

ਸੋ ਹੈ ਹਰਿ ਹਰਿ ਨਾਮ ਸਾਰੇ ਵਰਤਿਆ। ਰੂੜੋ ਗੋਬਿੰਦ ਨਾਮ ਗੁਰਗੋਇੰਦ ਹੈ। ਸੋ ਗੁਰ ਹਰਿਗੋਇੰਦ ਜੋਧੇ ਜਾਣੀਏਂ। ਪੀਰੀ ਮੀਰੀ ਧਾਰ ਚੋਜ ਵਿਖਾਂਵਦੇ। ਅੰਮ੍ਰਿਤ ਨਾਨਕ ਨਾਮ ਹਰਿ ਗੋਬਿੰਦ ਜੀ॥ ੧੩ ॥ ਏਹੋ ਗੁਰ ਹਰਿ ਰਾਇ ਰਾਜੇ ਸਿਰਠ ਦੇ। ਸਤਿਨਾਮ ਹਰਿ ਰਾਇ ਗੁਰੂ ਪਛਾਣੀਏਂ।ਏਹੋ ਗੁਰ ਹਰਿਕ੍ਰਿਸ਼ਨ ਹੋਇ ਵਿਖਾਂਵਦੇ। ਅਸ਼ਟਮ ਨਾਨਕ ਨਾਮ ਜੋਤ ਅਕਾਲ ਦੀ। ਨਾਨਕ ਬਣ ਕੇ ਤੇਗ ਕਰੇ ਬਹਾਦਰੀ। ਪਹਿਲਾਂ ਅਪਨਾ ਸੀਸ ਕਰਦੀ ਭੇਟ ਹੈ।ਭਈ ਬਹਾਦਰ ਜੋਤ ਨਾਨਕ ਨਾਮ ਤੋਂ। ਨਾਨਕ ਗੁਰ ਗੋਬਿੰਦ ਸਿੰਘ ਸਦਾਂਵੰਦੀ॥ ੧੪ ॥

ਵਾਰ ਕਾਨੜਾ ਮ: ੪

"ਗੋਵਿਦੁ ਗੋਵਿਦੁ ਗੋਵਿਦ ਹਰਿਗੋਵਿਦੁ ਗੁਣੀ ਨਿਧਾਨੁ।ਗੋਵਿਦੁ ਗੋਵਿਦੁ ਗੁਰਮਤਿ ਧਿਆਇਐ ਤਾ ਦਰਗਹ ਪਾਈਐ ਮਾਨੁ।ਗੋਵਿਦੁ ਗੋਵਿਦੁ ਗੋਵਿਦੁ ਜਪ ਮੁਖੁ ਉਜਲਾ ਪਰਧਾਨੁ। ਨਾਨਕ ਗੁਰਗੋਵਿਦੁ ਹਰਿ ਜਿਤੁ ਮਿਲਿ ਹਰਿ ਪਾਇਆ ਨਾਮੁ ॥ ੨ ॥"

ਨਾਨਕ ਜੋਤ ਅਕਾਲ ਵਾਹਗੁਰੂ ਜਾਣੀਏਂ।ਵਾਹਿਗੁਰੂ ਸਤਿ ਨਾਮ ਨਾਨਕ ਨਾਮਦਾ। ਫਤੇ ਹੋਇ ਸੰਸਾਰ ਤਿਸਦਾ ਜਾਪ ਕਰ। ਤਿਸ ਸਤਿਗੁਰ ਦਾ ਸਿੱਖ ਬੁੱਢਾ ਹੋਇਆ। ਹੋਯਾ ਗੁਰ ਦਾ ਸਿੱਖ ਨਾਨਕ ਨਾਮਲੈ। ਗੁਰਨਾਨਕ ਦਾ ਨਾਮ ਦਮ ਦਮ ਫੋਲਦਾ। ਦੀਪਕ ਦਿੱਤਾ ਬਾਲ ਸਤਿਗੁਰ ਦੇਵ ਨੇ। ਰਾਮਕੌਰ ਵੀ ਅੰਸ ਓਸੇ ਬ੍ਰਿਧ ਦੀ॥ ੧੫ ॥

ਰਸਾਵਲ ਛੰਦ

ਦਸੋ ਗੁਰੂ ਇਕ ਰੂਪ ਜੋਤ ਹੈ ਨਾਨਕ ਜਾਨੋ । ਸਤਿਗੁਰ ਨਾਨਕ ਨਾਮ ਲਿਖਾ ਸਭ ਗੁਰਾਂ ਪਛਾਨੋ । ਗੁਰਬਾਣੀ ਦੇ ਵਿੱਚ ਨਾਮ ਪਦ ਨਾਨਕ ਆਵੇ। ਏਹੋ ਗੁੱਝੀ ਕਾਰ ਗੁਰੂ ਦੀ ਵਿਰਲਾ ਪਾਵੇ ॥ ੧੬ ॥ ਕਲਿ ਵਿਚ ਘੋਰ ਅੰਧਾਰ ਸਾਰ ਨਹਿ ਪਾਵਤ ਕੋਈ। ਬਿਨ ਸਤਿਗੁਰ ਕਰਤਾਰ ਠੰਢ ਕੇ ਹੋਤ ਨ ਲੋਈ। ਹੋ ਗੁਰ ਦੀਨ ਦਿਆਲ ਕਲਾ ਧਰ ਜਗ ਵਿਚ ਆਏ । ਵਰਤਨ ਲੱਗੇ ਖੇਡ ਸੁਨੋ ਜਿਵ ਗੁਰੂ ਰਜਾਏ ॥ ੧੭ ॥

ਦੋਹਰਾ

ਕਲਗੀਧਰ ਦਸਮੇਸ ਨੇ ਦਿਵਸ ਵਿਸਾਖੀ ਜਾਣ ।
ਸਤਰਾਂ ਸੌ ਛੇ ਪੰਜਵਾਂ ਐਤਵਾਰ ਪਹਿਚਾਣ ॥ ੧੮ ॥

ਰਸਾਵਲ ਛੰਦ

ਸਰਬ ਜਗ੍ਹਾ ਤੋਂ ਭੇਜ ਚਿੱਠੀਆਂ ਸਿੱਖ ਬੁਲਾਏ । ਦਿਵਸ ਵਿਸਾਖੀ ਜਾਣ ਸਿੱਖ ਬੇਅੰਤ ਸੁ ਆਏ । ਰਾਮਕੌਰ ਨੂੰ ਸੇਵ ਗੁਰਾਂ ਲੰਗਰ ਦੀ ਦਿੱਤੀ । ਰਾਮਕੌਰ ਜੀ ਸੇਵ ਏਹ ਧਰ ਸਿਰ ਤੇ ਲਿੱਤੀ ॥ ੧੯ ॥ ਸਤਿਗੁਰ ਰਚਾ ਦੀਵਾਨ ਜਾਸ ਛਬ ਉਚ ਸੁਹਾਵੇ । ਚੋਜੀ ਗੁਰ ਦੇ ਖੇਡ ਜਾਨ ਕੋ ਵਿਰਲਾ ਪਾਵੇ । *ਤੰਬੂ ਤਾਣ ਕਨਾਤ ਫਰਸ਼ ਅਤਿ ਖੂਬ ਵਿਛਾਏ। ਆਨੰਦ ਪੁਰ ਆਨੰਦ ਕੇਸ ਗੜ੍ਹ ਚੋਜ ਵਿਖਾਏ ॥ ੨੦ ॥ ਕੁਦਰਤ ਗੁਰ ਦਸਮੇਸ ਦੇਵ ਕਰ ਖੰਡਾ ਸੋਹੇ । ਬਿੱਜਲ ਜਿਉਂ ਚਮਕਾਰ

---

*ਸਤਿਗੁਰ ਖੇਮਾ ਤਾਣਿਆ ਜੁਗ ਜੂਥ ਸਮਾਣੇ । ਅਨ ਭਉ ਨੇਜਾ ਨਾਮੁ ਟੇਕ ਜਿਤੁ ਭਗਤਿ ਅਘਾਣੇ ॥ ੧੨ ॥
[ਸਵਈਏ ਮਹਲੇ ਚੌਥੇ ਕੇ

ਜਾਨ ਮਨ ਸਭਦੇ ਟੋਹੇ। ਵਾਹਿਗੁਰੂ ਕੀ ਫਤੇ ਸ੍ਰੀ ਗੁਰ ਉਚਰ ਬੁਲਾਵੈਂ। ਮੁਖ ਤੋਂ ਮੋਤੀ ਝਰੈਂ ਜਦੋਂ ਇਹ ਬਚਨ ਸੁਨਾਵੈਂ ॥੨੧॥

"ਪਹਿਲਾਂ ਮਰਣੁ ਕਬੂਲਿ ਜੀਵਨ ਕੀ ਛਡਿ ਆਸ।
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ।"
[ਵਾਰ ਮਾਰੂ ਡਖਣੇ ਸਲੋਕ ਮ: ੫

"ਜੇ ਤਉ ਪ੍ਰੇਮ ਖੇਲਣ ਕਾ ਚਾਉ।ਸਿਰ ਧਰਿ ਤਲੀ ਗਲੀ ਮੇਰੀ ਆਉ। ਸਿਰ ਦੀਜੈ ਕਾਣਿ ਨ ਕੀਜੈ। ਤਉ ਇਸ ਮਾਰਗ ਪੈਰ ਧਰੀਜੈ॥"
[ਸਲੋਕ ਵਾਰਾਂ ਤੋਂ ਵਧੀਕ

ਲੋੜ ਅਸਾਂ ਦੇ ਤਈਂ ਪਈ ਹੈ ਅੱਜ ਮਹਾਨੋਂ। ਸਿੱਖਾਂ ਵਿੱਚੋਂ ਅੱਜ ਲੇਵਣੇ ਸੀਸ ਪਛਾਨੋ। ਦੇਵੇ ਕੋਈ ਸੀਸ ਬਨੇ ਸਤਿਗੁਰ ਦਾ ਪਯਾਰਾ। ਉੱਠੇ ਹੋਇ ਦਲੇਰ ਸਭਾ ਵਿਚ ਦਿੱਸੇ ਨਿਆਰਾ। ॥੨੨॥ ਹੋਏ ਸਭ ਹੈਰਾਨ ਸੋਚ ਮਨ ਅੰਦਰ ਧਾਰੀ। ਖਬਰ ਨਹੀਂ ਇਹ ਕਾਰ ਗੁਰਾਂ ਜੋ ਅਜ ਉਚਾਰੀ।ਸੀਸ ਮੰਗਦੇ ਅੱਜ ਪਕੜ ਕਰ ਖੰਡਾ ਜਾਨੋ। ਪ੍ਰਿਥਮ ਭਈ ਨ ਐਸ ਰੀਤ ਇਹ ਨਈ ਪਛਾਨੀ ॥੨੩॥ ਸੰਗਤ ਹੋਈ ਚੁੱਪ ਨਾਹਿੰਕੁਝ ਮੁਖੋਂ ਉਚਾਰੇ। ਪੀਲੇ ਹੋਏ ਮੁੱਖ ਸ੍ਰੀਗੁਰ ਦ੍ਰਿਸ਼ਟਿ ਨਿਹਾਰੇ।*ਦਯਾ ਰਾਮ ਜਿਸ ਨਾਮ ਖੱਤ੍ਰੀ ਸੋਢੀ ਜਾਨੋ। ਮਾਤ ਦਿਆਲੀ ਜਾਸ ਪਿਤਾ ਸੁੱਧਾ ਪਹਿਚਾਨੋ ॥੨੪॥ ਜਾਗੇ ਤਿਸਦੇ ਭਾਗ ਭੱਜ ਸਭ ਗਏ ਭੁਲੇਖੇ। ਸੋਚਿਆ ਦੇਵਾਂ ਸੀਸ ਅੱਜ ਸਤਿਗੁਰ ਦੇ

*ਭਾਈ ਦਯਾ ਸਿੰਘ ਜੀ ਦਾ ਪਹਿਲਾ ਨਾਮ ਦਯਾ ਰਾਮ ਸੀ, ਆਪ ਸੰ: ੧੭੨੬ ਬਿ:ਨੂੰ ਲਾਹੌਰ ਬੱਧੂ ਦੇ ਆਵੇ ਪਾਸ ਸੋਢੀ ਖੱਤ੍ਰੀ ਭਾਈ ਸੁੱਧੇ ਜੀ ਦੇ ਘਰ ਮਾਤਾ ਦਿਆਲੀ ਤੋਂ ਜਨਮੇਂ, ਸੰ: ੧੭੫੬ ਵਿਸਾਖੀ ਨੂੰ ਗੁਰੂ ਜੀ ਨੂੰ ਸੀਸ ਭੇਟ ਕਰਕੇ ਸਿੰਘ ਸਜੇ, ਤੇ ਸਾਰੀ ਉਮਰ ਗੁਰ ਸੇਵਾ ਵਿੱਚ ਲਾਕੇ ਸੰ: ੧੭੬੫ ਅੱਸੂ ੭ ਨੂੰ ਗੁਦਾਵਰੀ ਕਨਾਰੇ ਹਜ਼ੂਰ ਸਾਹਿਬ ਵਿਖੇ ਚਲਾਣਾ ਕਰ ਗਏ।

ਲੇਖੇ । ਸਫਲਾ ਹੋਵੇ ਜਨਮ ਛੁਟਾਂ ਜਨਮਾਂ ਦੇ ਸਾਥੋਂ । ਲੱਥੇ ਜੇ ਇਹ ਸੀਸ ਮਿਰਾ ਸਤਿਗੁਰ ਦੇ ਹਾਥੋਂ ॥ ੨੫ ॥
ਤਨ ਮਨ ਧਨ ਸਰਬੰਸ ਗੁਰਾਂ ਦਾ ਸੀ ਉਹ ਜਾਨੇ ॥ ਅਰ ਅਪਨੇ ਨੂੰ ਸਿੱਖ ਗੁਰਾਂ ਦਾ ਸੀਗ ਪਛਾਨੇ । ਦਯਾ ਰਾਮ ਦਿਲ ਸੋਚ ਖੜਾ ਸਤਿਗੁਰੁ ਦੇ ਆਗੇ । ਲੇਵੇ ਮੇਰਾ ਸੀਸ ਭਾਗ ਮਮ ਪੂਰਨ ਜਾਗੇ॥੨੬॥ ਵਾਹ ਵਾਹ ਪਿਆਰੇ ਸਿੱਖ ਸੀਸ ਤੂੰ ਵਾਰ ਵਖਾਯਾ । ਅਰ ਤੂੰ ਹੋਇ ਅਡੋਲ ਰਿਦਾ ਸਚਿਆਰ ਦਿਖਾਯਾ । ਤੂੰ ਹੋਯਾ ਕੁਰਬਾਨ ਗੁਰਾਂ ਦੇ ਬਚਨਾਂ ਅੰਦਰ । ਤੈਥੋਂ ਬੱਝੀ ਨੀਂਹ ਅਹੇ ਜੋ ਸਿੱਖੀ ਮੰਦਰ॥ ੨੭ ॥ ਗੁਰ ਫੁਰਮਾਯਾ ਮੁਖੋਂ ਚੱਲ ਤੂੰ ਅੰਦਰ ਭਾਈ । ਫੜਕੇ ਤਿਸਦੀ ਬਾਂਹਿ ਗੁਰਾਂ ਤੰਬੂ ਵਿਚ ਜਾਈ । *ਵਗੀ ਰੱਤ ਦੀ ਧਾਰ ਬਾਹਰ ਤੰਬੂ ਤੋਂ ਆਈ । ਸਭ ਸੰਗਤ ਹੀ ਦੇਖ ਰਿਦੇ ਅੰਦਰ ਬਿਸਮਾਈ॥ ੨੮ ॥ ਖੰਡਾ ਭਿੰਨਾ ਰੱਤ ਪਕੜ ਫਿਰ ਬਾਹਰ ਆਵੈਂ । ਲਾਲ ਰੰਗ ਦਾ ਰੂਪ ਆਪਣਾ ਗੁਰ ਦਿਖਰਾਵੈਂ । ਦੇਵੋ ਕੋਈ ਸੀਸ ਹੋਰ ਮੁੜ ਉਚ ਅਲਾਇ । ਸੰਗਤ ਦੇ ਪਿਖ ਰੰਗ ਮੁੱਖ ਸਭ ਪੀਲੇ ਛਾਇ ॥ ੨੯॥
†ਜੱਟ ਜਵੰਧਾ ਧਰਮਦਾਸ ਗੁਰਮਤ ਰਸ ਭਰਿਆ । ਬੈ ਖਰੀਦ ਗੁਰ ਤੋਰ ਜੋਰ ਕਰ ਅੱਗੇ ਖਰਿਆ । ਮੇਰਾ ਮੁਝ ਮੇਂ ਨਾਹਿ ਸਰਬ ਤਨ ਤੁਮਰਾ ਜਾਨੋਂ । ਹੋਯਾ ਜਨਮ ਸਫਲ ਮੁਖੋਂ ਸਿਰ

---

* ਪੁਰਾਣੇ ਇਤਿਹਾਸਾਂ ਵਿੱਚ ਬੱਕਰੇ ਲਿਖੇ ਹਨ।

†ਭਾਈ ਧਰਮ ਸਿੰਘ ਜੀ ਦਾ ਪਹਿਲਾ ਨਾਮ ਧਰਮ ਦਾਸ ਸੀ, ਆਪ ਸੰ: ੧੭੨੩ ਬਿ: ਨੂੰ ਹਸਤਨਾ ਪੁਰ ਵਿਚ ਭਾਈ ਸੰਤ ਰਾਮ ਜਵੰਧੇ ਜੱਟ ਜੀ ਦੇ ਘਰ ਮਾਤਾ ਸਾਭੋ ਜੀ ਦੀ ਕੁੱਖੋਂ ਜਨਮੇਂ, ਸੰ: ੧੭੫੬ ਬਿ: ਨੂੰ ਸੀਸ ਭੇਟ ਕਰਕੇ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜੇ, ਸੰ: ੧੭੭੪ ਬਿ: ਨੂੰ ਗੋਦਾਵਰੀ ਕਨਾਰੇ ਸ੍ਰੀ ਹਜ਼ੂਰ ਸਾਹਿਬ ਜੀ ਆਪ ਦਾ ਚਲਾਣਾ ਹੋਯਾ ।

ਮੰਗੇ ਮਾਨੋਂ ॥ ੩੦ ॥ ਬਾਹੋਂ ਫੜ ਗੁਰਦੇਵ ਝੱਬ ਤੰਬੂ ਲੇਜਾਵੈਂ।
ਝਬਦੇ ਬਾਹਰ ਆਇ ਫੇਰ ਖੰਡਾ ਦਿਖਰਾਵੈਂ। ਦੇਵੋ ਕੋਈ ਸੀਸ
ਹੋਰ ਉੱਠੋ ਹੇ ਭਾਈ। ਉੱਠੇ *ਮੋਹਕਮ ਚੰਦ ਲਵੋ ਸਿਰ ਦੇਰ ਨ
ਕਾਈ॥ ੩੧ ॥ ਛੀਂਬਾ ਤਿਸਦੀ ਜਾਤ ਪਿਤਾ ਤੀਰਥ ਚੰਦ
ਜਾਨੋਂ। ਦੇਵਾਂ ਬਾਈ ਮਾਤ ਗੁਰੂ ਦੇ ਸਿੱਖ ਪਛਾਨੋਂ। ਤਿਸਨੂੰ
ਭੀ ਗੁਰਦੇਵ ਵਿੱਚ ਖੇਮੇਂ ਲੇ ਜਾਵੈਂ। ਫਿਰ ਖੰਡਾ
ਭੈਵਾਨ ਆਇ ਕਰਕੇ ਚਮਕਾਵੈਂ ॥ ੩੨ ॥ ਸਾਹਿਬ
ਆਵੇ ਚਿੱਤ ਦਏ ਸਿਰ ਕੋ ਬਲਵਾਨੋ। ਜਨਮ ਮਰਨ
ਦੇ ਲੇਖ ਹੋਨ ਸਭ ਪੂਰੇ ਜਾਨੋ। ਉੱਠੇ †ਸਾਹਿਬ ਚੰਦ ਜਾਤ
ਜਿਸ ਨਾਈ ਗਾਵੰ। ਸੋਨਾ ਬਾਈ ਮਾਤ ਪਿਤਾ ਚਮਨੇ ਘਰ
ਆਵੈਂ ॥ ੩੩॥ ਤੰਬੂ ਅੰਦਰ ਘੱਤ ਚੋਜ ਸਤਿਗੁਰੂ ਵਖਾਇਆ।
ਪੰਚਮ ਵਾਰੀ ਆਨ ਫੇਰ ਖੰਡਾ ਚਮਕਾਇਆ। ‡ਹਿੰਮਤ ਆਏ
ਚੱਲ ਸ੍ਰੀ ਗੁਰ ਪਾਸ਼ ਪਛਾਨੋ। ਲੇਵੋ ਮੇਰਾ ਸੀਸ ਗੁਰਾਂ ਨੂੰ

---

*ਭਾਈ ਮੋਹਕਮ ਸਿੰਘ ਜੀ ਦਾ ਪਹਿਲਾ ਨਾਮ ਮੋਹਕਮ ਚੰਦ ਸੀ, ਆਪ ਸੰ: ੧੭੨੦ ਬਿੱ: ਨੂੰ ਦੁਆਰਕਾ ਵਿਚ ਭਾਈ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵਾਂ ਬਾਈ ਤੋਂ ਜਨਮੇਂ, ਸੀਸ ਭੇਟ ਕਰ ਸਿੰਘ ਸਜੇ, ਸੰ: ੧੭੬੧ ਪੋਹ ੭ ਬਿੱ: ਨੂੰ ਸ੍ਰੀ ਚਮਕੌਰ ਸਾਹਿਬ ਜੀ ਜੰਗ ਵਿੱਚ ਸ਼ਹੀਦ ਹੋਏ।

†ਭਾਈ ਸਾਹਿਬ ਸਿੰਘ ਜੀ ਦਾ ਪਹਿਲਾ ਨਾਮ ਸਾਹਿਬਚੰਦ ਸੀ,ਆਪ ਸੰ:੧੭੧੯ਨੂੰ ਬਿਦਰਪੁਰੀ ਵਿੱਚ ਭਾਈ ਚਮਨੇ ਜੀ ਨਾਈ ਦੇ ਘਰ ਮਾਤਾ ਸੋਨਾਬਾਈ ਤੋਂ ਜਨਮੇਂ,ਸੀਸ ਭੇਟ ਕਰ ਸਿੰਘ ਸਜੇ,ਸੰ: ੧੭੬੧ ਬਿ: ਨੂੰ ਸ੍ਰੀ ਚਮਕੌਰ ਸਾਹਿਬ ਜੀ ਦੇ ਜੰਗ ਵਿਚ ਸ਼ਹੀਦ ਹੋਏ।

‡ਭਾਈ ਹਿੰਮਤ ਸਿੰਘ ਜੀ ਦਾ ਪਹਿਲਾ ਨਾਮ ਹਿੰਮਤ ਸੀ,ਆਪ ਸੰ: ੧੭੧੯ਬਿ:ਨੂੰ ਜਗਨ ਨਾਥ ਜੀ ਵਿੱਚ ਭਾਈ ਗੁਲਜਾਰੇ ਝੀਵਰ ਦੇ ਘਰ ਮਾਤਾ ਧਨਬਾਈ ਜੀ ਤੋਂ ਜਨਮੇਂ, ਸੀਸ ਭੇਟ ਕਰ ਸਿੰਘ ਸਜੇ, ਸੰ: ੧੭੬੧ ਬਿ: ਨੂੰ ਸ੍ਰੀ ਚਮਕੌਰ ਸਾਹਿਬ ਜੀ ਜੰਗ ਵਿਚ ਸ਼ਹੀਦ ਹੋਏ।

ਕਹੇ ਵਖਾਨੇ ॥ ੩੪ ॥ ਧਨ ਬਾਈ ਜੀ ਮਾਤ ਪਿਤਾਂ ਝੀਵਰ
ਗੁਲਜਾਰਾ । ਆਯਾ ਗੁਰ ਦੇ ਪਾਸ ਗੁਰਾਂ ਫੜ ਤੰਬੂ ਵਾਰਾ ।
ਹਰ ਵਾਰੀ ਹੀ ਧਾਰ ਲਹੂ ਦੀ ਬਾਹਰ ਆਈ । ਤਕ ਕਰਕੇ
ਹੈਰਾਨ ਰਹਿ ਗਈ ਸਗਲ ਲੁਕਾਈ ॥ ੩੫ ॥ ਪੰਜ ਪਿਆ-
ਰਯਾਂ ਸੀਸ ਗੁਰਾਂ ਦੀ ਭੇਟ ਚੜ੍ਹਾਯਾ । ਅਰ ਸਿੱਖੀ ਦੀ ਲਾਜ
ਤਈਂ ਉਨ ਰੱਖ ਵਖਾਯਾ । ਕਰ ਓਹ ਭੇਟਾ ਸੀਸ ਗੁਰਾਂ ਤੋਂ
ਹੋਏ ਵਾਰੇ।ਅਰ ਇਉਂ ਪ੍ਰੀਤਮ ਗੁਰੂ ਸੰਦੜੇ ਹੋਏ ਪਯਾਰੇ॥੩੬॥

ਚੌਪਈ

ਫਿਰ ਸਤਿਗੁਰ ਇਕ ਚੋਜ ਵਿਖਾਵੈਂ। ਪੰਜੇ ਸਿਖ ਲੈ ਬਾਹਰ
ਆਵੈਂ। ਪਿਖ ਕਰ ਸੰਗਤ ਅਚਰਜ ਹੋਈ। ਹੱਦ ਹੈਰਾਨੀ ਰਹੀ
ਨ ਕੋਈ॥੩੭॥ਅਤਿ ਸੁੰਦਰ ਤਿਨ ਰੂਪ ਸੁਹਾਇ। ਅਚਰਜ ਕਪੜੇ
ਗੁਰਾਂ ਪਹਿਰਾਇ। *ਪੰਜ ਕਕਾਰ ਸੀਗ ਪਹਿਰਾਏ। ਲੱਕ ਨਾਲ
ਕ੍ਰਿਪਾਨ ਸੁਹਾਏ ॥ ੩੮ ॥ ਤੇੜ ਕਛਹਿਰਾ ਹੱਥੀਂ ਕੜਾ। ਕੰਘਾ
ਕੇਸਾਂ ਦੇ ਵਿਚ ਧਰਾ। ਮੁਖ ਪਰ ਅਚਰਜ ਨੂਰ ਸੁਹਾਵੇ। ਮੇਹਰ
ਗੁਰਾਂ ਦੀ ਅਤਿ ਛਬ ਪਾਵੇ॥੩੯॥ ਹੌਮੈਂ ਮਾਰ ਮਰੇ ਜਗ ਵਿੱਚੋਂ।
ਛੁੱਟੇ ਦੇਹ ਅਧਯਾਸ ਦੀ ਖਿੱਚੋਂ। ਤਕ ਸਭ ਅਚਰਜ ਹੋ ਹੋ ਜਾਵੈਂ।
ਅਰ ਅਪਨੇ ਮਨ ਪੱਛੋਤਾਵੈਂ॥੪੦॥ਕਹੈਂ ਅਸੀ ਕਿਉਂ ਨਾ ਸਿਰ
ਦਿੱਤਾ।ਅਰ ਸਤਿਗੁਰ ਤੋਂ ਯਸ ਨਾ ਲਿੱਤਾ।ਇਉਂ ਹੀ ਤਕ ਤਕ ਮਨ
ਪਛਤਾਵੈਂ। ਗੁਰ ਆ ਗੱਦੀ ਪਰ ਬਹਿ ਜਾਵੈਂ ।॥ ੪੧ ॥ ਫੇਰ
ਸਤਿਗੁਰਾਂ ਵਾਕ ਉਚਾਰ। ਰਾਮਕੌਰ ਨੂੰ ਲਿਆ ਹਕਾਰ ਬੋਲੇ

---

*ਪੰਜ ਕੱਕੇ, ਛੰਦ:-ਨਿਸ਼ਾਨ ਸਿੱਖੀ ਈਂ ਪੰਜ ਹਰਫ਼ ਕਾਫ਼। ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼। ਕੜਾ, ਕਾਰਦੋ, ਕੱਛ, ਕੰਘਾ, ਬਿਦਾਂ। ਬਿਨ ਕੇਸ ਹੇਚਸਤ ਜੁਮਲਾ ਨਿਸ਼ਾਂ। [ਪਾਤਸ਼ਾਹੀ ੧੦

ਸਤਿਗੁਰ ਹੇ ਸਿਖ ਪਜਾਰੇ।ਬਾਟਾ ਜਲ ਭਰ ਕਰੋ ਤਿਆਰੇ॥੪੨॥
ਰੀਤ ਪੁਰਾਨੀ ਕਰਦੇ ਆਏ। ਇਸ ਕਰਕੇ ਹੇ ਪਾਸ ਬੁਲਾਏ
*ਹੁਕਮ ਮੰਨ ਉਸ ਕਾਰ ਕਮਾਈ। ਜਿਵ ਜਿਵ
ਸਤਿਗੁਰ ਜੀ ਫੁਰਮਾਈ॥੪੩॥ ਜਲ ਦਾ ਬਾਟਾ ਭਰਕੇ
ਆਂਦਾ। ਸਤਿਗੁਰ ਦੇ ਆ ਪਾਸ ਟਿਕਾਂਦਾ ਫਿਰ
ਸਤਿਗੁਰ ਜੀ ਕਿਹਾ ਅਲਾਈ। ਰਾਮ ਕੌਰ ਤੂੰ ਛੇਤੀ ਜਾਈ
॥ ੪੪ ॥ ਜੀਤੋ ਜੀ ਨੂੰ ਸੱਦ ਲਿਆਉ। ਪਾਤਾਸੇ ਇਸ ਵਿਚ
ਪੁਵਾਉ।ਰਾਮ ਕੌਰ ਮਾਤਾ ਪਹਿ ਆਏ।ਅਰ ਬਿਨਤੀ ਕਰ,ਕਿਹਾ
ਸੁਨਾਏ॥੪੫॥ ਅੰਮ੍ਰਿਤ ਸਤਿਗੁਰ ਲਗੇ ਬਨਾਵਨ। ਲਗੇ
ਖਾਲਸਾ ਪੰਥ ਸਜਾਵਨ। ਨਿਰਗੁਣ ਸਰਗੁਣ ਰੂਪ ਅਪਾਰਾ। ਹੈ
ਕਰਤੇ ਦੀ ਉਚੀ ਕਾਰਾ।੪।੬॥ਦ੍ਰਿਸ਼ਟ ਮਾਨ ਜੋ ਨਜਰੇ ਆਵੇ।
ਸਭ ਦਾ ਮਾਯਾ ਨਾਮ ਅਖਾਵੇ। †ਖੰਡਾ ਮਾਯਾ ਨਾਮ ਪਛਾਨੋਂ।
ਸ਼ਕਤੀ ਇਹੋ ਜਗਤ ਦੀ ਜਾਨੋਂ ॥ ੪੭ ॥ ਪੰਥ ਪਰਖਿਆ
ਤਿਸਦੇ ਨਾਲ। ਨਿਕਲੇ ਪੰਚ ਗੁਰੂ ਦੇ ਲਾਲ। ਤੁਸੀਂ ਪਤਾਸੇ
ਲੈਕੇ ਜਾਵੋ। ਅਰ ਅੰਮ੍ਰਤ ਦੇ ਵਿੱਚ ਮਿਲਾਵੋ ॥ ੪੮ ॥ ਜਲ
ਸਰੂਪ ਹੋ ਜਾਨ ਪਤਾਸੇ। ਮਿੱਠਾ ਰਹਿ ਗੁਰ ਪੰਥ ਪ੍ਰਕਾਸ਼ੇ।
ਮਾਤ ਪਤਾਸੇ ਲੇ ਤਤਕਾਲੇ।ਆਕਰ ਬਾਟੇ ਦੇ ਵਿਚ ਡਾਲੇ॥੪੯॥

---

*ਗੁਰ ਕਹਿਆ ਸਾ ਕਾਰ ਕਮਾਵੋ। ਗੁਰ ਕੀ ਕਰਣੀ ਕਾਹੇ ਧਾਵੋ।
[ਗੁਰਬਾਕ

†"ਖੰਡਾ ਪ੍ਰਿਥਮੈ ਸਾਜਕੇ ਜਿਨ ਸਭ ਸੈਸਾਰ ਉਪਾਇਆ।" [ਪਾਤਸ਼ਾਹੀ ੧੦
ਇਹ ਫੌਲਾਦੀ "ਦੋ ਧਾਰਾ ਖੰਡਾ" ਗੁਰੂ ਜੀ ਨੇ ਹਜ਼ੂਰ ਸਾਹਿਬ ਤੋਂ ਦਿੱਲੀ ਮਹਿਲ ਮਾਤਾ ਸਾਹਿਬ ਕੌਰਾਂ ਜੀ ਪਾਸ ਭਾਈ ਰਾਮ ਕੌਰ ਜੀ ਦੇ ਹੱਥੀਂ ਦਰਸ਼ਨ ਕਰਨ ਲਈ ਘੱਲਿਆ ਸੀ, ਫਿਰ ਕਈ ਸਾਲ ਮਗਰੋਂ ਸ੍ਰੀ ਮਾਤਾ ਸੁੰਦਰੀ ਜੀ ਨੇ ਸ੍ਰੀ ਕੇਸ ਗੜ੍ਹ ਸਾਹਿਬ ਜੀਦੇ ਗੁਰ ਦੁਆਰੇ ਵਿਚ ਸਿੰਘਾਂ ਦੇ ਪਾਸ ਅੰਮ੍ਰਿਤ ਛਕਾਵਨ ਲਈ ਘੱਲਿਆ,ਅੱਜ ਕੱਲ ਕੇਸ ਗੜ੍ਹ ਸਾਹਿਬ ਤਿਸ ਖੰਡੇ ਦੇ ਦਰਸ਼ਨ ਹੁੰਦੇ ਹਨ।

ਬਾਣੀ ਪੜ੍ਹੀ ਗੁਰਾਂ ਫਿਰ ਜਾਨੋਂ । ਜਪੁਜੀ ੧, ਜਾਪੁ ੨,
ਚੌਪਈ ੩,ਪਛਾਨੋਂ । ਪੜ੍ਹੇ ਸਵਈਏ ੪, ਆਨੰਦ ੫, ਜਾਨੋ।
ਕੀਤਾ ਅੰਮ੍ਰਿਤ ਤਯਾਰ ਮਹਾਨੋਂ ॥ ੫੦ ॥ ਆਤਮ ਸ਼ਕਤੀ ਜਿਸ
ਵਿਚ ਭਰੀ। ਸੂਰ ਬੀਰਤਾ ਅਰ ਸੰਗ ਕਰੀ । ਏਹ ਅੰਮ੍ਰਿਤ
ਮੁਰਦੇ ਜੀਵਾਵੇ। ਤੱਤ ਦ੍ਰਿਸ਼ਟ ਤੇ ਜਾਇ ਪੁਚਾਵੇ॥੫੧॥ ਗੁਰ ਨੂੰ
ਸੀਸ ਭੇਟ ਜਿਨ ਕੀਤਾ। ਅਰ ਸਿੱਖੀ ਦੀ ਪਾਲੀ ਰੀਤਾ ।
ਹੁਣ ਉਹ ਲੱਗੇ ਅੰਮ੍ਰਿਤ ਪੀਵਨ। ਆਤਮ ਜੀਵਨ ਦੇ ਵਿਚ
ਜੀਵਨ॥੫੨॥ਇਉਂ ਸਤਿਗੁਰ ਦੇ ਪੰਜ ਪਿਆਰੇ। ਲਗੇ ਛਕਨ
ਅੰਮ੍ਰਿਤ ਹਿਤ ਧਾਰੇ। ਖੜੇ ਹੋਏ ਪੰਜ ਪਿਆਰੇ ਆਗੇ । ਅੰਮ੍ਰਿਤ
ਗੁਰੂ ਛਕਾਵਨ ਲਾਗੇ ॥ ੫੩ ॥ ਪ੍ਰੇਮ ਸਹਿਤ ਗੁਰ ਲਗੇ
ਛਕਾਵਨ। ਵਾਹਿਗੁਰੂ ਕੀ ਫਤੇ ਬੁਲਾਵਨ । ਮੂਲ ਮੰਤ੍ਰ ਪਹਿਲੋਂ
ਪੜ੍ਹਵਾਏ। ਫਿਰ ਅੰਮ੍ਰਿਤ ਦੇ ਚੁਲੇ ਪਿਲਾਏ ॥ ੫੪ ॥ ਪੰਜ
ਵਾਰ ਇਉਂ ਗੁਰਾਂ ਪੜ੍ਹਾਯਾ। ਅਰ ਅੰਮ੍ਰਿਤ ਪੰਜ ਚੁਲੇ ਪਿਲਾਯਾ।
ਪੰਜ ਵਾਰ ਨੇਤਰ ਛਿਰਕਾਈ । ਵਾਹਿਗੁਰੂ ਮੁਖ ਫਤੇ
ਅਲਾਈ ॥ ੫੫ ॥ ਪੰਜ ਚੁਲੇ ਕੇਸਾਂ ਵਿਚ ਪਾਏ। ਇਉਂ ਪੰਜੇ
ਦਿੱਤੇ ਜੀਵਾਏ। ਬਾਕੀ ਸੀ ਜੋ ਅੰਮ੍ਰਿਤ ਭਾਈ । ਦਿੱਤਾ ਪੰਜਾਂ
ਤਈਂ ਛਕਾਈ ॥ ੫੬ ॥ ਵਾਹ ਵਾਹ ਪੰਜ ਪਿਆਰੇ ਹੋਏ ।
ਜੋ ਪਹਿਲੋਂ ਗੁਰ ਅੱਗੇ ਮੋਏ। ਫੇਰ ਗੁਰਾਂ ਨੇ ਮੇਹਰ ਕਰਾਈ।
ਅੰਮ੍ਰਿਤ ਦੇ ਦਿੱਤਾ ਜੀਵਾਈ ॥ ੫੭ ॥ ਫਿਰ ਸਤਿਗੁਰ ਨੇ
ਬਚਨ ਅਲਾਈ । ਰਹਿਤ ਖਾਲਸੇ ਸਰਬ ਸੁਨਾਈ।
ਨਿਸ ਦਿਨ ਨਾਮ ਜਪੋ ਕਰਤਾਰ । ਗੁਰ ਬਾਣੀ ਸੰਗ ਕਰੋ
ਪਿਆਰ ॥੫੮॥ ਬਾਟ ਘਾਟ ਜਪਣਾ ਸਤਨਾਮ। ਜੋ ਸਦ ਆਵੇ
ਤੁਮਰੇ ਕਾਮ। ਤੰਤ ਮੰਤ ਪਾਖੰਡ ਨ ਕਰਨਾ। ਬਿਨ ਗੁਰ ਨਹਿ

ਕੁਝ ਮਨ ਮੇਂ ਧਰਨਾ ॥ ੫੯ ॥

ਦੋਹਰਾ

ਸਿਰ ਪੈਰਾਂ ਤੋਂ ਆਦਿ ਲੈ ਰੋਮ ਨ ਛੇੜੋ ਜਾਨ।
ਕੇਸ ਸਾਹਬ ਜੋ ਦਾਤ ਹੈ ਕੁਦਰਤ ਦੀ ਪਹਿਚਾਨ॥ ੬੦ ॥
ਤੁਰਕੀ ਨਾਰ ਕੁਨਾਰ ਦਾ ਸੰਗ ਨ ਕਰਨਾ ਜਾਨ।
ਨਿਜ ਨਾਰੀ ਬਿਨ ਹੋਰ ਸਭ ਮਾਤਾ ਭੈਣ ਪਛਾਨ ॥ ੬੧ ॥
ਗੰਦੇ ਧੂਮਰ ਪਾਨ ਤੋਂ ਬਚੇ ਸਿੰਘ ਸੋ ਜਾਨ ।
ਨਸ਼ਾ ਨ ਕੋਈ ਵਰਤਣਾ ਇਹ ਗੁਰ ਵਾਕ ਪਛਾਨ ॥ ੬੨ ॥
ਕੱਠਾ ਮਾਸ ਅਯੋਗ ਹੈ ਜੋ ਖਾਵੇ ਧੂਮ ਛੀਨ ।
ਅੰਮ੍ਰਿਤ ਛਕ ਕੇ ਮੁੜ ਰਲੇ ਐਵੇਂ ਨਾਹੀਂ ਚੀਨ ॥ ੬੩ ॥
ਸਦ ਹੀ ਨਿਜ ਸਰੀਰ ਸੰਗ ਰਖਣੇ ਪੰਜ ਕਕਾਰ।
ਅੱਠੇ ਪਹਿਰ ਨ ਤਿਆਗਣੇ ਰਖਣੇ ਸਦਹੀ ਧਾਰ ॥ ੬੪॥
ਮੀਣੇ ਔਰ ਮਸੰਦ ਜੋ ਧੀਰ ਮੱਲਿ ਕੁੜਿਮਾਰ।
ਬਖਸ਼ਾਵਨ ਤੋਂ ਵੀਰ ਹੈਂ ਮੇਲੇ ਪੰਥ ਪਿਆਰ ॥ ੬੫ ॥

ਚੌਪਈ

ਮੂਲ ਮੰਤ੍ਰ ਉਪਦੇਸ਼ ਸੁਨਾਵੈਂ । ਵਾਹਿਗੁਰੂ ਗੁਰ ਮੰਤ੍ਰ ਜਪਾਵੈਂ। ਫੇਰ ਕਹੈਂ ਅਜ ਪੰਥ ਨਿਆਰਾ। ਨਾਮ ਖਾਲਸਾ ਅਸਾਂ ਸੁਧਾਰਾ॥੬੬॥ਸ੍ਰੀ ਗੁਰਨਾਨਕ ਜਗ ਵਿਚ ਆਇ।ਜੇਹੜੀ ਨੀਂਹ ਸੀ ਗਏ ਰਖਾਇ। ਅੱਜ ਖਾਲਸਾ ਪੰਥ ਪਿਆਰਾ। ਉਸ ਪਰ ਮੰਦਰ ਹੋਯਾ ਤਿਆਰ॥੬੭॥ਫੇਰ ਕੜਾਹਪ੍ਰਸ਼ਾਦਿ ਛਕਾਵੈਂ।ਗੱਫੇ ਪੰਜਾਂ ਤਈਂ ਲਵਾਵੈਂ। ਨਾਮ ਧਰੇ ਫਿਰ ਤਿਨਕੇ ਜਾਨੋਂ। ਸੋ ਭੀ ਸੁਨੋਂ ਅਤੀ ਹਿਤ ਠਾਨੋਂ ॥੬੮॥ਦਯਾ ਰਾਮ ਨੂੰ ਸਿੰਘ ਸਜਾਵੈਂ। ਦਯਾ ਸਿੰਘ ਤਿਸ ਨਾਮ ਸੁਨਾਵੈਂ। ਧਰਮ ਦਾਸ ਦਾ ਨਾਮ

ਉਚਾਰਾ। ਧਰਮ ਸਿੰਘ ਭਾ ਦੂਸਰ ਪਜਾਰਾ ॥੬੯॥ ਮੋਹਕਮ ਚੰਦ ਨਾਮ ਜਿਸ ਭਾਈ। ਮੋਹਕਮ ਸਿੰਘ ਧਰਾ ਹਿਤ ਲਾਈ। ਸਾਹਿਬ ਚੰਦ ਗੁਰੂ ਕਾ ਪਜਾਰਾ। ਸਾਹਿਬ ਸਿੰਘ ਖਾਲਸਾ ਨਜ਼ਾਰਾ ॥ ੭੦ ॥ ਹਿੰਮਤ, ਹਿੰਮਤ ਸਿੰਘ ਬਨਾਏ। ਪੰਜਾਂ ਦੇ ਗੁਰ ਨਾਮ ਸੁਨਾਏ। ਫਿਰ ਸਤਿਗੁਰ ਸ੍ਰੀ ਮੁਖ ਤੋਂ ਗਾਈ। ਸਭ ਸੰਗਤ ਨੂੰ ਕਿਹਾ ਸੁਨਾਈ ॥੭੧॥ ਏਹ ਪੰਜੇ ਜੋ ਪੰਜ ਪਿਆਰੇ। ਮੇਰਾ ਰੂਪ ਸਮਝੀਓਂ ਸਾਰੇ। ਇਨ ਨਿਜ ਸੀਸ ਗੁਰੂ ਪੈ ਵਾਰਾ। ਅਰ ਅਪਨਾ ਕੀਤਾ ਨਿਸਤਾਰਾ ॥ ੭੨ ॥ ਸਿਰੋਮਣੀ ਅਜ ਹੋਏ ਪੰਜੇ। ਸਾਰੇ ਪੰਥ ਖਾਲਸੇ ਸੰਦੇ। ਪੰਥ ਖਾਲਸਾ ਵਧੂ ਮਹਾਨ। ਹੋਵਨਗੇ ਪੰਜੇ ਪਰਧਾਨ ॥ ੭੩ ॥

ਦੋਹਰਾ

ਉਨਹਾਂ ਪੰਜਾਂ ਦੇ ਤਈਂ ਫਿਰ ਗੁਰ ਕਹਾ ਉਚਾਰ।
ਛਕਣ ਅਸਾਡੇ ਵਾਸਤੇ ਅੰਮ੍ਰਿਤ ਕਰੋ ਤਿਆਰ ॥੭੪॥

ਚੌਪਈ

ਜਿਵੇਂ ਗੁਰਾਂ ਸੀਗਾ ਫੁਰਮਾਯਾ। ਤਿਉਂ ਪੰਜਾਂ ਨੇ ਹੁਕਮ ਕਮਾਯਾ। ਅੰਮ੍ਰਿਤ ਜਿਉਂ ਗੁਰ ਆਪ ਬਣਾਯਾ। ਤਿਉਂ ਪੰਜਾਂ ਤੋਂ ਸੀ ਬਣਵਾਯਾ ॥੭੫॥ ਅਰ ਆਗਜਾ ਕੀਤੀ ਉਨ ਤਾਈਂ। ਸਾਨੂੰ ਅੰਮ੍ਰਿਤ ਦਿਓ ਛਕਾਈ। ਜਿਵੇਂ ਛਕਾਯਾ ਅਸਾਂ ਤੁਸਾਨੂੰ। ਤਿਵੇਂ ਛਕਾਓ ਤੁਸੀ ਅਸਾਂਨੂੰ ॥੭੬॥ ਆਪ ਖੜੇ ਹੋ ਪੰਜਾਂ ਅੱਗੇ। ਅੰਮ੍ਰਿਤ ਛਕਣ ਸਤਿਗੁਰੂ ਲੱਗੇ। ਓਹੋ ਸਤਿਗੁਰ ਵਾਲੀ ਰੀਤੀ। ਪੰਜ ਪਿਆਰਿਆਂ ਨੇ ਸਭ ਕੀਤੀ ॥ ੭੭ ॥ ਗੁਰ ਨਾਨਕ ਦਾ ਵਾਕ ਪਿਆਰਾ। ਸਤਿਗੁਰ ਪਰਗਟ ਕਰ ਦਿਖਲਾਰਾ:–
"ਗੁਰੂ ਸਿਖ ਸਿਖ ਗੁਰੂ ਹੈਂ ਏਕੋ ਗੁਰ ਉਪਦੇਸ਼ ਚਲਾਵੈ।"

ਇਸ ਕੌਤਕ ਦੇ ਤੁਈਂ ਨਿਹਾਰ । ਇਕ ਸਿਖ ਕੀਤਾ ਬਰਨ ਉਚਾਰ॥ ੭੮ ॥ :—

"ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।"

ਹੁਣ ਸੰਗਤ ਲੱਗੀ ਪਛਤਾਵਨ । ਗੁਰ ਸਮਰਥ ਹੈਂ ਮਾਰ ਜਿਵਾਵਨ। ਲੱਗੀ ਗੁਰ ਪੈ ਬਿਨਯ ਅਲਾਵਨ। ਰਾਮਕੌਰ ਪੈ ਬ੍ਰਿਥਾ ਸੁਨਾਵਨ ॥ ੭੯॥ ਗੁਰ ਦੇ ਕੌਤੁਕ ਕੌਨ ਪਛਾਨੈ । ਗੁਰ ਕੀ ਗਤ ਨੂੰ ਗੁਰ ਹੀ ਜਾਨੈ। ਈਸ੍ਵਰ ਕੋਟੀ ਗੁਰ ਗੰਭੀਰ। ਕੋਟੀ ਜੀਵ ਜਗੱਤ ਸਰੀਰ ॥ ੮੦ ॥ਰਾਮਕੌਰ ਤੇ ਸੰਗਤ ਸਾਰੀ। ਹਾਥ ਜੋੜ ਕਰ ਬਿਨੈ ਉਚਾਰੀ । ਹੇ ਸਤਗੁਰ ਜੀ ਮਿਹਰ ਕਰਾਓ। ਸਭ ਸੰਗਤ ਨੂੰ ਚਰਨੀਂ ਲਾਓ॥੮੧॥ਅੰਮ੍ਰਿਤ ਖੰਡੇ ਦਿਓ ਪਿਲਾਈ। ਸਿੰਘ ਸਭਨ ਨੂੰ ਦਿਹੋ ਸਜਾਈ। ਸਤਿਗੁਰ ਬੋਲੇ ਹੋ ਕ੍ਰਿਪਾਲ। ਸੁਨੀਓਂ ਸੱਭ ਗੁਰੂ ਦੇ ਲਾਲ ॥ ੮੨ ॥ ਹੈਂਨ ਸਿੱਖ ਸਭ ਗੁਰ ਕੇ ਪਜਾਰੇ। ਪੰਚ ਰਹਿਨਗੇ ਸਦਾ ਨਿਆਰੇ। ਉਸ ਵੇਲੇ ਦੀ ਕਾਰ ਨਿਰਾਲੀ। ਹੁਕਮ ਵਰਤਿਆ ਜਿਵੇਂ ਅਕਾਲੀ ॥ ੮੩ ॥:—

ਅਕਾਲ ਪੁਰਖ ਵਾਚ ਪਾਤਸ਼ਾਹੀ ੧੦ ॥ ਚੌਪਈ ॥

"ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਬੇ ਕਹੁ ਸਾਜਾ। ਜਾਹਿ ਤਹਾਂ ਤੈ ਧਰਮ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ ॥ ੨੯ ॥

ਕਬਿਬਾਚ—ਦੋਹਿਰਾ

ਠਾਂਢ ਭਯੋ ਮੈ ਜੋਰ ਕਰ ਬਚਨ ਕਹਾ ਸਿਰ ਨਿਆਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥ ੩੦ ॥

ਚੌਪਈ

ਇਹ ਕਾਰਨਿ ਪ੍ਰਭ ਮੋਹਿ ਪਠਾਯੋ । ਤਬ ਮੈ ਜਗਤ ਜਨਮੁ ਧਰਿ ਆਯੋ । ਜਿਮ ਤਿਨ ਕਹੀ ਤਿਮੈ ਤਿਮ ਕਹਿ ਹੋ । ਔਰ ਕਿਸੂ ਤੇ ਬੈਰ ਨ ਗਹਿ ਹੋ ॥ ੩੧ ॥
ਮੈਂ ਹੋਂ ਪਰਮ ਪੁਰਖ ਕੋ ਦਾਸਾ । ਦੇਖਨ ਆਯੋ ਜਗਤ ਤਮਾਸਾ । ਜੋ ਪ੍ਰਭ ਜਗਤ ਕਹਾ ਸੋ ਕਹਿ ਹੋਂ । ਮਿਰਤ ਲੋਕ ਤੇ ਮੋਨ ਨ ਰਹਿ ਹੋਂ ॥ ੩੩ ॥

ਨਰਾਜ-ਛੰਦ

ਕਹਯੋ ਪ੍ਰਭੂ ਸੁ ਭਾਖਿ ਹੌਂ । ਕਿਸੂ ਨ ਕਾਨ ਰਾਖਿ ਹੌਂ । ਕਿਸੂ ਨ ਭੇਖ ਭੀਜ ਹੌਂ । ਅਲੇਖ ਬੀਜ ਬੀਜ ਹੌਂ ॥੩੪॥
ਪਖਾਣ ਪੂਜ ਹੌਂ ਨਹੀ । ਨ ਭੇਖ ਭੀਜ ਹੌਂ ਕਹੀ । ਅਨੰਤ ਨਾਮ ਗਾਇ ਹੌਂ । ਪਰਮ ਪੁਰਖ ਪਾਇਹੌਂ ॥ ੩੫ ॥
ਜਟਾ ਨ ਸੀਸ ਧਾਰ ਹੌਂ । *ਨ ਮੁੰਦ੍ਰਕਾ ਸੁਧਾਰ ਹੌਂ । ਨ ਕਾਨ ਕਾਹੂ ਕੀ ਧਰੋਂ । ਕਹਿਯੋ ਪ੍ਰਭੂ ਸੁ ਮੈਂ ਕਰੋਂ ॥੩੬॥
ਭਜੋ ਸੁ ਏਕ ਨਾਮਯੰ । ਜੁ ਕਾਮ ਸਰਬ ਠਾਮਯੰ । ਨ ਜਾਪ ਆਨ ਕੋ ਜਪੋਂ । ਨ ਔਰ ਥਾਪਨਾ ਥਪੋਂ ॥ ੩੭ ॥

ਚੌਪਈ

ਹਮ ਇਹ ਕਾਜ ਜਗਤ ਮੋਂ ਆਏ । ਧਰਮ ਹੇਤ ਗੁਰਦੇਵ ਪਠਾਏ । ਜਹਾਂ ਤਹਾਂ ਤੁਮ ਧਰਮ ਬਿਥਾਰੋ । ਦੁਸਟ ਦੋਖੀਯਨਿ ਪਕਰ ਪਛਾਰੋ ॥ ੪੨ ॥ ਯਾਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ । ਧਰਮ ਚਲਾਵਨ ਸੰਤ ਉਬਾਰਨ । ਦੁਸ਼ਟ ਸਭਨ ਕੋ ਮੂਲ ਉਪਾਰਨ ॥ ੪੩ ॥ ਜੇ ਜੇ ਭਏ ਪਹਿਲ

*ਅੰਗ ਛੇਦਨੇ ਮਨਮਤ ਹੈ ।

ਅਵਤਾਰਾ। ਆਪ ਆਪ ਤਿਨ ਜਾਪੁ ਉਚਾਰਾ। ਪੂਭ
ਦੋਖੀ ਕਿਨਹੂੰ ਨ ਬਿਦਾਰਾ। ਧਰਮ ਕਰਨ ਕੋ ਰਾਹੁ
ਨ ਡਾਰਾ॥੪੪॥"

ਚੌਪਈ

ਇਤ ਆਦਿਕ ਗੁਰ ਵਾਕ ਸੁਨਾਏ। ਅਰ ਸਾਰੀ ਸੰਗਤ
ਸੁਨ ਪਾਏ। ਬੋੱਲੇ ਹੇ ਮਮ ਸੰਗਤ ਪਜਾਰੀ। ਸਿੰਘ ਸਜਨ ਦੀ
ਕਰੋ ਤਿਆਰੀ॥੮੪॥ ਸੁਨ ਗੁਰ.ਤੋਂ ਬਚ ਸੰਗਤ ਆਵੈ।
ਅਰ ਮਨ ਮੇਂ ਅਤਿ ਖੁਸ਼ੀ ਮਨਾਵੈ। ਅੰਮ੍ਰਿਤ ਦੇ ਛਕਨੇ ਦੀ
ਜਾਨੋ। ਲਗੇ ਤਿਆਰੀ ਕਰਨ ਪਛਾਨੋ॥੮੫॥

ਦੋਹਰਾ

ਪੰਜ ਪਿਆਰਜਾਂ ਸਤਗੁਰਾਂ, ਦੀ ਆਗਜਾ ਅਨੁਸਾਰ।
ਸੰਗਤ ਤਈਂ ਛਕਾਇਆ ਅੰਮ੍ਰਿਤ ਕਰਕੇ ਤਜਾਰ॥੮੬॥

॥ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਰਾਮਕੌਰ ਜੀ ਸਤੱਤ੍ਰਵਾਂ ਅਧਜਾਇ ਸਮਾਪਤੰ॥

—:o:—

# ਇਕ ਕੌਤਕ

ਚੌਪਈ

ਦੂਜੇ ਦਿਨ ਦੀ ਸੁਨੋ ਕਹਾਨੀ। ਰਾਮਕੌਰ ਸ਼ੰਕਾ ਇਕ
ਠਾਨੀ। ਵਡੇ ਵਡੇ ਭਾਰੀ ਹਥਿਆਰ। ਜੋ ਸਤਿਗੁਰ ਦੇ ਹੈਨ
ਅਗਾਰ॥੧॥ ਭਾਈ ਦੇ ਚਿਤ ਐਸੀ ਆਈ। ਭਾਰੀ ਧਨਖ
ਨ ਹੁਕਿਓ ਜਾਈ॥੨॥ ਏਹ ਸ਼ਸਤ੍ਰ ਹਨ ਕਠਨ ਅਪਾਰੇ।
ਸਕੈਂ ਚਲਾ ਨਾ ਗੁਰ ਕਰਤਾਰੇ। ਸਤਿਗੁਰ ਨੇ ਤਿਸ ਦਿਲ ਦੀ

ਜਾਨੀ । ਦਿਖਲਾਵਨ ਹਿਤ ਬਿਰਤੀ ਠਾਨੀ ॥ ੩ ॥ ਚੜ੍ਹੇ ਸ੍ਰੀ ਗੁਰਦੇਵ ਸ਼ਿਕਾਰ । ਹਾਥੀ ਪਰ ਹੋਏ ਅਸਵਾਰ । ਰਾਮਕੌਰ ਨੂੰ ਨਾਲ ਲਿਜਾਵੈਂ । ਉਸਦੇ ਦਿਲਦੀ ਸ਼ੰਕ ਮਿਟਾਵੈਂ ॥ ੪ ॥ ਕਠਨ ਧਨਖ ਲੈ ਗੁਰੂ ਪਧਾਰੇ । ਗਏ ਪਹਾੜ ਵੱਲ ਬਲਕਾਰੇ । ਓਹੀ ਫੜ ਹਥਿਆਰ ਚਲਾਇਏਕ ਬਿਰਛ ਦੇ ਮਾਰ ਵਿਖਾਇ । ॥ ੫ ॥ ਟੁੱਟਾ ਬਿਰਛ ਡਿੱਗਾ ਧਰ ਮਾਨੋ । ਰਾਮਕੌਰ ਪਿਖ ਨਿਸਚੇ ਆਨੋ । ਫਿਰ ਭਾਈ ਮਨ ਇਉਂ ਫੁਰਿ ਆਈ । *ਭਾਰ ਬਹੁਤ ਸਤਿਗੁਰ ਦਾ ਨਾਹੀਂ ॥ ੬ ॥ ਗੁਰ ਸ੍ਰੀਰ ਮੈਂ ਲਵਾਂ ਉਠਾਇ । ਬਲ ਮੇਰੇ ਵਿਚ ਹੈ ਅਧਕਾਇ । ਇਸ ਵਿਧ ਹੋਯਾ ਸੰਸਾ ਭਾਰਾ । ਲਗੇ ਹਟਾਵਨ ਗੁਰ ਕਰਤਾਰਾ ॥੭॥ ਹਾਥੀ ਪਰ ਚੜ੍ਹਨੇ ਗੁਰ ਲਾਗੇ । ਰਾਮਕੌਰ ਤਦ ਕਹਿਣੇ ਲਾਗੇ । ਮੇਰੀ ਪਿਠ ਤੇ ਪੈਰ ਟਿਕਾਵੋ । ਅਰ ਹਾਥੀ ਉੱਤੇ ਚੜ੍ਹ ਜਾਵੋ ॥ ੮ ॥ ਇੱਕ ਚਰਨ ਸਤਿਗੁਰ ਧਰ ਦਯਾ । ਰਾਮਕੌਰ ਤੋਂ ਸਹਿਆ† ਨ ਗਇਆ । ਸ਼ਕਤੀ ਵੇਖ ਲਈ ਸੁ ਸਾਰੀ । ਗੁਰ ਦਾ ਬੋਝ ਨ ਸਕੈ ਸਹਾਰੀ ॥ ੯ ॥ ਬਾਵਨ ਬਲ ਸਮ ਕੌਤਕ ਗਾਈ । ਸ੍ਰਿਸਟਿ ਭਾਰ ਜਿਉਂ ਦੀਯਾ ਟਿਕਾਈ । ਸਤਿਗੁਰ ਬੋਲੇ ਵਾਕ ਉਚਾਰ। ਇਤਨਾ ਵੀ ਤੂੰ ਸਕੇ ਸਹਾਰ॥੧੦॥ ਬ੍ਰਿਧ ਬੰਸ ਕੁਝਸਕੇ ਸਹਾਰੀ । ਇਸ ਪਰ ਗੁਰ ਦੀ ਮੇਹਰ ਅਪਾਰੀ । ਰਾਮਕੌਰ ਨੇ ਭੁੱਲ ਬਖਸ਼ਾਈ। ਅਰ ਬਿਨਤੀ ਇਉਂ ਮੁਖੋਂ ਅਲਾਈ ॥ ੧੧ ॥ ਹੇ ਸਤਿਗੁਰ ਮੈਂ ਦਾਸ ਅਜਾਨਾ। ਤੁਮ ਰਖਤੇ ਹੋ ਸ਼ਕਤਿ ਮਹਾਨਿ । ਦਾਸਾਂ ਦੇ ਹੋ ਪ੍ਰੇਰਕ ਦਾਨਾ। ਤੇਜ ਦਿਖਾਵੋ ਅਪਣੇ ਜਨਾ॥੧੨॥ ਫਰ

---

*ਭਾਈ ਰਾਮਕੌਰ ਦੇ ਚਿੱਤ ਵਿੱਚ ਇਹ ਫੁਰੀ ਕਿ ਸਤਿਗੁਰੂ ਜੀ ਬਲ ਵਿੱਚ ਤਾਂ ਅਦੁਤੀ ਹਨ, ਪਰ ਇਨ੍ਹਾਂ ਦੇ ਸ੍ਰੀਰ ਦਾ ਭਾਰ ਥੋੜ੍ਹਾ ਹੀ ਹੈ, ਤੇ ਗੁਰੂ ਜੀ ਨੂੰ ਮੈਂ ਚੁੱਕ ਸਕਦਾ ਹਾਂ ।

†ਭਾਰ ਨਾ ਸਹਿਆ ਗਿਆ ।

ਸਤਿਗੁਰ ਗਜ ਪ ਚੜ੍ਹ ਜਾਵੈਂ। ਰਾਮਕੌਰ ਨੂੰ ਨਿਕਟ ਬਿਠਾਵੈਂ।ਗੁੱਝੇ ਭੇਤਾਂ ਭਰੇ ਇਸ਼ਾਰੇ।ਕਰਨ ਅਨਕ ਵਿਧ ਗੁਰ ਕਰਤਾਰੇ ॥੧੩ ॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਰਾਮਕੌਰ ਜ ਅਠੱਤਰਵਾਂ ਅਧਯਾਇ ਸਮਾਪਤੰ ॥

—:—:—

# ਭਾਈ ਰਾਮਕੌਰ ਜੀ ਨੇ ਅੰਮ੍ਰਿਤ ਛਕਕੇ ਗੁਰਬਖਸ਼ ਸਿੰਘ ਹੋਣਾ

ਦੋਹਰਾ

ਰਾਮਕੌਰ ਦੇ ਚਿੱਤ ਵਿਚ ਉਪਜੀ ਪ੍ਰੀਤ ਮਹਾਨ।
ਕਰੀ ਬੇਨਤੀ ਗੁਰਾਂ ਪੈ ਕਿ ਅੰਮ੍ਰਿਤ ਪੀਲਾਨ ॥ ੧ ॥

ਚੌਪਈ

ਬੀਤੀ ਰਾਤ ਕੁਛਕ ਜਦ ਜਾਨੋ। ਕਰੀ ਬੇਨਤੀ ਗੁਰ ਪੈ ਮਾਨੋ। ਅੰਮ੍ਰਿਤ ਖੰਡੇ ਧਾਰ ਛਕਾਵੋ। ਅਤੇ ਦਾਸ ਨੂੰ ਸਿੰਘ ਸਜਾਵੋ ॥ ੨ ॥ ਸੁਨੋਂ ਸਭੀ ਤੁਮ ਖਾਲਸ ਸੰਤ। ਮਹਿਮਾਂ ਅੰਮ੍ਰਿਤ ਵਡੀ ਬਿਅੰਤ। ਇਸ ਅੰਮ੍ਰਿਤ ਨੂੰ ਰਿਖ ਮੁਨ ਸਾਰੇ। ਲੋਚ ਰਹੇ ਸੁਨ ਅਨਕ ਪ੍ਰਕਾਰੇ ॥ ੩ ॥

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤ ਗੁਰ ਤੇ ਪਾਇਆ। ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮੰਨਿ ਵਸਾਇਆ। ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ। ਲਬ ਲੋਭੁ ਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ। ਕਹੈ ਨਾਨਕ ਜਿਸਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥ ੧੩ ॥

[ਰਾਮਕਲੀ ਅਨੰਦ ਮਹਲਾ ੩]

ਇਸ ਅੰਮ੍ਰਿਤ ਦੀ ਸਾਰੀ ਸਾਰ। ਮਿਲੀ ਨ ਕਿਸ ਨੂੰ ਸਾਰ ਵਿਚਾਰ। ਕਲਪਤ ਅੰਮ੍ਰਿਤ ਕਈ ਪ੍ਰਕਾਰ। ਸੋ ਨਾਂ ਕਰ ਸਕਦੇ ਨਿਸਤਾਰ ॥ ੪ ॥ ਝੂਠੇ ਅੰਮ੍ਰਿਤ ਪੀਵਨ ਵਾਰੇ। ਨਾ ਇਤਕੇ ਨਾ ਉਤਕੇ ਪਜਾਰੇ। ਦਰ ਦਰ ਫਿਰਤ ਸ਼ਾਂਤਿ ਨਹਿ ਆਵੈ। ਗੁਰ ਅਕਾਲ ਬਿਨ ਨਹਿ ਤ੍ਰਿਪਤਾਵੈ ॥ ੫ ॥ ਅੰਮ੍ਰਿਤ ਗੁਰ ਨਾਨਕ ਘਰ ਆਇਆ।*ਲੇਖਾ ਹਰ ਨੇ ਨਾਹਿ ਪੁਛਾਇਆ। ਅੰਮ੍ਰਿਤ ਪੀ ਅਮਰ ਹੋ ਜਾਵੇ। ਜਨਮ ਮਰਨ ਵਿਚ ਫੇਰ ਨਾਂ ਆਵੇ ॥ ੬ ॥

ਕਬਿੱਤ

ਕੋਊ ਬਨ ਜਾਵਤੋ ਹੈ ਸੁਧਾ ਨਹਿ ਪਾਵਤੋ ਹੈ ਭੂਖੋ ਮਰ ਜਾਵਤੋ ਹੈ ਅੰਗ ਭੀ ਸੁਕਾਵਤੇ। ਪੁਠੇ ਲਟਕਾਵਤੇ ਹੈ ਧੂਨੀ ਕੋ ਤਪਾਵਤੇ ਹੈ ਮੋਨੀ ਹੋ ਰਹਾਵਤੋ ਹੈ ਵਾਕ ਨਾ ਅਲਾਵਤੇ। ਰਿੱਧ ਸਿੱਧ ਪਾਵਤੋ ਹੈ ਪ੍ਰਾਣ ਕੋ ਚੜ੍ਹਾਵਤੇ ਹੈ ਫਲ ਫੂਲ ਖਾਵਤੇ ਹੈ ਦੂਧ ਕੋ ਅਰਾਵਤੇ। ਰਾਗ ਧੁਨਿ ਗਾਵਤੇ ਹੈ ਸਭ ਕੋ ਰਿਝਾਵਤੇ ਹੈ ਭੇਖ ਭੀ ਬਨਾਵਤੇ ਹੈ ਆਸਨ ਵਿਖਾਵਤੇ ॥ ੭ ॥ ਕੋਈ ਕਹੇ ਅੰਮ੍ਰਿਤ ਰਹਾਵਤੋ ਸੁਮੇਰ ਜਾਵੇ ਵੇਖਦਾ ਹੈ ਜਦੋਂ ਜੜ੍ਹ ਰੂਪ ਹੀ ਸੁਮੇਰ ਹੈ। ਕੋਈ ਕਹੈ ਅੰਮ੍ਰਿਤ ਪਤਾਲ ਵਿ ਰਹਾਵਤੋ ਹੈ ਸ਼ੇਸ਼ ਕੀ ਨਾ ਗਈ ਵਿਖ ਦੁੱਖ ਹੀ ਵਧੇਰ ਹੈ। ਸਸ ਵਿ ਕਹਿਤ ਸੁਧਾ ਘਟਤ ਵਧਤ ਨਿੱਤ ਅੱਜ ਲੌ ਕਲੰਕ ਯੁਤ ਕਥਾ ਜਿਸ ਫੇਰ ਹੈ। ਸੁਰਗ ਵਿ ਸੁਧਾ ਕਹੈਂ ਸੋ ਭੀ ਪੁੰਨ ਲਉ ਹੈਂ ਭੋਗ ਜਨਮ ਮਰਨ ਤਿਸ ਮਿਟੇ ਨਹੀਂ ਫੇਰ ਹੈਂ ॥ ੮ ॥ ਤ੍ਰਿਰੀਆ ਕੇ ਹੋਠਨ ਵਿ ਸੁਧਾ ਕੋ ਸੁਨਾਵਤੇ ਹੈਂ ਭਰਤੇ ਮਰਤ ਤਾਂਕੇ ਦੁੱਖ ਹੀ ਨਕੇਰ ਹੈ।

* ਭਗਤ ਭੰਡਾਰ ਗੁਰ ਨਾਨਕ ਕਉ ਸਉਪਿ ਫਿਰ ਲੇਖਾ ਮੂਲ ਨ ਲਇਆ।

ਅੰਮ੍ਰਿਤ ਸਮੁੰਦਰ ਚਿ ਖਾਰੋ ਅੱਜ ਲਉ ਨਾ ਮੀਠੋ ਅੰਮ੍ਰਿਤ ਦਾ ਸੋਮਾਂ ਕੁਦਰਤ ਚਮਕੇਰ ਹੈ। ਇਨ ਖਟ ਜਗਾ ਵਿੱਚ ਸੁਧਾ ਨਹਿ ਸਾਚ ਜਾਨੋ ਸੁਧਾ ਸੰਤ ਰਸਨਾ ਚਿ ਗੁਰੂ ਜੀ ਉਚੇਰ ਹੈ। ਬਾਣੀ ਗੁਰੂ ਗੁਰੂ ਬਾਣੀ ਵਿੱਚਹੈ ਅੰਮ੍ਰਿਤ ਸਾਰੇ ਗੁਰੂਬਾਣੀ ਕਹੇ ਮੰਨੇ ਸੇਵਕ ਸੁਮੇਰ ਹੈ ॥ ੯ ॥ ਹੋਇਕੇ ਪ੍ਰਤੱਖ ਗੁਰੂ ਅੰਮ੍ਰਿਤ ਛਕਾਵੰਦੇ ਨੇ ਲੋੜ ਜਿਸ ਛਕਨੇ ਦੀ ਕਰਦੇ ਨਾਂ ਡੇਰ ਹੈਂ।ਪੰਚਕੋ ਪਛਾਨ ਪਰਪੰਚ ਤੋਂ ਸੰਕੋਚੇ ਮਨ ਸੋਈ ਹੈਂ ਪਿਆਰੇ ਪੰਜ ਪੰਚ ਕੇ ਅਗੇਰ ਹੈਂ। ਪੰਚ ਰੂਪ ਬਾਣੀ ਜਪ ਪੰਚ ਦਾ ਸਰੂਪ ਹੋਏ ਸੋਈ ਗੁਰ ਰੂਪ ਪਾਂਚੋ ਜਾਂ ਗੁਣ ਵਧੇਰ ਹੈਂ। ਹੁਕਮ ਅਕਾਲ ਦਾ ਜੋ ਕੀਤਾ ਖੰਥ ਖਾਲਸਾ ਹੈ ਸੀਗ ਜੋ ਅਨਾਦੀ ਸੋ ਪ੍ਰਕਾਸ਼ ਕੀਤਾ ਫੇਰ ਹੈ ॥ ੧੦ ॥

ਭਾਈ ਰਾਮ ਕੌਰ ਹੱਥ ਜੋੜੇ ਸੀ, ਗੁਰੂ ਦੇ ਅੱਗੇ ਧੰਨ ਗੁਰੂ ਦੇਵ ਤੁਸੀ ਰੂਪ ਹੋ ਅਕਾਲ ਦੇ। ਤਪਸੀ ਧਿਆਨ ਧਾਰੀ ਜੋਗੀ ਰਿਸ਼ੀ ਬ੍ਰਹਮ ਚਾਰੀ ਤੀਨ ਲੋਕ ਦੇਵ ਨਾ ਸਿਆਣੂੰ ਤੁਧ ਚਾਲ ਦੇ। ਭਗਤ ਤੁਮਾਰੇ ਜੋਊ ਸੋਊ ਕੁਰਬਾਨ ਹੋਏ ਅੱਜ ਹੀ ਛਕਾਓ ਸੁਧਾ ਅਪਨੀ ਦਿਆਲ ਦੇ।ਦਾਸ ਹਾਂ ਸਦਾ ਤੋਂ ਤੇਰੇ ਦਾਸ ਹਾਂ ਅਗਾਰ ਤੇਰੇ ਕਰਨਾ ਨਿਧਾਨ ਤੁਸੀ ਕਾਜ ਕਰੋ ਬਾਲ ਦੇ ॥ ੧੧ ॥ ਬੋਲੇ ਗੁਰਦੇਵ ਬ੍ਰਿਧ ਅੰਸ ਤੂੰ ਪਿਆਰੋ ਮਮ ਤੇਰੇ ਵਿੱਚ ਗੁਰੂ ਪ੍ਰੀਤ ਸੰਦੜਾ ਵਿਗਾਸ ਹੈ। ਤੁਧ ਨੂੰ ਨਾਂ ਕਰਾਂ ਦੂਰ ਅੰਮ੍ਰਿਤ ਦਿਆਂ ਜਰੂਰ, ਕਰਾਂ ਤੇਰੇ ਵਿੱਚ ਰੱਬੀ ਜੋਤ ਦਾ ਪ੍ਰਕਾਸ਼ ਹੈ।ਜਦੋਂ ਤੁੱਧ ਚਿੱਤ ਵਿੱਚ ਐਸੀ ਫੁਰ ਆਈ ਅੱਜ ਜਾਨੋਂ ਸਿੱਖੀ ਸਫਲ ਬਨਾਈ ਜੋ ਅਨਾਸ਼ ਹੈ। ਜਦੋਂ ਤੁਮ ਚਾਹੋ ਛਕੋ ਅੰਮ੍ਰਿਤ ਤਿਆਰ ਹੋਵੇ ਸਾਡੇ ਨੇੜੇ ਸਦਾ ਰਹਿੰਦਾ ਤੁਸਾਂ ਦਾ ਨਿਵਾਸ ਹੈ॥੧੨॥

ਸੋਰਠਾ

ਰਾਮ ਕੌਰ ਕਰ ਜੋਰ ਸੀਸ ਨਿਵਾਯਾ ਗੁਰਾਂ ਨੂੰ ।
ਮਿਹਰ ਕਰੋ ਮਮ ਓਰ ਸੁਧਾ ਛਕਾਵੋ ਦਾਸ ਨੂੰ ॥ ੧੩ ॥
ਮੰਨ ਲਈ ਗੁਰਦੇਵ ਅਰਜ ਕਰੀ ਜੋ ਤਾਸ ਨੇ ।
ਰਾਮ ਕਵਰ ਨਿਸਚੈਵ ਲੱਗਾ ਹੋਨ ਤਿਆਰ ਜੋ ॥ ੧੪ ॥
ਤਯਾਰੀ ਕਰੀ ਵਿਚਾਰ ਅੰਮ੍ਰਿਤ ਵੇਲੇ ਉੱਠਕੇ ।
ਧਾਰੇ ਪੰਜ ਕਕਾਰ ਸਫ਼ ਕੇਸੀਂ ਇਸ਼ਨਾਨ ਕਰ ॥ ੧੫ ।
ਕੀਤਾ ਠੀਕ ਤਿਆਰ ਅੰਮ੍ਰਿਤ ਪੰਜ ਪਿਆਰਿਆਂ ।
ਆਪ ਅਤੀ ਹਿਤ ਧਾਰ ਚੋਜੀ ਗੁਰਾਂ ਛਕਾਇਆ ॥ ੧੬ ॥
ਧਰਿਆ ਤਿਸਦਾ ਨਾਮ ਸ੍ਰੀ ਗੁਰਾਂ ਗੁਰਬਖਸ਼ ਸਿੰਘ ।
ਪਹਿਲਾ ਤਿਸਦਾ ਨਾਮ ਰਾਮਕੌਰ ਸੀ ਜਾਨ ਲੌ ॥ ੧੭ ॥

ਬਿਲਾਵਲ ਮਹਲਾ ੫

ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ । ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ ॥ ੧ ॥ ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ । ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥੧॥ ਰਹਾਉ ॥ ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ । ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾਕਾ ਅਚਰਜ ਸੁਆਦੁ ॥ ੨ ॥ ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ । ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰ-ਬਾਰੇ ॥ ੨ ॥ ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣ ਹੀਨ । ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥ ੪ ॥ ੨੫ ॥ ੫੫ ॥

ਕਬਿੱਤ

ਕੌਤਕ ਇਹ ਦੇਖ ਕਰ ਸੰਗਤ ਅਨੰਦ ਭਈ ਬੋਲਦੀ ਹੈ
ਧੰਨ ਧੰਨ ਗੁਰੂ ਦਸਮੇਸ ਨੂੰ। ਸਿੰਘ ਗੁਰਬਖਸ਼ ਤਾਈਂ ਬੋਲਦੀ ਹੈ
ਧੰਨਧੰਨਧੰਨਬ੍ਰਿਧ ਵਾੜੀ ਜੋ ਜਪਾਵੇ ਇੱਕ ਏਸ਼ ਨੂੰ। ਹੋਰ ਕੇਤੀ
ਸੰਗਤ ਤਿਆਰ ਹੋਈ ਛਕਨੇ ਨੂੰ ਖੋਈ ਮੇਰ ਤੇਰ ਜੇੜ੍ਹੀ
ਦੇਂਵਦੀ ਕਲੇਸ਼ ਨੂੰ। ਵਾਹਿਗੁਰੂ ਜੀ ਦੇ ਭਏ ਖਾਲਸੇ ਗੁਰੂ ਦੇ
ਸਿੰਘ ਲਿਖਕੇ ਸੁਨਾਈ ਸਾਖੀ ਰਹੇ ਜੋ ਹਮੇਸ਼ ਨੂੰ॥ ੧੮॥

ਸੋਰਠਾ

ਸਭ ਨੂੰ ਦੋ ਕਰ ਜੋੜ ਵਾਹਿਗੁਰੂ ਜੀ ਕੀ ਫਤੇ।
ਭੁੱਲ ਚੁੱਕ ਜੋ ਮੋਰ ਸੋਧੋ ਠੀਕ ਵਿਚਾਰ ਕੇ॥ ੧੯॥

॥ ਇਤਿ ਸ੍ਰੀ ਜੀਵਨ ਚਰਿੱਤ੍ਰ ਸਾਹਿਬ ਰਾਮਕਵਰ (ਗੁਰਬਖਸ਼ ਸਿੰਘ ਜੀ)
ਉਨਾਸੀ ਅਧਯਾਇ ਸਮਾਪਤੰ।

—:o:—

# ਭਾਈ ਜਾਗੂ ਨੇ ਅੰਮ੍ਰਿਤ ਛਕ ਕੇ ਜੀਵਣ ਸਿੰਘ ਬਣਨਾ!

ਜਿਸ ਸਮੇਂ ਭਾਈ ਗੁਰਬਖਸ਼ ਸਿੰਘ ਜੀ ਨੇ ਅੰਮ੍ਰਿਤ ਛਕਿਆ ਤਿਸ ਸਮੇਂ ਝੰਡੇ ਰਾਮਦਾਸ ਪੁਰ ਨਿਵਾਸੀ ਜਾਗੂ ਰੰਘਰੇਟਾ ਸਿੱਖ ਜੋ ਝੰਡੇ ਰਾਮਦਾਸ ਪੁਰੇ ਤੋਂ ਦਿੱਲੀ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਭਾਈ ਗੁਰਦਿੱਤਾ ਜੀ ਦੀ ਖਬਰ ਲੈਣ ਗਿਆ ਸੀ, ਤੇ ਤਿਥੀ ਜਗਾ ਰਹਿਕੇ ਸ੍ਰੀ ਗੁਰੂ ਤੇਗਬਹਾਦਰ ਜੀ ਦਾ ਸੀਸ ਲੈ ਸ੍ਰੀ ਦਸਮੇਸ ਜੀ ਦੇ ਪਾਸ ਸ੍ਰੀ ਅਨੰਦ ਪੁਰ ਜੀ ਪੁਜਿਆ ਸੀ, ਉਸਨੇ ਜਦ ਸਤਿਗੁਰਾਂ ਦੇ ਸਿੰਘਾਂ ਨੂੰ ਅੰਮ੍ਰਿਤ

ਛਕੌਣ ਦੇ ਸਮੇਂ ਜ਼ਾਤ ਪਾਤ ਦਾ ਭੇਦ ਮਿਟਾਵਣ ਦਾ ਉਪਦੇਸ਼ ਦੇਂਦੇ ਸੁਣਿਆਂ ਤਾਂ ਉਸਦੇ ਚਿੱਤ ਵਿਚ ਵੀ ਅੰਮ੍ਰਤ ਛਕਣ ਦੀ ਉਮੰਗ ਆਈ, ਪਰ ਡਰਦਾ ਸਤਿਗੁਰਾਂ ਪਾਸ ਬਿਨੈ ਨ ਕਰ ਸਕੇ, ਇਸ ਲਈ ਉਸਨੇ ਆਪਣਾ ਖਿਆਲ ਭਾਈ ਗੁਰਬਖਸ਼ ਸਿੰਘ ਜੀ ਪਾਸ ਪ੍ਰਗਟ ਕੀਤਾ, ਤੇ ਕਿਹਾ ਕਿ ਆਪ ਮੈਨੂੰ ਅੰਮ੍ਰਤ ਛਕਾ ਕੇ ਖਾਲਸਾ ਪੰਥ ਵਿਚ ਅਭੇਦ ਕਰਨ ਬਾਬਤ ਸਤਿਗੁਰਾਂ ਪਾਸ ਬੇਨਤੀ ਕਰੋ। ਤਾਂ ਭਾਈ ਜੀ ਨੇ ਗੁਰੂਜੀ ਪਾਸ ਬੇਨਤੀ ਕੀਤੀ, ਗੁਰੂ ਜੀ ਨੇ ਬਚਨ ਕੀਤਾ ਗੁਰੂ ਨਾਨਕ ਦੇਵ ਜੀ ਦਾ ਘਰ ਵੱਡਾ ਖੁਲ੍ਹਾ ਹੈ, ਇਸ ਵਿੱਚ ਕਿਸੇ ਜ਼ਾਤ ਦਾ ਮਾਣ ਨਹੀਂ, ਕੇਵਲ ਪ੍ਰੇਮ ਦਾ ਮਾਣ ਹੈ, ਗੁਰੂ ਨਾਨਕ ਜੀ ਦੀ ਸਿੱਖੀ ਦਾ ਬੂਹਾ ਹਰ ਸ੍ਰੇਣੀ ਤੇ ਹਰ ਜ਼ਾਤੀ ਲਈ ਸਦਾ ਖੁੱਲ੍ਹਾ ਹੈ। ਦੂਜੇ ਦਿਨ ਸਤਿਗੁਰਾਂ ਨੇ ਭਾਈ ਜਾਗੂ ਨੂੰ ਸੱਦ ਕੇ ਥਾਪੀ ਦਿਤੀ ਤੇ ਬਚਨ ਕੀਤਾ–"ਰੰਘਰੇਟੇ ਗੁਰੂ ਕੇ ਬੇਟੇ।" ਇਉਂ ਕਹਿ ਸਤਿਗੁਰਾਂ ਨੇ ਭਾਈ ਜਾਗੂ ਨੂੰ ਅੰਮ੍ਰਤ ਛਕਾਣ ਦੀ ਆਗਤਾ ਦਿੱਤੀ, ਤਾਂ ਪੰਜਾਂ ਪਿਆਰਿਆਂ ਨੇ ਓਸ ਰੀਤੀ ਮੂਜਬ ਭਾਈ ਜਾਗੂ ਤੇ ਹੋਰ ਸੰਗਤਾਂ ਨੂੰ ਅੰਮ੍ਰਤ ਛਕਾਯਾ, ਤੇ ਇਉਂ ਹਰ ਜਾਤ ਦੇ ਪ੍ਰਾਣੀਆਂ ਨੂੰ ਅੰਮ੍ਰਤ ਛਕਾ ਕੇ ਖਾਲਸਾ ਪੰਥ ਵਿਚ ਅਭੇਦ ਕਰਨ ਦੀ ਮ੍ਰਯਾਦਾ ਚਲਾਈ। ਜਾਗੂ ਦਾ ਨਾਮ ਗੁਰੂ ਜੀ ਨੇ ਭਾਈ ਜੀਵਣ ਸਿੰਘ ਰੱਖਿਆ, ਤੇ ਹੁਕਮ ਦਿੱਤਾ ਕਿ ਤੂੰ ਏਥੇ ਹੀ ਸੇਵਾ ਵਿਚ ਰਿਹਾ ਕਰ। ਸੋ ਭਾਈ ਜੀਵਣ ਸਿੰਘ ਸਤਿਗੁਰਾਂ ਦੀ ਨਗਾਰਚੀ ਦੀ ਸੇਵਾ ਕਰਦਾ ਰਿਹਾ। ਸ੍ਰੀ ਚਮਕੌਰ ਸਾਹਿਬ ਜੀ ਵਿਚ ਰਣਜੀਤ ਨਗਾਰੇ ਦਾ ਨਗਾਰਚੀ ਭਾਈ ਜੀਵਣ ਸਿੰਘ ਹੀ ਸੀ। ਜਦੋਂ

ਗੁਰੂ ਜੀ ਮਾਲਵੇ ਤੋਂ ਹੋਕੇ ਦਿੱਲੀ ਆਦਿ ਹੋ ਦੱਖਣ ਨੂੰ ਗਏ ਹਨ, ਉਸ ਸਮੇਂ ਭਾਈ ਜੀਵਨ ਸਿੰਘ ਭਾਈ ਗੁਰਬਖਸ਼ ਸਿੰਘ ਜੀ ਨਾਲ ਗੁਰੂ ਜੀ ਤੋਂ ਆਗਜ਼ਾ ਪਾਕਰ ਝੰਡੇ ਰਾਮਦਾਸ ਪੁਰੇ ਆ ਕੇ ਬਾਬੇ ਦੇ ਗੁਰਦੁਆਰੇ ਸੇਵਾ ਕਰਦਾ ਰਿਹਾ,ਤੇ ਇੱਥੇ ਹੀ ਚਲਾਣਾ ਕੀਤਾ। ਝੰਡੇ ਰਾਮਦਾਸ ਪੁਰੇ ਬਾਬੇ ਦੇ ਗੁਰਦੁਆਰੇ ਦੇ ਕੋਲੇ ਪਾਸ ਅਸਮਾਨੀ ਖੂਹ ਦੇ ਕੋਲ ਭਾਈ ਜੀਵਣ ਸਿੰਘ ਜੀ ਦੀ ਸਮਾਧ ਹੁਣ ਤਕ ਮੌਜੂਦ ਹੈ, ਇਸਦੀ ਬੰਸ ਦਾ ਇਕ ਸਿੰਘ ਬਾਰ ਵਿਚ ਰਹਿੰਦਾ ਸੁਣੀਂਦਾ ਹੈ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਬਖਸ਼ ਸਿੰਘ ਜੀ ਅੱਸੀਵਾਂ ਅਧਜਾਇ ਸਮਾਪਤੰ ॥

—o—

## ਕੋਟ ਗੁਰਬਖਸ਼ ਸਿੰਘ ਤੇ ਰਾਮਾ ਤਲਵੰਡੀ ਦੋ ਪਿੰਡ ਬੰਨ੍ਹਣੇ !

ਜਿਸ ਸਮੇਂ ਭਾਈ ਗੁਰਬਖਸ਼ ਸਿੰਘ ਜੀ ਨੇ ਅੰਮ੍ਰਿਤ ਛਕਿਆ ਸੀ ਉਸੀ ਸਮੇਂ ਆਪਣੇ ਪੁਤ੍ਰ ਭਾਈ ਮੋਹਰਸਿੰਘ ਲਈ ਰਾਮਦਾਸ ਪੁਰੇ ਦੀ ਜਮੀਨ ਵਿਚੋਂ ਇੱਕ ਹਿੱਸਾ ਕੱਟਕੇ ਕੋਟ ਗੁਰਬਖਸ਼ ਨਾਮੇਂ ਪਿੰਡ ਮੀਲ ਕੁ ਦੇ ਫਾਸਲੇ ਤੇ ਵਸਾਯਾ,ਅਤੇ ਤਿਸ ਪਿੰਡ ਦੇ ਵਿਚ ਮੁਸਲਮਾਨ ਰਾਈਂ ਮੁਜਾਰੇ ਵਸਾਏ, ਤੇ ਭਾਈ ਰਾਮੇਂ ਨੂੰ ਬਚਨ ਕੀਤਾ ਭਾਈ ਰਾਮਿਆਂ ਤੂੰ ਭੀ ਟੱਬਰ ਵਾਲਾ ਹੋ ਗਿਆ ਹੈਂ,ਆਖੇਂ ਤਾਂ ਤੇਰੇ ਲਈ ਭੀ ਪਿੰਡ ਬੰਨ੍ਹ ਦੇਈਏ? ਭਾਈ ਰਾਮੇਂ ਕਿਹਾ ਜੀ ਜਿਵੇਂ ਆਪ ਦੀ ਰਜਾਇ ਹੋਵੇ ਸੋ ਵਰਤੇ। ਤਾਂ ਭਾਈ ਰਾਮੇਂ ਉੱਤੇ ਖੁਸ਼ ਹੋਕਰ ਭਾਈ ਗੁਰਬਖਸ਼ ਸਿੰਘ ਜੀ ਨੇ ਇਕ ਪਿੰਡ ਦੀ ਨੀਂਹ ਆਪਣੇ ਹੱਥੀਂ ਰੱਖਕੇ ਤਿਸਦਾ ਨਾਮ ਰਾਮੇਂ ਦੀ

ਤਲਵੰਡੀ ਰੱਖਿਆ। ਤਿਸ ਵਿਚ ਰੰਧਾਵੇ ਜੱਟ ਤਿਸਦੀ ਬੰਸ ਦੇ ਹੁਣ ਤਾਈਂ ਵੱਸਦੇ ਹਨ, ਜਿਨ੍ਹਾਂ ਵਿਚੋਂ ਕੁਝ ਮੁਖੀਆਂ ਦੇ ਨਾਮ ਇਸਤ੍ਰਾਂ ਹਨ:-ਭਾਈ ਰਾਮਾਂ, ਤਿਸਤੋਂ ਦੋ ਤਿੰਨ ਪੀਹੜੀਆਂ ਮਗਰੋਂ ਗੁਰਬਖਸ਼ ਸਿੰਘ, ਤਿਸਦੇ ਪੁਤ੍ਰ ਸੁੱਖਾ ਸਿੰਘ, ਤਿਸਦੇ ਫਤੇ ਸਿੰਘ, ਤਿਸਦੇ ਜੀਵਣ ਸਿੰਘ ਆਦਿਕ ਹੋਏ। ਭਾਈ ਗੁਰਬਖਸ਼ ਸਿੰਘ ਜੀ ਨੇ ਰਾਮੇਂ ਨੂੰ ਅਪਨੇ ਇਲਾਕੇ ਵਿੱਚੋਂ ਕਈ ਪਿੰਡ ਪੱਖੋ ਕੇ, ਰੰਧਾਵਾ, ਧਰਮ ਕੋਟ, ਠੇਠਰ ਆਦਿਕ ਦਿੱਤੇ ਸੀ ॥

---

## ਗੁਰੂਜੀ ਨੇ ਕੜਾਹ ਪ੍ਰਸ਼ਾਦ ਲੁਟਾਕੇ ਪੰਥਦੇ ਗੁਣ ਪਰਖਣੇ

ਇੱਕ ਵਾਰੀ ਸ੍ਰੀ ਗੁਰੂ ਜੀ ਨੇ ਭਾਈ ਗੁਰਬਖਸ਼ ਸਿੰਘ ਜੀ ਨੂੰ ਝੰਡੇ ਰਾਮਦਾਸ ਪੁਰੇ ਤੋਂ ਸ੍ਰੀ ਅਨੰਦ ਪੁਰ ਸਾਹਿਬ ਸੱਦਿਆ, ਉਸ ਸਮੇਂ ਭਾਈ ਜੀ ਦਾ ਅਨੰਦ ਪੁਰ ਜਾਣਾ ਸੁਣਕੇ ਝੰਡੇ ਰਾਮਦਾਸ ਪੁਰੇ ਤੋਂ ਵੀ ਫੇਰ ਸੰਗਤ ਗੁਰੂ ਜੀ ਦੇ ਦਰਸ਼ਨਾਂ ਨੂੰ ਸ੍ਰੀ ਅਨੰਦ ਪੁਰ ਗਈ, ਤਿਸ ਜਗ੍ਹਾ ਸਾਰੀ ਸੰਗਤ ਤੇ ਭਾਈ ਜੀ ਨੇ ੧੦੦੦) ਹਜ਼ਾਰ ਰੁਪੱਯਾ ਗੁਰੂ ਜੀ ਦੀ ਭੇਟਾ ਕੀਤਾ, ਗੁਰੂ ਜੀ ਨੇ ਉਸ ਰੁਪਈਏ ਨੂੰ ਅੱਡ ਹੀ ਰੱਖ ਛੱਡਿਆ, ਦੂਜੇ ਦਿਨ ਉਸੇ ੧੦੦੦) ਹਜ਼ਾਰ ਰੁਪੱਯੇ ਦਾ ਕੜਾਹ ਪ੍ਰਸ਼ਾਦ ਕਰਾ ਕੇ ਗੁਰੂ ਜੀ ਨੇ ਹੁਕਮ ਦਿੱਤਾ ਕਿ ਅੱਜ ਕੜਾਹ ਪ੍ਰਸ਼ਾਦ ਜਿਤਨਾ ਕਿਸੇ ਦਾ ਜੀ ਕਰੇ ਆਪੇ ਲੁੱਟ ਲਵੇ। ਗੁਰੂ ਜੀ ਤੋਂ ਏਹ ਵਾਕ ਸੁਣ ਸੰਗਤਾਂ ਕੜਾਹਪ੍ਰਸ਼ਾਦਲੁੱਟਕੇ ਅਪਨੇ੨ ਬੁਗਿਆਂ ਵਿੱਚ

ਜਾ ਬਿਰਾਜੀਆਂ, ਪ੍ਰੰਤੂ ਕੁਝ ਸਿੰਘਾਂ ਨੇ ਵਰਤਾਵਨ ਵਾਲਿਆਂ ਪਾਸੋਂ ਹੀ ਗੱਫੇ ਲੈ ਕਰ ਛਕੇ ਤੇ ਕੁਝ ਸਿੰਘ ਜਿਨ੍ਹਾਂ ਵਿਚ ਭਾਈ ਗੁਰਬਖਸ਼ ਸਿੰਘਜੀ,ਭਾਈ ਦਯਾ ਸਿੰਘ ਜੀ,ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ,ਭਾਈ ਵੀਰਸਿੰਘ ਜੀ,ਭਾਈ ਉਦੇ ਸਿੰਘਜੀ,ਭਾਈ ਆਲਮ ਸਿੰਘ ਜੀ,ਭਾਈ ਬਖਸ਼ੀਸ਼ ਸਿੰਘ ਜੀ, ਭਾਈ ਬਖਸ਼ ਸਿੰਘ ਜੀ, ਭਾਈ ਅਨਕ ਸਿੰਘ ਜੀ,ਭਾਈ ਅਜਬ ਸਿੰਘ ਜੀ, ਭਾਈ ਹਜਾਰਾ ਸਿੰਘ ਜੀ, ਭਾਈ ਮੈਣਾਂ ਸਿੰਘ ਜੀ, ਭਾਈ ਗੰਡਾ ਸਿੰਘ ਜੀ ਆਦਿਕ ਸਨ ਉਨ੍ਹਾਂ ਨੇ ਅਪਨੀ ਬ੍ਰਿਤੀ ਅਖੰਡ ਭਜਨ ਵਿੱਚ ਜੋੜੀ ਰੱਖੀ, ਤੇ ਇਸ ਲੁੱਟ ਵਿਚ ਹਿੱਸਾ ਨਾਂ ਲਿਆ। ਗੁਰੂ ਜੀ ਨੇ ਇਨ੍ਹਾਂ ਨੂੰ ਸੱਦ ਕੇ ਪੁੱਛਿਆ ਭਾਈ ਜੀ ! ਤੁਸੀਂ ਕੜਾਹ ਪ੍ਰਸ਼ਾਦ ਕਿਉਂ ਨਹੀਂ ਲੁੱਟਿਆ? ਤਾਂ ਉਨ੍ਹਾਂ ਬੇਨਤੀ ਕੀਤੀ ਸਤਿਗੁਰੋ! 'ਜਿਉਂ ਪ੍ਰੇਰੇ ਤਿਉਂ ਕਰਣਾਂ' ਤੁਹਾਡੇ ਹੁਕਮ ਅੰਦਰ ਜੋ ਕਰਾ ਰਹੇ ਹੋ ਸੋ ਕਰਦੇ ਹਾਂ। ਸਤਿਗੁਰਾਂ ਨੇ ਬਚਨ ਕੀਤਾ ਜੋ ਤੁਹਾਡੇ ਗੁਣਾਂ ਨੂੰ ਧਾਰਨ ਕਰਨਗੇ ਸੋ ਬਿਦੇਹ ਰੂਪ ਸੰਤ ਹੋਵਨਗੇ, ਅਤੇ ਜੋ ਵਰਤਾਵੇ ਤੋਂ ਵਰਤਾਵਾ ਲੈ ਗਏ ਹਨ ਸੋ ਰਜੋ ਗੁਣੀ ਗ੍ਰਿਸਤੀ ਸਿੰਘ ਹੋਨਗੇ, ਅਤੇ ਜਿਨ੍ਹਾਂ ਨੇ ਲੁੱਟ ਕੀਤੀ ਹੈ ਸੋ ਬਹਾਦਰ ਸਿੰਘ ਹੋਣਗੇ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਰਾਮਕੌਰ ਜੀ ਇਕਾਸੀਵਾਂ ਅਧਯਾਇ ਸਮਾਪਤੰ ॥

---

## ਪਹਾੜੀ ਰਾਜਿਆਂ ਨਾਲ ਜੁੱਧ

ਸੰ: ੧੭੫੭ ਬਿ:ਨੂੰ ਸ੍ਰੀਗੁਰੂ ਜੀ ਥੋੜੇ ਜੇਹੇ ਸਿੰਘ ਨਾਲ ਲੈ ਕਰ ਸ਼ਿਕਾਰ ਗਏ,ਅੱਗੋ ਰਾਜਾ ਬਲੀਆਚੰਦ ਤੇ ਆਲਮ ਚੰਦ

ਫੌਜ ਸਮੇਤ ਅੱਗੇ ਹੀ ਘਾਤ ਲਾਈ ਬੈਠੇ ਸਨ, ਗੁਰੂ ਜੀ ਦੇ ਨਾਲ ਥੋੜ੍ਹੇ ਜਹੇ ਸਿੰਘ ਵੇਖਕੇ ਹੱਲਾ ਕਰਕੇ ਆ ਪਏ। ਏਧਰ ਗੁਰੂ ਜੀ ਦੇ ਸਿੰਘ ਜੋ ਜੰਗ ਲਈ ਸਦਾ ਹੀ ਤਿਆਰ ਬਰ ਤਿਆਰ ਰਹਿੰਦੇ ਸਨ, ਵੈਰੀ ਦਾ ਮੁਕਾਬਲਾ ਕਰਨ ਲੱਗੇ:—

ਭੁਯੰਗ ਪ੍ਰਯਾਤ ਛੰਦ

ਸੜਾ ਸਾੜ ਗੋਲੀ, ਤੜਾ ਤਾੜ ਚਾਲੀ। ਦੜਾ ਦਾੜ ਹੋਈ, ਝੜਾ ਝਾੜ ਵਾਲੀ। ਗੜਾ ਗਾੜ ਗੋਲੇ, ਚਲੇ ਤੋਪ ਵਾਲੇ। ਕੜਾ ਕਾੜ ਲੱਗੇ, ਮਰਾਏ ਬਰਾਲੇ ॥ ੧ ॥ ਉਤੇ ਸਿੰਘ ਆਗੇ ਲੜੇ ਫੌਜ ਲੈਕੇ। ਕਰੇ ਹਾਨੁ ਸ਼ੱਤ੍ਰ,ਜੁ ਡੰਕਾ ਬਜੈਕੇ। ਮਹਾਂ ਸਿੰਘ ਜੋਧੇ, ਬਲੀ ਤੇਜ ਵਾਲੇ। ਵਧੇ ਖੂੰਬ ਆਗੇ, ਜੁ ਬੋਲੇ ਅਕਾਲੇ ॥ ੨ ॥ ਵਗੀ ਸ੍ਰੋਣ ਧਾਰਾ, ਪਹਾੜੀ ਮੁਕਾਏ। ਕਈ ਮਾਰ ਫੱਟੇ, ਕੜਾਕੇ ਮਰਾਏ। ਹਥੋਂ ਸਿੰਘ ਆਲਮ, ਫਟੇ ਚੰਦ ਬਲੀਆ। ਗੁਰੂ ਆਪ ਦਸਮੇਂ, ਪਿਖੈਂ ਸਾਰੁ ਹਲੀਆ ॥ ੩ ॥

ਸ੍ਰੀ ਗੁਰੂ ਜੀ ਸਿੰਘਾਂ ਨੂੰ ਜੰਗ ਵਿਚ ਜੁੱਟੇ ਵੇਖਣ ਹਿਤ ਇਕ ਉੱਚੀ ਥਾਂ ਖਲੋਤੇ ਸਨ, ਤਾਂ ਭਾਈ ਗੁਰਬਖਸ਼ ਸਿੰਘ ਜੀ ਅੱਗੇ ਪਿੱਛੇ ਵੇਖ ਗੁਰੂ ਜੀ ਨੂੰ ਕੋਲ ਨਾ ਤੱਕ ਘਬਰਾ ਗਏ, ਤੇ ਘੋੜਾ ਛੇੜ ਗੁਰੂ ਜੀ ਪਾਸ ਪੁੱਜੇ,ਤੇ ਕੰਪਾਇਮਾਨ ਹੋ ਕੇ ਬਚਨ ਕੀਤਾ ਸਤਿਗੁਰੋ ! ਤੁਸੀ ਸਿੰਘਾਂ ਨੂੰ ਅਕੱਲੇ ਛੱਡਕੇ ਏਧਰ ਆ ਗਏ ਹੋ, ਕਦੀ ਸ੍ਰਦਾਰ ਤੋਂ ਬਿਨਾਂ ਫੌਜ, ਚੰਦ ਬਿਨਾ ਰਾਤ, ਕਵਲਾਂ ਬਿਨਾ ਤਾਲ, ਹੰਸਾਂ ਬਿਨਾਂ ਮਾਨ ਸਰੋਵਰ ਸੋਭਾ ਪਾਉਂਦਾ ਹੈ?

ਏਹ ਸੁਣ ਗੁਰੂ ਜੀ ਨੇ ਭਾਈ ਗੁਰਬਖਸ਼ ਸਿੰਘ ਜੀ ਨੂੰ ਬਚਨ

ਕੀਤਾ:-"ਸਾਡੇ ਸਿੰਘਾਂ ਵਿਚ ਅੰਮ੍ਰਿਤ ਦੀ ਭਾਰੀ ਸ਼ਕਤੀ ਹੈ ਤੇ ਓਹ ਇਨ੍ਹਾਂ ਥੋੜੇ ਜਹੇ ਪਹਾੜੀਆਂ ਕੋਲੋਂ ਨਹੀਂ ਹਾਰਦੇ, ਅਸੀ ਆਪਣੇ ਸਿੰਘਾਂ ਦੇ ਹੱਥ ਤੱਕ ਰਹੇ ਹਾਂ, ਤੁਸੀਂ ਕੰਪਾਇਮਾਨ ਨਾ ਹੋਵੋ"। ਉਧਰ ਰਣ ਭੂਮੀ ਵਿਚ ਜਾਕੇ ਭਾਈ ਗੁਰਬਖਸ਼ ਸਿੰਘ ਜੀ ਦਾ ਕਿਤਨੇ ਸਿੰਘ ਸ਼ਹੀਦ ਹੋਏ ਤੱਕ ਰਿਦਾ ਦ੍ਰਵ ਨਿੱਕਲਿਆ, ਤੇ ਅੱਖਾਂ ਤੋਂ ਹੰਝੂ ਵਗ ਤੁਰੇ, ਤੇ ਗੁਰੂ ਜੀ ਪਾਸ ਬਿਨੈ ਕਰਨ ਲੱਗੇ:-"ਸਤਿਗੁਰੋ! ਆਪ ਸਿੰਘਾਂ ਦੇ ਨੇਤ੍ਰਾਂ ਅੱਗੇ ਵਿਖਾਈ ਦੇਂਦੇ ਰਹੋ, ਤੇ ਆਪ ਸਹੈਤਾ ਕਰੋ"। ਇਹ ਸੁਣ ਭਾਈ ਜੀ ਦਾ ਦਿਲ ਡੋਲਿਆ ਦੇਖ ਗੁਰੂ ਜੀ ਧਨਖ ਬਾਣ ਫੜਕੇ ਜੰਗ ਲਈ ਤਿਆਰ ਹੋ ਗਏ।

ਭੁਯੰਗ ਪ੍ਰਯਾਤ ਛੰਦ

ਗੁਰੂ ਬਖਸ਼ ਸਿੰਘਾ, ਨ ਭੂਮੀ ਕੰਪਾਵੋ। ਕਰੋ ਧੀਰ ਭਾਰੀ, ਅਤੀ ਜੀਤ ਆਵੇ। ਚਲੇ ਛੇੜ ਘੋੜਾ, ਰਣੰ ਭੂਮ ਆਏ। ਫਰੇ ਤੀਰ ਗੁਰ ਨੇ, ਕਰਾਰੇ ਚਲਾਏ ॥ ੪ ॥

ਗੁਰੂ ਜੀ ਦੇ ਤੀਰਾਂ ਨਾਲ ਜਦ ਕਈ ਮੁਖੀ ਪਹਾੜੀਏ ਸ਼ਹੀਦ ਹੋ ਗਏ ਤਾਂ ਪਹਾੜੀ ਸੈਨਾਂ ਸਿਰ ਤੇ ਪੈਰ ਰੱਖ ਨੱਸ ਤੁਰੀ; ਏਧਰ ਗੁਰੂ ਜੀ ਤੇ ਗੁਰੂ ਜੀ ਦੇ ਸਿਦਕੀ ਸਿੰਘ ਭਾਈ ਉਦੇ ਸਿੰਘ ਜੀ, ਭਾਈ ਬਚਿੱਤ੍ਰ ਸਿੰਘ ਜੀ, ਭਾਈ ਮਹਾਂ ਸਿੰਘ ਜੀ, ਭਾਈ ਆਲਮ ਸਿੰਘ ਜੀ ਤੇ ਭਾਈ ਗੁਰਦਾਸ ਸਿੰਘ ਜੀ ਆਦਿ ਜਿੱਤ ਦੇ ਨਗਾਰੇ ਵਜਾਉਂਦੇ ਹੋਏ ਸ੍ਰੀ ਅਨੰਦਪੁਰ ਪੁੱਜੇ, ਗੁਰੂ ਜੀ ਦੀ ਆਗਯਾਨੁਸਾਰ ਭਾਈ ਗੁਰਬਖਸ਼ ਸਿੰਘ ਜੀ ਨੇ ਸਿੰਘਾਂ ਨੂੰ ਸਿਰੋਪਾਓ ਦਿੱਤੇ।

ਓਧਰ ਪਹਾੜੀ ਰਾਜੇ ਰਾਜਾ ਅਜਮੇਰ ਸਿੰਘ ਪਾਸ ਜਾ ਕੇ

ਸਲਾਹ ਕਰਨ ਲੱਗੇ, ਕਿ ਅਨੰਦ ਪੁਰੋਂ ਗੁਰੂ ਜੀ ਨੂੰ ਕੱਢ ਛੱਡੋ, ਤੇ ਨਿੱਤ ਦਾ ਟੰਟਾ ਮਿਟਾਵੋ, ਇਸ ਮਤਲਬ ਦੀ ਸੂਹੰਦ ਦੇ ਸੂਬੇ ਦੀ ਰਾਹੀਂ ਸਾਰਿਆਂ ਰਾਜਿਆਂ ਨੇ ਚਿੱਠੀ ਲਿਖਕੇ ਦਿੱਲੀ ਪਹੁੰਚਾਈ ॥

ਇਤਿ ਸ੍ਰੀ ਜੀਵਨ ਚਰਿੱਤ੍ਰ ਭਾ: ਗੁਰਬਖਸ਼ ਸਿੰਘਜੀ ਬਿਆਸੀਵਾਂ ਅਧਜਾਇ ਸਮਾਪਤੰ॥

—:o:—

## ਸੱਯਦ ਬਹਮੀ ਨਾਮੇਂ ਇਕ ਮੁਸਲਮਾਨ, ਤੇ ਦੋ ਬਾਹਲੀਆਂ ਨੇ ਸਿੰਘ ਸਜਣਾਂ!

ਸੰ:੧੭੬੨ਬਿ:ਨੂੰ ਸ੍ਰੀ ਗੁਰੂ ਜੀ ਮਾਲਵੇ ਦੇਸ ਦੀ ਸੈਲ ਕਰਦੇ ਹੋਏ'ਛੱਤੇਆਣੇ'ਨਾਮੇ ਪਿੰਡ ਜਾ ਉਤ੍ਰੇ,ਇੱਥੇ ਇੱਕ ਸੱਯਦ ਬਹਮੀ ਨਾਮੀ ਮੁਸਲਮਾਨ ਫਕੀਰ ਪ੍ਰਮੇਸ਼ਰ ਦੀ ਬੰਦਗੀ ਵਾਲਾ ਤੇ ਸੰਤਾਂ ਸਾਧਾਂ ਦਾ ਮੇਲੀ ਰਹਿੰਦਾ ਸੀ, ਓਹ ਰੋਜ਼ ਗੁਰੂ ਜੀ ਦੇ ਦੀਵਾਨ ਵਿਚ ਆਇਆ ਕਰਦਾ ਸੀ। ਇਹ ਫਕੀਰ ਅੱਗੇ ਵੀ ਕੁਝ ਗੁਰੂਨਾਨਕ ਜੀ ਦੇ ਘਰ ਦਾ ਪ੍ਰੇਮੀ ਸੀ,ਪਰ ਹੁਣ ਤਾਂ ਇਸਦੇ ਦਿਲ ਵਿਚ ਐਡਾ ਪ੍ਰੇਮ ਉਪਜਿਆ ਕਿ ਇਕ ਦਿਨ ਇਸਨੇ ਭਾਈ ਗੁਰਬਖਸ਼ ਸਿੰਘ ਜੀ ਪਾਸ ਬੇਨਤੀ ਕੀਤੀ ਕਿ ਤੁਸੀ ਮੇਰੀ ਬੇਨਤੀ ਗੁਰੂਜੀ ਪਾਸ ਪੁਚਾਦਿਓ ਕਿ ਗੁਰੂਜੀ ਮੈਨੂੰ ਨਾਮ ਦਾਨ ਬਖਸ਼ ਆਪਣੀ ਚਰਨੀਂ ਲਾਵਣ, ਤੇ ਅੰਮ੍ਰਤ ਛਕਾ ਕੇ ਸਿੰਘ ਸਜਾਵਣ, ਮੈਨੂੰ ਗੁਰ ਕੀ ਸਿੱਖੀ ਪੱਖ ਪਾਤ ਤੋਂ ਰਹਿਤ ਕੇਵਲ ਰੱਬ ਨੂੰ ਮੰਨਣ ਵਾਲੀ ਨਿਰਛਲ ਤੇ ਨਿਰਕਪਟ ਦਿਸਦੀ ਹੈ । ਤਾਂ ਭਾਈ ਗੁਰਬਖਸ਼ ਸਿੰਘ ਜੀ ਨੇ

ਗੁਰੂ ਜੀ ਪਾਸ ਬੇਨਤੀ ਕੀਤੀ, ਤੇ ਗੁਰੂ ਜੀ ਨੇ ਸੱਯਦ ਬਹਮੀ ਨੂੰ ਨਿਰਛਲ ਸੱਚਾ ਪ੍ਰੇਮੀ ਤੇ ਨਾਮ ਦੇ, ਰਸ ਦਾ ਚਾਹਵਾਨ ਤੇ ਯੋਗ ਅਧਕਾਰੀ ਤੱਕ ਸਿੰਘਾਂ ਨੂੰ ਹੁਕਮ ਦਿਤਾ ਕਿ ਇਸਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਕੇ ਅਭੇਦ ਕਰੋ। ਉਸ ਸਮੇਂ ਅੰਮ੍ਰਿਤ ਤਿਆਰ ਕਰਨ ਲਈ ਭਾਈ ਗੁਰਬਖਸ਼ ਸਿੰਘਜੀ ੧, ਭਾਈ ਦਯਾ ਸਿੰਘ ਜੀ ੨, ਭਾਈ ਧਰਮ ਸਿੰਘ ਜੀ ੩, ਭਾਈ ਮਾਨ ਸਿੰਘ ਜੀ ੪, ਤੇ ਇੱਕ ਹੋਰ ਸਿੰਘ ਜੀ, ਸ਼ਾਮਲ ਹੋਏ। ਪੰਜ ਬਾਣੀਆਂ (ਜਪੁਜੀ ੧, ਜਾਪੁਜੀ ੨, ਚੌਪਈ ੩, ਸਵੱਯੇ ੪, ਅਨੰਦ ੫,) ਦਾ ਪਾਠ ਕਰ ਅੰਮ੍ਰਿਤ ਤਿਆਰ ਕਰਕੇ ਸੱਯਦ ਬਹਿਮੀ ਨੂੰ ਗੁਰੂ ਜੀ ਨੇ ਛਕਾਇਆ॥

ਯਥਾ ਗੁਰ ਪ੍ਰਤਾਪ ਸੂਰਜ ਐਨ ੧ ਅੰਸੂ ੧੯:—

ਚੌਪਈ

"ਸੁਨ ਸ੍ਰੀ ਪ੍ਰਭੁ ਪ੍ਰਸੰਨਤਾ ਧਾਰੀ। ਪੂਰਬ ਭਲੀ ਰੀਤ ਤੈਂ ਭਾਰੀ। ਮੁਸਲਮਾਨ ਹੁਇ ਭਾਵਨ ਧਰੈ। ਮਿਲਨ ਪੰਥ ਮੈਂ ਜੋ ਚਿਤ ਕਰੈ ॥ ੮ ॥ ਤਉ ਇਹ ਉਰਤ ਖਾਲਸੇ ਬੀਰ। ਪਾਹੁਲ ਲੇ ਉਚੈ ਕੈ ਨੀਰ। ਮਾਨ ਸਿੰਘ ਸੋ ਹੁਕਮ ਬਖਾਨਾ। ਖਰੋ ਹੋਹ ਕਰ ਸਿੱਖ ਸੁਜਾਨਾ ॥ ੯ ॥ ਲੇ ਆਗਯਾ ਅੰਮ੍ਰਿਤ ਬਨਵਾਯੋ। ਖਰੇ ਹੋਇ ਤੁਤ ਕਾਲ ਛਕਾਯੋ। ਸ੍ਰੀ ਮੁਖ ਤੇ ਤਬ ਨਾਮ ਉਚਰਿਓ। ਸੁਭ ਅਜਮੇਰ ਸਿੰਘ ਤਹ ਧਰਿਓ ॥ ੧੦॥ ਵਾਹਿਗੁਰੂ ਜੀ ਕੀ ਕਹਿ ਫਤੇ। ਭਾ ਕਲਜਾਣ ਉਚਰਤਿ ਮੁਦ ਚਿਤੇ। ਸਿਮਰਨ ਕਰਨ ਲਗਯੋ ਗੁਰ ਕੇਰਾ। ਗੁਰਬਾਣੀ ਪਠ ਸੰਝ ਸਵੇਰਾ ॥ ੧੧ ॥"

ਇਸ ਤਰਾਂ ਅੰਮ੍ਰਿਤ ਛਕਾ ਕੇ ਸੱਯਦ ਬਹਿਮੀ ਤੋਂ *ਅਜਮੇਰ ਸਿੰਘ ਬਣਾ ਦਿੱਤਾ, ਤੇ ਖਾਲਸੇ ਵਿਚ ਅਭੇਦ ਕੀਤਾ। ਦੂਜੇ ਦਿਨ ਗੁਰੂ ਜੀ ਭਾਈ ਦੇ ਕੋਟ (ਇਹ ਪਿੰਡ ਭਾਈ ਭਗਤੂ ਨੇ ਵਸਾਯਾ ਸੀ, ਭਾਈ ਦਾ ਕੋਟ ਇਸ ਕਰਕੇ ਹੀ ਉੱਘਾ ਹੈ); ਜਾ ਰਹੇ, ਉਸ ਪਿੰਡ ਦੇ ਦੋ ਪ੍ਰੇਮੀਆਂ ਨੇ ਗੁਰੂ ਜੀ ਪਾਸ ਅੰਮ੍ਰਤ ਛਕਣ ਲਈ ਬੇਨਤੀ ਕੀਤੀ। ਉਸੀ ਸਮੇਂ ਕੜਾਹ ਪ੍ਰਸ਼ਾਦ ਸਜਾਇਆ ਗਿਆ; ਗੁਰੂ ਜੀ ਨੇ ਭਾਈ ਗੁਰਬਖਸ਼ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਆਦ ਪੰਜ ਸਿੰਘਾਂ ਨੂੰ ਅਮ੍ਰਿਤ ਤਿਆਰ ਕਰਕੇ ਛਕਾਵਨ ਦਾ ਹੁਕਮ ਕੀਤਾ॥

ਯਥਾ ਸੂਰਜ ਪ੍ਰਕਾਸ਼:—
ਚੌਪਈ

"ਗੁਰ ਸ਼ਮਸ਼ੇਰ ਪਾਇ ਕਰ ਖਰੇ। ਵਾਹਿਗੁਰੂ ਮੰਤ੍ਰ ਮੁਖ ਰਰੇ। ਖਰੇ ਬਿਲੋਕੇ ਗੁਰੂ ਬਖਾਨੇ। ਉਠ ਗੁਰਬਖਸ਼ ਸਿੰਘ ਲੇਹੁ ਮਾਨੇ॥੧੯॥ ਸੁਨ ਕਰ ਹੁਕਮ ਨੀਰ ਅਨਵਾਯੋ। ਲੇ ਮਿਸ-ਟਾਨ ਪਤਾਸਨ ਪਾਯੋ। ਪੜ੍ਹੇ ਸਵੱਯੇ ਸਿੰਘਨ ਪੰਚ। ਪੂਰਬ ਜਪ ਅਨੰਦ ਪੁਰ ਬੰਚ ॥ ੨੦ ॥ ਜੋਰੜ ਸੰਗਿਆ ਭਾਖੈ ਤਬੈ। ਸੋ ਗੁਰਬਖਸ਼ ਸਿੰਘ ਉਠ ਤਬੈ। ਕਰ ਅਰਦਾਸ ਹੁਕਮ ਕੋ ਲੈਕੈ। ਦ੍ਵੈ ਕੋ ਅੰਮ੍ਰਿਤ ਦੀਯੋ ਛਕੈ ਕੈ ॥ ੨੧ ॥"

ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਗੁਰਬਖਸ਼ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਆਦ ਪੰਜਾਂ ਸਿੰਘਾਂ ਨੇ ਦੋਹਾਂ ਪ੍ਰਾਣੀਆਂ ਨੂੰ ਅੰਮ੍ਰਤ ਛਕਾ ਕੇ ਰੰਗੀ ਦਾ ਰੰਗੀ ਸਿੰਘ,

---

* ਇਸ ਅਜਮੇਰ ਸਿੰਘ ਜੀ ਨੂੰ ਸਿਮ੍ਰਨ ਤੇ ਗੁਰ ਮਹਿਮਾਂ ਵਿਚ ਬਾਹਲਾ ਲੀਨ ਰਹਿਣ ਕਰਕੇ ਲੋਕ ਮਹਿਮਾਂ ਸਿੰਘ ਭੀ ਸਦਦੇ ਰਹੇ ਸਨ।

ਘੰਮੀ ਦਾ ਘੁੰਮੀ ਸਿੰਘ ਨਾਮ ਰੱਖਿਆ॥ਇਉਂ ਭਾਈਗੁਰਬਖਸ਼ ਸਿੰਘਜੀ ਸ੍ਰੀ ਅਨੰਦ ਪੁਰ ਸਾਹਿਬ ਜੀ ਤੋਂ ਚਲਕਰ ਅਬਚਲਾ ਨਗਰ ਤੱਕ ਗੁਰੂ ਜੀ ਦੀ ਸੇਵਾ ਵਿਚ ਹੀ ਰਹੇ, ਤੇ ਗੁਰੂ ਜੀ ਦੇ ਦੇਸ ਰਟਨ ਸਮੇਂ ਹਜਾਰਾਂ ਸਿੰਘਾਂ ਨੂੰ ਅੰਮ੍ਰਿਤ ਛਕੌਣ ਲਈ ਪੰਜਾਂ ਸਿੰਘਾਂ ਵਿਚ ਸ਼ਾਮਲ ਹੁੰਦੇ ਰਹੇ। ਫਿਰ ਜਦੋਂ ਸ੍ਰੀ ਅਬਚਲਾ ਨਗਰ ਤੋਂ ਗੁਰੂ ਜੀ ਪਾਸੋਂ ਆਗਜਾ ਪਾਕਰ ਛੁੰਡੇ ਰਾਮਦਾਸ ਪੁਰੇ ਆਏ ਤਾਂ ਅਨੇਕਾਂ ਨੂੰ ਖੰਡੇ ਦਾ ਅੰਮ੍ਰਤ ਛਕਾ ਕਰ ਸਿੰਘ ਸਜਾਇਆ, ਜਿਸਦਾ ਵਿਸਥਾਰ ਸਹਿਤ ਪ੍ਰਸੰਗ ਅੱਗੇ ਲਿਖਿਆ ਜਾਏਗਾ।

—o—

## ਭਾਈ ਗੁਰਬਖਸ਼ ਸਿੰਘ ਜੀ ਨੇ ਦਿੱਲੀ ਜਾਣਾ

ਸੰ: ੧੭੬੩ ਬਿ: ਨੂੰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਿੱਲੀ ਗਏ, ਤਾਂ ਜਿਸ ਜਗ੍ਹਾ ਭਾਈ ਗੁਰਦਿੱਤਾ ਜੀ ਦੀ ਸਮਾਧ ਸੀ, ਉਸ ਜਗ੍ਹਾ ਦੇ ਪ੍ਰੇਮੀਆਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ, ਅਰ ਭਾਈ ਗੁਰਦਿੱਤਾ ਜੀ ਦੇ ਚਲਾਣੇ ਦਾ ਸਮਾਚਾਰ ਸੁਣਾਯਾ॥ ਭਾਈ ਗੁਰਬਖਸ਼ ਸਿੰਘ ਜੀ ਉਸ ਵਕਤ ਗੁਰੂ ਜੀ ਪਾਸੋਂ ਆਗਿਆ ਲੈਕਰ ਅਪਨੇ ਪਿਤਾ ਜੀ ਦੀ ਸਮਾਧ ਦੇ ਦਰਸ਼ਨ ਕਰਨ ਲਈ ਗਏ, ਜੋ ਉਸ ਪਿੰਡ ਦੇ ਪ੍ਰੇਮੀਆਂ ਨੇ ਯਾਦਗਾਰ ਬਣਾਈ ਹੋਈ ਸੀ। ਜਦੋਂ ਭਾਈ ਜੀ ਕੁਝਕੁ ਸਿੰਘਾਂ ਸਮੇਤ ਤਿਸਪਿੰਡ ਪੁੱਜੇ ਤਾਂ ਅੱਗੋਂ ਤਿਸ ਜਗ੍ਹਾ ਦੇ ਸਿੱਖ ਦੁੱਧ ਆਦਿ ਲੈਕੇ ਆਏ ਤੇ ਸਤਕਾਰ ਕੀਤਾ। ਭਾਈ ਜੀ ਨੇ ਦੁੱਧ ਛਕਿਆ ਤੇ ਸਮਾਧ ਦੇ ਦਰਸ਼ਨ ਕੀਤੇ॥

ਇੱਕ ਰਾਤ ਉਸ ਜਗਾ ਰਹਿਕੇ ਦੂਜੇ ਦਿਨ ਮਜਨੂੰ ਦੇ

ਟਿੱਲੇ ਪੁੱਜੇ, ਜੋ ਉਸ ਅਸਥਾਨ ਤੋਂ ਦੋ ਢਾਈ ਕੋਹ ਪਰ ਸੀ, ਸ੍ਰੀ ਗੁਰੂ ਨਾਨਕ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਚਰਨ ਪਾਦਕਾ ਅਸਥਾਨ ਦੇ ਦਰਸ਼ਨ ਕੀਤੇ, ਫਿਰ ਜਿਸ ਜਗ੍ਹਾ ਸਾਹਬਜ਼ਾਦੇ ਰਾਮਰਾਇ ਜੀ ੭੨ ਕਰਾਮਾਤਾਂ ਦਿਖਾਉਂਦੇ ਹੋਏ ਖੂਹ ਪਰ ਚਾਦਰ ਵਿਛਾ ਕੇ ਬੈਠੇ ਸੀ ਤਿਸ ਖੂਹ ਦਾ ਜਮਨਾ ਕਨਾਰੇ ਤੋਂ ਮਿੱਠਾ ਜਲ ਛਕਿਆ, (ਹੋਰ ਦਿੱਲੀ ਦੇ ਖੂਹ ਸਭ ਖਾਰੇ ਹਨ) ਤੇ ਗੁਰੂ ਜੀ ਦੇ ਪਾਸ ਆ ਗਏ। ਤੇ ਫੇਰ ਗੁਰਦੁਆਰੇ ਸੀਸ ਗੰਜ ਰਕਾਬਗੰਜ ਸ੍ਰੀਗੁਰੂ ਹਰਿਕ੍ਰਿਸ਼ਨ ਜੀ ਦੇ ਗੁਰਦੁਆਰਿਆਂ ਆਦਿ ਦੇ ਦਰਸ਼ਨ ਕੀਤੇ ॥

ਇਤਿ ਸ੍ਰੀ ਜੀਵਨ ਚਰਿੱਤ੍ਰ ਭਾ:ਗੁਰਬਖਸ਼ ਸਿੰਘ ਜੀ ਤ੍ਰਿਆਸੀਵਾਂ ਅਧਜਾਇ ਸਮਾਪਤੰ॥

—o—

# ਭਾਈਗੁਰਬਖਸ਼ਸਿੰਘਜੀ ਦੀ ਮਾਈ ਸਭਰਾਈਨੇ ਅਬਚਲ ਨੱਗਰ ਜਾਣਾਂ !

॥ ਦੋਹਰਾ ॥

ਦਿੱਲੀ ਤੋਂ ਗਮਨੇ ਗੁਰੂ ਅਬਚਲ ਨਗਰ ਮਝਾਰ।
ਸ੍ਰੀ ਗੁਰਬਖ਼ਸ਼ ਮ੍ਰਿਗੇਸ਼ ਜੀ ਨਾਲੇ ਗਏ ਸਿਧਾਰ।.੧ ॥

ਚੌਪਈ

ਦਿੱਲੀ ਤੋਂ ਗੁਰ ਕਰੀ ਚੜ੍ਹਾਈ। ਅਬਚਲ ਨਗਰ ਚਲੇ ਗਮਨਾਈ। ਦਿੱਲੀ ਸੁੰਦ੍ਰੀ ਮਾਤ ਰਹਾਈ। ਸਾਹਿਬ ਕੌਰਾਂ ਨਾਲ ਸਿਧਾਈ॥ ੨ ॥ ੩ ॥

॥ ਕਬਿੱਤ ॥

ਸੁਣੀਂ ਜਦ ਬਾਤ ਮਾਤ ਝੱਬ ਹੀ ਤਿਆਰੀ ਕੀਤੀ ਚਲੀ

ਸੁਭਰਾਈ ਚਿੱਤ ਗੁਰਾਂ ਪਦ ਲਾਇਕੇ। ਛੈੜੇ ਰਮਦਾਸ ਵਿਖੇ
ਹੋਰ ਪ੍ਰਵਾਰ ਰਿਹਾ ਭਾਈ ਹਰਦਿੱਤਾ ਕਰੈਂ ਕਾਰ ਚਿੱਤ ਚਾਇਕੇ।
ਚਲੋ ਚਾਲ ਮਜਲਾਂ ਸੇ ਮਾਤ ਨਿੱਤ ਜਾਂਵਦੀ ਹੈ ਗਈ ਵਿੱਚ
ਦਿੱਲੀ ਮਾਤ ਸੁੰਦਰੀ ਪੈ ਧਾਇਕੇ। ਮਿਲੀ ਪਦ ਟੇਕ ਮੱਥਾ
ਕੀਤੀਆਂ ਪਰੇਮ ਬਾਤਾਂ ਸੁੰਦਰੀ ਜੀ ਦੱਸਿਆ ਵਿਛੋੜਾ ਪਤਿ
ਗਾਇਕੇ ॥ ੪ ॥

ਚਲੇ ਪਤਿ ਜਾਤ ਜਦੋਂ ਦਿਨ ਦੀ ਭੀ ਰਾਤ ਤਦੋਂ ਦਿੱਲੀ
ਮੇਰੇ ਕੌਨ ਬਨੋ ਕਾ ਸੌਂ ਕਰੋਂ ਬੱਤੀਆਂ। ਚਾਰੋ ਪੂਤ
ਵਾਰ ਦੀਨੋ ਸਾਸ ਭੀ ਲਗਾਯੋ ਤਨ ਐਸੀ ਭਈ ਆਜ ਮੈਂ ਤਾਂ
ਭਾਵੇ ਦੀਆਂ ਮੱਤੀਆਂ। ਹੋਕੇ ਨਿਰਮੋਹੇ ਮੈਨੂੰ ਛੋਡਕੇ ਗਏ ਨੇ
ਏਥੇ ਪਤੀ ਦੇ ਬਚਨ ਮਾਨ ਭੋਗਾਂ ਲਿਖੀ ਰੱਤੀਆਂ। ਗੁਰੂ ਦੀ
ਸੰਗਤ ਚਾਹੇ ਨਿੱਤ ਹੀ ਕਰਤ ਸੇਵਾ ਬਿਨਾ ਪਤਿ ਦੇਖੇ ਮੇਰੀ
ਕੈਸੇ ਬਨੇ ਗੱਤੀਆਂ ॥ ੫ ॥

॥ ਸਵੱਯਾ ॥

ਹੇ ਸਜਨੀ ਗੁਰਦੇਵ ਚਲੇ ਜਦ ਰੋਵਤ ਸੀ ਖਗ ਮੀਨ
ਪਛਾਨੋ। ਬ੍ਰਹਮ ਜਤੀ ਰਿਖ ਰੋਵਤ ਸੀ ਸਭ ਭ੍ਰਿੰਗ ਮਲਾਰ
ਗੁਣੀ ਜਨ ਮਾਨੋ। ਰੋਵਤ ਸੀ ਨਰ ਨਾਰ ਮ੍ਰਿਗਾ ਖਗ ਰੋਵਤ
ਸੀ ਸਿਖ ਜੋ ਬਿਛਰਾਨੋ। ਦੀਨ ਦੁਨੀ ਗੁਰ ਜਾਨ ਲਗੇ ਜਦ
ਜੀਵਤ ਕੀਨ ਵਿਛੋੜ ਮਹਾਨੋ ॥ ੬ ॥

ਨਾ ਮੁੜਕੇ ਪਿਛ ਦੇਖਤ ਹੈਂ ਗੁਰ ਪੇਖ ਰਹੀ ਮੈਂ ਖੜੀ
ਕਰਮ ਹੀਨੀ। ਦੇਖਨ ਸੇ ਜਦ ਦੀਠ ਰਹੀ ਮਮ ਪਾਛਲ
ਪ੍ਰਾਉਂ ਚਲੀ ਰਸ ਭੀਨੀ। ਲੈਤ ਉਸਾਸ ਅਦਾਸ ਪੁਜੀ
ਮੁੜ ਬਾਤ ਕਹੀ ਪਤ ਕੋ ਉਰ ਚੀਨੀ। ਜਾਪੁ ਬਤਾਇ ਗਏ

ਸਤਿਨਾਮੁ ਸੁ ਸੋ ਸਜਨੀ ਅਤਿ ਸੈ ਦ੍ਰਿੜ੍ਹ ਕੀਨੀ ॥ ੭ ॥

ਕਬਿੱਤ

ਸੁਨੀ ਸਭਰਾਈ ਬਾਤ ਹੋਈ ਅਕੁਲਾਤ ਗਾਤ ਧੰਨ ਹੈ ਜਗਤ ਮਾਤ ਗੁਰੂ ਬਰ ਗੁੰਦਰੀ । ਧੰਨ ਗੁਰਦੇਵ ਪੂਰੇ ਦੁਸ਼ਟਾਂ ਦੇ ਕੀੜੇ ਚੂਹੇ ਸੇਵਕ ਰਹੇ ਹਜ਼ੂਰੇ ਜਾਂ ਗੁਣ ਸਮੁੰਦਰੀ । ਲਾਯੋ ਸਰਬੰਸ ਜਿਨ ਦੇਸ ਹਿਤ ਜਾਨ ਮਾਤਾ ਪੰਥ ਰਚ ਕੀਤਾ ਜਿਨ ਖਾਲਸਾ ਹੈ ਤੁੰਦਰੀ । ਜਾਪ ਕਰੇ ਦਿਨ ਰਾਤ ਪੂਰੀ ਜਾਂਕੋ ਭਈ ਗਜਾਤ ਬੈਠੀ ਹੈ ਅਕੇਲੀ ਆਜ ਸਿਰੀ ਮਾਤ ਸੁੰਦਰੀ ॥ ੮ ॥

ਉਚਰੀ ਕਰਤਾਰ ਜੋਤ ਧਰੋ ਤਨ ਪੰਚ ਤੱਤ ਕੀਤਾ ਉਪਦੇਸ਼ ਸਤਿਨਾਮ ਜਗ ਤੁੰਦਰੀ। ਖਾਲਸਾ ਸਜਾਇ ਕਰ ਕੀਤਾ ਸੂਰਬੀਰ ਜੋਧਾ ਜ਼ੁਲਮ ਪਖੰਡ ਡੋਬ ਦਿੱਤਾ ਹੈ ਸਮੁੰਦਰੀ । ਧਰਮ ਬਚਾਇ ਕਰ ਨਾਮ ਚ ਲਗਾਇ ਗਏ ਸਾਰੋ ਪਰਿਵਾਰ ਵਾਰਾ ਦੇਕੇ ਅਮੀ ਬੁੰਦਰੀ। ਛੋਡਕੇ ਸਮਾਜ ਆਜ ਗਏ ਅਬਚੱਲ ਗੁਰੂ ਬੈਠੀ ਹੈ ਅਕੇਲੀ ਆਜ ਸਿਰੀ ਮਾਤ ਸੁੰਦਰੀ ॥ ੯ ॥

ਚੌਪਈ

ਦੁਖ ਸੁਖ ਦੀ ਬਹੁ ਬਾਤ ਚਲਾਈ । ਸੁਨ ਮਾਤਾ ਸੁੰਦ੍ਰੀ ਹਿਰਖਾਈ । ਸ਼ੁਕਰ ਅਕਾਲ ਪੁਰਖ ਦਾ ਕਰਕੇ । ਬੋਲੀ ਮਾਤ ਪ੍ਰੇਮ ਉਰ ਧਰਕੇ ॥੧੦॥ ਹੇ ਸਭਰਾਈ ਤੂੰ ਕਿਤ ਆਈ । ਇਥੋਂ ਜਾਵੇਂ ਕਿਤ ਵਲ ਧਾਈ? । ਕੀ ਕਾਰਣ ਹੈ ਸਾਚ ਬਤਾਵੇ । ਹੇ ਸਜਨੀ! ਕੁਝ ਦੇਰ ਨ ਲਾਵੇ ॥ ੧੧॥ ਹੇ ਜਗ ਮਾਤਾ! ਸੁਨ ਮਮ ਬਾਨੀ। ਜਾਨਤ ਹੋ ਤੁਮ ਸਰਬ ਕਹਾਨੀ । ਦਸਮ ਗੁਰੂ ਦੇ ਜਾਵਾਂ ਪਾਸ । ਜਾ ਕਰਕੇ ਕਰਸਾਂ ਅਰਦਾਸ ॥ ੧੨॥ ਮਮ ਸੁਤ ਰਾਮ ਕੰਵਰ ਹੈ ਜਾਨੋਂ । ਸਿੰਘ ਗੁਰਬਖਸ਼ ਕਹੈਂ ਗੁਰ ਮਾਨੋਂ। ਤਿਸ ਕੋ ਲੇਨ ਹੇਤ

ਹਾਂ ਆਈ। ਏਕੋ ਸੁਤ ਦੇਖਾਂ ਦ੍ਰਿਗ ਲਾਈ ॥ ੧੩ ॥ ਇਤ ਆਦਿਕ ਗੁਰ ਪਾਸ ਸੁਨਾਕੇ। ਲਜਾਵਾਂ ਸੁਤ ਮੈਂ ਅਪਨਾ ਜਾਕੇ। ਮਾਤ ਸੁੰਦਰੀ ਬੋਲੀ ਬੈਨਾ। ਸੁਨ ਪਤਿ ਨਾਮ ਭਰੇ ਦੁਇ ਨੈਨਾ। ॥ ੧੪ ॥ ਹੇ ਮਾਈ ! ਤੂੰ ਗੁਰੁ ਪੈ ਜਾਨਾ। ਮੇਰਾ ਚਰਨੀਂ ਸੀਸ ਨਿਵਾਨਾ।ਮੇਰੇ ਵਲੋਂ ਹਾਥ ਪਦ ਲਾਕੇ।ਕਰਨੀ ਬਿਨੈ ਅਤੀ ਹਿਤ ਲਾਕੇ ॥ ੧੫ ॥ ਦੂਜੇ ਦਿਨ ਸਭਰਾਈ ਜਾਨਾ। ਮੇਰੇ ਪਤਿ ਕਾ ਨਿਕਟ ਸਥਾਨਾ। ਚਲਾਂ ਦਰਸ ਕਰ ਫੇਰ ਸਿਧਾਵਾਂ। ਕਦ ਕਦ ਮੈਂ ਇਸ ਰਸਤੇ ਆਵਾਂ ॥ ੧੬॥ ਭਿਆ ਸਬੱਬੀਂ ਆਨ ਹਮਾਰਾ। ਪਤਿ ਸਥਾਨ ਦਾ ਕਰਾਂ ਦਿਦਾਰਾ। ਸਭਰਾਈ ਜੀ ਅਤਿ ਹਿਤ ਲਾਇ। ਪਤਿ ਸਮਾਧ ਪੈ ਪਹੁੰਚੀ ਜਾਇ ॥ ੧੭ ॥ ਬੰਦਨ ਕਰੀ ਅਤੀ ਹਿਤ ਲਾਕੇ। ਕਰੀ ਪ੍ਰਕਰਮਾ ਚਿੱਤ ਟਿਕਾਕੇ। ਸ਼ੁਕਰ ਅਕਾਲ ਪੁਰਖ ਦਾ ਕਰਕੇ। ਮੁੜ ਆਈ ਦਿੱਲੀ ਚਿਤ ਧਰਕੇ ॥ ੧੮॥ ਰਹੀ ਰਾਤ ਫਿਰ ਕਰੀ ਤਿਆਰੀ। ਜਗਤ ਮਾਤ ਕੇ ਪਦ ਲਪਟਾਰੀ। ਮਿਲੀਆਂ ਗਲ ਵੱਕੜੀ ਪਾ ਜਾਨੋਂ। ਵਿਦਾ ਲਈ ਮਾਤਾ ਤੋਂ ਮਾਨੋਂ ॥ ੧੯ ॥ ਬਹਿਲੀ ਚੜ੍ਹ ਮਾਤਾ ਸਭਰਾਈ। ਕਈ ਜਗ੍ਹਾ ਦੇ ਦਰਸ਼ਨ ਪਾਈ। ਦੱਖਨ ਦੇਸ ਦਸਮ ਗੁਰ ਵਾਸਾ। ਅਬਚਲ ਨਗਰ ਪੁਜੀ ਗੁਰ ਪਾਸਾ। ॥ ੨੦ ॥ ਜਾਵਤ ਹੀ ਗੁਰ ਚਰਨੀਂ ਧਾਈ। ਭਾਈ ਗੁਰਬਖਸ਼ ਸਿੰਘ ਦੀ ਮਾਈ। ਸਿੰਘ ਗੁਰਬਖਸ਼ ਮਾਤ ਪਿਖ ਆਵੈਂ। ਨਿਜ ਜਨਨੀ ਪਦ ਸੀਸ ਨਿਵਾਵੈਂ ॥ ੨੧ ॥ ਪੂਛਨ ਹੇ ਮਾਤਾ ਕਿੰਵ ਆਈ ? ਕਿਉਂ ਇਤਨੀ ਤਕਲੀਫ ਉਠਾਈ ? ਕਸ਼ਟ ਸਹੇ ਰਸਤੇ ਦੇ ਭਾਰੇ। ਅਤੀ ਸਫਰ ਦੇ ਦੁੱਖ ਸਹਾਰੇ ॥ ੨੨॥ ਸੁਣ ਸਭਰਾਈ ਮਾਤਾ ਬੋਲੀ। ਸਰਬ ਆਪਣੇ

ਦਿਲ ਦੀ ਖੋਲ੍ਹੀ। ਹੇ ਪੁੱਤਰ ਮੈਂ ਦਰਸ ਤੁਮਾਰਾ। ਚਾਹਿਤ ਹਾਂ ਦਿਨ ਰਾਤ ਅਪਾਰਾ। ਇਤਨੀ ਕਹਿ ਫਿਰ ਗੁਰ ਵਲ ਆਈ। ਹਾਥ ਜੋੜ ਕੇ ਬਾਤ ਸੁਨਾਈ। ਪ੍ਰਿਥਮ ਕਹੀ ਦਿੱਲੀ ਕੀ ਸਾਰੀ। ਕਹੀ ਮਾਤ ਸੁੰਦ੍ਰੀ ਗੁਰ ਪਜਾਰੀ ॥ ੨੩ ॥ ਇਤਨੀ ਕਹਿ ਫਿਰ ਬਾਤ ਚਲਾਈ। ਹੇ ਗੁਰ ! ਮੈਂ ਬਿਨ ਪਤਿ ਹਾਂ ਗਾਈ। ਦੁੱਖ ਵਿਛੋੜਾ ਸਹਿ ਨਾਂ ਸਕਾਈ। ਅਰ ਇਸ ਹੇਤ ਦੇਸ ਇਸ ਆਈ ॥ ੨੪ ॥

ਕਬਿੱਤ

ਸ੍ਰੀ ਗੁਰਦੇਵ ਜੀ ਕੇ ਪਾਇ ਗਹੇ ਤਾਹੀਂ ਛਿਨ, ਬਿਨੈ ਕਰੀ ਭੇਜੋ ਮੇਰਾ ਸੁਤ ਮੇਰੇ ਧਾਮ ਕੋ। ਸੇਵਕ ਤੁਮਾਰੋ ਇਹ ਆਗਿਆ ਤੁਮਾਰੀ ਹੋਵੇ ਬਚਨ ਨ ਮੋਰੇ ਕਦੀ ਜਪੇ ਤੁਧ ਨਾਮ ਕੋ। ਆਪ ਦੇ ਕਹੇ ਤੋਂ ਬਿਨਾਂ ਹੋਰ ਦੀ ਨਾ ਮਾਨੇ ਬਾਤ ਰਾਜ ਸਾਜ ਰਿਹੋ ਹੈ ਬਿਗਰ ਬਡ ਕਾਮ ਕੋ। ਤੇਰੀ ਬਖਸ਼ੀਸ਼ ਅਤਿ ਹੋਈ ਬ੍ਰਿਧ ਬੰਸ ਉੱਤੇ ਬਖਸ਼ੋ ਸਪੂਤ ਮੈਂ ਲਿਜਾਵਾਂ ਕਵਰ ਰਾਮ ਕੋ ॥ ੨੫ ॥

ਚੌਪਈ

ਇਤ ਆਦਕ ਮਾਤਾ ਬਚ ਜੋਈ। ਸੁਨੇ ਸ੍ਰੀ ਗੁਰ ਨੇ ਹਨ ਸੋਈ। ਲਗੇ ਮੀਠ ਬਚ ਮਾਤਾ ਵਾਰੇ । ਸ੍ਰੀ ਗੁਰ ਭਏ ਪ੍ਰਸੰਨ ਅਪਾਰੇ ॥ ੨੬ ॥ ਸ੍ਰੀ ਗੁਰਬਖਸ਼ ਸਿੰਘ ਨੂੰ ਜਾਨੋਂ । ਬੋਲੇ ਬਚਨ ਪ੍ਰੇਮ ਸੇ ਮਾਨੋਂ। ਕਲਗੀ ਧਰ ਗੁਰ ਕਹਿ ਸਮਝਾਵੈਂ। ਜਾਓ ਮਾਤ ਸੰਗ ਬਚਨ ਅਲਾਵੈਂ ॥ ੨੭ ॥ ਸੁਨੋਂ ਪਿਆਰੇ ਬਾਤ ਹਮਾਰੀ। ਲੇਵਨ ਆਈ ਮਾਤ ਤੁਮਾਰੀ। ਜਾਵੋ ਤਾਸ ਸੰਗ ਤੁਮ ਭਾਈ। ਮਾਤ ਸੇਵ ਕਰਨੀ ਹਿਤ ਲਾਈ॥ ੨੮ ॥ ਕਾਜ ਤੁਸੀ ਕਰਨੇ ਹਨ ਭਾਰੇ। ਪੰਥ ਖਾਲਸੇ ਦੇ ਹਿਤ ਧਾਰੇ । ਸਾਲ'

ਤੁਵੰਜਾ ਪਾਛੇ ਆਵੇ। ਰੰਗ ਖਾਲਸੇ ਕੇ ਦ੍ਰਿਸਟਾਵੇ ॥ ੨੯ ॥
ਇਸ ਕਰ ਰਹੋ ਤੁਸੀ ਮਮ ਪਾਛੇ। ਸਿੰਘ ਸਜਾਵੇ ਪਾਛੇ ਅਛੇ।
ਸੁਨ ਇਹ ਬਚਨ ਉਠੇ ਫਿਰ ਭਾਈ। ਜੋਰ ਦੋਉ ਕਰ ਬਿਨੈ
ਅਲਾਈ ॥ ੩੦ ॥ ਜਦੋਂ ਪਿਖਾਂ ਮੈਂ ਦਰਸ ਤੁਹਾਰਾ। ਕਰਾਂ
ਅੰਨ ਜਲ ਤਦੋਂ ਅਹਾਰਾ। ਮਮ ਜੀਵਨ ਬਿਨ ਦਰਸ਼ਨ ਜਾਨੋ।
ਜਗਤਵਿੱਚ ਹੈ ਕਠਨ ਮਹਾਨੋ॥੩੧॥ਤੁਮਰਾ ਹੁਕਮ ਨ ਮੋੜਾ ਜਾਵੇ।
ਜਿਵ ਆਖੋ ਸੋ ਕਰਨਾ ਭਾਵੇ। ਚਾਹਿਤ ਹਾਂ ਨਿਤ ਦਰਸ
ਤੁਮਾਰਾ। ਤੁਮਰਾ ਦਰਸ ਪ੍ਰਾਨ ਦਾ ਪਯਾਰਾ ॥ ੩੨ ॥ ਬੋਲੇ
ਸਤਿਗੁਰ ਸੁਨ ਮਮ ਪਯਾਰੇ। ਨਿਤ ਤੁਮ ਦਰਸ਼ਨ ਹੋਨ ਹਮਾਰੇ।
ਅਪਨੇ ਸ਼ਹਿਰ ਵਿਖੇ ਤੁਮ ਜਾਓ। ਨਿੱਤ ਸ਼ਿਕਾਰ ਕਰਨੇ ਕੋ
ਆਓ ॥ ੩੩ ॥ ਚੜ੍ਹਦੀ ਤਰਫ ਜੁ ਬੀੜ ਤੁਮਾਰਾ। ਹੋਵੇ
ਦਰਸ਼ਨ ਨਿੱਤ ਹਮਾਰਾ। ਕਮਰ ਕਟਾਰ ਕ੍ਰਿਪਾਨ ਸਜਾਕੇ।
ਕਰ ਮੇਂ ਬਾਜ ਫੜੋ ਹਿਤ ਲਾਕੇ ॥ ੩੪ ॥ ਚੜ੍ਹੋ ਤੁਰੰਗ ਨਚਾਤੇ
ਆਓ। ਇਸ ਬਿਧ ਨਿੱਤ ਅਖੇਰ ਬਨਾਓ। ਮਿਲੇ ਅੜਾ ਵਿੱਚ
ਤੁਮਕੋ ਆਈ। ਬਰਤੇ ਆਨੰਦ ਅਤਿ ਹਿਤ ਲਾਈ ॥ ੩੫ ॥
ਅੜਾ ਮਿਲਨ ਸੇ ਨਾਮ ਅੜਾਯਾ। ਬੀੜ ਅੜਾਯਾ ਸਭ ਨੇ
ਗਾਯਾ। ਇਰਦ ਗਿਰਦ ਤੇ ਪੁਰ ਦੇ ਬਾਸੀ। ਨਾਮ ਅੜਾਯਾ
ਬੋਲਤ ਖੁਸੀ ॥੩੬॥ ਸਿੰਘ ਗੁਰਬਖਸ਼ ਕਰੀ ਤਬ ਤਿਆਰੀ।
ਮਾਤਾ ਬਹਿਲੀ ਲੀਨ ਜੁੜਾਰੀ। ਲਗੇ ਗੁਰਾਂ ਦੀ ਚਰਨੀ
ਜਾਕੇ। ਥਾਪੀ ਦਈ ਗੁਰਾਂ ਹਿਤ ਲਾਕੇ ॥ ੩੭ ॥
ਇਸੀ ਸਮੇਂ ਕਲਗੀ ਧਰ ਜੀ ਨੇ। ਸਾਹਿਬ ਕੌਰਾਂ ਨੂੰ ਬਰ
ਕੀਨੇ। ਗੁਰਬਖਸ਼ ਸਿੰਘ ਸੰਗ ਦਿੱਲੀ ਜਾਵੇ। ਸੁੰਦਰੀ ਜੀ ਦੇ
ਪਾਸ ਰਹਾਵੇ ॥ ੩੮ ॥ ਜਪੇ ਨਾਮ ਦਿਨ ਰਾਤ ਅਪਾਰ। ਗਲ

ਮਿਲ ਦੋਨੋਂ ਰਹੁ ਹਿਤ ਧਾਰ । ਸਾਹਿਬ ਕੌਰ ਜੀ ਪਤੀ ਵਛੋੜਾ । ਚਾਹਤ ਸੀਗ ਨਹੀਂ, ਕਰ ਜੋੜਾ ॥ ੩੯ ॥ ਬਿਨੈ ਕਰੀ ਹੇ ਦੀਨਾਨਾਥ । ਦਾਸੀ ਰਖੋ ਚਰਨ ਨਿਜ ਸਾਥ । ਹੇ ਸੁਆਮੀ ! ਫੁਰਮਾਯੋ ਐਸੇ। ਆਪ ਦਰਸ ਬਿਨ ਜੀਵਾਂ ਕੈਸੇ? * ॥ ੪੦ ॥

ਰਸਾਵਲ ਛੰਦ

ਬੋਲੇ ਸਤਿਗੁਰ ਦੇਵ ਸੁਨੋ ਇਕ ਬਾਤ ਹਮਾਰੀ। ਸਭੀ ਖਾਲਸਾ ਪੁਤ੍ਰ ਤਿਰਾ ਨਾਦੀ ਬਲਕਾਰੀ। ਹੋਯਾ ਤੇਰਾ ਪੂਤ ਪੰਥ ਦੀ ਤੂੰ ਹੈਂ ਮਾਈ। ਹਮਰੇ ਸਮ ਤੁਧ ਦਰਸ ਕਰਨ ਸਿਖ ਲੋਗ ਲੁਗਾਈ ॥੪੧॥ਇਉਂ ਕਹਿ ਸ਼ਸਤ੍ਰ ਦਏ ਗੁਰੂ ਹਰਿ ਗੋਬਿੰਦ† ਵਾਲੇ। ਪਹਿਰ ਰਖੇ ਦਸਮੇਸ ਸੀਗ ਜੋ ਅਤਿ ਹਿਤ ਨਾਲੇ। ਅਰ ਖੰਡਾ ਭੀ ਦੀਨ ਮਾਤ ਕੋ ਪਰਖਨ ‡ ਵਾਰੋ । ਸੰਜੋਏ ਤੋਂ ਆਦਿ ਦਏ ਸ਼ਸਤਰ ਬਲਕਾਰੋ ॥ ੪੨ ॥ ਏਹ ਸਾਡਾ ਹਨ ਰੂਪ ਸ਼ਸਤ੍ਰ ਗੁਰ ਵਾਕ ਉਚਾਰੇ। §ਇਨ ਦਰਸਨ ਕਰ ਦਰਸ ਹੋਵਸਨ ਤੁਸਾਂ ਹਮਾਰੇ ॥ ਹੁਕਮ ਮੰਨ ਕੇ ਮਾਤ ਚਰਨ ਪਰ ਸੀਸ ਨਿਵਾਯਾ॥ ਅਰ ਆਗਜਾ ਨੂੰ ਪਾਲ ਤੁਰਨ ਦਾ ਮਤਾ ਪਕਾਯਾ ॥ ਸੁਰਤ ਗੁਰਾਂ ਦੇ ਚਰਨ ਜੋੜ ਮਾਤਾ ਜੀ ਚੱਲੇ। ਪ੍ਰੇਮ ਵਹੌਂਦਾ ਨੀਰ ਨੈਣ ਪਰ ਜਾਣ ਨਾ ਠਲ੍ਹੇ ॥ ੪੩ ॥

---

* ਮਾਤਾ ਸਾਹਿਬ ਕੌਰਾਂ ਜੀ ਨੇ ਬੇਨਤੀ ਕੀਤੀ ਸਤਿਗੁਰੋ ! ਪੁੱਤ੍ਰ ਤੋਂ ਬਿਨਾਂ ਤੇ ਜਗਤ ਗੁਰੂ ਪਤੀ ਦੇ ਦਰਸ਼ਨਾਂ ਬਿਨਾਂ ਮੇਰਾ ਜੀਵਨ ਕਿਸਤਰਾਂ ਹੋਵੇਗਾ ? ਗੁਰੂ ਜੀ ਨੇ ਬਚਨ ਕੀਤਾ, ਤੇਰਾ ਪੁੱਤ੍ਰ ਖਾਲਸਾ ਹੋਯਾ, ਅਤੇ ਮੀਰੀ ਪੀਰੀ ਵਾਲੇ ਗੁਰੂ ਹਰਗੋਬਿੰਦ ਜੀ ਦੇ ਸਮੇਂ ਦੇ ਸ਼ਸਤ੍ਰ ਤੇ ਹੋਰ ਸ਼ਸਤ੍ਰ ਦੇ ਕੇ ਆਖਿਆ, ਏਹ ਸਾਡੇ ਦਰਸ਼ਨਾਂ ਦੀ ਯਾਦਗਾਰ ਹੈ।

† ਸ੍ਰੀ ਗੁਰੂ ਹਰਗੋਬਿੰਦ ਜੀ ਵਾਲੀਆਂ ਮੀਰੀ ਪੀਰੀ ਦੀਆਂ ਦੋ ਖੜਗਾਂ ਵਿਚੋਂ ਇਕ ਖੜਗ ਸ੍ਰੀ ਅੰਮ੍ਰਿਤਸਰ ਜੀ ਅਕਾਲ ਬੁੰਗੇ ਵਿਚ ਹੈ।

‡ ਜੇਹੜੇ ਖੰਡੇ ਨਾਲ ਕੇਸ ਗੜ੍ਹ ਵਿਖੇ ਪੰਥ ਪਰਖਯਾ ਸੀ ।

§ ਭਾਵ ਇਨ੍ਹਾਂ ਸ਼ਸਤ੍ਰਾਂ ਦੇ ਦਰਸ਼ਨ ਨਾਲ ਤੁਹਾਨੂੰ ਸਾਡੇ ਦਰਸ਼ਨ ਹੋਇਆ ਕਰਨਗੇ।

ਚੌਪਈ

ਪ੍ਰੇਮੀ ਸੱਜਨ ਕਈ ਪਛਾਨੋਂ।ਆਇ ਛਡਨ ਦੂਰ ਤਕ ਜਾਨੋਂ। ਮੁੜੇ ਫੇਰਸਭ ਗਲ ਮਿਲ ਭਾਈ।ਵਾਹਿਗੁਰੂ ਕੀ ਫਤੇ ਬੁਲਾਈ॥੪੪॥ ਜਿਤਨੀ ਦੂਰ ਦ੍ਰਿਸ਼ਟ ਗੁਰ ਆਇ। ਪਾਛਲ ਪਾਉਂ ਚਲੇ ਮਗ ਧਾਇ। ਫਿਰ ਬਹਿਲੀ ਪਰ ਭੇ ਅਸਵਾਰ। ਮਦਰ ਦੇਸ ਨੂੰ ਮੁੜੇ ਬਿਚਾਰ॥੪੫॥ ਦੱਖਨ ਪੂਰਬ ਕਈ ਸਥਾਨਾ। ਦਰਸਨ ਪਰਸਨ ਕਰੇ ਮਹਾਨਾ। ਚਲੋਂ ਚਾਲ ਚਲ ਦਿੱਲੀ ਆਏ। ਡੇਰੇ ਪਾਸ ਸੁੰਦਰੀ ਲਾਏ॥੪੬॥ਦੋ ਤ੍ਰੈ ਦਿਨ ਤਿਸ ਜਗਾ ਰਹਾਇ।ਚਲੇ ਤਾਂਹਿ ਸੇ ਆਗਜਾ ਪਾਇ।ਬਚਨ ਉਚਾਰੇ ਤਦ ਦੋਂਹ ਮਾਤਾ।ਫਿਰ ਕਦ ਆਵੋਗੇ ਸਿੱਖ ਭਰਾਤਾ?॥੪੭॥ਮਾਤਾ ਜੀ!ਜਿਵ ਗੁਰੂ ਰਜਾਇ।ਕਰਾਂ ਦਰਸ ਜੇ ਗੁਰੂ ਕਰਾਏ। ਕਰਕੇ ਹੁਕਮ ਘਲੋ ਜਦ ਜਾਨੋਂ। ਆਵਾਂ ਪਾਸ ਆਪਦੇ ਮਾਨੋਂ ॥ ੪੮ ॥ ਦੁਹ ਮਾਤਾ ਤੋਂ ਆਗਜਾ ਪਾਕੇ। ਚਲੇ ਮਾਤ ਸੰਗ ਬਹਿਲ ਜੁੜਾਕੇ। ਕਈ ਦਿਵਸ ਚਲਕੇ ਘਰ ਆਇ। ਫੌਜ ਖਬਰ ਸੁਨ ਖੁਸ਼ੀ ਮਨਾਏ ॥ ੪੯ ॥ ਭੁਏ ਅਨੰਦ ਸਭੇ ਪੁਰ ਬਾਸੀ। ਪੁਰ ਨਾਰੀ ਮਿਲ ਮਾਤ ਬਿਗਾਸੀ। ਸੁਨ ਕਰ ਪਾਸ ਦਰਾਨੀ ਆਈ।ਪਗ ਲਗ ਮਿਲੀ ਖੁਸ਼ੀ ਮਨ ਭਾਈ॥ ੫੦॥ ਫਿਰ ਭਾਈ ਹਰਦਿੱਤਾ ਆਏ। ਮਿਲੇ ਪਰਸਪਰ ਫਤੇ ਬੁਲਾਏ। ਰਾਜ ਸਾਜ ਦੀ ਕਾਰ ਸੰਭਾਰੀ । ਸ੍ਰੀ ਗੁਰਬਖਸ਼ ਸਿੰਘ ਹਿਤ ਧਾਰੀ ॥ ੫੧ ॥

ਸਵੱਯਾ

ਤੀਰ ਕ੍ਰਿਪਾਨ ਕਟਾਰ ਕਮਾਨ ਕੁ ਲਾ ਕਰ ਢਾਲ ਸਜਾਵਨ ਜਾਨੋ ।ਬਾਜ ਲਵੈਂ ਕਰ ਮਾਹਿ ਸ਼ਿਕਾਰ ਕੁ ਹੋਨ ਸਵਾਰ ਤੁਰੰਗ ਪੈ ਮਾਨੋ। ਜਾਵਨ ਬੀੜ ਅਖੇਰ ਕਰੈਂ ਨਿੱਤ ਹੇਤ ਮਿਲਾਪ ਗੁਰ ਪਹਿਚਾਨੋ। ਸਿੱਖਨ ਕੀ ਗਤ ਜਾਨਤ ਹੈਂ ਗੁਰ ਸਿੱਖ ਅਧੀਨ

ਗੁਰੂ ਹਨ ਗਾਨੋ ॥ ੫੨ ॥

ਦੋਹਿਰਾ

ਇਸ ਬਿਧ ਮਾਤਾ ਜਾਇਕੇ ਸੀਗ ਲਿਆਈ ਜਾਨ ।
ਦਰਸ਼ਨ ਦੇਵੈਂ ਗੁਰੂ ਨਿਤ ਭੁਗਤ ਵਛਲ ਪਹਿਚਾਨ॥੫੩॥
ਸ੍ਰੀ ਗੁਰਬਖਸ਼ ਗਿਗੇਸ਼ ਦੇ ਗੁਣ ਨਹਿ ਬਰਨੇ ਜਾਇ ।
ਮੰਗਲ ਸਿੰਘ ਸਦ ਗੁਰਾਂ ਦੇ ਚਰਨੀਂ ਸੀਸ ਨਿਵਾਇ॥੫੪॥

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ਸਿੰਘ ਜੀ ਚੁਰਾਸੀਵਾਂ ਅਧਜਾਇ ਸਮਾਪਤੰ।

---

## ਭਾਈ ਸੁੱਖੇ ਜੀ ਦੀ ਸਾਖੀ

ਭਾਈ ਸੁੱਖਾ ਨਾਮੇ ਜਲਾਲ ਦੀ ਬੰਸ ਵਿੱਚੋਂ ਪੂਰਨ ਭਗਤੀ ਦਾ ਰੱਤਿਆ ਹੋਇਆ ਗੁਰੂ ਜੀ ਦਾ ਸਿੱਖ ਸੀ, ਭਾਈ ਗੁਰਬਖਸ਼ ਸਿੰਘ ਜੀ ਦੀ ਸੇਵਾ ਵਿੱਚ ਨਿੱਤ ਰਹਿੰਦਾ ਹੁੰਦਾ ਸੀ, ਇੱਕ ਵਾਰੀ ਸਾਵਨ ਦੇ ਮਹੀਨੇ ਰਾਵੀ ਦਰਿਆ ਬਹੁਤ ਮੀਂਹ ਹੋਨ ਕਰ ਉੱਛਲ ਪਿਆ, ਬਹੁਤ ਪਿੰਡਾਂ ਨੂੰ ਨੁਕਸਾਨ ਪੁਚਾਕੇ ਝੰਡੇ ਰਾਮਦਾਸ ਪੁਰੇ ਦੇ ਨੇੜੇ ਆ ਗਿਆ, ਲੋਕਾਂ ਨੇ ਹੜ੍ਹ ਆਇਆ ਵੇਖ ਕਰ ਭਾਈ ਰਾਮੇ ਨੂੰ ਆਖਿਆ ਕਿ ਤੁਸੀ ਭਾਈ ਸਾਹਿਬਾਂ ਨੂੰ ਬੇਨਤੀ ਕਰੋ ਕਿ "ਸ਼ਹਿਰ ਦੇ ਨੇੜੇ ਹੜ ਦਾ ਬੇਅੰਤ ਜਲ ਆ ਗਿਆ ਹੈ, ਕੋਈ ਜਤਨ ਇਸ ਜਲ ਦੇ ਰੋਕਨ ਦਾ ਕਰੋ।"

ਪਿੰਡ ਨਿਵਾਸੀਆਂ ਦੀ ਬੇਨਤੀ ਭਾਈ ਰਾਮੇ ਨੇ ਭਾਈ ਜੀ ਪਾਸ ਆਖੀ ਤਾਂ ਬੇਨਤੀ ਸੁਣ ਕਰ ਭਾਈ ਜੀ ਨੇ ਬਚਨ ਕੀਤਾ ਕਿ ਇਸ ਵਕਤ ਸਾਰੇ ਹੀ ਮਿਲ ਕਰ ਭਾਈ ਸੁੱਖੇ ਜੀ ਪਾਸ

ਜਾਓ, ਓਹ ਇਸ ਕਾਰਜ ਨੂੰ ਰਾਸ ਕਰੇਗਾ। ਇਹ ਬਚਨ ਸੁਨ ਕਰ ਸਾਰੇ ਹੀ ਭਾਈ ਸੁੱਖਾ ਜੀ ਪਾਸ ਆਏ, ਭਾਈ ਗੁਰਬਖਸ਼ ਸਿੰਘ ਜੀ ਨੇ ਜੋ ਬਚਨ ਆਖੇ ਸੀ ਸਭ ਤਿਸਨੂੰ ਸੁਨਾਏ। ਲੋਕਾਂ ਦੇ ਬਚਨ ਸੁਨ ਕਰ ਅਪਨੇ ਚਿੱਤ ਭਾਈ ਸੁੱਖੇ ਨੇ ਵਿਚਾਰਿਆ ਕਿ ਭਾਈ ਸਾਹਿਬ ਜੀ ਆਪ ਏਹ ਸਭ ਕੁਛ ਕਰ ਸਕਦੇ ਹਨ, ਪਰ ਏਹ ਕੰਮ ਦਾਸ ਪਾਸੋਂ ਕਰਾਕੇ ਦਾਸ ਨੂੰ ਵਡਜਾਈ ਦੇਣੀ ਚਾਹੁੰਦੇ ਹਨ, ਸੋ ਜਿਵੇਂ ਆਖਦੇ ਹਨ ਤਿਨ੍ਹਾਂ ਦੇ ਹੁਕਮ ਨੂੰ ਮੰਨ ਸਤਿਗੁਰੂ ਦੀ ਓਟ ਲੈਕਰ ਕਰੀਏ। ਇਤਨੀ ਵਿਚਾਰ ਕਰਕੇ ਸੰਗਤ ਨੂੰ ਬਚਨ ਕੀਤਾ ਕਿ ਸਭ ਨਗਰ ਨਿਵਾਸੀ ਅਪਨੇ ਅਪਨੇ ਘਰ ਬਿਸ੍ਰਾਮ ਕਰੋ, ਹੁਣ ਗੁਰੂ ਚਾਹੇ ਤਾਂ ਹੜ ਨਹੀਂ ਆਵੇਗਾ। ਸਭ ਪਿੰਡ ਨਿਵਾਸੀ ਅਜੇ ਘਰੋ ਘਰੀ ਮਸਾਂ ਪਹੁੰਚੇ ਹੀ ਸੀ ਕਿ ਹੜ ਦਾ ਜਲ ਪਿੱਛੇ ਹਟ ਗਿਆ, ਤੇ ਰਾਵੀ ਵਿੱਚ ਹੀ ਜਾਕੇ ਅਭੇਦ ਹੋ ਗਿਆ।

ਦੂਜੇ ਦਿਨ ਲੋਕ ਭਾਈ ਸੁੱਖੇ ਜੀ ਪਾਸ ਆ ਆ ਕੇ ਮੱਥੇ ਟੇਕ ਟੇਕ ਆਖਨ ਲੱਗੇ ਮਹਾਰਾਜ! ਤੁਹਾਡੀ ਵੱਡੀ ਕ੍ਰਿਪਾ ਹੋਈ ਹੈ, ਤੁਸੀ ਪਿੰਡ ਰੁੜ੍ਹਦਾ ਰੱਖ ਲਿਆ ਹੈ। ਭਾਈ ਸੁੱਖੇ ਨੇ ਆਖਿਆ ਮੈਂ ਕੁਝ ਨਹੀਂ ਕੀਤਾ, ਕਰਨ ਕਾਰਨ ਤਾਂ ਸ੍ਰੀ ਗੁਰੂ ਜੀ ਹਨ, ਜਾਂ ਉਨ੍ਹਾਂ ਦੇ ਪੂਰਨ ਸਿੱਖ ਭਾਈ ਗੁਰਬਖਸ਼ ਸਿੰਘ ਜੀ ਸਤਿ ਸਰੂਪ ਹਨ, ਤੇ ਗੁਣ ਵਡਿਆਈਆਂ ਸਭ ਗੁਰੂ ਜੀ ਦੀਆਂ ਕਰੋ!

ਇਸ ਸਾਖੀ ਦਾ ਸਿੱਟਾ ਇਹ ਹੈ ਕਿ ਸਤਿਗੁਰ ਜੀ ਆਪਣੇ ਪਿਆਰਿਆਂ ਦੀ ਬੇਨਤੀ ਪ੍ਰਵਾਨ ਕਰਦੇ ਹਨ। ਯਥਾ:-

"ਜੋ ਜੋ ਚਿਤਵੈ ਸਾਧ ਜਨ ਸੋ ਲੇਤਾ ਮਾਨ"।



# ਭਾਈ ਮੋਹਰ ਸਿੰਘ ਜੀ ਦਾ ਵਿਵਾਹ ਤੇ ਮਾਯਾ ਦੇ ਖਜ਼ਾਨੇ ਦੇ ਕੋਇਲੇ

ਭਾਈ ਗੁਰਬਖਸ਼ ਸਿੰਘ ਜੀ ਜਦੋਂ ਗੁਰੂ ਜੀ ਦੀ ਸੇਵਾ ਵਿੱਚ ਰਹਿੰਦੇ ਹੋਏ ਮਾਲਵੇ ਗਏ ਸੀ, ਉਸੀ ਸਮੇਂ ਬਾਬਾ ਆਲਾਸਿੰਘ ਜੀ ਦੇ ਸਪੁੱਤ੍ਰ ਭੂਮੀਆਂ ਸਿੰਘ ਜੀ ਦੀ ਸਪੁੱਤ੍ਰੀ ਬੀਬੀ ਪ੍ਰਧਾਨ ਦੀ ਮੰਗਣੀ ਭਾਈ ਗੁਰਬਖਸ਼ ਸਿੰਘ ਜੀ ਦੇ ਵੱਡੇ ਸਪੁਤ੍ਰ ਮੋਹਰ ਸਿੰਘ ਜੀ ਨਾਲ ਹੋਈ। ਭਾਈ ਗੁਰਬਖਸ਼ ਸਿੰਘ ਜੀ ਤਾਂ ਇਹ ਮੰਗੇਵੇ ਦੀ ਰੀਤ ਕਰ ਕਰਾਕੇ ਗੁਰੂ ਜੀ ਨਾਲ ਸ੍ਰੀ ਹਜ਼ੂਰ ਸਾਹਿਬ ਜੀ ਨੂੰ ਚਲੇ ਗਏ, ਤੇ ਮਗਰੋਂ ਸਭ ਕਾਰਜ ਭਾਈ ਹਰਦਿੱਤਾ ਜੀ ਕਰਦੇ ਕਰਾਂਦੇ ਰਹੇ।

ਜਦੋਂ ਭਾਈ ਗੁਰਬਖਸ਼ ਸਿੰਘ ਜੀ ਨੂੰ ਤਿਨ੍ਹਾਂ ਦੀ ਮਾਤਾ ਸਭਰਾਈ ਹਜ਼ੂਰ ਸਾਹਿਬ ਜੀ ਤੋਂ ਲੈ ਕੇ ਆਈ, ਤਾਂ ਭਾਈ ਮੋਹਰ ਸਿੰਘ ਜੀ ਦਾ ਵਿਵਾਹ ਹੋਯਾ।

ਇਸ ਵਿਵਾਹ ਦਾ ਜ਼ਿਕਰ ਰਾਜਗਾਨ ਪੰਜਾਬ—ਸੰਨ ੧੮੯੩ ਈਸਵੀ ਨੂੰ ਜੋ ਸਰਲੈਪਲ ਗ੍ਰਿਫਨ ਸਾਹਿਬ ਬਹਾਦਰ ਨੇ ਖਲੀਫਾ (ਰਿਆਸਤ ਪਟਿਆਲਾ ਦੇ ਵਜ਼ੀਰ) ਸੱਯਦ ਮੁਹੰਮਦ ਹਸਨ ਖਾਂ ਜੀ ਪਾਸੋਂ ਪੁਛਕੇ ਲਿਖੀ ਹੈ—ਵਿਚ ਇਉਂ ਲਿਖਿਆ ਹੈ ਕਿਃ—'ਬੀਬੀ ਪ੍ਰਧਾਨ ਦਾ ਵਿਵਾਹੁ ਇਕ ਛੋਟੇ ਸੇ ਜ਼ਿਮੀਂਦਾਰੁ ਨਾਲ ਰਮਦਾਸ ਹੋਯਾ।'

[ਤਵਾਰੀਖ ਰਾਜਗਾਨ ਸਫਾ ੩੯

ਈਂਡੇ ਰਾਮਦਾਸ ਪੁਰੇ ਵਿਚ ਆਮ ਰਵਾਜ ਤਨ ਪ੍ਰਗਟ ਹੈ

ਕਿ ਮਾਤਾ (ਖੀਬੀ)ਪ੍ਰਧਾਨ ਭਾਈ ਮੋਹਰ ਸਿੰਘ ਜੀ ਨੂੰ ਵਿਵਾਹੀ ਹੋਈ ਸੀ। ਵਿਵਾਹ ਸਮੇਂ ਜੰਞ ਜਦੋਂ ਝੰਡੇ ਰਮਦਾਸ ਪੁਰੇ ਤੋਂ ਚੜ੍ਹਨ ਲੱਗੀ ਤਾਂ ਭਾਈ ਮੋਹਰ ਸਿੰਘ ਜੀ ਨੇ ਆਪਣੇ ਪਿਤਾ ਭਾਈ ਗੁਰਬਖਸ਼ ਸਿੰਘ ਜੀ ਪਾਸ ਬੇਨਤੀ ਕੀਤੀ ਕਿ ਵਿਵਾਹ ਕਾਰਜ ਲਈ ਮਾਯਾ ਦੀ ਲੋੜ ਹੈ, ਸੋ ਮਾਯਾ ਬਖਸ਼ੋ, ਭਾਈ ਗੁਰਬਖਸ਼ ਸਿੰਘ ਜੀ ਨੇ ਆਖਿਆ ਜਾਓ ਉਸ ਕੋਠੜੀ ਵਿਚੋਂ ਜਿਤਨੀ ਲੋੜ ਹੈ ਲੈ ਜਾਵੋ। ਜਦੋਂ ਜੰਦ੍ਰਾ ਖੋਲਕੇ ਵੇਖਿਆ ਤਾਂ ਬੇਅੰਤ ਮਾਯਾ ਪਈ ਹੋਈ ਨਜ਼ਰ ਆਈ, ਮਾਇਆ ਲੋੜ ਅਨੁਸਾਰ ਲੈਕੇ ਜੰਦ੍ਰਾ ਮਾਰ ਕੁੰਜੀਆਂ ਆਪਣੇ ਪਾਸ ਹੀ ਲੈ ਪਹਿਰਾ ਕਾਇਮ ਕਰਕੇ ਜੰਞ ਚੜ੍ਹ ਪਈ, ਤੇ ਜਾ ਮਾਲਵੇ ਵਿਚ ਢੁਕੀ, ਵਿਵਾਹੁ ਬੜੀ ਚੰਗੀ ਤਰਾਂ ਹੋਯਾ, ਪਦਾਰਥ ਘੋੜੇ ਆਦਿਕ ਬੀਬੀ ਦੇ ਪਿਤਾ ਨੇ ਦਿੱਤੇ, ਤੇ ਗੋਲੀਆਂ ਬੀਬੀ ਜੀ ਦੇ ਨਾਲ ਭੇਜੀਆਂ। ਜਦੋਂ ਵਿਵਾਹ ਕੇ ਘਰ ਝੰਡੇ ਰਮਦਾਸ ਪੁਰੇ ਆ ਗਏ ਤਾਂ ਕੁਝ ਦਿਨਾਂ ਦੇ ਬਾਦ ਭਾਈ ਗੁਰਬਖਸ਼ ਸਿੰਘ ਜੀ ਸੁਭਾਵਕ ਹੀ ਤਿਸ ਕੋਠੜੀ ਵੱਲ ਆ ਨਿਕਲੇ, ਪਹਿਰਾ ਲੱਗਾ ਵੇਖਕੇ ਪੁਛਨ ਲੱਗੇ ਕਿ ਇਹ ਪਹਿਰਾ ਕਿਹਾ ਹੈ ? ਪਹਿਰੇ ਵਾਲਿਆਂ ਨੇ ਬੇਨਤੀ ਕੀਤੀ ਮਹਾਰਾਜ! ਪਹਿਰਾ ਆਪ ਦੇ ਟਿੱਕਾ ਜੀ ਨੇ ਖਜ਼ਾਨੇ ਪਰ ਲਵਾਯਾ ਹੋਯਾ ਹੈ, ਭਾਈ ਗੁਰਬਖਸ਼ ਸਿੰਘ ਜੀ ਨੇ ਪੁੱਤ੍ਰ ਮੋਹਰ ਸਿੰਘ ਜੀ ਨੂੰ ਸੱਦ ਕੇ ਪੁਛਿਆ, ਤਿਸ ਨੇ ਆਖਿਆ ਪਿਤਾ ਜੀ ! ਜਦੋਂ ਦਾਸ ਨੇ ਵਿਵਾਹ ਦੇ ਖਰਚ ਲਈ ਆਪ ਤੋਂ ਰੁਪਏ ਮੰਗੇ ਸੀ, ਉਸ ਸਮੇਂ ਤੁਸੀ ਇਸ ਕੋਠੜੀ ਵਿਚੋਂ ਰੁਪਏ ਲੈਣ ਲਈ ਦਾਸ ਨੂੰ ਹੁਕਮ ਕੀਤਾ ਸੀ, ਦਾਸ ਨੇ ਲੋੜ ਅਨੁਸਾਰ ਮਾਯਾ ਲੈਕੇ ਮਗਰੋਂ ਜੰਦਰਾ ਲਾਕੇ ਪਹਰਾ

ਕਾਇਮ ਕਰ ਦਿੱਤਾ, ਕਿ ਮਤਾਂ ਕੋਈ ਖਜ਼ਾਨੇ ਨੂੰ ਲੁੱਟ ਲਵੇ। ਤਾਂ ਭਾਈ ਗੁਰਬਖਸ਼ ਸਿੰਘ ਜੀ ਨੇ ਬਚਨ ਕੀਤਾ:–"ਲੁੱਟ ਪਈ ਤਾਂ ਸਾਰੇ ਹੀ ਪਏਗੀ, ਇਸ ਕੋਲਿਆਂ ਦੀ ਕੋਠੜੀ ਵਿਚੋਂ ਕਿਸੇ ਕੀ ਲੁਟਣਾਂ ਹੈ॥"

ਭਾਈ ਮੋਹਰ ਸਿੰਘ ਜੀ ਨੇ ਜਦ ਕੋਠੜੀ ਦਾ ਬੂਹਾ ਖੋਲ੍ਹ ਕੇ ਡਿੱਠਾ ਤਾਂ ਸੱਚ ਮੁੱਚ ਸਭ ਕੋਲੇ ਹੀ ਕੋਲੇ ਨਜ਼ਰ ਆਏ। "ਮਾਯਾ ਗਈ ਤਬ ਰੋਵਨ ਲਗਤ ਹੈ" ਅਨੁਸਾਰ ਮੋਹਰ ਸਿੰਘ ਜੀ ਨੇ ਏਹ ਤੁਕ ਵੱਡਾ ਸ਼ੋਕ ਕੀਤਾ, ਕਈ ਦਿਨ ਮਾਯਾ ਦੇ ਵਿਰਾਗ ਵਿਚ ਹੀ ਰਹੇ, ਭਾਈ ਗੁਰਬਖਸ਼ ਸਿੰਘ ਜੀ ਨੂੰ ਤਿਸ ਦੀ ਦਸ਼ਾ ਪਰ ਤਰਸ ਆਯਾ ਤੇ ਉਸ ਦਾ ਧਿਆਨ ਸਾਧ ਸੰਗਤ ਤੇ ਸਿਮ੍ਰਨ ਵਲ ਲਾਯਾ, ਅਰ ਨਾਮ ਦੀ ਰੰਗਣ ਚਾੜ੍ਹ ਕੇ ਦ੍ਰਿੜ੍ਹ ਕੀਤਾ ਹੁਣ ਭਾਈ ਮੋਹਰ ਸਿੰਘ ਜੀ ਵੀ ਸਿਮ੍ਰਨ ਵਿਚ ਲੱਗੇ, ਤੇ ਨਾਲ ਹੀ ਵਿਵਹਾਰ ਦਾ ਕੰਮ ਚਲੌਣ ਲੱਗੇ। ਬੀਬੀ ਪ੍ਰਧਾਨ ਤਿਸ ਦੀ ਸੁਪਤਨੀ ਵੀ ਬਾਣੀ ਦੀ ਪ੍ਰੇਮਣ ਸੀ। ਬੀਬੀ ਜੀ ਦੇ ਵਾਕ ਪੱਥਰ ਪਰ ਲੀਕ ਵਾਂਗ ਸੁਣੇ ਜਾਂਦੇ ਹਨ, ਬਰਨਾਲੇ, ਪਟਿਆਲੇ ਅਤੇ ਸੰਗਰੂਰ ਆਦਿ ਮਾਲਵੇ ਵਿਚ ਵਿਚ ਬੀਬੀ ਜੀ ਦੇ ਸਮਾਚਾਰ ਬਾਬਤ ਕਈ ਰਵਾਯਤਾਂ ਮਸ਼ਹੂਰ ਹਨ।

ਇਸ ਬੀਬੀ ਪ੍ਰਧਾਨ ਜੀ ਦੇ ਘਰ ਇਕ ਪੁਤ੍ਰ ਭੂਪ ਸਿੰਘ ਜੀ ਜਨਮੇਂ ਜੋ ਛੋਟੀ ਅਵਸਥਾ ਵਿਚ ਹੀ ਚਲਾਣਾ ਕਰ ਗਏ, ਤੇ ਫੇਰ ਇਸ ਬੀਬੀ ਦੇ ਕੋਈ ਸੰਤਾਨ ਨਾ ਹੋਈ।

———

# ਦੂਜਾ ਵਿਵਾਹ

ਪਹਿਲੀ ਸੁਪਤਨੀ ਬੀਬੀ ਪ੍ਰਧਾਨ ਦੇ ਇਕ ਪੁਤ੍ਰ ਹੋ ਕੇ ਜਦੋਂ ਗੁਜ਼ਰ ਗਿਆ, ਤੇ ਅੱਗੋਂ ਸੰਤਾਨ ਨਾ ਹੋਈ ਤਾਂ ਭਾਈ ਮੋਹਰ ਸਿੰਘ ਜੀ ਨੇ ਬੀਬੀ ਪ੍ਰਧਾਨ ਜੀ ਦੀ ਆਗਜਾ ਨਾਲ ਦੂਜਾ ਵਿਵਾਹ ਪਿੰਡ ਕੰਦੋ ਵਾਲੀ ਵਿੱਚੋਂ ਗਿੱਲ ਜਿਮੀਂਦਾਰ ਦੀ ਪੁਤ੍ਰੀ ਦੇਸੋ ਨਾਲ ਕਰਾਯਾ॥ ਵਿਵਾਹ ਸਮੇਂ ਦਾਤ ਵਿਚ ੭੦੦ ਸੌ ਵਿਘੇ ਜ਼ਮੀਨ ਤੇ ੧੩ ਖੂਹ ਮਿਲੇ,ਜਿਨ੍ਹਾਂ ਵਿਚੋਂ ਕਈਆਂ ਵਿਚ ਭਾਈ ਮੋਹਰ ਸਿੰਘ ਜੀ ਦੇ ਨਾਮ ਦੇ ਪੱਥਰ ਲੱਗੇ ਹੋਏ ਹੁਣ ਤਕ ਮੌਜੂਦ ਹਨ। ਅੱਜ ਕੱਲ ੧੩ ਖੂਹਾਂ ਵਿੱਚੋਂ ੧ ਖੂਹ ਦੀ ਮਾਲਕੀ ਬਾਬੇ ਬੁੱਢੇ ਜੀ ਦੇ ਗੁਰਦੁਆਰੇ ਦੇ ਨਾਮ ਹੈ। ਹੋਰ ਖੂਹਾਂ ਦੀ ਮਾਲਕੀ ਸਮੇਂ ਦੇ ਗੇੜ ਨਾਲ ਗਿੱਲ ਜ਼ਿਮੀਦਾਰਾਂ ਦੀ ਹੋ ਗਈ॥

ਇਨ੍ਹਾਂ ੧੩ ਖੂਹਾਂ ਦੇ ਵਿਚਕਾਰ ਇਕ ਪੁਰਾਨੇ ਸਮੇਂ ਦਾ ਥੇਹ ਹੈ,ਜਿਸਨੂੰ ਘੁਮਿਆਰਾਂ ਵਾਲਾ ਥੇਹ ਬੋਲਦੇ ਹਨ,ਅਤੇ ਅੱਜ ਕੱਲ ਇਸਨੂੰ ਜੰਡਿਆਲਾ ਕਰਕੇ ਭੀ ਆਖਦੇ ਹਨ,ਤਿਸਦੇ ਉੱਤੇ ਰਮਣੀਕ ਜਗਾ ਵੇਖ ਭਾਈ ਮੋਹਰ ਸਿੰਘ ਜੀ ਨੇ ਆਪਣੇ ਰਹਿਣ ਲਈ ਮਹੱਲ ਪਾਏ ਤੇ ਚੁਮਾਸੇ ਦੇ ਦਿਨੀਂ ਇਸ ਜਗਾ ਰਹਿੰਦੇ ਹੁੰਦੇ ਸੀ। ਏਹ ਥਾਂ ਅੱਜ ਤੱਕ ਕਾਇਮ ਹੈ, ਤੇ ਛੰਡੇ ਰਾਮਦਾਸ ਪੁਰੇ ਦੇ ਮਹੰਤ ਸਾਹਿਬ ਜੀ ਦੇ ਕਬਜ਼ੇ ਵਿੱਚ ਹੈ।

ਭਾਈ ਮੋਹਰ ਸਿੰਘ ਜੀ ਦੇ ਘਰ ਇਸ ਦੇਸਾਂ ਨਾਮੇਂ ਸੁਪਤਨੀ ਤੋਂ ਵਡਭਾਗ ਸਿੰਘ ਨਾਮੇਂ ਇੱਕ ਪੁਤ੍ਰ ਹੋਯਾ। ਇਕ ਵਾਰੀ ਭਾਈ ਮੋਹਰ ਸਿੰਘ ਜੀ ਕਿਤੇ ਬਾਹਰ ਗਏ ਹੋਏ

ਸਨ,ਕਹਿੰਦੇ ਹਨ ਕਿ ਮਗਰੋਂ ਇਕ ਜੋਗੀ ਸ਼ੇਰ ਤੇ ਅਸਵਾਰ ਹੋਕਰ ਭਾਈ ਮੋਹਰ ਸਿੰਘ ਜੀ ਦੇ ਮਿਲਣ ਲਈ ਆਇਆ ਤੇ ਜੋਗੀ ਨੇ ਆਪਣਾ ਚੇਲਾ ਭੇਜਕੇ ਭਾਈ ਮੋਹਰ ਸਿੰਘ ਜੀ ਨੂੰ ਸੱਦਿਆ, ਜੋਗੀ ਦਾ ਚੇਲਾ ਜਦੋਂ ਘਰ ਭਾਈ ਮੋਹਰ ਸਿੰਘ ਜੀ ਨੂੰ ਸੱਦਣ ਗਿਆ ਤਾਂ ਉਹ ਘਰ ਨਹੀਂ ਸਨ, ਕੋਲੋਂ ਉਨ੍ਹਾਂ ਦੇ ਪੁਤ੍ਰ ਵਡਭਾਗ ਸਿੰਘ ਨੇ ਜੋ ਅਜੇ ੭ ਸਾਲ ਦੇ ਹੀ ਸਨ,ਅਪਨੀ ਮਾਤਾ ਦੇਸੋ ਜੀ ਨੂੰ ਆਖਿਆ ਕਿ ਮਾਤਾਜੀ! ਪਿਤਾਜੀ ਘਰ ਨਹੀਂ ਹਨ, ਜੇ ਆਗਜਾ ਕਰੋ ਤਾਂ ਮੈਂ ਜਾਕੇ ਜੋਗੀ ਨੂੰ ਮਿਲ ਆਵਾਂ? ਮਾਤਾ ਨੇ ਕੁਛ ਉੱਤ੍ਰ ਨਾ ਦਿੱਤਾ, ਦੂਜੀ ਵਾਰੀ ਫਿਰ ਆਖਣ ਤੇ ਮਾਤਾ ਜੀ ਨੇ ਆਖਿਆ ਤੇਰੇ ਪਿਤਾ ਹੁਰੀ ਜਦੋਂ ਆਵਣਗੇ ਆਪੇ ਮਿਲ ਲੈਣਗੇ, ਤੂੰ ਇਵਾਣਾ ਹੈਂ,ਜੋਗੀਆਂ ਦੇ ਮਿਲਣ ਦੀ ਤੈਨੂੰ ਸਾਰ ਨਹੀਂ। ਪੁਤ੍ਰ ਨੇ ਮੁੜ ਆਖਿਆ ਕਿ ਸੁਣਿਆਂ ਹੈ ਜੋਗੀ ਸ਼ੇਰ ਤੇ ਚੜ੍ਹਕੇ ਆਯਾ ਹੈ, ਮੈਨੂੰ ਜੇ ਹੁਕਮ ਕਰੋ ਤਾਂ ਮੈਂ ਇਸ ਕੰਧ ਉੱਤੇ ਚੜ੍ਹਕੇ ਹੀ ਜੋਗੀ ਨੂੰ ਜਾ ਮਿਲਾਂਗਾ, ਮਾਤਾ ਹੱਸ ਕੇ ਆਖਣ ਲੱਗੀ ਚੰਗਾ ਕੰਧ ਦੀ ਘੋੜੀ ਤੇ ਹੀ ਚੜ੍ਹ ਜਾਹ, ਮਾਤਾ ਜੀ ਤੋਂ ਇਤਨੇ ਬਚਨ ਸੁਣ ਆਪ ਨੇ ਕੰਧ ਨੂੰ ਆਖਿਆ ਚੱਲ ਕੰਧੇ! ਅੱਜ ਮੇਰੀ ਘੋੜੀ ਹੋਜਾਹ। ਉਸੀ ਵਕਤ ਕੰਧ ਘੋੜੀ ਬਣਕੇ ਚਲ ਪਈ, ਰਸਤੇ ਵਿਚ ਕੰਧ ਵਿਚੋਂ ਇੱਕ ਸਰਪ ਨਿਕਲਿਆ, ਭਾਈ ਵਡਭਾਗਸਿੰਘ ਜੀ ਤਿਸ ਸਰਪ ਨੂੰ ਫੜਕੇ ਤਿਸ ਤੋਂ ਕੋਰੜੇ (ਚਾਬਕ) ਦਾ ਕੰਮ ਲੈਣ ਲੱਗੇ, ਤੇ ਸਰਪ ਨੂੰ ਆਖਿਆਃ—'ਤੇਰੀ ਬੰਸ ਮੱਛੀਆਂ ਸਮਾਨ ਵਿਖ ਰਹਿਤ ਰਹੇਗੀ' ਏਦਾਂ ਕੰਧ ਤੇ ਚੜ੍ਹ ਜੋਗੀ ਦੇ ਪਾਸ ਜੋ ਮਹੱਲਾਂ ਤੋਂ ਇੱਕ ਮੀਲ ਚੜ੍ਹਦੇ ਪਾਸੇ ਉਤਰਿਆ ਸੀ ਜਾ ਪੁੱਜੇ, ਕਹਿੰਦੇ ਹਨ ਕਿ

ਜਦ ਆਪੋ ਵਿਚ ਜੋਗੀ ਤੇ ਭਾਈ ਵਡਭਾਗ ਸਿੰਘ ਜੀ ਮਿਲੇ ਤਾਂ ਵਡੇ ਖੁਸ਼ ਹੋਏ ਅਰ ਭਾਣਾ ਅਜਿਹਾ ਹੋਯਾ ਕਿ ਵਡਭਾਗ ਸਿੰਘ ਜੀ ਤੇ ਜੋਗੀ ਦੋਵੇਂ ਹੀ ਉਸੇ ਵੇਲੇ ਸਰੀਰ ਤਿਆਗ ਗਏ*, ਤੇ ਨਾਲ ਹੀ ਸ਼ੇਰ ਤੇ ਸੱਪ ਵੀ ਮਰ ਗਏ। ਜਦ ਵਡਭਾਗਸਿੰਘ ਦੀ ਮਾਤਾ ਦੇਸੋ ਜੀ ਨੇ ਇਹ ਗੱਲ ਸੁਣੀ ਤਾਂ ਓਹ ਵੀ ਸੁਣਦੇ ਸਾਰ ਹੀ ਚਲਾਣਾ ਕਰ ਗਈ। ਭਾਈ ਮੋਹਰ ਸਿੰਘ ਜੀ ਨੇ ਇਸ ਕੌਤਕ ਨੂੰ ਸੁਣ ਕੇ ਗੁਰੂ ਦਾ ਭਾਣਾ ਮੰਨਿਆਂ ਤੇ ਕੁਝ ਚਿਰ ਮਗਰੋਂ ਆਪਣੀ ਪਹਿਲੀ ਸੁਪਤਨੀ ਬੀਬੀ ਪ੍ਰਧਾਨ ਜੀ ਨਾਲ ਸਲਾਹ ਕਰਕੇ ਤੀਜੇ ਵਿਵਾਹ ਦੀ ਤਿਆਰੀ ਕੀਤੀ ॥

## ਤੀਜਾ ਵਿਵਾਹ

ਭਾਈ ਮੋਹਰ ਸਿੰਘ ਜੀ ਦਾ ਤੀਜਾ ਵਿਵਾਹ ਬੈਂਸ ਪਿੰਡ ਬੈਂਸ ਜ਼ਿਮੀਂਦਾਰ ਦੀ ਸਪੁਤ੍ਰੀ ਨਿਸਤਾਰਾਂ ਨਾਲ ਹੋਯਾ। ਤਿਸਤੋਂ ਦੋ ਪੁਤ੍ਰ ਹੋਏ, ਵੱਡਾ ਭਾਈ ਸ਼ਾਮ ਸਿੰਘ ਸੰ: ੧੭੯੦ ਬਿ: ਨੂੰ ਜਨਮਿਆਂ, ਤੇ ਛੋਟਾ ਭਾਈ ਅਭਾ ਸਿੰਘ ਜਨਮਿਆ।

ਭਾਈ ਸ਼ਾਮ ਸਿੰਘ ਨਾਲ ਵੱਡੀ ਮਾਤਾ ਬੀਬੀ ਪ੍ਰਧਾਨ ਜੀ ਦਾ ਬੜਾ ਪਯਾਰ ਸੀ, ਲੋਕ ਭਾਈ ਸ਼ਾਮ ਸਿੰਘ ਜੀ ਨੂੰ ਮਾਤਾ (ਬੀਬੀ) ਪ੍ਰਧਾਨ ਜੀ ਦੇ ਪੁਤ੍ਰ ਹੀ ਆਖਦੇ ਹੁੰਦੇ ਸੀ, ਜੋ ਅੱਜ ਕੱਲ ਭੀ ਠੰਡੇ ਰਾਮਦਾਸ ਪੁਰੇ ਵਿੱਚ ਬੀਬੀ ਪ੍ਰਧਾਨ ਦੇ ਪੁਤ੍ਰ ਹੀ ਸੱਦੇ ਜਾਂਦੇ ਹਨ ॥

---

*ਇਨ੍ਹਾਂ ਦੀ ਯਾਦਗਾਰ ਉਸੇ ਥਾਂ ਬਣੀ ਹੋਈ ਹੈ।

# ਭਾਈ ਅਨੂਪ ਸਿੰਘ ਜੀ ਦਾ ਵਿਵਾਹ

ਭਾਈ ਤਲੋਕੇ ਦੇ ਪੁੱਤ੍ਰ ਮਸਤੂ ਜ਼ਿਮੀਂਦਾਰ ਦੀ ਬੰਸ ਵਿਚੋਂ ਭਾਈ ਫਤੇ ਚੰਦ ਜੀ ਹੋਏ ਹਨ । ਤਿਨ੍ਹਾਂ ਨੇ ਆਪਣੀ ਪੁਤ੍ਰੀ ਕਰਮ ਕੌਰ ਦਾ ਨਾਤਾ ਭਾਈ ਗੁਰਬਖਸ਼ ਸਿੰਘ ਜੀ ਦੇ ਛੋਟੇ ਪੁੱਤ੍ਰ ਅਨੂਪ ਸਿੰਘ ਜੀ ਨਾਲ ਕੀਤਾ।

ਭਾਈ ਅਨੂਪ ਸਿੰਘ ਜੀ ਨੂੰ ਜਦੋਂ ਵਿਆਹੁਣ ਆਏ ਤਾਂ ਜੰਞ ਜ਼ਰਾ ਅਗੇਤ੍ਰੀ ਤੁੰਗੀਂ ਜਾ ਉਤ੍ਰੀ ਤੇ ਭਾਈ ਗੁਰਬਖਸ਼ ਸਿੰਘ ਜੀ ਕੁਝ ਚਿਰ ਮਗਰੋਂ ਪਹੁੰਚੇ, ਤਾਂ ਜਾਂਞੀਆਂ ਪੁਛਿਆ ਜੀ ਕਿੱਥੇ ਅਟਕ ਗਏ ਸੇ? ਭਾਈ ਗੁਰਬਖਸ਼ ਸਿੰਘ ਜੀ ਬੋਲੇ ਬਾਗਾਂ ਵਾਲੇ ਪਿੰਡ ਠਹਿਰ ਗਏ ਸੇ । ਅਸਲ ਵਿੱਚ ਜਿੱਥੇ ਠਹਿਰੇ ਸਨ ਉਸ ਪਿੰਡ ਦਾ ਨਾਮ ਸਿੱਧਵ ਹੈ, ਤੁੰਗਾਂ ਤੋਂ ਨੇੜੇ ਹੀ ਹੈ, ਉਸ ਪਿੰਡ ਵਿੱਚ ਉਸ ਸਮੇਂ ਕੋਈ ਭੀ ਬਾਗ ਨਹੀਂ ਸੀ,ਤੇ ਭਾਈ ਗੁਰਬਖਸ਼ ਸਿੰਘ ਜੀ ਨੇ ਇਹ ਬਚਨ ਐਵੇਂ ਸਹਜ ਸੁਭਾ ਆਖ ਦਿੱਤਾ ਸੀ। ਭਾਈ ਗੁਰਬਖਸ਼ ਸਿੰਘ ਜੀ ਦੇ ਬਚਨ ਨਾਲ ਅੱਜ ਉਸ ਪਿੰਡ ਸਿੱਧਵਾਂ ਵਿੱਚ ਕਈ ਬਾਗ ਲੱਗੇ ਹੋਏ ਹਨ। ਇਸ ਤਰਾਂ ਅਨੂਪ ਸਿੰਘ ਜੀ ਦੇ ਵਿਵਾਹ ਸਮੇਂ ਦਾ ਵਾਕ ਸੱਤ ਹੋਯਾ।

ਭਾਈ ਅਨੂਪ ਸਿੰਘ ਕੁਝ ਕਾਲ ਮਗਰੋਂ ਪਿੰਡ ਤੇਜੇ ਵਿੱਚ ਜਾ ਰਿਹਾ, ਤੇ ਤਿਸੀ ਜਗਾ ਤਿਸਦਾ ਚਲਾਣਾ ਹੋਯਾ।

ਇੱਕ ਵਾਰੀ ਦੀ ਗੱਲ ਹੈ ਕਿ ਇੱਕ ਜੋਗੀ ਅਨੂਪ ਸਿੰਘ ਜੀ ਦੇ ਪਾਸ ਦੁੱਧ ਮੰਗਨ ਲਈ ਆਯਾ, ਭਾਈ ਅਨੂਪ ਸਿੰਘ ਜੀ ਨੇ ਨਿੱਕੀ ਜੇਹੀ ਗੜਵੀ ਵਿੱਚ ਦੁੱਧ ਪਾਕੇ ਤਿਸ ਜੋਗੀ ਦੀ ਵਡੀ ਸਾਰੀ ਚਿੱਪੀ ਦੁੱਧ ਨਾਲ ਭਰ ਦਿਤੀ, ਪਰ ਗੜਵੀ

ਵਿਚੋਂ ਦੁੱਧ ਅਜੇ ਨਾ ਮੁੱਕਿਆ। ਜੋਗੀ ਇਸ ਗੱਲ ਨੂੰ ਵੇਖਕੇ ਅਸਚਰਜ ਹੋ ਗਿਆ, ਤੇ ਭਾਈ ਅਨੂਪ ਸਿੰਘ ਜੀ ਦੇ ਪਾਸ ਹੀ ਸੇਵਾ ਵਿੱਚ ਰਿਹਾ।

## ਭਾਈ ਕਿਸ਼ਨ ਕੰਵਰ ਜੀ

ਭਾਈ ਗੁਰਬਖਸ਼ ਸਿੰਘ ਜੀ ਦਾ ਛੋਟਾ ਪੁਤ੍ਰ ਜਿਸਦਾ ਨਾਮ ਭਾਈ ਕਿਸ਼ਨ ਕੌਰ ਸੀ, ਅੱਠ ਨੌਂ ਸਾਲ ਦੀ ਉਮਰ ਵਿਚ ਇੱਕ ਦਿਨ ਦਰਸ਼ਨੀ ਦਰਵਾਜ਼ੇ ਦੇ ਕੁਝਕੁ ਅੱਗੇ ਬਾਲਾਂ ਨਾਲ ਖੇਡ ਰਿਹਾ ਸੀ, ਤਾਂ ਕੋਈ ਵਪਾਰੀ ਡੇਹਰੇ ਬਾਬਾ ਨਾਨਕ ਸਾਹਿਬ ਜੀ ਮਾਲ ਵੇਚਨ ਲਈ ਜਾ ਰਹੇ ਸੀ। ਭਾਈ ਕਿਸ਼ਨ ਕੌਰ ਜੀ ਨੇ ਤਿਨ੍ਹਾਂ ਸੁਦਾਗਰਾਂ ਨੂੰ ਪੁੱਛਿਆ ਇਨ੍ਹਾਂ ਗੂਣਾਂ ਵਿੱਚ ਕੀ ਭਰਿਆ ਹੋਯਾ ਹੈ? ਸੁਦਾਗਰਾਂ ਨੇ ਮਖੌਲ ਨਾਲ ਆਖ ਛਡਿਆ ਭੁੱਸ ਖੇਹ ਭਰੀ ਹੋਈ ਹੈ, ਤਾਂ ਭਾਈ ਕਿਸ਼ਨ ਕੰਵਰ ਜੀ ਨੇ ਕਿਹਾ "ਚੰਗਾ ਭੁੱਸ ਖੇਹ ਹੀ ਸਹੀ।"

ਜਦੋਂ ਡੇਹਰੇ ਸਾਹਿਬ ਜਾਕੇ ਗੂਣਾਂ ਖੋਹਲੀਆਂ ਤਾਂ ਸੱਚ ਮੁੱਚ ਭੁੱਸ ਖੇਹ ਹੀ ਨਿਕਲੀ, ਏਹ ਵੇਖ ਵਪਾਰੀ ਡਾਢੇ ਪਛਤਾਏ। ਡੇਹਰੇ ਸਾਹਿਬ ਦੇ ਵਪਾਰੀਆਂ ਨੇ ਪੁੱਛਿਆ ਕੀ ਹੋਯਾ? ਤਿਨ੍ਹਾਂ ਨੂੰ ਆਖਣ ਲੱਗੇ ਜੀ ਕੀ ਦੱਸਣਾ ਸੀ, ਅੱਜ ਝੰਡੇ ਰਾਮਦਾਸ ਪੁਰੇ ਸਾਥੋਂ ਇਕ ਨਿੱਕੇ ਜਹੇ ਮੁੰਡੇ ਨੇ ਪੁੱਛਿਆ ਸੀ, ਕਿ ਤੁਹਾਡੇ ਪਾਸ ਕੀ ਲੱਦਿਆ ਹੋਯਾ ਹੈ ? ਸਾਥੋਂ ਤਿਸ ਵੇਲੇ ਭੁੱਸ ਖੇਹ ਆਖ ਹੋ ਗਈ। ਸੋ ਉਸਦੇ ਬਚਨ ਪੂਰੇ ਹੋ ਗਏ ਹਨ, ਹੁਣ ਕੀ ਕਰੀਏ ?

ਡੇਹਰੇ ਸਾਹਿਬ ਵਾਲੇ ਵਪਾਰੀਆਂ ਨੇ ਆਖਿਆ

ਝੰਡੇ ਰਾਮਦਾਸ ਪੁਰੇ ਵਿੱਚ ਤਾਂ ਇਹ ਤਾਕਤ ਬਾਬੇ ਬੁਢੇ ਜੀ ਦੀ ਬੰਸ ਹੀ ਰਖਦੀ ਹੈ, ਉਸ ਸਮੇਂ ਬਾਬੇ ਬੁਢੇ ਜੀ ਦੀ ਬੰਸ ਦਾ ਕੋਈ ਮੁੰਡਿਆਂ ਵਿਚ ਖੇਡ ਰਿਹਾ ਹੋਵੇਗਾ। ਤੁਸੀ ਗੂਣਾਂ ਇਸੇ ਤਰਾਂ ਭਰਕੇ ਓਸੇ ਵਕਤ ਉਸ ਜਗਾ ਨੂੰ ਲੰਘੋ, ਜੇ ਓਹੋ ਮੁੰਡੇ ਓਥੇ ਹੋਏ ਤਾਂ ਉਨ੍ਹਾਂ ਦੇ ਪਾਸ ਸੱਚ ਜੋ ਤੁਸੀ ਲੱਦਿਆ ਹੈ ਦੱਸਣਾਂ, ਉਮੈਦ ਹੈ ਬਾਲਕੇ ਤੁਹਾਨੂੰ ਬਖਸ਼ ਦੇਣਗੇ।

ਵਪਾਰੀਆਂ ਨੇ ਓਸੇ ਤਰਾਂ ਕੀਤਾ ਤੇ ਝੰਡੇ ਰਾਮਦਾਸ ਪੁਰੇ ਆਏ, ਇਤਫ਼ਾਕ ਨਾਲ ਉਸ ਵਕਤ ਭੀ ਭਾਈ ਕਿਸ਼ਨ ਕੌਰ ਜੀ ਖੇਡ ਰਹੇ ਸੀ, ਉਨ੍ਹਾਂ ਵਪਾਰੀਆਂ ਨੂੰ ਪੁਛਿਆ ਕੀ ਲੱਦਿਆ ਹੋਇਆ ਜੇ? ਵਪਾਰੀਆਂ ਨੇ ਕਿਹਾ ਜੀ ਬਦਾਮ ਖੋਪਾ ਗਿਰੀ ਸਾਉਗੀ ਪਿਸਤਾ ਇਲਾਇਚੀ ਨੇਵਜੇ ਆਦਿ ਲੱਦੇ ਹੋਏ ਹਨ, ਤੇ ਰਾਤੀ ਡੇਰਾ ਝੰਡੇ ਰਾਮਦਾਸਪੁਰ ਹੀ ਕੀਤਾ, ਜਦੋਂ ਖੋਹਲ ਕੇ ਵੇਖਣ ਤਾਂ ਜੋ ਚੀਜਾਂ ਲੱਦੀਆਂ ਸਨ ਓਹੋ ਹੀ ਵਿੱਚੋਂ ਨਿਕਲੀਆਂ।

ਉਧਰ ਭਾਈ ਕਿਸ਼ਨ ਕੌਰ ਜੀ ਸੁੱਖੇ ਵਾਲੇ ਖੂਹ ਲੱਗਦੇ ਵਿੱਚ ਟੋਬਿਆਂ ਦੇ ਗੋਤੇ ਵੇਖਣ ਲਈ ਮੁੰਡਿਆਂ ਨੂੰ ਨਾਲ ਲੈ ਕਰ ਗਏ, ਤਿਨ੍ਹਾਂ ਦੇ ਜ਼ਾਣ ਵੇਲੇ ਤੱਕ ਟੋਬੇ ਕੰਮ ਤੋਂ ਹਟ ਚੁਕੇ ਸੀ, ਭਾਈ ਕਿਸ਼ਨ ਕੌਰ ਜੀ ਨੇ ਟੋਬਿਆਂ ਨੂੰ ਆਖਿਆ ਸਾਨੂੰ ਟੋਬੇ ਲਾਕੇ ਵਿਖਾਓ, ਤਿਨ੍ਹਾਂ ਨੇ ਆਖਿਆ ਹੁਣ ਤਾਂ ਅਸੀ ਥੱਕੇ ਹੋਏ ਹਾਂ। ਇਨ੍ਹਾਂ ਦੋ ਤਿੰਨ ਵਾਰੀ ਆਖਿਆ, ਪਰ ਟੋਬਿਆਂ ਅੱਗੋਂ ਟਾਲ ਮਟੋਲ ਹੀ ਕੀਤੀ, ਆਖਰ ਨੂੰ ਭਾਈ ਕਿਸ਼ਨ ਕੰਵਰ ਜੀ ਖੂਹ ਦੇ ਮਹਿਲ ਉੱਤੇ ਚੜ੍ਹਕੇ ਚੁਫੇਰੇ ਫਿਰਕੇ ਟੋਬਿਆਂ ਨੂੰ ਆਖਣ ਲੱਗੇ ਲਓ ਤੁਹਾਡਾ ਖੂਹ ਪੱਤਣ ਜਾ ਲੱਗਾ ਹੈ। ਜਾਂ ਟੋਬਿਆਂ ਦੇਖਿਆ ਤਾਂ ਠੀਕ ਪੱਤਣ ਲੱਗ ਚੁਕਾ ਸੀ, ਵੇਖਕੇ ਟੋਬੇ ਬੜੇ ਹੈਰਾਨ ਹੋਏ।

ਇੱਕ ਤਾਂ ਵਪਾਰੀ ਭਾਈ ਕਿਸ਼ਨ ਕੌਰ ਜੀ ਦੇ ਕੌਤਕ ਦੀ ਸਾਖੀ ਭਾਈ ਗੁਰਬਖਸ਼ ਸਿੰਘ ਜੀ ਨੂੰ ਸੁਨਾ ਰਹੇ ਸੀ, ਦੂਜੇ ਨਾਲ ਹੀ ਟੋਬੇ ਮਿਹਨਤ ਲੈਣ ਲਈ ਜਾ ਖਲੋਤੇ, ਭਾਈ ਗੁਰਬਖਸ਼ ਸਿੰਘ ਜੀ ਨੇ ਪੁੱਛਿਆ ਤੁਸੀ ਤਾਂ ਅਜੇ ਅੱਜ ਹੀ ਖੂਹ ਉਤਾਰਨ ਗਏ ਸੀ, ਏਡੀ ਛੇਤੀ ਕਿਸ ਤਰਾਂ ਉਤਾਰ ਆਏ ? ਟੋਬਿਆਂ ਨੇ ਭਾਈ ਕਿਸ਼ਨ ਕੌਰ ਜੀ ਦਾ ਸਾਰਾ ਹਾਲ ਸੁਨਾਯਾ, ਭਾਈ ਜੀ ਸੁਨਕੇ ਚੁਪ ਹੋ ਗਏ।

ਉਸੀ ਵਕਤ ਪੁੱਤ੍ਰ ਕਿਸ਼ਨ ਕੌਰ ਜੀ ਨੂੰ ਸੱਦ ਕਰ ਬਚਨ ਕੀਤਾ, ਪ੍ਰਮੇਸ਼ਰ ਦੇ ਪਜਾਰਿਆਂ ਵਾਸਤੇ ਐਹੋ ਜਹੀਆਂ ਮਮੂਲੀ ਗੱਲਾਂ ਪਰ ਕਰਾਮਾਤਾਂ ਦਿਖੌਣੀਆਂ ਯੋਗ ਨਹੀਂ ਹਨ, ਤੇ ਏਹ ਸਗੋਂ ਜੁਲਮ ਤੇ ਕਹਿਰ ਹੈ, ਕਿ ਕਿਸੇ ਵਿਚੋਸੇ ਨੂੰ ਨੁਕਸਾਨ ਪੁੱਜੇ, ਭਲਾ ਵਪਾਰੀਆਂ ਨੇ ਤੇਰਾ ਕੀ ਵੰਞਾਯਾ ਸੀ ?

ਇਤਨੀ ਗੱਲ ਸੁਣਦੇ ਸਾਰ ਪਿਤਾ ਜੀ ਨੂੰ ਆਪਣੇ ਪੁਰ ਨਾਰਾਜ਼ ਵੇਖ ਭਾਈ ਕਿਸ਼ਨ ਕੌਰ ਜੀ ਨੱਗਰੋਂ ਚੜ੍ਹਦੀ ਵੱਲ ਜਿੱਥੇ ਹੁਣ ਤਲਾਵ ਹੈ ਕਰੀਰਾਂ ਦੇ ਝਿੜੇ ਵਿਚ ਅਕਾਲ ਪੁਰਖ ਵੱਲ ਧਿਆਨ ਲਾ ਚਲਾਣਾ ਕਰ ਗਏ।

ਭਾਈ ਗੁਰਬਖਸ਼ ਸਿੰਘ ਜੀ ਦੇ ਪਾਸ ਭਾਈ ਰਾਮੇ ਨੇ ਆਖਿਆ, ਜੀ ਕਿਸ਼ਨ ਕੌਰ ਜੀ ਤਾਂ ਕਰੀਰਾਂ ਦੀ ਝਿੜੀ ਵਿਚ ਚਲਾਣਾ ਕਰ ਗਏ ਹਨ। ਇਹ ਕੌਤਕ ਸੁਣਦੇ ਸਾਰ ਹੀ ਤਿਸਦੀ ਮਾਤਾ ਸੁਰਜਨਾਂ ਬਿਰਲਾਪ ਕਰਨ ਲੱਗੀ, ਤਾਂ ਭਾਈ ਗੁਰਬਖਸ਼ ਸਿੰਘ ਜੀ ਨੇ ਤਿਸਨੂੰ ਧੀਰਜ ਦਿੱਤੀ ॥

॥ ਕਬਿੱਤ ॥

ਹਾਟ ਹਾਟ ਤਾਰ ਫਿਰੀ ਹਾਹਾ ਕਾਰ ਹੋਨ ਲੱਗੀ ਆਯੋ

ਬ੍ਰਿਧ ਧਾਮ ਸਭ ਨਰ ਨਾਰੀ ਗ੍ਰਾਮ ਕੋ। ਨੇਤ੍ਰ ਚੁ ਚਾਤ ਦੋਵੇਂ ਸਭ ਪੁਰ ਬਾਸਨ ਕੇ ਜਾਵਤ ਝਿਰੀ ਕੇ ਬੀਚ ਬੋਲੈਂ ਸਤਿਨਾਮਕੋ। ਜੁੱਗਨ ਲਗਾਈ ਤਾਰੀ ਕਿਸ਼ਨ ਕੰਵਰ ਜੀ ਨੇ ਸਾਚ ਹੀ ਵਿਖਾਇ ਗਏ ਬਚਨ ਪਿਤਾਨ ਕੋ। ਤਾਂਕੋ ਇਸ਼ਨਾਨ ਕਰਵਾਇ ਸਸਕਾਰ ਕੀਤਾ ਪਿਤਾ ਬਚ ਬੋਲੇ ਗਏ ਆਜ ਗੁਰ ਧਾਮ ਕੋ ॥੧॥

ਤਿਸੀ ਝਿੜੀ ਵਿੱਚ ਜਿੱਥੇ ਹੁਣ ਤਿਨ੍ਹਾਂ ਦੀ ਯਾਦਗਾਰ ਦਾ ਤਾਲ ਹੈ ਸਸਕਾਰ ਕੀਤਾ। ਜਿਸ ਸਮੇਂ ੧੭੬੩ ਕੱਤਕ ਸੁਦੀ ੧੩ ਨੂੰ ਭਾਈ ਕਿਸ਼ਨ ਕੌਰ ਜੀ ਚਲਾਣਾ ਕਰ ਗਏ ਉਸ ਤੋਂ ਇੱਕ ਦਿਨ ਹੀ ਪਹਿਲਾਂ ਰਿਆਸਤ ਜੀਂਦ ਤੋਂ ਸਵਾ ਲੱਖ ਰੁਪਏ ਸਮੇਤ ਮੰਗੇਵੇ ਦਾ ਸਗਨ ਆਯਾ ਸੀ, ਲਾਗੀ ਅਜੇ ਵਿਦਾ ਨਹੀਂ ਸੀ ਕੀਤੇ। ਭਾਈ ਗੁਰਬਖਸ਼ ਸਿੰਘ ਜੀ ਲਾਗੀ ਨੂੰ ਤੋਰਨ ਸਮੇਂ ਜਦੋਂ ਸ਼ਗਨ ਮੋੜਨ ਲੱਗੇ ਤਾਂ ਲਾਗੀਆਂ ਨੇ ਆਖਿਆ ਇਹ ਸ਼ਗਨ ਦਾ ਪਦਾਰਥ ਅਸੀਂ ਨਹੀਂ ਲਿਜਾਂਦੇ, ਇਹ ਤੁਹਾਡਾ ਹੋ ਚੁੱਕਿਆ ਹੈ। ਜਦੋਂ ਕਈ ਵਾਰ ਕੈਹਣ ਪਰ ਭੀ ਲਾਗੀਆਂ ਓਹ ਪਦਾਰਥ ਆਦਿ ਵਾਪਸ ਨਾ ਲਿਆ ਤਾਂ ਭਾਈਜੀ ਨੇ ਬਚਨ ਕੀਤਾ ਜਿਸਦੇ ਨਮਿੱਤ ਪਦਾਰਥ ਆਯਾਸੀ ਹੁਣ ਉਸਦੇ ਨਮਿੱਤ ਲੱਗੇਗਾ।

ਇੱਸੇ ਸਾਲ ਕੁੱਝ ਕੁ ਦਿਨਾਂ ਮਗਰੋਂ ਇੱਕ ਪ੍ਰੇਮਾ ਬ੍ਰਾਲਾ ਜੱਟ ਸਹਾਰਨ ਪੁਰ ਦਾ, ਜੋ ਕੁਸ਼ਟ ਦੀ ਬਿਮਾਰੀ ਨਾਲ ਅਤੀ ਲਚਾਰ ਸੀ, ਰਾਤ ਨੂੰ ਆ ਕੇ ਤਿਸ ਝਿੜੀ ਵਿੱਚ ਆ ਸੁੱਤਾ। ਸੁੱਤੇ ਪਏ ਨੂੰ ਸੁਪਨੇ ਵਿੱਚ ਇੱਕ ਸੁੰਦਰ ਬਾਲਕ ਨੇ ਬਚਨ ਕੀਤਾ ਭਾਈ ਪ੍ਰੇਮਿਆਂ ! ਜਿਸ ਜਗ੍ਹਾ ਤੂੰ ਅੱਜ ਸੁੱਤਾ ਹੈਂ ਏਹ ਥਾਂ ਪ੍ਰਮੇਸ਼ਰ ਦੇ ਪਿਆਰਿਆਂ ਦੀ ਹੈ, ਤੂੰ ਇਸ ਜਗ੍ਹਾ ਛੱਪੜ ਪੁੱਟਨ ਦੀ ਸੇਵਾ ਕਰ, ਤੇਰਾ ਕੁਸ਼ਟ ਹਟ ਜਾਵੇਗਾ।

ਭਾਈ ਪ੍ਰੇਮੇਂ ਨੇ ਸੁਪਨੇ ਦੀ ਗੱਲ ਮੂਜਬ ਸਵੇਰ ਤੋਂ ਛੱਪੜ ਪੁੱਟਣਾ ਸ਼ੁਰੂ ਕਰ ਦਿੱਤਾ, ਦੂਜੇ ਤੀਜੇ ਦਿਨ ਭਾਈ ਗੁਰਬਖਸ਼ ਸਿੰਘ ਜੀ ਤਿਸ ਝਿੜੀ ਕਰੀਰਾਂ ਵਾਲੀ ਵਿੱਚਦੀ ਲੰਘ ਰਹੇ ਸਨ, ਤਾਂ ਭਾਈ ਪ੍ਰੇਮਾ ਛੱਪੜ ਪੁੱਟਦਾ ਨਜ਼ਰ ਪਿਆ, ਭਾਈ ਰਾਮੇਂ ਨੂੰ ਆਖਨ ਲੱਗੇ ਕਿ ਪੁੱਛ ਇਹ ਕੌਨ ਹੈ ? ਜਦੋਂ ਭਾਈ ਰਾਮੇਂ ਨੇ ਪੁੱਛਿਆ ਤਾਂ ਤਿਸ ਨੇ ਭਾਈ ਗੁਰਬਖਸ਼ ਸਿੰਘ ਜੀ ਦੇ ਪਾਸ ਆਕੇ ਚਰਨੀਂ ਮੱਥਾ ਟੇਕ ਕਰ ਅਪਨੇ ਦੁੱਖ ਦਾ ਤੇ ਸੁਪਨੇ ਦਾ ਸਾਰਾ ਸਮਾਚਾਰ ਸੁਨਾਯਾ । ਭਾਈ ਗੁਰਬਖਸ਼ ਸਿੰਘ ਜੀ ਨੇ ਵਿਚਾਰਿਆ ਕਿ ਇਹ ਤਾਂ ਸਭ ਕੌਤਕ ਕਿਸ਼ਨ ਕੌਰ ਦਾ ਹੈ, ਤੇ ਭਾਈ ਰਾਮੇਂ ਨੂੰ ਬਚਨ ਕੀਤਾ ਕਿ ਭਾਈ ਰਾਮਿਆਂ ! ਕਿਸ਼ਨ ਕੌਰ ਅਪਨੀ ਸਵਾ ਲੱਖ ਸਗਨ ਵਾਲੀ ਮਾਯਾ ਇਸ ਜਗਾ ਲੁਆ ਕੇ ਲੈਣੀ ਚਾਹੁੰਦਾ ਹੈ । ਸੋ ਇਸ ਤਾਲ ਨੂੰ ਛੇਤੀ ਤਿਆਰ ਕਰਾਈਏ । ਵੇਖ ! ਭਾਈ ਪ੍ਰੇਮਾ ਛੱਪੜ ਪੁੱਟਨ ਨਾਲ ਹੀ ਰਾਜੀ ਹੋ ਗਿਆ ਹੈ, ਅਤੇ ਪ੍ਰੇਮੇਂ ਦਾ ਸੁਪਨਾ ਸੱਚਾ ਹੈ । ਇਹ ਜਗ੍ਹਾ ਪੁਰਾਤਨ ਸਮੇਂ ਐਰਾ ਵਤੀ ਨਦੀ ਦਾ ਕਨਾਰਾ ਸੀ, ਤੇ ਏਥੇ ਇਸ਼ਨਾਨ ਕਰਨ ਨਾਲ ਲੋਕਾਂ ਦੇ ਦੁਖ ਦੂਰ ਹੋ ਜਾਂਦੇ ਸਨ, ਸੋ ਇਸ ਤਾਲ ਲੱਗਨ ਤੇ ਬਹੁਤਿਆਂ ਦਾ ਭਲਾ ਹੋਵੇਗਾ ।

ਇਤਨੇ ਬਚਨ ਬਲਾਸ ਕਰ ਕਰਾ ਕੇ ਅੜਾਏ ਬੀੜ ਵੱਲ ਨੂੰ ਚਲੇ ਗਏ, ਮੁੜ ਘਰ ਆ ਕੇ ਦੂਜੇ ਦਿਨ ਤਾਲ ਪੁਟਾਵਨਾ ਸ਼ੁਰੂ ਕੀਤਾ, ਅਤੇ ਭਾਈ ਪ੍ਰੇਮੇ ਨੂੰ ਸਾਰੇ ਮਜਦੂਰਾਂ ਦੀ ਨਿਗ-ਰਾਨੀ (ਨਿਗ੍ਹਾ) ਕਰਨ ਲਈ ਹੁਕਮ ਦਿੱਤਾ। ਇੱਟਾਂ ਚੂਨਾਂ ਤਜਾਰ ਕਰਕੇ ਰਾਜ ਪੱਕਾ ਤਾਲ ਕਰਨ ਲਈ ਲਾ ਦਿੱਤੇ, ਦੋਂਹ ਸਾਲਾਂ ਵਿੱਚ ਤਾਲ ਤਿਆਰ ਹੋਯਾ ਅਤੇ ਬਰਖਾ ਕਰਕੇ ਡਕਾਡਕ ਭਰਗਿਆ।

[ਭਾਈ ਗੁਰਬਖਸ਼ ਸਿੰਘ ਜੀ ਦਾ ਇਸ ਤਲਾਬ ਬਾਬਤ ਕਥਨ]

ਕਬਿੱਤ

ਗੁਰੂ ਦਾ ਪਿਆਰਾ ਜੋ ਕਰੇਗਾ ਇਸ਼ਨਾਨ ਆਕੇ ਹੋਵੇਗਾ ਨਿਰੋਗ ਜਪ ਜਾਪ ਪ੍ਰਿਤ ਪਾਲਦਾ । ਪਾਲਦਾ ਦਰਸ ਕਰ ਭਾਵਨੀ ਕਰੇਗਾ ਜੋਉ ਮਿਲੇ ਕਰਤਾਰ ਸੰਗ ਦੁੱਖ ਨਹੀਂ ਕਾਲ ਦਾ। ਕਾਲ ਦਾ ਰਬੀਣਾਂ ਜੋ ਅਕਾਲ ਦਾ ਸਰੂਪ ਹੋਵੇ ਕਿਸ਼ਨ ਕੰਵਰ ਨਾਮ ਤਾਲ ਇਸ ਤਾਲ ਦਾ। ਤਾਲ ਦੀ ਸ਼ਕਲ ਨਿੱਤ ਮਲ ਤੋਂ ਰਹਿਤ ਜਲ ਬਿਗੜੇ ਸਦੀਵ ਨਹਿ ਜਲ ਮੇਰੇ ਲਾਲ ਦਾ ॥ ? ॥

ਸਵੱਯਾ

ਬ੍ਰਹਮ ਮਹੇਸ ਸੁਰੇਸ ਸੁਰਾਸੁਰ ਏਸ ਸਥਾਨ ਧਿਆਨ ਧਰੈਂਗੇ। ਬ੍ਰਿੱਧ ਸਥਾਨ ਪਿਖੈਂ ਚਲ ਪਾਛਲ ਪੂਰਬ ਯਾਹਿ ਸ਼ਨਾਨ ਕਰੈਂਗੇ। ਦੇਵ ਮੁਨੀ ਮਿਲ ਆਵਨਗੇ ਚਲ ਕਾਰਜ ਤਾਹਿਕੇ ਆਨ ਸਰੈਂਗੇ। ਕੂਰਮ ਮੀਨ ਅਨੰਦ ਕਰੈਂ ਪਰ ਮੇਂਡਕ ਯਾਹਿ ਮੈਂ ਨਾਹਿ ਬਰੈਂਗੇ ॥ ੩ ॥

ਅਤੇ ਬਚਨ ਕੀਤਾ ਕਿ ਜੋ ਬਾਬੇ ਦੇ ਗੁਰ ਦੁਆਰੇ ਦੇ ਦਰਸ਼ਨ ਕਰਨੇ ਚਾਹੇ ਪਹਿਲਾਂ ਇਸ ਤਾਲ ਵਿੱਚ ਇਸ਼ਨਾਨ ਕਰਕੇ ਪਿੱਛੋਂ ਦਰਸ਼ਨ ਕਰੇ।

(੧) ਇਸ ਤਾਲ ਦਾ ਜਲ ਅਤੀ ਨਿਰਮਲ ਹੈ, ਕਈ ਲੋਕ ਸ਼ੀਸ਼ੀਆਂ ਵਿਚ ਪਾ ਕੇ ਲੈ ਜਾਂਦੇ ਹਨ, ਜਿਉਂ ਦਾ ਤਿਉਂ ਜਲ ਰਹਿੰਦਾ ਹੈ, ਅਤੇ ਇਸ ਤਾਲ ਵਿਚ ਡੱਡੂ ਨਹੀਂ ਹੈ, ਅਤੇ ਸਰਪ ਮੱਛੀਆਂ ਸਮਾਨ ਵਿਹੁ ਤੋਂ ਬਿਨਾਂ ਇਸ ਵਿਚ ਬਾਰਾਂ ਮਹੀਨੇ ਸਦਾ ਰਹਿੰਦੇ ਹਨ, ਲੜਦੇ ਕਿਸੇ ਨੂੰ ਨਹੀਂ।

(੨) ਭਾਈ ਗੁਰਬਖਸ਼ ਸਿੰਘ ਜੀ ਦਾ ਬਚਨ ਹੈ ਕਿ ਇਸ

ਵਿਚ ਜੋ ਕੋਹੜੀ ਇਸ਼ਨਾਨ ਕਰੇਗਾ ਤਿਸਦਾ ਕੋਹੜ ਦੂਰ ਹੋ ਜਾਵੇਗਾ।

(ੳ) ਭਾਈ ਕੇਸਰ ਸਿੰਘ ਜੀ ਰੰਧਾਵਾ ਜੱਟ ਛੇਹਰੇ ਰਮਦਾਸ ਪੁਰ ਦਾ ਭਾਈ ਜਲਾਲ ਜੀ ਦੀ ਬੰਸ ਦਾ ਅੱਜ ਕੱਲ ਭਾਈ ਸੁਖੇ ਦੀ ਸਮਾਧ ਤੇ ਰਹਿੰਦਾ ਹੈ, ਅਤੇ ਗੁਰਬਾਣੀ ਦਾ ਪੱਕਾ ਨਿੱਤ ਨੇਮੀ ਹੈ, ਇਸਨੂੰ ਕੋਹੜ ਹੋਯਾ ਹੋਯਾ ਸੀ, ਤੇ ਬੜਾ ਦੁਖੀ ਸੀ, ਕਈ ਇਲਾਜ ਕਰ ਥੱਕਾ ਪਰ ਆਰਾਮ ਨਾਂ ਆਯਾ, ਅੰਤ ਇਸ ਤਾਲ ਦੇ ਵਿੱਚ ਇਸ਼ਨਾਨ ਕਰਕੇ ਚੰਨਣ ਵਰਗਾ ਹੋ ਗਿਆ ਤੇ ਹੁਣ ਬਿਲਕੁਲ ਰਾਜੀ ਬਾਜੀ ਨੌ ਬਰਨੌ ਹੁਣ ਤੱਕ ਮੌਜੂਦ ਹੈ।

(ਅ) ਗੱਗੋ ਮਾਹਲ ਦਾ ਸੰਧੀ ਰਾਮ ਪ੍ਰਭ ਦਿਆਲ ਬ੍ਰਹਮਣ ਦਾ ਪੁਤ੍ਰ ਜਿਸਦੇ ਅੰਗ ਕੋਹੜ ਨਾਲ ਬਿਲਕੁਲ ਝੜ ਗਏ ਸੀ, ਇਸ ਤਾਲ ਵਿੱਚ ਅਸ਼ਨਾਨ ਕਰਨ ਤੇ ਸਬੂਤ ਹੋਏ, ਏਹ ਹੁਣ ਰਾਜੀ ਬਾਜੀ ਅੱਜ ਕੱਲ ੫੫ ਸਾਲ ਦੀ ਉਮਰ ਵਿਚ ਕਾਇਮ ਹੈ,ਏਹ ਇਸ ਤਲਾ ਦੇ ਵਿਚ ਅਸ਼ਨਾਨ ਕਰਕੇ ਰਾਜੀ ਹੋਯਾ ਹੈ। ਇਤ ਆਦਿਕ ਕਈ ਇਸ ਤਾਲ ਵਿਚ ਇਸ਼ਨਾਨ ਕਰਕੇ ਰਾਜੀ ਹੋ ਗਏ, ਜੋ ਹੁਣ ਤੱਕ ਮੌਜੂਦ ਹਨ।

ਛੇਹਰੇ ਰਾਮਦਾਸ ਪੁਰੇ ਦੇ ਪ੍ਰੇਮੀ ਲੋਕ ਹਮੇਸ਼ਾ ਇਸ ਤਾਲ ਵਿੱਚ ਇਸ਼ਨਾਨ ਕਰਕੇ ਤੇ ਗੁਰਦੁਆਰੇ ਦਾ ਦਰਸ਼ਨ ਕਰਕੇ ਫਿਰ ਆਪਣੇ ਵਿਵਹਾਰੀ ਕਾਰਜ ਨੂੰ ਕਰਦੇ ਹਨ,ਅਤੇ ਵਿਸਾਖੀ ਦਾ, ਤੇ ਹਰੇਕ ਮਹੀਨੇ ਦੀ ਪੂਰਨ ਮਾਸੀ ਤੇ ਅਮਾਵਸਿਆ ਤੇ ਹਰੇਕ ਮਹੀਨੇ ਦੀ ਬਾਬਾ ਬੁੱਢਾ ਜੀ ਦੇ ਚਲਾਣੇ ਦੀ ਚੌਥ ਦਾ ਇਸ਼ਨਾਨ ਛੇਹਰੇ ਰਾਮਦਾਸ ਪੁਰੇ ਤੋਂ ਆਦਿ ਦੂਰ ਨੇੜੇ ਦੇ ਸਰਧਾ

ਨਾਲ ਇਸ਼ਨਾਨ ਕਰਕੇ ਬਾਬੇ ਦੇ ਗੁਰਦੁਆਰੇ ਦਰਸ਼ਨ ਕਰਦੇ ਹਨ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ਸਿੰਘ ਜੀ ਪਚਾਸੀਵਾਂ ਅਧਜਾਇ ਸਮਾਪਤੀ॥



# ਸ਼ਾਹ ਹਬੀਬ ਦਾ ਮਿਲਾਪ

ਸ਼ਾਹ ਹਬੀਬ ਇੱਕ ਸੱਯਦ ਸੀ, ਇਸਨੂੰ ਛੋਟੀ ਉਮਰ ਤੋਂ ਹੀ ਸੰਤਾਂ ਫਕੀਰਾਂ ਦੇ ਮਿਲਣ ਦਾ ਪ੍ਰੇਮ ਸੀ, ਜਿਸ ਜਗ੍ਹਾ ਕਿਸੇ ਚੰਗੇ ਰੱਬ ਦੇ ਪਜਾਰੇ ਨੂੰ ਸੁਣਦਾ ਸੀ ਉਸੀ ਜਗ੍ਹਾ ਜਾ ਕਰ ਮਿਲਦਾ ਸੀ, ਸ਼ਾਹ ਹਬੀਬ ਕਈ ਦੇਸਾਂ ਦੇ ਸੈਲ ਕਰਦਾ ਸੰਤਾਂ ਫਕੀਰਾਂ ਨੂੰ ਮਿਲਦਾ ਲਾਹੌਰ ਸ਼ਹਿਰ ਪੁਜਿਆ, ਇਕ ਪ੍ਰੇਮੀ ਤੋਂ ਉਸਨੂੰ ਭਾਈ ਗੁਰਬਖਸ਼ ਸਿੰਘ ਜੀ ਦੀ ਦੱਸ ਪਈ। ਏਹ ਸੁਣ ਫਕੀਰ ਲਾਹੌਰ ਤੋਂ ਛੱਡੇ ਰਾਮਦਾਸ ਪੁਰੇ ਆਨ ਪੁੱਜਿਆ। ਉਸ ਸਮੇਂ ਭਾਈ ਗੁਰਬਖਸ਼ ਸਿੰਘ ਜੀ 'ਨੁਘਰੇ' ਬਾਗ ਵਿੱਚ ਬੈਠੇ ਸੀ, ਫਕੀਰ ਅਤੀ ਪ੍ਰੇਮ ਨਾਲ ਮਿਲਿਆ, ਭਾਈ ਗੁਰਬਖਸ਼ ਸਿੰਘ ਜੀ ਬੋਲੇ, ਆ ਸਾਈਂ ਸ਼ਾਹ ਹਬੀਬ! ਅਸੀਂ ਤੈਨੂੰ ਕਦੇ ਦੇ ਉਡੀਕ ਰਹੇ ਸੀ। ਇਤਨੀ ਸੁਣ ਲਾਗ ਤੋਂ ਭਾਈ ਰਾਮਾ ਬੋਲਿਆ: ਭਾਈ ਸਾਹਿਬ ਜੀ! ਤੁਸੀਂ ਇਸਨੂੰ ਜਾਣਦੇ ਹੋ? ਤਾਂ ਉੱਤਰ ਦਿੱਤਾ ਰਾਮਿਆਂ! ਇਹ ਸਾਡਾ,ਪੁਰਾਣਾ ਮਿੱਤ੍ਰ ਹੈ, ਚਿਰਾਂ ਪਿੱਛੋਂ ਮੇਲੇ ਹੋਏ ਹਨ। ਇਤਨੀ ਸੁਣ ਭਾਈ ਰਾਮਾਂ ਤਾਂ ਚੁਪ ਹੋ ਗਿਆ, ਤੇ ਸ਼ਾਹ ਹਬੀਬ ਨੇ ਬਚਨ ਕੀਤਾ,ਅੱਜ ਆਪਦੀ ਬੜੀਦਯਾ ਦ੍ਰਿਸ਼ਟੀ ਹੋਈ ਹੈ, ਦਾਸ ਨੂੰ ਦਰਸ਼ਨ ਦੇਕੇ ਨਿਹਾਲ ਕੀਤਾ ਜੇ। ਚਿਰੋਕਣੀ

ਮਿਲਣ ਦੀ ਇੱਛਾ ਲੱਗੀ ਹੋਈ ਸੀ, ਸੋ ਆਪਦੇ ਦਰਸ਼ਨ ਹੋ ਗਏ। ਇਤ ਆਦਿਕ ਬਚਨ ਬਿਲਾਸ ਕਰਦਿਆਂ ਸ਼ਾਹ ਹਬੀਬ ਨੇ ਪ੍ਰਸ਼ਨ ਕੀਤਾ ਕੁਦਰਤ ਕੀ ਚੀਜ਼ ਹੈ, ਅਤੇ ਅਸੀਂ ਕਿਸ ਜਗਾ ਦੇ ਵਸਨੀਕ ਹਾਂ, ਇਸ ਜਗ੍ਹਾ ਅਸੀਂ ਕਿਸ ਲਈ ਆਏ ਹਾਂ ? ਲੈ ਕੇ ਕੀ ਜਾਵਾਂਗੇ ?

ਭਾਈ ਗੁਰਬਖਸ਼ ਸਿੰਘ ਜੀ:-

ਕੁਦਰਤਿ ਦਿੱਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ। ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ। ਕੁਦਰਤਿ ਵੇਦ ਪੁਰਾਣੁ ਕਤੇਬਾ ਕੁਦਰਿਤਿ ਸਰਬ ਵੀਚਾਰੁ।ਕੁਦਰਤਿ ਖਾਣਾ ਪੀਣਾ ਪੈਨਣ ਕੁਦਰਤਿ ਸਰਬ ਪਿਆਰੁ।ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ। ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ। ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ।ਸਭ ਤੇਰੀ ਕੁਦਰਤਿ ਤੂੰ ਕਾਦਰ ਕਰਤਾ ਪਾਕੀ ਨਾਈ ਪਾਕੁ। ਨਾਨਕ ਹੁਕਮੈ ਅੰਦਰ ਵੇਖੈ ਵਰਤੈ ਤਾਕੋ ਤਾਕੁ ॥ ੨ ॥

[ਵਾਰ ਆਸਾ ਮਹਲਾ ੧

ਵਾਸੀ ਸੱਚੇ ਸ਼ਹਿਰ ਦੇ ਗਉਸ ਕੁਤਬ ਖੁਦਾਈ। ਜ਼ੁਹਦੀ ਕਾਮਿਲ ਮਿਹਨਤੀ ਠਉੜ ਤਿਨਹੀ ਪਾਈ। ਇਕ ਬਜ਼ੁਰਗ ਪੀਰ ਫ਼ਕੀਰ ਹੈਨ ਜਿਨ੍ਹਾਂ ਭਲੀ ਕਮਾਈ। ਇਕ ਮਿਹਰਬਾਨ ਦਿਲ ਔਲੀਏ ਮਨ ਮੇਹਰ ਵਸਾਈ। ਉਨ੍ਹਾਂ ਦੂਜਾ ਭਾਉ ਚੁਕਾਇਆ ਲਿਵ ਏਕਾ

ਲਾਈ। ਵੱਸਨ ਬੇਗਮ ਸ਼ਹਿਰ ਵਿਚ ਚਿੰਤਾ ਨਹੀਂ ਕਾਈ॥ ੪ ॥

ਸਲੋਕ

ਅੰਦਰਸ ਪਾਕ ਸ਼ਹਰ ਦੇ ਜਿਨਸਿ ਕੇਹੀ ਦਰਬਾਰ।
ਰਾਹ ਗਰੀਬੀ ਬੰਦਗੀ ਪਹੁਚੇ ਪਹੁਚਨ ਹਾਰ ॥ ੧ ॥
[ਜਨਮ ਸਾਖੀ

ਗੁਰਵਾਕ:—

ਪ੍ਰਾਣੀ ਤੂੰ ਆਇਆ ਲਾਹਾ ਲੈਣ।
ਲਗਾ ਕਿਤੁ ਕੁਫਕੜੈ ਸਭ ਮੁਕਦੀ ਚਲੀ ਰੈਣ॥

ਇਤ ਆਦਿਕ ਗੁਰਵਾਕਾਂ ਦੁਆਰੇ ਭਾਈ ਜੀ ਨੇ ਤਿਸਨੂੰ ਉੱਤ੍ਰ ਦੇ ਉਸਦਾ ਘਰ ਪੂਰਾ ਕੀਤਾ। ਸ਼ਾਹ ਹਬੀਬ ਅਤੀ ਪ੍ਰਸੰਨ ਹੋਯਾ ਤੇ ਭਾਈ ਗੁਰਬਖਸ਼ ਸਿੰਘ ਜੀ ਦੀ ਸੇਵਾ ਵਿੱਚ ਹੀ ਰਹਿਣ ਲੱਗਾ॥

ਐਉਂ ਸ਼ਾਹ ਹਬੀਬ ਮੁਸਲਮਾਨ ਫਕੀਰ ਜਿਸਦੀ ਜਨਮ ਭੂਮੀ ਬਗ਼ਦਾਦ ਸ਼ਰੀਫ ਸੀ, ਰਮਤਾ ਹਿੰਦੁਸਤਾਨ ਵਿਚ ਆਯਾ, ਤੇ ਫਕੀਰਾਂ ਪਾਸੋਂ ਸਤਿਗੁਰਾਂ ਦਾ ਜੱਸ ਸੁਣਿਆਂ ਤੇ ਭਾਈ ਗੁਰਬਖਸ਼ ਸਿੰਘ ਜੀ ਨੂੰ ਗੁਰੂ ਜੀ ਦਾ ਮੁਖੀ ਸਿੱਖ ਜਾਣ ਤਿਨ੍ਹਾਂ ਦੇ ਪਾਸ ਆ ਕੇ ਸਤਸੰਗ ਤੋਂ ਲਾਭ ਉਠਾਣ ਲੱਗਾ। ਇਸਨੂੰ ਅਜਿਹਾ ਪ੍ਰੇਮ ਹੋਯਾ ਕਿ ਭਾਈ ਜੀ ਦੀ ਸੇਵਾ ਵਿਚ ਹੀ ਰਹਿਣ ਲੱਗਾ। ਭਾਈ ਜੀ ਨੇ ਸ਼ਾਹ ਹਬੀਬ ਦਾ ਸੰ: ੧੭੭੧ ਬਿ: ਨੂੰ ਸ਼ਹਿਰ ਵਟਾਲੇ ਵਿਚ ਸੱਯਦਾਂ ਦੇ ਘਰ

ਵਿਆਹ ਕੀਤਾ । ਇਸ ਫਕੀਰ ਦੇ ਚਾਰ ਪੁਤ੍ਰ ਹੋਏ। ਭਾਈ ਗੁਰਬਖਸ਼ ਸਿੰਘ ਜੀ ਨੇ ਸ਼ਾਹ ਹਬੀਬ ਨੂੰ ਦੋ ਸੌ ਵਿਘੇ ਜ਼ਮੀਨ ਦੇਕਰ ਵਸਾਯਾ, ਇਸ ਜ਼ਮੀਨ ਦਾ ਪਟਾ ਸੰਨ ਹਿਜਰੀ ੧੧੩੪ ਵਿਚ ਹੋਯਾ, ਜੋ ਹੁਣ ਤਕ ਮਹੰਤ ਸਾਹਿਬ ਰਘਬੀਰ ਸਿੰਘ ਜੀ ਛੰਡੇ ਰਮਦਾਸ ਪੁਰੇ ਵਾਲਿਆਂ ਪਾਸ ਮੌਜੂਦ ਹੈ।

'ਇਕ ਦਿਨ ਭਾਈ ਗੁਰਬਖਸ਼ ਸਿੰਘ ਜੀ ਸੁਤੇ ਪਏ ਸਨ, ਅਤੇ ਸ਼ਾਹ ਹਬੀਬ ਪਾਸ ਬੈਠਾ ਸੀ, ਤਾਂ ਨਿਮਾਜ ਦਾ ਵੇਲਾ ਹੋ ਗਿਆ, ਸ਼ਾਹ ਹਬੀਬ ਲੋਟੇ ਵਿਚ ਪਾਣੀ ਪਾ ਉਜ਼ੂ ਕਰਨ ਲਈ ਉੱਠਿਆ।

ਉਸ ਸਮੇਂ ਇੱਕ ਸਿੱਖ ਭਾਈ ਵਿਆਲਾ ਕਾਬਲ ਨਿਵਾਸੀ ਕਿਤੇ ਵਪਾਰ ਕਰਨ ਲਈ ਗਿਆ, ਤਾਂ ਜੰਗਲ ਵਿਚ ਉਸਨੂੰ ਸ਼ੇਰ ਨੇ ਘੇਰ ਲਿਆ, ਉਸਨੇ ਗੁਰੂ ਦਾ ਮੁਖੀ ਸਿਖ ਜਾਣਕੇ ਭਾਈ ਗੁਰਬਖਸ਼ ਸਿੰਘ ਜੀ ਨੂੰ ਯਾਦ ਕੀਤਾ। ਸਿੱਖ ਦੀ ਇਸ ਕਈ ਸੌ ਕੋਹਾਂ ਪਰ ਕੀਤੀ ਬੇਨਤੀ ਨੂੰ ਸ਼ਾਹ ਹਬੀਬ ਵੀ ਆਤਮਕ ਤਾਕਤ ਨਾਲ ਤਾੜ ਗਿਆ,ਪਰ ਸੋਚਿਓਸੁ ਕਿ ਭਾਈ ਜੀ ਤਾਂ ਸੁਤੇ ਪਏ ਹਨ,ਸਿੱਖ ਨੂੰ ਕਿਵੇਂ ਛੁਡਾਵਣਗੇ? ਮੈਂ ਇਨ੍ਹਾਂਨੂੰ ਜਗਾ ਦੇਵਾਂ। ਏਹ ਸੋਚ ਸ਼ਾਹ ਹਬੀਬਨੇ ਉਜ਼ੂ ਵਾਲਾ ਲੋਟਾ ਕੰਧ ਦੇ ਨਾਲ ਵਗਾਹ ਮਾਰਿਆ, ਲੋਟੇ ਦਾ ਖੜਾਕ ਸੁਣਕੇ ਭਾਈਗੁਰਬਖਸ਼ ਸਿੰਘਜੀ ਜਾਗਪਏ,ਤੇ ਸ਼ਾਹ ਹਬੀਬ ਨੂੰ ਪੁਛਿਆ ਇਹ ਕੀ ਖੜਾਕ ਹੋਯਾ ਹੈ? ਸ਼ਾਹ ਹਬੀਬ ਨੇ ਆਖਿਆ ਇੱਕ ਸਿੱਖ ਨੇ ਆਪਣੀ ਜਾਨ ਸ਼ੇਰ ਤੋਂ ਬਚਾਨ ਲਈ ਆਪ ਨੂੰ ਯਾਦ ਕੀਤਾ ਹੈ, ਪਰ ਤੁਸੀ ਬਿਰਾਜਮਾਨ ਸੀ, ਇਸ ਲਈ ਆਪ ਦੇ ਦਾਸ ਨੇ ਇਹ ਲੋਟਾ ਭੰਨ ਕੇ ਆਪ ਨੂੰ ਜਗਾਇਆ ਹੈ, ਭਾਈ

ਜੀ ਨੇ ਬਚਨ ਕੀਤਾ ਅਸੀ ਸੁਤੇ ਪਏ ਨਹੀਂ ਸੀ, ਅਸੀ ਤਾਂ ਉਸ ਸਿੱਖ ਨੂੰ ਛੁਡੌਣ ਗਏ ਹੋਏ ਸੀ, ਸਿੱਖ ਬਚ ਗਿਆ ਹੈ।

ਭਾਈ ਦਿਆਲਾ ਸ਼ੇਰ ਤੋਂ ਬਚ ਵਪਾਰ ਦਾ ਦਸਵੰਧ ਲੈ ਝੰਡੇ ਰਾਮਦਾਸ ਪੁਰੇ ਜਿਸ ਵੇਲੇ ਆਯਾ ਉਸ ਸਮੇਂ ਭੀ ਸ਼ਾਹ ਹਬੀਬ ਭਾਈ ਗੁਰਬਖਸ਼ ਸਿੰਘ ਜੀ ਦੇ ਪਾਸ ਬੈਠਿਆ ਸੀ, ਸਿੱਖ ਨੇ ਭਾਈ ਗੁਰਬਖਸ਼ ਸਿੰਘ ਜੀ ਦੇ ਚਰਨੀਂ ਮੱਥਾ ਟੇਕ ਭੇਟਾ ਅੱਗੇ ਰੱਖੀ, ਤੇ ਸ਼ੇਰ ਦੀ ਉਤਲੀ ਸਾਰੀਸਾਖੀ ਸੁਨਾ ਬੇਨਤੀ ਕੀਤੀ ਕਿ ਸ਼ੇਰ ਤੋਂ ਮੈਨੂੰ ਤੁਸੀ ਬਚਾਯਾ ਹੈ। ਭਾਈ ਗੁਰਬਖਸ਼ ਸਿੰਘ ਜੀ ਨੇ ਬਚਨ ਕੀਤਾ ਅਸਾਂ ਨਹੀਂ ਬਚਾਯਾ, ਤੈਨੂੰ ਗੁਰੂ ਨਾਨਕ ਕਲਗੀਆਂ ਵਾਲੇ ਸਤਿਗੁਰਾਂ ਨੇ ਬਚਾਇਆ ਹੈ, ਮੈਂ ਕੌਣ ਬਚਾਵਨ ਵਾਲਾ ਹਾਂ ?

ਸਿੱਖ ਦਿਆਲਾ ਤੇ ਪਾਸ ਬੈਠਾ ਸ਼ਾਹ ਹਬੀਬ ਭਾਈ ਜੀ ਦੀ ਏਹ ਨਿਰਮਾਣਤਾ ਤਕ ਚਰਨੀਂ ਡਿਗੇ। ਭਾਈ ਜੀਨੇ ਬਚਨ ਕੀਤਾ ਸ਼ਾਹ ਹਬੀਬ! ਤੇਰੇ ਪਰ ਭੀ ਗੁਰੂਨਾਨਕ ਜੀ ਦੀ ਕ੍ਰਿਪਾ ਹੋ ਗਈ ਹੈ। ਇਸ ਸ਼ਾਹਹਬੀਬ ਦਾ ਅਸਥਾਨ ਹੁਣ ਤੱਕ ਝੰਡੇ ਰਾਮਦਾਸ ਪੁਰ ਵਿਚ ਹੈ, ਤੇ ਹਰ ਵਰਹੇ ਦੇ ਵਰਹੇ ਮੱਘਰ ਸੁਦੀ ਚੌਥ ਨੂੰ ਮੇਲਾ ਲਗਦਾ ਹੈ।

ਇਤ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ਸਿੰਘਜੀ ਛਿਆਸੀਵਾਂ ਅਧਯਾਇ ਸਮਾਪਤੰ।



# *ਸੋਹਣੀ ਦੀ ਪ੍ਰੀਤ

ਇੱਕ ਵਾਰੀ ਭਾਈ ਗੁਰਬਖਸ਼ ਸਿੰਘ ਜੀ ਪਾਸੋਂ ਸਿੱਖਾਂ ਨੇ ਪੁਛਿਆ ਕਿ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਜੋ ਔਂਦਾ ਹੈ 'ਸੋਹਣੀ ਮਹੀਵਾਲ ਨੂੰ ਨੈਂ ਤਰਦੀ ਰਾਤੀ' ਇਸਦਾ ਭਾਵ ਕੀ ਹੈ? ਤਾਂ ਭਾਈ ਜੀ ਨੇ ਸੋਹਣੀ ਮਹੀਂਵਾਲ ਦਾ ਪ੍ਰਸੰਗ ਸੁਣਾ ਉਪਦੇਸ਼ ਕੀਤਾ ਕਿ ਸਿੱਖ ਦੀ ਵੀ ਏਸੇ ਤਰਾਂ ਦੀ ਸਤਿਗੁਰਾਂ ਨਾਲ ਪ੍ਰੀਤ ਹੋਣੀ ਚਾਹੀਏ, ਤੇ ਸਿੱਖ ਦੀ ਬ੍ਰਿਤੀ ਅੱਠੇ ਪਹਿਰ ਸਤਿਗੁਰਾਂ ਦੇ ਚਰਨਾਂ ਵਿਚ ਰਹਿਣੀ ਚਾਹੀਏ।

ਸਿੱਟਾ ਇਹ ਹੈ ਕਿ ਜਿਸਤਰਾਂ ਆਪਣੇ ਪਿਆਰੇ ਮਹੀਂਵਾਲ ਨੂੰ ਝਨਾਂ ਦਰਿਆ ਤਰਕੇ ਸੋਹਣੀ ਰੋਜ਼ ਮਿਲਦੀ ਸੀ, ਇਸੇ ਤਰਾਂ ਤੁਹਾਡੀ ਕਲਗੀਆਂ ਵਾਲੇ ਨਾਲ ਪ੍ਰੀਤ ਹੋਣੀ ਚਾਹੀਏ।

ਯਥਾ:—

"ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ। ॥੧੩॥ ਸਮੁਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰੂ ਪਹਿ ਜਾਈ॥ ੧੪॥ ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ। ॥੧੫॥ ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥ ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥੧੭॥ ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥ ੧੮॥"

[ਸੂਹੀ ਅਸਟਪਦੀਆਂ ਮ: ੪ ਘਰ ੨

---

* ਰਵਾਇਤਨ ਸੁਣਿਆਂ ਗਿਆ ਹੈ ਤੇ ਝੁੰਡੇ ਰਮਦਾਸ ਪੁਰੇ ਦੇ ਸਭ ਲੋਕ ਦਸਦੇ ਹਨ ਕਿ ਬਾਗ ਵਾਲੇ ਖੂਹ ਵਿਚੋਂ ਸੋਹਣੀ ਨੇ ਬਾਂਹ ਕੱਢਕੇ ਵਿਖਾਈ ਸੀ।

ਇਸ ਸਬਦ ਦੀ ਅਗਲੀ ਤੁਕ ਵਿਚ ਫਿਰ ਉਪਦੇਸ਼ ਕੀਤਾ ਹੈ। ਯਥਾ:-

"ਪਾਲਾ ਕਕਰੁ ਵਰਫ ਵਰਸੈ ਗੁਰ ਸਿਖੁ ਗੁਰ ਦੇਖਣ ਜਾਈ ॥ ੨੭ ॥"

ਇਸ ਤਰਾਂ ਦਾ ਪ੍ਰੇਮ ਗੁਰਸਿੱਖਾਂ ਦੇ ਅੰਦਰ ਹੋਣਾ ਚਾਹੀਦਾ ਹੈ, ਸੋ ਸਿੱਖ ਸਿਦਕੀ ਹੁੰਦਾ ਹੈ। ਇਤਆਦ ਉਪਦੇਸ਼ ਸੁਣਕੇ ਬਹੁਤ ਲੋਕ ਗੁਰੂ ਜੀ ਦੇ ਸਰਧਾਲੂ ਸਿੱਖ ਹੋਕੇ ਗੁਰੂ ਜੀ ਉਤੇ ਤਨੋਂ ਮਨੋਂ ਸਰਧਾ ਕਰਨ ਲੱਗੇ।

ਇਤ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ ਸਿੰਘ ਜੀ ਸਤਾਸੀਵਾਂ ਅਧਯਾਇ ਸਮਾਪਤੰ।

---

## ਅਗੰਮ ਵਾਕ

ਇਕ ਦਿਨ ਸੰ: ੧੭੬੧ ਬਿ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਭਾਈ ਗੁਰਬਖਸ਼ ਸਿੰਘਜੀਸਮੇਤ ਪ੍ਰਸਾਦ ਛਕਨ ਲਈ ਮਹਿਲਾਂ ਵੱਲ ਜਾ ਰਹੇ ਸੀ, ਜਦੋਂ ਪੌੜੀਆਂ ਚੜ੍ਹਨ ਲੱਗੇ ਤਾਂ ਸੁਭਾਵਕ ਹੀ ਗੁਰੂ ਜੀ ਨੇ ਭਾਈ ਜੀ ਨੂੰ ਖੁਸ਼ੀ ਨਾਲ ਬਚਨ ਕੀਤਾ ਯਥਾ:-

ਗੁਰਪ੍ਰਤਾਪ ਸੂਰਜ ਵਿੱਚੋਂ:-

"ਥਿਰ ਹੁਵੈ ਕਰ ਥਲ ਹੁਚਰ ਪਰ ਕਰ ਖੁਸ਼ੀਬਿਸਾਲਾ।
ਕਹਿ ਬੁਢਿਆ ਬੁਢਾ ਹੋਵੀ ਬਧ*ਰਹਿ ਚਿਰ ਕਾਲਾ।
ਤੇਰੋ ਘਰ ਜਬ ਪਾਰ ਹੁਵੈ ਹਮਰੋ ਸੁ ਉਰਾਰਾ। ਤੇਰੋ ਹੁਇ

*ਭਾਈ ਗੁਰਬਖਸ਼ ਸਿੰਘ ਜੀ ਦੀ ਉਮਰ ੯੯ ਸਾਲ ਦੀ ਹੋਈ ਹੈ,ਇਨਾਂ ਗੁਰੂ ਜੀ ਤੋਂ ਪ੩ ਸਾਲ ਮਗਰੋਂ ਖਾਲਸੇ ਦਾ ਸਮਾਚਾਰ ਵੇਖਕੇ ਚਲਾਣਾ ਕੀਤਾ ਇਸ ਪ੍ਰਕਾਰ ਗੁਰੂ ਜੀ ਦੇ ਅਗੰਮ ਵਾਕ ਸੱਤਿ ਹੋਏ।

ਉਰਾਰਿ ਜਬ ਹਮਰੋ ਤਬ ਪਾਰਾ ॥੩॥ ਤੀਨ ਵਾਰ ਇਵ ਵਾਕ ਕਰ ਅਵਲੋਕਯੋ ਨਾਬਾ। ਢਾਲ ਕਟਾਰੀ ਕਰਦ ਇਕ ਬਖਸ਼ੀ ਨਿਜ ਹਾਥਾ।"

ਇਉਂ ਇਹ ਪਵਿੱਤ੍ਰ ਸ਼ਸਤ੍ਰ ਬਖਸ਼ ਪ੍ਰਸਾਦ ਛਕਨ ਤੋਂ ਪਹਿਲਾਂ ਪਹਿਲਾਂ ਭਾਈ ਗੁਰਬਖਸ਼ ਸਿੰਘ ਜੀ ਨਾਲ ਕਈ ਕ੍ਰਿਪਾਲਤਾ ਭਰੇ ਬਚਨ ਕੀਤੇ। ਭਾਈ ਗੁਰਬਖਸ਼ ਸਿੰਘ ਜੀ ਸਤਿਗੁਰਾਂ ਦੀ ਇਸ ਬਖਸ਼ਸ਼ ਵਿਚੋਂ ਕ੍ਰਿਪਾਨ ਨੂੰ ਸਦਾ ਆਪਣੇ ਗਾਤ੍ਰੇ ਰਖਦੇ ਹੁੰਦੇ ਸਨ।

ਦੂਜੇ ਦਿਨ ਭਾਈ ਗੁਰਬਖਸ਼ ਸਿੰਘ ਜੀ ਸ੍ਰੀ ਗੁਰੂ ਜੀ ਦੇ ਦਰਸ਼ਨ ਕਰਨ ਨੂੰ ਦੀਵਾਨ ਵਿਚ ਜਿਵੇਂ ਅੱਗੇ ਜਾਂਦੇ ਹੁੰਦੇ ਸੀ ਗਏ, ਪਰ ਗੁਰੂ ਜੀ ਦੀਵਾਨ ਵਿੱਚ ਨਾਂ ਮਿਲੇ। ਜਦ ਭਾਈ ਜੀ ਨੇ ਬਾਹਰ ਧਿਆਨ ਮਾਰਿਆ ਤਾਂ ਕਈ ਸਿੱਖ ਉਤਾਵਲੇ ਹੋਕਰ ਨੱਸੇ ਆਉਂਦੇ ਵੇਖ ਤਿਨ੍ਹਾਂ ਨੂੰ ਭਾਈ ਗੁਰਬਖਸ਼ ਸਿੰਘ ਜੀ ਨੇ ਪੁਛਿਆ, ਅੱਜ ਕੀ ਗੱਲ ਹੈ ਜੋ ਤੁਸੀ ਉਤਾਵਲੇ ਹੋਕਰ ਨੱਸੇ ਆ ਰਹੇ ਹੋ?

ਸਿੱਖਾਂ ਕਿਹਾ ਜੀ ਅੱਜ ਸ੍ਰੀ ਗੁਰੂ ਜੀ ਆਪਣਾਂ ਕੁਝ ਹੋਰ ਸੁਭਾਵ ਕਰਕੇ ਸਿੱਖਾਂ ਦੇ ਵੱਲ ਇੱਟਾਂ ਰੋੜੇ ਮਾਰ ਰਹੇ ਹਨ, ਇਸ ਲਈ ਸਿੱਖ ਅਪਨੀਆਂ ਜਾਨਾਂ ਲੈਕਰ ਨੱਸੇ ਆ ਰਹੇ ਹਨ। ਤਾਂ ਭਾਈ ਗੁਰਬਖਸ ਸਿੰਘ ਜੀ ਸੁਣਦੇ ਸਾਰ ਹੀ ਉਤਾਵਲੇ ਹੋਕਰ ਜਿਸ ਜਗ੍ਹਾ ਗੁਰੂ ਜੀ ਇਹ ਕੌਤਕ ਕਰ ਰਹੇ ਸਨ ਗਏ, ਤੇ ਗੁਰੂ ਜੀ ਦੇ ਚਰਨਾਂ ਤੇ ਜਾ ਡਿੱਗੇ। ਉਸ ਸਮੇਂ ਸਰ੍ਹੰਦ ਦੇ ਭਾਈ ਉਸ਼ਨਾਕ ਸਿੰਘ ਜੀ ਚੌਰਵਾਲੇ, ਤੇ ਕੁਝ ਹੋਰ ਸਿੰਘਾਂ ਤੋਂ ਬਿਨਾਂ ਗੁਰੂ ਜੀ ਪਾਸ ਹੋਰ ਕੋਈ ਨਹੀਂ ਸੀ ਰਿਹਾ, ਸਾਰੇ ਡਰਦੇ ਭੱਜ

ਗਏ ਸੇ। ਸਤਗੁਰਾਂ ਦੇ ਚੋਜਾਂ ਦੇ ਭੇਤੀ ਭਾਈ ਗੁਰਬਖਸ਼ ਸਿੰਘ ਜੀ ਸਤਿਗੁਰਾਂ ਦੇ ਪਾਸ ਹੀ ਸਾਰਾ ਦਿਨ ਚੁਪ ਚਾਪ ਪ੍ਰੇਮ ਰੰਗ ਰੱਤੇ ਖਲੋਤੇ ਰਹੇ। ਇਸੇ ਤਰਾਂ ਉਸ ਥਾਂ ਖਲੋਤਿਆਂ ਜਦ ਰਾਤ ਪੈ ਗਈ ਤਾਂ ਭਾਈ ਉਸ਼ਨਾਕ ਸਿੰਘ ਚੌਰ ਵਾਲੇ ਨੇ ਗੁਰੂ ਜੀ ਪਾਸ ਬਿਨੈਂ ਕੀਤੀ ਕਿ ਇਸ ਕੌਤਕ ਦਾ ਕੀ ਭਾਵ ਹੈ?

ਤਾਂ ਸਤਿਗੁਰੂ ਜੀ ਨੇ ਫੁਰਮਾਯਾ, ਅਸੀ ਇਹ ਸਾਂਗ ਵਰਤਾ ਕੇ ਕੱਚੇ ਤੇ ਸੱਚੇ ਸਿੱਖਾਂ ਦੀ ਪੜਤਾਲ ਕਰਦੇ ਸਾਂ, ਕਈਆਂ ਦਾ ਨਿਸਚਾ ਪੱਕਾ ਰਿਹਾ ਹੈ, ਪਰ ਕਈ ਡੋਲ ਗਏ ਹਨ, ਪ੍ਰੰਤੂ ਸਿੱਖ ਨੂੰ ਆਪਣਾਂ ਨਿਸਚਾ—ਜੇ ਗੁਰੂ ਸਾਂਗ ਵਰਤੇ ਤਾਂ—ਡੁਲਾਉਣਾਂ ਨਹੀਂ ਚਾਹੀਦਾ, ਤੇ ਭਾਈ ਗੁਰਦਾਸ ਜੀ ਦਾ ਏਹ ਬਚਨ ਸਦਾ ਹਰ ਇਕ ਸਿੱਖ ਨੂੰ ਯਾਦ ਰੱਖਣਾ ਚਾਹੀਦਾ ਹੈ:—

"ਜੇ ਗੁਰ ਸਾਂਗ ਵਰੱਤਦਾ ਸਿੱਖ ਸਿਦਕ ਨਾਂ ਹਾਰੇ।"

ਇਸ ਪ੍ਰਕਾਰ ਕਈ ਬਚਨ ਕਰ ਸਤਿਗੁਰਾਂ ਨੇ ਕਈ ਭਵਿੱਖਤ ਬਚਨ ਕੀਤੇ, ਤੇ ਕਿਹਾ ਪਹਿਲੋਂ ਖਾਲਸਾ ੪੦ ਸਾਲ ਕਸ਼ਟ ਪਾਵੇਗਾ, ਤੇ ਫਿਰ ਕੁਝ ਸਮਾਂ ਰਾਜ ਕਰੇਗਾ। ਉਪ੍ਰੰਤ ਉਸ ਫਰੰਗੀ ਦਾ ਰਾਜ ਹੋਵੇਗਾ, ਜਿਸਦੇ ਔਣ ਬਾਬਤ ਨੌਵੇਂ ਸਤਿਗੁਰਾਂ ਬਚਨ ਕੀਤੇ ਸਨ, ਸਿੰਘ ਉਨ੍ਹਾਂ ਨਾਲ ਮਿਲਕੇ ਗੁਜ਼ਾਰਾ ਕਰਨਗੇ, ਤੇ ਇਕ ਦੂਜੇ ਦੇ ਸਹਾਇਕ ਹੋਣਗੇ।

———

## ਵਰ ਅਤੇ ਸ੍ਰਾਪ

ਇੱਕ ਦਿਨ*ਭੈੜੇ ਰਾਮਦਾਸ ਪੁਰੇ ਦੇ ਕੱਦ ਜਾਤ ਦੇ ਖੱਤ੍ਰੀਆਂ ਦੇ ਘਰ ਕਿਸੇ ਦਾ ਵਿਆਹ ਸੀ, ਉਨ੍ਹਾਂ ਨੇ ਬ੍ਰਹਮਣਾਂ ਨੂੰ ਰੋਟੀ ਖੁਵਾਈ, ਤੇ ਭਾਈ ਗੁਰਬਖਸ਼ ਸਿੰਘ ਜੀ ਵੱਲ ਵੀ ਪ੍ਰਸ਼ਾਦ ਭੇਜਿਆ। ਭਾਈ ਰਾਮੇਂ ਨੇ ਜਦੋਂ ਭਾਈ ਜੀ ਦੇ ਅੱਗੇ ਖੱਤ੍ਰੀਆਂ ਦੇ ਘਰੋਂ ਆਯਾ ਪ੍ਰਸ਼ਾਦ ਰੱਖਿਆ ਤਾਂ ਭਾਈ ਸਾਹਿਬ ਜੀ ਨੇ ਪੁੱਛਿਆ ਰਾਮਿਆਂ! ਅੱਜ ਪ੍ਰਸ਼ਾਦ ਕਿਸ ਦੇ ਘਰੋਂ ਆਇਆ ਹੈ? ਏਹੋ ਜਿਹਾ ਤਾਂ ਨਿੱਤ ਆਉਂਣਾ ਚਾਹੀਦਾ ਹੈ। ਭਾਈ ਰਾਮੇਂ ਨੇ ਆਖਿਆ ਅੱਜ ਕੱਦ ਖੱਤ੍ਰੀਆਂ ਦੇ ਘਰ ਖਜਾਹ ਹੈ ਸੀ, ਤੇ ਉਨ੍ਹਾਂ ਦਿਓਂ ਪ੍ਰਸ਼ਾਦ ਆਯਾ ਹੈ। ਭਾਈ ਜੀ ਦਾ ਸਹਿਜ ਸੁਭਾਵ ਦਾ ਕੀਤਾ ਹੋਯਾ ਬਚਨ ਕਿ 'ਏਹੋ ਜਿਹਾ ਪ੍ਰਸ਼ਾਦ ਤਾਂ ਰੋਜ਼ ਔਣਾ ਚਾਹੀਦਾ ਹੈ' ਸੱਤ ਹੋਣ ਲੱਗਾ, ਤੇ ਉਨ੍ਹਾਂ ਕੱਦ ਖੱਤ੍ਰੀਆਂ ਦੇ ਘ੍ਰਾਣੇ ਵਿੱਚੋਂ ਬਹੁਤ ਆਦਮੀ ਮਰਨ ਲਗ ਪਏ। ਇਉਂ ਨਿੱਤ ਹੀ ਖਜਾਹ ਦਾ ਪ੍ਰਸ਼ਾਦ ਭਾਈ ਸਾਹਿਬ ਜੀ ਨੂੰ ਔਣ ਲੱਗਾ, ਪਿੰਡ ਵਿੱਚ ਵੱਡਾ ਭਾਰੀ ਰੌਲਾ ਇਸ ਗੱਲ ਦਾ ਹੋਗਿਆ, ਕੋਈ ਕੁਛ ਆਖੇ

---

*ਗੁਰਪ੍ਰਤਾਪ ਸੂਰਜ ਵਿੱਚ ਜੱਟਾਂ ਦੇ ਘਰੋਂ ਆਯਾ ਪ੍ਰਸ਼ਾਦ ਲਿਖਿਆ ਹੈ, ਸੋ ਠੀਕ ਨਹੀਂ ਹੈ, ਕਿਉਂਕਿ ਉਸ ਸਮੇਂ ਬਾਬੇ ਜੀ ਦੀ ਬੰਸ ਦੇ ਕੁਝ ਕੁ ਆਦਮੀਆਂ ਤੋਂ ਬਿਨਾਂ ਹੋਰ ਜੱਟ ਤਿਸ ਜਗਾ ਕੋਈ ਨਹੀਂ ਸੀ ਵੱਸਦੇ, ਹੋਰ ਜਾਤਾਂ ਜੋ ਸ਼ਹਿਰ ਬਸਾਵਣ ਸਮੇਂ ਲਿਖੀਆਂ ਹਨ, ਵੱਸਦੀਆਂ ਸਨ, ਸਭ ਤੋਂ ਜ਼ਿਆਦਾ ਇਸ ਸ਼ਹਿਰ ਵਿੱਚ ਕੱਦ ਖੱਤ੍ਰੀ ਵੱਸਦੇ ਸਨ, ਹੁਣ ਭੀ ਜ਼ਿਆਦਾ ਹਨ।

ਕੋਈ ਕੁਛ ਆਖੇ, ਹਾ ਹਾ ਕਾਰ ਮੱਚ ਗਈ। ਇਸ ਹਾ ਹਾ ਕਾਰ ਨੂੰ ਸੁਣ ਕਰ ਸਭਨਾਂ ਨੂੰ ਭਾਈ ਜੀ ਦੇ ਵਾਕ ਦਾ ਪਤਾ ਲੱਗਾ। ਸਾਰੇ ਕੱਦ ਖੱਤ੍ਰੀ ਸੁਣ ਕੇ ਵਿਚਾਰਨ ਲੱਗੇ ਕਿ ਕਿਸਤਰਾਂ ਕੀਤਾ ਜਾਵੇ? ਅੰਤ ਸਲਾਹ ਪੱਕੀ ਕਿ ਗਮੀਂ ਦੇ ਵਿਚਕਾਰ ਹੀ ਵਿਵਾਹ ਕਰੋ, ਤੇ ਪ੍ਰਸ਼ਾਦ ਭਾਈ ਜੀ ਨੂੰ ਭੇਜੋ, ਪੁੱਛਨ ਤਾਂ ਆਖੋ ਅੱਜ ਸਾਡੇ ਘਰ ਸ਼ਾਦੀ ਹੋਈ ਹੈ। ਇਉਂ ਉਸੇ ਕੱਦ ਖੱਤ੍ਰੀ ਨੇ ਪੁੱਤ੍ਰ ਦਾ ਵਿਵਾਹੁ ਕਰਕੇ ਪ੍ਰਸ਼ਾਦਿ ਭਾਈ ਜੀ ਨੂੰ ਭੇਜਿਆ, ਜਦ ਪ੍ਰਸ਼ਾਦ ਭਾਈ ਜੀ ਦੇ ਅੱਗੇ ਰੱਖਿਆ ਗਿਆ ਤਾਂ ਭਾਈ ਗੁਰਬਖਸ਼ਸਿੰਘ ਜੀ ਰੋਜ਼ ਨਾਲੋਂ ਵੱਖਰੀ ਤਰਾਂ ਦਾ ਪ੍ਰਸ਼ਾਦ ਵੇਖ ਰਾਮੇਂ ਸੇਵਕ ਪਾਸੋਂ ਪੁੱਛਨ ਲੱਗੇ ਭਾਈ ਰਾਮਿਆਂ! ਅੱਜ ਪ੍ਰਸ਼ਾਦ ਕਿਥੋਂ ਆਇਆ ਹੈ? ਰਾਮੇਂ ਕਿਹਾ ਜੀ ਅੱਜ ਕਦ ਖੱਤ੍ਰੀਆਂ ਦੇ ਘਰ ਵਿਵਾਹ ਹੋਇਆ ਹੈ, ਤੇ ਉਨ੍ਹਾਂ ਆਪ ਨੂੰ ਪ੍ਰਸ਼ਾਦਿ ਭੇਜਿਆ ਹੈ। ਭਾਈ ਜੀ ਨੇ ਖੁਸ਼ ਹੋ ਕਰ ਬਚਨ ਕੀਤੇ, ਤਦ ਤਾਂ ਨਿੱਤ ਹੀ ਸ਼ਾਦੀਆਂ ਹੋਯਾ ਕਰਨ। ਉਸੀ ਦਿਨ ਤੋਂ ਜੋ ਨਿੱਤ ਮੌਤ ਹੁੰਦੀ ਸੀ ਸੋ ਬੰਦ ਹੋ ਗਈ, ਤੇ ਸ਼ਾਦੀਆਂ ਹੋਨ ਲੱਗ ਪਈਆਂ। ਇਸ ਅਸਚਰਜ ਖੇਡ ਨੂੰ ਵੇਖ ਸੁਣ ਕਰਕੇ ਲੋਕ ਵੱਡੇ ਅਚਰਜ ਹੋਏ ਅਤੇ ਸੇਵਾ ਕਰਨ ਲੱਗੇ। ਜਿਸ ਭਾਵਨਾ ਨੂੰ ਲੈਕਰ ਲੋਕ ਭਾਈ ਜੀ ਪਾਸ ਆਉਂਦੇ ਸੋ ਮਨ ਦੀਆਂ ਇੱਛਾ ਪੂਰੀਆਂ ਹੁੰਦੀਆਂ।

ਭਾਈ ਜੀ ਆਪ ਸਦਾ ਅਖੰਡ ਬ੍ਰਿਤੀ ਵਿਚ ਹੀ ਅਨੰਦ ਰਹਿੰਦੇ ਸੀ। ਜਿਸ ਵਕਤ ਪ੍ਰਸ਼ਾਦ ਛਕਦੇ ਹੁੰਦੇ ਸੀ, ਜਦ ਤੱਕ ਥਾਲ ਅੱਗੇ ਧਰਿਆ ਰਹੇ ਤਦ ਤੱਕ ਭੋਰਾ ਸਮਾਨ ਛਕੀ ਜਾਂਦੇ ਸਨ, ਜਦ ਭਾਈ ਰਾਮਾ ਵੇਖ ਲੈਂਦਾ ਕਿ ਹੁਣ ਅਨੰਦ ਹੋ ਗਏ ਹਨ, ਤਾਂ ਉਸਨੇ ਆਖਣਾਂ "ਬ੍ਰਿਧਕੇ ਯਾ ਰਮਦਾਸ ਕੇ ਰੱਜ ਗਏ?" ਤਾਂ

ਭਾਈ ਜੀ ਨੇ ਆਖਣਾ ਹਾਂ 'ਰਮਦਾਸ ਕੇ' ਯਾ 'ਬ੍ਰਿਧ ਕੇ ਰੱਜ ਗਏ'।।
ਪਰ ਜਦੋਂ 'ਰਾਮਦਾਸ ਕੇ ਰੱਜ ਗਏ' ਭਾਈ ਰਾਮਾ ਜੀ ਆਖਦੇ ਹੁੰਦੇ ਸੀ ਤਾਂ ਭਾਈ ਗੁਰਬਖਸ਼ ਸਿੰਘ ਜੀ ਨਿੱਤ ਆਪਣੇ ਢਿੱਡ ਪਰ ਹੱਥ ਫੇਰਦੇ ਹੁੰਦੇ ਸੀ, ਜਦ ਢਿੱਡ ਉੱਚਾ ਦਿੱਸੇ ਤਾਂ ਆਖਦੇ ਹੁੰਦੇ ਸੀ ਬ੍ਰਿਧ ਕੇ ਰੱਜ ਗਏ, ਫਿਰ ਛਕਨ ਤੋਂ ਬੰਦ ਹੋ ਕਰ ਹੱਥ ਧੋਂਦੇ ਹੁੰਦੇ ਸੀ। ਨੇਤਰ ਸਦਾ ਲਈ ਨੀਵੇਂ ਰਖਦੇ ਸੀ, ਕਦੀ ਕਦੀ ਜਦੋਂ ਜਰੂਰੀ ਕਿਸੇ ਵਸਤੂ ਨੂੰ ਵੇਖਣਾਂ ਹੋਵੇ ਤਦ ਨੇਤ੍ਰਾਂ ਦੀਆਂ ਪਲਕਾਂ ਖੋਲ੍ਹਕੇ ਵੇਖਦੇ ਸੀ। ਆਖਦੇ ਹਨ ਕਿ ਆਪ ਦੀਆਂ ਭੌਹਾਂ (ਭਰਵੱਟਿਆਂ) ਦੇ ਰੋਮ ਅਤੀ ਲੰਮੇ ਸੀ।

---

## ਝੰਡੇ ਰਮਦਾਸ ਪੁਰੇ ਦੀ ਲੁੱਟ

ਸੰ: ੧੭੯੫ ਫੱਗਣ ਬਿ: ਨੂੰ ਨਾਦਰ ਸ਼ਾਹ ਬਹੁਤ ਸਾਰੀ ਫੌਜ ਲੈਕਰ ਝੰਡੇ ਰਮਦਾਸ ਪੁਰੇ ਨੂੰ ਲੁੱਟਣ ਲਈ ਪੁਜਿਆ, ਭਾਈ ਗੁਰਬਖਸ਼ ਸਿੰਘ ਜੀ ਦਾ ਖਜਾਨਾ ਗਹਿਣੇ ਬਸਤ੍ਰ ਸ਼ਸਤ੍ਰ ਜੋ ਚੀਜ ਨਜ਼ਰ ਆਈ ਸਭ ਲੁੱਟ ਲਈ, ਅਤੇ ਅਨਾਜ ਗਊਆਂ ਮੱਝੀਆਂ ਘੋੜੇ ਹਾਥੀ ਆਦਿਕ ਸਭ ਆਪਣੇ ਕਬਜੇ ਕਰ ਲਏ। ਫਿਰ ਨਾਦਰ ਸ਼ਾਹ ਭਾਈ ਗੁਰਬਖਸ਼ ਸਿੰਘ ਜੀ ਦੇ ਕੋਲ ਜਿੱਥੇ ਆਪ ਅਖੰਡ ਬ੍ਰਿਤੀ ਬੈਠੇ ਸੀ ਪੁੱਜਿਆ, ਤੇ ਹੰਕਾਰ ਭਰੇ ਚਿੱਤ ਨਾਲ ਮੁਸਕ੍ਰਾ ਕਰ ਬੋਲਿਆ ਭਾਈ ਜੀ! ਆਪ ਦਾ ਮਾਲ ਕਿਤਨਾ ਕੁ ਲੁਟਿਆ ਗਿਆ ਹੈ? ਭਾਈ ਜੀ ਚੁਪ

ਕਰ ਰਹੇ, ਦੂਜੀ ਵੇਰ ਆਖਿਆ, ਤਾਂ ਵੀ ਚੁੱਪ ਕਰ ਰਹੇ, ਜਦ ਤੀਜੀ ਵਾਰ ਨਾਦਰ ਨੇ ਆਖਿਆ, ਤਾਂ ਭਾਈ ਜੀ ਨੇ ਭੌਹਾਂ ਚੁੱਕ ਨੇਤ੍ਰ ਖੋਲ੍ਹਕੇ ਨਿਗ੍ਹਾ ਮਾਰੀ ਤੇ ਆਪਣੇ ਬਾਜ ਤੇ ਬਾਜਾਂ ਦੇ ਬੈਠਣ ਦੇ ਅੱਡੇ ਤੇ ਹੋਰ ਵਸਤਾਂ ਲੁਟੀਆਂ ਵੇਖ ਬਚਨ ਕੀਤਾ, 'ਬਾਜਾਂ ਦੇ ਬੈਠਨ ਦੇ ਅੱਡੇ ਭੀ ਲੁੱਟੇ ਗਏ।' ਇਤਨੇ ਇਸ਼ਾਰੇ ਨੂੰ ਨਾਦਰ ਸ਼ਾਹ ਸਮਝ ਗਿਆ, ਪਰ ਚਿੱਤ ਵਿੱਚ ਇਹ ਵਿਚਾਰਿਆ ਕਿ ਇਨ੍ਹਾਂ ਨੂੰ ਲਹੌਰ ਲੈ ਚਲੀਏ, ਜੇ ਤਾਂ ਕਰਾਮਾਤ ਦੀ ਤਾਕਤ ਵਾਲੇ ਜੇਹੇ ਜੇਹੇ ਸੁਣੀਂਦੇ ਹਨ ਓਹੋ ਜਹੇ ਹੋਏ ਤਦ ਤਾਂ ਇਨ੍ਹਾਂ ਦਾ ਮਾਲ ਮੋੜ ਦੇਵਾਂਗੇ, ਅਤੇ ਜੇ ਖਾਲੀ ਹੀ ਹੋਏ ਤਾਂ ਓਥੇ ਹੀ ਸਮਾਪਤੀ ਕਰ ਦਿਆਂਗੇ।ਇਤਨੀ ਮਨ ਵਿਚ ਠਟ ਕਰ ਆਖਣ ਲੱਗਾ ਭਾਈ ਜੀ! ਸਾਡੇ ਨਾਲ ਲਹੌਰ ਜਾਣ ਲਈ ਤਿਆਰ ਹੋ ਜਾਓ।

ਤਾਂ ਭਾਈ ਗੁਰਬਖਸ਼ ਸਿੰਘ ਜੀ ਆਪਣੇ ਕੁਝ ਸਿਪਾਹੀਆਂ ਨੂੰ ਨਾਲ ਲੈਕਰ ਤਿਆਰ ਹੋ ਗਏ, ਬਿਨਾਂ ਲਗਾਮ ਤੋਂ ਘੋੜੀ ਨੂੰ ਪਕੜ ਉਤੇ ਇੱਕ ਪਾਸੇ ਦੋਵੇਂ ਲੱਤਾਂ ਕਰਕੇ ਜਦੋਂ ਚੱਲੇ ਤਾਂ ਨਾਦਰਸ਼ਾਹ ਨੇ ਵੇਖਕੇ ਭਾਈ ਰਾਮੇ ਨੂੰ ਆਖਿਆ ਕਿ ਭਾਈ ਜੀ! ਇੱਕੋ ਪਾਸੇ ਦੋਵੇਂ ਲੱਤਾਂ ਕਰਕੇ ਬਿਨਾਂ ਲਗਾਮ ਘੋੜੀ ਤੇ ਚੜ੍ਹ ਬੈਠੇ ਹਨ, ਅੱਗੇ ਹੋਕੇ ਨਾਲ ਚੱਲੋ, ਕਿਤੇ ਡਿਗ ਨਾ ਪੈਣ। ਤਾਂ ਭਾਈ ਰਾਮੇਂ ਨੇ ਆਖਿਆ ਭਾਈ ਜੀ ਤਾਂ ਨਿੱਤ ਸ਼ਕਾਰ ਖੇਡਨ ਸਮੇਂ ਭੀ ਏਸੇ ਤਰਾਂ ਚੜ੍ਹਦੇ ਹੁੰਦੇ ਹਨ। ਇਤਨੀ ਗੱਲ ਸੁਣ ਨਾਦਰ ਨੇ ਚਿੱਤ ਵਿਚ ਵਿਚਾਰ ਤਾਂ ਕੀਤੀ, ਪਰ ਇਤਨੀ ਗੱਲ ਚੇਤੇ ਰੱਖੀ ਕਿ ਇਸਦੀ ਜੇ ਲਹੌਰ ਚੱਲਕੇ ਕਰਾਮਾਤ ਪੂਰੀ ਉਤ੍ਰੀ ਤਦ ਠੀਕ ਜਾਣਾਂਗਾ। ਭਾਈ ਗੁਰਬਖਸ਼ ਸਿੰਘ ਜੀ ਇੱਕੋ

ਪਾਸੇ ਲੱਤਾਂ ਕਰਕੇ ਧੁਰ ਲਹੌਰ ਤੱਕ ਪਹੁੰਚੇ, ਨਾਦਰ ਸ਼ਾਹ ਨੇ ਭਾਈ ਜੀ ਨੂੰ ਸਿਰੀਆਂ ਵਾਲੇ ਬਜਾਰ ਮਹੱਲੇ ਕਹਾਰਾਂ ਵਿਖੇ ਜਿੱਥੇ ਹੁਣ ਭਾਈ ਰਾਮ ਕੰਵਰ ਜੀ ਦੇ ਨਾਮ ਦੀ ਧਰਮ ਸਾਲ ਮੌਜੂਦ ਹੈ, ਬਾਦਸ਼ਾਹ ਦੇ ਮਹਿਲਾਂ ਪਾਸ ਡੇਰਾ ਕਰਾਯਾ, ਤੇ ਕਰਾਮਾਤ ਪਰਖਨ ਲਈ ਇੱਕ ਕੜਾਹਾ ਰਿਝਦੇ ਪਾਣੀ ਦਾ ਭੇਜਕੇ ਭਾਈ ਜੀ ਨੂੰ ਕਿਹਾ ਇਸ ਕੜਾਹੇ ਵਿੱਚ ਆਪ ਇਸ਼ਨਾਨ ਕਰ ਲਓ। ਭਾਈ ਜੀ ਨੇ ਨਾਦਰ ਸ਼ਾਹ ਨੂੰ ਬਚਨ ਕੀਤਾ ਇਹ ਜਲ ਠੰਢਾ ਹੈ? ਨਾਦਰ ਸ਼ਾਹ ਨੇ ਆਖਿਆ ਆਹੋ ਠੰਢਾ ਹੈ। ਭਾਈ ਜੀ ਵਾਹਿਗੁਰੂ ਬੋਲਕੇ ਜਦ ਉਸ ਜਲ ਵਿੱਚ ਵੜੇ ਤਾਂ ਉਨ੍ਹਾਂ ਨੂੰ ਉਹ ਰਿਝਦਾ ਜਲ ਰਤਾ ਵੀ ਤਕਲੀਫ ਨਾ ਪੁਚਾ ਸਕਿਆ। ਪਰ ਜਦ ਨਾਦਰ ਸ਼ਾਹ ਨੇ ਹੱਥ ਪਾਕੇ ਵੇਖਿਆ ਤਾਂ ਤੱਤਾ ਪ੍ਰਤੀਤ ਹੋਯਾ। ਨਾਦਰ ਨੇ ਸੂਬੇ ਨੂੰ ਆਖਿਆ, ਤਿਸ ਨੇ ਹੱਥ ਪਾਕੇ ਵੇਖਿਆ ਤਾਂ ਉਸਨੂੰ ਵੀ ਠੰਢਾ ਲੱਗਾ, ਬਾਦਸ਼ਾਹ ਨੇ ਮੁੜ ਵੇਖਿਆ ਤਾਂ ਤੱਤਾ ਲੱਗਾ, ਕਰਾਮਾਤ ਤਾਂ ਸਮਝ ਲਈਓਸੁ ਪਰ ਚਿੱਤੋਂ ਈਰਖਾ ਦੀ ਅਗਨੀ ਨਾਂ ਬੁਝੀ। ਦੂਜੇ ਦਿਨ ਖੂਨੀ ਹਾਥੀ ਅੱਗੇ ਲਿਆ ਕਰ ਆਖਿਆ ਕਿ ਹਾਥੀ ਦੇ ਉੱਤੇ ਚੜ੍ਹੋ, ਭਾਈ ਜੀ ਜਦੋਂ ਹਾਥੀ ਦੇ ਪਾਸ ਗਏ ਤਾਂ ਹਾਥੀ ਨੇ ਭਾਈ ਗੁਰਬਖਸ਼ ਸਿੰਘ ਜੀ ਨੂੰ ਚਰਨ ਚੁੰਮ ਕੇ ਸੁੰਡ ਨਾਲ ਅਪਨੇ ਉੱਤੇ ਚੜ੍ਹਾ ਲਿਆ, ਜਿਸ ਪਾਸੇ ਨੂੰ ਭਾਈ ਜੀ ਹੁਕਮ ਕਰਨ ਉਸੀ ਪਾਸੇ ਨੂੰ ਹਾਥੀ ਜਾਵੇ।

ਫਿਰ ਇੱਕ ਦਿਨ ਇੱਕ ਅੜੀਅਲ ਘੋੜੀ ਜੋ ਕਿਸੇ ਨੂੰ ਆਪਣੇ ਨੇੜੇ ਨਹੀਂ ਔਣ ਦੇਂਦੀ ਸੀ, ਅਤੇ ਜੇ ਕੋਈ ਉੱਤੇ ਕਿਸੇ ਜਤਨ ਕਰਕੇ ਚੜ੍ਹਦਾ ਭੀ ਸੀ ਤਾਂ ਤਿਸਨੂੰ ਚੱਕ੍ਰ ਦੇ ਕੇ ਹੇਠ ਸਿੱਟ ਕੇ ਮਾਰ ਦਿੰਦੀ ਸੀ, ਏਹੋ ਜੇਹੀ ਘੋੜੀ ਦੇ ਕੇ ਭਾਈ ਜੀ ਨੂੰ

ਆਖਿਆ ਅੱਜ ਚੱਲੋ ਸ਼ਿਕਾਰ ਚਲੀਏ, ਜਦੋਂ ਤਿਆਰ ਹੋਏ ਤਾਂ ਏਸ ਘੋੜੀ ਤੇ ਭਾਈ ਜੀ ਨੂੰ ਚੜ੍ਹਾਯਾ। ਨਾਲੇ ਬਾਦਸ਼ਾਹ ਨੇ ਕਿਹਾ ਜੇ ਤੁਸੀ ਸ਼ਿਕਾਰ ਖੇਡਕੇ ਮੁੜ ਆਏ ਤਾਂ ਇਹ ਘੋੜੀ ਤੁਹਾਡੀ ਹੀ ਹੋ ਚੁਕੀ। ਬਿਨਾਂ ਹੀ ਲਗਾਮ ਤੋਂ ਭਾਈ ਜੀ ਉੱਤੇ ਚੜ੍ਹ ਬੈਠੇ, ਸ਼ਹਿਰ ਬਜ਼ਾਰ ਗਲੀਆਂ ਵਿੱਚ ਸਾਰੇ ਫੇਰੀ, ਘੋੜੀ ਨੇ ਜ਼ਰਾ ਜਿੰਨਾਂ ਕੰਨ ਨਾ ਖੁਰਕਿਆ। ਏਸ ਕੌਤਕ ਨੂੰ ਸਭ ਵੇਖਕੇ ਹਿਰਾਨ ਹੋ ਗਏ। ਫਿਰ ਸ਼ਿਕਾਰ ਖੇਡਿਆ ਤਾਂ ਬਿਨਾਂ ਲਗਾਮ ਤੋਂ ਪੌਣ ਦੀ ਤਰਾਂ ਦੁੜਾਈ। ਏਹ ਤੱਕ ਨਾਦਰ ਸ਼ਾਹ ਅਚਰਜ ਹੋਯਾ, ਅਤੇ ਜਿਤਨਾ ਮਾਲ ਲੁੱਟਿਆ ਸੀ, ਕ੍ਰੀਬਨ ਕ੍ਰੀਬਨ ਸਾਰਾ ਝੰਡੇ ਰਾਮਦਾਸ ਪੁਰੇ ਨੂੰ ਵਾਪਸ ਕਰ ਦਿੱਤੋਸੁ। ਭਾਈ ਜੀ ਨੇ ਬਚਨ ਕੀਤਾ ਤੁਰਕ ਰਾਜ ਦੇ ਦਿਨ ਹੁਣ ਥੋੜੇ ਰਹਿ ਗਏ ਹਨ, ਹੁਣ ਸਿੰਘਾਂ ਦਾ ਰਾਜ ਹੋਵੇਗਾ,ਤੇ ਉਸਤੋਂ ਮਗਰੋਂ ਸਾਰੇ ਭਾਰਤ ਪਰ ਉਨ੍ਹਾਂ ਫਰੰਗੀਆਂ ਦਾ ਰਾਜ ਹੋਊ, ਜਿਨ੍ਹਾਂ ਦੇ ਔਣ ਬਾਬਤ ਗੁਰੂ ਤੇਗ ਬਹਾਦਰ ਜੀ ਨੇ ਸੰਮਤ ੧੭੩੨ ਬਿ: ਨੂੰ ਦਿੱਲੀ ਵਿੱਚ ਵਾਕ ਕੀਤੇ ਸੀ।

ਭਾਈ ਗੁਰਬਖਸ਼ ਸਿੰਘ ਜੀ ਓਸ ਅੜੀਅਲ ਘੋੜੀ ਉੱਤੇ ਉਸੀ ਤਰਾਂ ਇੱਕੋ ਪਾਸੇ ਦੋਵੇਂ ਲੱਤਾਂ ਕਰਕੇ ਬੇ ਫ਼ਿਕਰ ਬੈਠੇ ਲਾਹੌਰ ਤੋਂ ਝੰਡੇ ਰਾਮਦਾਸ ਪੁਰੇ ਆਨ ਪੁੱਜੇ।

'ਮਹਾਂ ਪੁਰਖਾਂ ਕਾ ਬੋਲਣਾ ਹੋਵੈ ਕਿਤੈ ਪਰਥਾਇ' ਭਾਈ ਜੀ ਨੇ ਜੋ ਭਾਈ ਮੋਹਰ ਸਿੰਘ ਜੀ ਨਾਲ ਬਚਨ ਕੀਤੇ ਸੀ "ਕਿ ਜੇ ਲੁੱਟ ਪਈ ਤਾਂ ਸਾਰੇ ਪਿੰਡ ਵਿੱਚ ਪਏਗੀ" ਇਸ ਪ੍ਰਕਾਰ ਸਭ ਪੂਰੇ ਹੋਏ। ਨਾਦਰ ਸ਼ਾਹ ਦੀ ਲੁੱਟ ਦੇ ਸਮੇਂ ਦੀਆਂ ਨਸ਼ਾਨੀਆਂ ਅੱਜ ਤੱਕ ਝੰਡੇ ਰਾਮਦਾਸ ਪੁਰੇ ਵਿੱਚ

ਸੜੀਆਂ ਹੋਈਆਂ ਕੰਧਾਂ ਦਿੱਸ ਰਹੀਆਂ ਹਨ। ਕੱਦਾਂ ਵਾਲੇ ਦਰ-ਵਾਜੇ ਵੱਲ ਉਸ ਸਮੇਂ ਦੀ ਸੜੀ ਹੋਈ ਮਿੱਟੀ ਭੀ ਨਜ਼ਰ ਆਉਂਦੀ ਹੈ, ਅਤੇ ਕਈਆਂ ਨੇ ਦੱਸਿਆ ਹੈ ਕਿ ਹੇਠਾਂ ਜ਼ਮੀਨ ਪੁੱਟਨ ਨਾਲ ਮਿੱਟੀ ਸੜੀ ਹੋਈ ਨਿੱਕਲਦੀ ਹੈ॥

ਇਤਿ ਸ੍ਰੀ ਜੀਵਨਚਰਿੱਤ੍ਰ ਭਾਈ ਗੁਰਬਖਸ਼ਸਿੰਘ ਜੀ ਅਠਾਸੀਵਾਂਅਧਯਾਇ ਸਮਾਪਤੰ॥

—੦—

## ਦਸਾਂ ਸਤਿਗੁਰਾਂ ਦਾ ਸੰਖੇਪ ਜੀਵਨ ਚਰਿਤ੍ਰ

ਸੰ: ੧੭੬੯ ਬਿ: ਨੂੰ ਸ੍ਰੀ ਗੁਰੂ ਗੋਬਿੰਦਸਿੰਘ ਜੀ ਦੇ ਜੋਤੀ ਜੋਤ ਸਮਾਵਨ ਦੇ ਮਗਰੋਂ ਝੰਡੇ ਰਾਮਦਾਸ ਪੁਰੇ ਦੱਖਨ ਪੱਛਮ ਉੱਤ੍ਰ ਪੂਰਬ ਦੇਸ ਦੇਸ਼ਾਂਤ੍ਰਾਂ ਦੀ ਸੰਗਤ ਵੈਰਾਗਵਾਨ ਹੋ ਕੇ ਭਾਈ ਗੁਰਬਖਸ਼ ਸਿੰਘ ਜੀ ਦੇ ਪਾਸ ਆਈ। ਇਸ ਸੰਗਤ ਵਿਚ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਵੀ ਸਨ, ਤੇ ਇਨ੍ਹਾਂ ਨੇ ਕਈ ਸਾਖੀਆਂ ਭਾਈ ਗੁਰਬਖਸ਼ ਸਿੰਘ ਜੀ ਤੋਂ ਸੁਣਕੇ ਲਿਖੀਆਂ ਸਨ। ਸੰਗਤ ਨੇ ਬੇਨਤੀ ਕੀਤੀ ਕਿ ਆਪ ਗੁਰੂ ਘਰ ਦੇ ਮੁਖੀ ਸਿੱਖ ਹੋ, ਤੇ ਆਪ ਦੇ ਘਰ ਆਦ ਗੁਰੂ ਜੀ ਤੋਂ ਬਖਸ਼ਸ਼ ਹੋਈ ਹੋਈ ਹੈ। ਆਪ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕਰ ਦਸੋਂ ਪਾਤਸ਼ਾਹੀਆਂ ਦੇ ਪ੍ਰਸੰਗ ਸੁਨਾਓ, ਤਾਂ ਭਾਈ ਗੁਰਬਖਸ਼ ਸਿੰਘ ਜੀ ਨੇ ਸੰਗਤ ਦੀ ਪ੍ਰੀਤ ਵੇਖ ਕਰ ਵਿਸਥਾਰ ਸਹਿਤ ਦਸਾਂ ਸਤਿਗੁਰਾਂ ਦੇ ਪ੍ਰਸੰਗ ਸੁਣਾਏ। ਜੋ ਪੰਥ ਭੂਸ਼ਣ ਕਵੀਰਾਜ ਭਾਈ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਨਾਮੇਂ ਗ੍ਰੰਥ ਰਚਕੇ ਪ੍ਰਗਟ ਕੀਤੇ। ਇੱਥੇ ਉਨ੍ਹਾਂ ਪ੍ਰਸੰਗਾਂ ਵਿਚੋਂ ਵਨਕੀ ਮਾਤਰ ਅਤੇ ਸੰਖੇਪ ਕਰਕੇ ਕੁਝਕੁ ਸਮਾਚਾਰ ਦਿੱਤੇ ਜਾਂਦੇ ਹਨ।

ਭਾਈ ਗੁਰਬਖਸ਼ ਸਿੰਘ ਜੀ ਨੇ ਸਿੱਖਾਂ ਦੀ ਬਿਨੈਂ ਸੁਣ

ਬਚਨ ਕੀਤਾਂ ਸਤਿਗੁਰੂ ਜੀ ਦੀ ਮਹਿਮਾਂ ਅਨੰਤ ਹੈ, ਤੇ ਮੇਰੇ ਵਿਚ ਕਹਿਣ ਕਥਨ ਦੀ ਸ਼ਕਤ ਨਹੀਂ, ਪਰ ਸਾਖੀਆਂ ਸਤਿਗੁਰਾਂ ਦੀਆਂ ਜਿਤਨੀਆਂ ਮੈਂ ਆਪਣੇ ਪਿਤਾ ਪਿਤਾਮਾਂ ਤੋਂ ਸੁਣੀਆਂ ਤੇ ਵੇਖੀਆਂ ਹਨ ਸੋ ਸੁਨਾਉਂਦਾ ਹਾਂ:—

## ਸ੍ਰੀ ਗੁਰੂ ਨਾਨਕ ਜੀ

ਕਲਜੁਗ ਵਿਚ ਧਰਮ ਦੀ ਹਾਨੀ ਹੋਈ, ਧਰਮਾਂ ਵਿਚ ਪਰਸ ਪਰ ਈਰਖਾ, ਵੈਰ, ਵਿਰੋਧ, ਖੰਡਨ ਮੰਡਨ ਤੇ ਪਖੰਡ ਵਧ ਗਏ। ਧਰਮ ਭਾਵ, ਸਚਾਈ, ਰੱਬ ਦਾ ਭੈ, ਪ੍ਰੇਮ ਤੇ ਪਿਆਰ ਲੋਪ ਹੋ ਗਏ, ਰਾਜੇ ਅਨਿਆਈ ਹੋ ਗਏ। ਇਉਂ ਧਰਤੀ ਧਰਮ ਹੀਨ ਡੋਲੀ, ਤੇ ਧਰਤੀ ਦੀ ਪੁਕਾਰ ਸੁਣ ਅਕਾਲ ਪੁਰਖ ਵਲੋਂ:—

'ਸੁਣੀ ਪੁਕਾਰ ਦਤਾਰ ਪ੍ਰਭ ਗੁਰ ਨਾਨਕ ਜਗ ਮਾਂਹਿ ਪਠਾਯਾ'

ਸ੍ਰੀ ਗੁਰੂ ਨਾਨਕ ਦੇਵ ਜੀ ਧਰਤੀ ਦੇ ਦੁਖ ਹਰਨ ਤੇ ਸੱਚਾ ਧਰਮ ਪ੍ਰਚਾਰਨ, ਪ੍ਰੇਮ ਪਿਆਰ ਤੇ ਭਗਤੀ ਦ੍ਰਿੜ੍ਹੌਨ ਲਈ ਸੰਸਾਰ ਵਿਚ ਸੂਰਜ ਬੰਸ ਛੱਤ੍ਰੀ ਬੇਦੀ ਕੁਲ ਵਿੱਚ ਸ੍ਰੀ ਬਾਬਾ* ਕਾਲੂ ਚੰਦ ਜੀ ਕਾਰਦਾਰ ਦੇ ਘਰ ਸੰ: ੧੫੨੬ ਕੱਤਕ ਸੁਦੀ ਪੂਰਨ ਮਾਸੀ ਪ੍ਰਵਿਸ਼ਟੇ ੧੩ ਨੂੰ ਮਾਤਾ ਤ੍ਰਿਪਤਾ ਜੀ ਦੇ ਉਦਰ

---

* ਸੰਮਤ ੧੪੭੫ ਵਿੱਚ ਨਰੈਣ ਦਾਸ ਬੇਦੀ ਦੇ ਘਰ ਸ਼ਿਵਰਾਮ ਦਾਸ ਜੀ ਪੁਤ੍ਰ ਜਨਮੇਂ, ੧੪੯੯ ਵਿਚ ਸ਼ਿਵਰਾਮ ਜੀ ਦਾ ਵਿਵਾਹ ਬਨਾਰਸੀ ਜੀ ਨਾਲ ਹੋਯਾ। ਸ਼ਿਵਰਾਮ ਜੀ ਦੇ ਘਰ ਸੰ: ੧੪੯੭ ਵਿੱਚ ਬਾਬਾ ਕਾਲੂ ਜੀ ਜਨਮੇਂ, ਤੇ ੧੫੦੧ ਵਿਚ ਲਾਲੂ ਜੀ ਜਨਮੇਂ। ਸੰ: ੧੫੦੯ ਵਿੱਚ ਕਾਲੂ ਜੀ ਦਾ ਵਿਵਾਹ ਤ੍ਰਿਪਤਾਂ ਜੀ ਨਾਲ ਹੋਯਾ, ਤਿਨ੍ਹਾਂ ਦੇ ਘਰ ਸੰ: ੧੫੨੧ ਵਿੱਚ ਬੀਬੀ ਨਾਨਕੀ ਜਨਮੀਂ, ਤੇ ਸੰ: ੧੫੨੬ ਵਿਚ ਗੁਰੂ ਨਾਨਕ ਜੀ ਦਾ ਅਵਤਾਰ ਹੋਯਾ।

ਤੂੰ ਅੱਧੀ ਰਾਤ ਤੋਂ ਇੱਕ ਘੜੀ ਲੰਘਕੇ 'ਰਾਇ ਭੋਇ ਦੀ ਤਲਵੰਡੀ' (ਸ੍ਰੀ ਨਨਕਾਣਾ ਸਾਹਿਬ ਜੀ) ਵਿਚ ਪਰਗਟ ਹੋਏ। ਆਪ ਧੁਰ ਦਰਗਾਹੋਂ ਗੁਰੂ ਹੋਕੇ ਆਏ ਸੇ, ਤੇ ਜਨਮ ਤੋਂ ਹੀ ਆਪ ਵਿਚ ਰੱਬੀ ਰੰਗ ਤੇ ਰੱਬੀ ਕੌਤਕ ਸਨ, ਆਪ ਅੱਠੇ ਪਹਿਰ ਨਾਮ ਰੰਗ ਵਿਚ ਮਸਤ ਰਹਿੰਦੇ ਸੇ। ਆਪ ਨੂੰ ਗੁਰਿ-ਆਈ ਦਾ ਤਿਲਕ ਧੁਰ ਅਕਾਲ ਪੁਰਖ ਦੇ ਪਾਸੋਂ ਹੀ ਮਿਲਿਆ ਹੋਯਾ ਸੀ। ਗੁਰੂ ਨਾਨਕ ਦੇਵ ਜੀ ਸੰਸਾਰ ਭਰ ਦੇ ਅਵਤਾਰਾਂ, ਨਬੀਆਂ ਤੇ ਪੈਗੰਬਰਾਂ ਤੋਂ ਉੱਚੇ ਹੋ ਕੇ ਸੰਸਾਰ ਵਿਚ ਆਏ। ਆਪ ਦੀ ਮਹਿਮਾਂ ਕਥਨ ਤੋਂ ਪਰੇ ਹੈ, ਆਪ ਨੇ ਆਪਣੀ ਬਾਲ ਅਵਸਥਾ ਵਿਚ ਹੀ ਹੋਰ ਬਾਲਕਾਂ ਤੋਂ ਵਿਲੱਖਣ ਅਜੇਹੇ ਕੌਤਕ ਵਿਖਾਏ ਜਿਨ੍ਹਾਂ ਨੂੰ ਦੇਖ ਸੁਣ ਲੋਕ ਅਚਰਜ ਰਹਿੰਦੇ ਤੇ ਗੁਰੂ ਜੀ ਦੀ ਵਡਿਆਈ ਅੱਗੇ ਸਿਰ ਨਿਵੌਂਦੇ ਹਨ। ਸੰ: ੧੫੩੩ ਮੱਘਰ ਸੁਦੀ ੫ ਦਿਨ ਵੀਰ ਵਾਰ ਨੂੰ ਸ੍ਰੀ ਗੁਰੂ ਨਾਨਕਦੇਵ ਜੀ ਗੋਪਾਲ ਨਾਮੇਂ ਪਾਂਧੇ ਪਾਸ ਪੜ੍ਹਨ ਪਾਏ ਗਏ, ਪਰ ਆਪ ਨੇ ਸਰਬ ਵਿੱਦਜਾ ਪਾਂਧੇ ਨੂੰ ਬਿਨਾਂ ਪੜ੍ਹੇ ਹੀ ਦਸ ਦਿੱਤੀ, ਪਾਂਧਾ ਆਪ ਦੇ ਚਰਨੀਂ ਡਿੱਗਾ ਤੇ ਉਪਦੇਸ਼ ਪਾ ਨਿਹਾਲ ਹੋਇਆ। ਦੂਜੀ ਵਾਰ ਕਾਜੀ ਰੁਕਨ ਦੀਨ ਪਾਸ ਸੰ: ੧੫੩੫ ਚੇਤ੍ਰ ਮਹੀਨੇ ਪੜ੍ਹਨ ਪਾਏ। ਤੀਜੀ ਵਾਰ ਸੰ: ੧੫੩੬ ਵੈਸਾਖ ਸੁਦੀ ਸੰਕ੍ਰਾਂਤ ਨੂੰ ਪੰਡਤ ਬ੍ਰਿਜ ਨਾਥ ਪਾਸ ਪੜ੍ਹਨ ਪਾਏ। ਸੋ ਤਿੰਨੇ ਸ੍ਰੀ ਗੁਰੂ ਜੀ ਨੂੰ ਉੱਚ ਤਾਕਤ ਵਾਲੇ ਸਮਝਕੇ ਗੁਰੂ ਜੀ ਦੇ ਸੇਵਕ ਹੋਏ, ਤੇ ਗੁਰੂ ਬਾਬੇ ਜੀ ਦੇ ਉਪਦੇਸ਼ ਅਨੁਸਾਰ ਨਾਮ ਜਪ ਕੇ ਜਨਮ ਸਵਾਰਨ ਲੱਗੇ।

ਸੰ: ੧੫੩੪ ਵਿਚ ਗੁਰੂ ਜੀ ਦੀ ਵੱਡੀ ਭੈਣ ਬੀਬੀ ਨਾਨਕੀ

ਜੀ ਦਾ ਵਿਵਾਹ ਸੁਲਤਾਨ ਪੁਰ ਭਾਈ ਜੈਰਾਮ ਜੀ ਨਾਲ ਹੋਯਾ।

ਸੰ: ੧੫੩੫ ਵੈਸਾਖ ਦੇ ਮਹੀਨੇ ਗੁਰੂ ਜੀ ਮਾਲ ਸਾਹਿਬ ਜੀ ਦੇ ਬ੍ਰਿੱਛ ਹੇਠ ਜਾ ਸੁੱਤੇ, ਸ਼ੇਸ਼ਨਾਗ ਨੇ ਗੁਰੂ ਜੀ ਉੱਤੇ ਧੁੱਪ ਵੇਖ ਚਰਨ ਪਰਸ ਸੀਸ ਉੱਤੇ ਆਪਣੇ ਫਣ ਦੀ ਛਾਂ ਕੀਤੀ। ਸ਼ਕਾਰ ਖੇਡਦੇ ਹੋਏ ਰਾਇ ਬੁਲਾਰ ਜੀ ਨੇ ਏਹ ਕੌਤਕ ਵੇਖਿਆ ਤਾਂ ਚੱਕ੍ਰਤ ਹੋ ਗੁਰੂ ਜੀ ਦੇ ਚਰਨੀਂ ਲੱਗਾ, ਜਾਤਾ ਜੋ ਇਹ ਕੋਈ ਅਵਤਾਰੀ ਪੁਰਖ ਹੈ, ਤੇ ਗੁਰੂ ਜੀ ਤੋਂ ਨਾਮ ਦਾਨ ਪ੍ਰਾਪਤ ਕਰ ਸਿੱਖ ਹੋਯਾ।

ਸੰ: ੧੫੩੬ ਅੱਸੂ ਦੇ ਮਹੀਨੇ ਗੁਰੂ ਜੀ ਗਾਈਆਂ ਤੇ ਮੱਝੀਆਂ ਚਾਰਨ ਗਏ, ਚੌਲਾਂ ਦਾ ਖੇਤ ਜੋ ਚੌਖਰਾਂ ਨੇ ਉਜਾੜਿਆ ਸੀ, ਮੁੜ ਗੁਰੂ ਜੀ ਨੇ ਹਰਿਆ ਭਰਿਆ ਵਿਖਾ ਮੁਸਲਮਾਨ ਭੱਟੀ ਖੇਤ ਵਾਲੇ ਨੂੰ ਅਸਚਰਜ ਕੀਤਾ, ਓਹ ਮੁਸਲਮਾਨ ਆਪਣੀ ਭੁੱਲ ਮੰਨ ਤੇ ਗੁਰੂ ਜੀ ਦਾ ਸੇਵਕ ਹੋਕੇ ਸੇਵਾ ਕਰਨ ਲੱਗਾ।

ਸੰ: ੧੫੩੭ ਬਿ: ਨੂੰ ਗ੍ਰੀਖਮ ਰੁੱਤ ਵਿਚ ਪਿਤਾ ਕਾਲੂ ਚੰਦ ਜੀ ਦੇ ਆਖੇ ਅਨੁਸਾਰ ਜਦ ਹਰ ਦਿਆਲ ਜੀ ਪੰਡਤ ਗੁਰੂ ਜੀ ਨੂੰ ਜੰਞੂ ਪਾਵਨ ਦਾ ਸੰਸਕਾਰ ਕਰਨ ਲੱਗੇ, ਤਾਂ ਗੁਰੂ ਜੀ ਨੇ ਜੰਞੂ ਪਾਵਨ ਦਾ ਉਪਦੇਸ਼ ਕੀਤਾ। ਯਥਾ:—

ਆਸਾ ਵਾਰ ਮਹਲਾ ੧

"ਦਯਾ ਕਪਾਹ ਸੰਤੋਖ ਸੂਤ ਜਤ ਗੰਢੀ ਸਤ ਵਟ।"

ਪੰਡਤ ਨੇ ਗੁਰੂ ਜੀ ਦਾ ਇਤ ਆਦਿਕ ਉਪਦੇਸ਼ ਸੁਣ ਸੇਵਕ ਹੋ ਕੇ ਨਾਮ ਦਾਨ ਪ੍ਰਾਪਤ ਕੀਤਾ।

ਸੰ: ੧੫੪੦ ਬਿ: ਨੂੰ ਪਿਤਾ ਕਾਲੂ ਜੀ ਨੇ ਸ੍ਰੀ ਗੁਰੂ ਨਾਨਕ

ਚੇਲ਼ ਜੀ ਨੂੰ ਕਿਹਾ ਪੁੱਤ੍ਰ ! ਹੋਰ ਨਹੀਂ ਤਾਂ ਖੇਤੀ ਹੀ ਕੀਤਾ ਕਰ ? ਤਾਂ ਬਾਬੇ ਬਚਨ ਕੀਤਾ:—

"ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ। ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ। ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥ ਬਾਬਾ ਮਾਇਆ ਸਾਥਿ ਨ ਹੋਇ। ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ।"

ਇਉਂ ਨਾਮ ਦੀ ਖੇਤੀ ਕਰਨ ਦਾ ਉਪਦੇਸ਼ ਕੀਤਾ॥

ਸੰ: ੧੫੪੧ ਬਿ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਪਿਤਾ ਕਾਲੂ ਜੀ ਦੀ ਆਗਿਆ ਅਨੁਸਾਰ ੨੦) ਰੁਪਏ ਲੈਕਰ ਭਾਈ ਬਾਲਾ ਸੰਧੂ ਜਿਮੀਂਦਾਰ ਚੰਦੂ ਭਾਨ ਦੇ ਪੁਤ੍ਰ ਨੂੰ ਆਪਣੇ ਨਾਲ ਲੈਕਰ ੧੨ ਕੋਹ ਉਤ੍ਰ ਵਲ ਚੂਹੜ ਕਾਣੇ ਗਏ, ਬਾਬਾ ਕਾਲੂ ਜੀ ਨੇ ਰੁਪਏ ਦੇਣ ਸਮੇਂ ਕਿਹਾ ਸੀ ਕਿ ਇਨ੍ਹਾਂ ਦਾ ਕੋਈ 'ਖਰਾ ਸੌਦਾ' ਕਰ ਔਣਾਂ। ਗੁਰੂ ਜੀ ਨੇ ਤਿਸ ਜਗਾ ਤਿੰਨ੍ਹਾਂ ਦਿਨਾਂ ਦੀ ਭੁੱਖੀ ਸੰਤ ਰੇਣ ਨਾਮੇਂ ਇੱਕ ਸਾਧੂ ਦੀ ਜਮਾਤ ਨੂੰ ਅਧਕਾਰੀ ਤੱਕ ਵੀਹਾਂ ਰੁਪੱਯਾਂ ਦਾ ਅੰਨ ਛਕਾ ਦਿੱਤਾ, ਤੇ ਇਉਂ ਏਹ ਖਰਾ ਸੌਦਾ ਕੀਤਾ। ਮੁੜ ਰਾਇ ਭੋਇ ਦੀ ਤਲਵੰਡੀ ਆ ਕੇ ਇੱਕ ਸੰਘਣੇ ਬਣ ਦੇ ਹੇਠ ਆਣ ਬੈਠੇ (ਅਜ ਕਲ ਇਸ ਥਾਂ ਨੂੰ ਤੰਬੂ ਸਾਹਿਬ ਜੀ ਕਰਕੇ ਆਖਿਆ ਜਾਂਦਾ ਹੈ) ਪਿਤਾ ਕਾਲੂ ਜੀ ਗੁੱਸੇ ਹੋਏ, ਪਰ ਗੁਰੂ ਜੀ ਅੱਗੋਂ ਚੁਪ ਕਰ ਰਹੇ।

ਸੰ: ੧੫੪੧ ਬਿ: ਨੂੰ ਬੀਬੀ ਨਾਨਕੀ ਜੀ ਦਾ ਮੁਕਲਾਵਾ ਦਿੱਤਾ, ਤਿਸ ਸਮੇਂ ਗੁਰੂ ਜੀ ਨੂੰ ਫੱਗਣ ਮਹੀਨੇ ਵਿੱਚ ਸੁਲਤਾਨ ਪੁਰ ਪਿਤਾ ਕਾਲੂ ਜੀ ਨੇ ਜੈ ਰਾਮ ਜੀ ਦੇ ਪਾਸ

ਭੇਜ ਦਿਤਾ, ਤਿਸ ਜਗਾ ਗੁਰੂ ਜੀ ਨਵਾਬ ਲੋਦੀ ਖਾਂ ਦਾ ਮੋਦੀ ਖਾਨਾਂ ਕਰਨ ਲੱਗੇ, ਸੰ: ੧੫੪੨ ਵੈਸਾਖ ੫ ਨੂੰ ਲੇਖਾ ਕੀਤਾ, ੧੩੫) ਰੁਪੱਯੇ ਗੁਰੂ ਜੀ ਦੇ ਵਾਧੇ ਦੇ ਨਿਕਲੇ । ਸੰ: ੧੫੫੫ ਬਿ: ਤੱਕ ਗੁਰੂ ਜੀ ਮੋਦੀ ਖਾਨਾ ਕਰਦੇ ਤੇ ਸਾਧਾਂ ਸੰਤਾਂ ਨੂੰ ਖੁਵਾਂਦੇ ਰਹੇ । ਸੰਮਤ ੧੫੪੫ ਜੇਠ ਸੁਦੀ ੭ ਜੇਠ ਪ੍ਰਵਿਸ਼ਟੇ ੨੪ ਵਟਾਲੇ ਸ਼ਹਿਰ*ਵਿਚ ਪੱਖੋ ਕੇ ਰੰਧਾਵੇ ਦੇ ਪਟਵਾਰੀ ਭਾਈ ਮੂਲੇ ਚੋਣੇ ਦੀ (ਸੁਪੱਤਨੀ ਚੰਦੋ ਰਾਣੀ) ਸਪੁੱਤ੍ਰੀ ਸੁਲੱਖਨੀ ਨਾਲ ਸ੍ਰੀ ਗੁਰੂ ਨਾਨਕ ਜੀ ਦਾ ਵਿਵਾਹੁ ਹੋਇਆ, ਜਿਨ੍ਹਾਂ ਨੇ ਪ੍ਰੇਮ ਸਹਿਤ ਸੇਵਾ ਕੀਤੀ ਸੀ ਉਨ੍ਹਾਂ ਨੂੰ ਸੁਤੇ ਵਰ ਹੋਏ "ਭੰਡਾਰੀਆਂ ਦੇ ਭੰਡਾਰ ਭਰਨਗੇ, ਪੂਰੀ ਪੂਰੇ ਗਏ ।" ਅੱਜ ਕੱਲ ਬਟਾਲੇ ਸ਼ਹਿਰ ਵਿੱਚ ਉਸ ਸਮੇਂ ਦੀ ਕਥਾ ਪ੍ਰਗਟ ਹੈ, ਅਤੇ ਜਿੱਥੇ ਛੀਂਬਿਆਂ ਦੇ ਘਰ ਗੁਰੂ ਜੀ ਦੀ ਜੰਵ ਉੱਤਰੀ ਸੀ, ਉਸ ਜਗ੍ਹਾ ਕੰਧ ਤਿੜੀ ਹੋਈ ਅਜੇ ਤੱਕ ਕਾਇਮ ਕੱਚੀ ਖਲੋਤੀ ਹੈ ॥

ਸੰਮਤ ੧੫੫੧ ਸਾਵਣ ੫ ਵਦੀ ੧ ਨੂੰ ਗੁਰੂ ਜੀ ਦੇ ਗ੍ਰਹਿ ਸੁਲਤਾਨ ਪੁਰ ਵਿਖੇ ਮਾਤਾ ਸੁਲਖਣੀ ਜੀ ਤੋਂ ਬਾਬਾ ਸ੍ਰੀ ਚੰਦ ਜੀ ਜਨਮੇਂ, ਅਤੇ ਸੰਮਤ ੧੫੫੩ ਫੱਗਣ ੧੯ ਨੂੰ ਬਾਬਾ ਲਖਮੀਂ ਚੰਦ ਜੀ ਜਨਮੇਂ । ਇਨ੍ਹਾਂ ਦਾ ਜਨਮ ਅਸ-ਥਾਨ ਸੁਲਤਾਨ ਪੁਰ ਵਿੱਚ ਹੈ, ਬਾਬਾ ਸ੍ਰੀ ਚੰਦ ਜੀ ਅਵਧੂਤ ਹੋਏ, ਬਾਬਾ ਲਖਮੀ ਚੰਦ ਜੀ ਦਾ† ਵਿਵਾਹੁ ਸੰਮਤ ੧੫੭੩ ਹਾੜ ਪ੍ਰਵਿਸ੍ਟੇ ੨੧ ਥਿਤ ੧੩ ਦਿਨ ਸ਼ੁੱਕਰ ਵਾਰ ਨੂੰ ਬਟਾਲੇ

*ਕਈ ਥਾਈਂ ਗੁਰੂ ਜੀ ਦਾ ਵਿਵਾਹ ਪੱਖੋਕੇ ਰੰਧਾਵੇ ਵਿੱਚ ਹੋਯਾ ਲਿਖਿਆ ਹੈ ।

†ਦੇਖੋ ਬੀਬੀ ਲਖਮੀਂ ਕ੍ਰਿਤ ਬਾਬਾ ਲਖਮੀਂ ਚੰਦ ਜੀ ਦੀ ਜਨਮ ਸਾਖੀ ।

ਵਿੱਚ ਭੰਡਾਰੀ ਖੱਤ੍ਰੀ ਹਰਦਿਆਲ ਦੀ ਪੁੱਤ੍ਰੀ ਰੂਪਕੌਰ ਜੀ ਨਾਲ ਹੋਯਾ। (ਬਾਬੇ ਲਖਮੀਂ ਚੰਦ ਜੀ ਦੀ ਸੱਸ ਸਭਰਾਈ ਜਲੰਧਰ ਤੋਂ ਭਾਗ ਮੱਲ ਉੱਪਲ ਖੱਤ੍ਰੀ ਦੀ ਪੁੱਤ੍ਰੀ ਸੀ)ਸ੍ਰੀ ਸਤਿ-ਗੁਰ ਨਾਨਕ ਦੇਵ ਜੀ ਆਪ ਜੰਞ ਦੇ ਨਾਲ ਸਨ, ਪਰ ਸਭ ਕਾਰਜ ਬਾਬੇ ਬੁੱਢੇ ਜੀ ਦੇ ਸਪੁਰਦ ਸੀ। ਬਾਬੇ ਲਖਮੀਂ ਚੰਦ ਜੀ ਦੇ ਘਰ ਬਾਬਾ ਧਰਮ ਚੰਦ ਜੀ ਸੰਮਤ ੧੫੯੦ ਭਾਦੋਂ ਨੂੰ ਸ੍ਰੀ ਕਰਤਾਰ ਪੁਰ ਵਿਚ ਜਨਮੇਂ। ਸੰਮਤ ੧੫੯੪ ਬਿ: ਨੂੰ ਬਾਬੇ ਧਰਮ ਚੰਦ ਜੀ ਦਾ ਵਿਵਾਹੁ ਹੋਯਾ, ਇਨ੍ਹਾਂ ਦੇ ਘਰ ਸੰ: ੧੫੯੭ ਨੂੰ ਬਾਬਾ ਮਾਣਕ ਚੰਦ ਜੀ ਤੇ ਸੰ: ੧੬੦੦ ਬਿ: ਨੂੰ ਬਾਬਾ ਮੇਹਰ ਚੰਦ ਜੀ ਦੋ ਸਾਹਿਬਜ਼ਾਦੇ ਜਨਮੇਂ। ਮਾਣਕ ਚੰਦ ਜੀ ਦਾ ਸੰ: ੧੬੧੩ ਨੂੰ ਵਿਵਾਹੁ ਹੋਯਾ, ਇਤ ਆਦਿਕ ਬੇਦੀ ਬੰਸ ਬਾਬਾ ਜੀ ਦੀ ਸ੍ਰੀ ਗੁਰ ਨਾਨਕ ਜੀ ਦੇ ਡੇਹਰੇ ਵੱਸਦੀ ਹੈ।

ਸੰ: ੧੫੫੫ ਕੱਤਕ ਸੁਦੀ ੫ ਬਿ: ਨੂੰ ਸੁਲਤਾਨ ਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੇਰ ਸਾਹਿਬ ਪਾਸੋਂ ੨੫ ਕੁ ਕਦਮ ਪਰੇ ਵੇਈਂ ਨਦੀ ਵਿੱਚ ਏਹੋ ਜੇਹੀ ਟੁੱਭੀ ਮਾਰੀ, "ਜਿਉ ਜਲ ਜਲੈਂ ਭੇਦ ਕਹੁ ਕੈਸੇ" ਕਿ ਜਲ ਦਾ ਸਰੂਪ ਹੀ ਹੋ ਗਏ, ਤੇ ਤੀਜੇ ਦਿਨ ਅਕਾਲ ਪੁਰਖ ਪਾਸੋਂ ਸੰਸਾਰ ਪਰ ਨਾਮ ਦਾਨ ਕਰਨਦੀ ਆਗਜਾ ਲੈ ਮੁਕਟੋ ਵਾਲ ਪਾਸ, ਜੋ ਬੇਰ ਸਾਹਿਬ ਜੀ ਤੋਂ ੧ ਮੀਲ ਚੜ੍ਹਦੇ ਪਾਸੇ ਹੈ, ਸੰਤ ਘਾਟ ਉੱਤੇ ਆ ਨਿਕਲੇ, ਤੇ ਮੋਦੀ ਖਾਨਾਂ ਲੁਟਾ ਦਿੱਤਾ, ਅਤੇ ਨਵਾਬ ਤੇ ਕਾਜ਼ੀ ਨੂੰ ਜਾਮਾਂ ਮਸੀਤ ਵਿੱਚ ਸੱਚੀ ਨਿਮਾਜ਼ ਪੜ੍ਹਾਨ ਦਾ ਯਤਨ ਕੀਤਾ ਤੇ ਆਤਮਕ ਸ਼ਕਤੀ ਵਿਖਾਈ, ਕਾਜ਼ੀ ਤੇ ਨਵਾਬ

ਗੁਰੂ ਜੀ ਦੇ ਸੇਵਕ ਬਣੇ। ਇਉਂ ਗੁਰੂ ਜੀ ਵਿਵਹਾਰਕ ਕੰਮਾਂ ਤੋਂ ਉਪਰਾਮ ਹੋ ਜਗਤ ਉਧਾਰ ਹਿਤ ਭਾਈ ਬਾਲਾ ਸੰਧੂ ਜੱਟ ਤੇ ਭਾਈ ਮਰਦਾਨਾ ਚੋਬੜ ਮਰਾਸੀ ਨੂੰ ਨਾਲ ਲੈ ਦੇਸ ਰਟਨ ਨੂੰ ਤਿਆਰ ਹੋਏ।

ਸੰ: ੧੫੫੬ ਬਿ: ਨੂੰ ਗੁਰੂ ਜੀ ਏਮਨਾਂ ਬਾਦ ਗਏ, ਭਾਈ ਲਾਲੋ ਬਾਢੀ ਦੇ ਘਰ 'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ' ਸ਼ਬਦ ਉਚਾਰਿਆ। ਮਲਕ ਭਾਗੋ ਨੂੰ ਉਸਦੇ ਪੂੜਿਆਂ ਚੋਂ ਲਹੂ ਤੇ ਲਾਲੋ ਦੀ ਕੋਧਰੇ ਦੀ ਰੋਟੀ ਚੋਂ ਦੁਧ ਨਿਕਾਲਕੇ ਉਪਦੇਸ਼ ਕੀਤਾ।

ਸੰਮਤ ੧੫੬੧ ਪੋਹ ਸੁਦੀ ੧ ਨੂੰ ਸ੍ਰੀ ਨਨਕਾਣੇ ਸਾਹਿਬ ਜੀ ਆ ਕੇ ਮਾਤਾ ਪਿਤਾ ਨੂੰ ਦਰਸ਼ਨ ਦਿੱਤਾ, ਤੇ ਰਾਇ ਬੁਲਾਰ ਦਾ ਉਧਾਰ ਕੀਤਾ। ਇਸੀ ਸਮੇਂ ਰਾਇ ਬੁਲਾਰ ਜੀ ਨੇ ਗੁਰੂ ਜੀ ਨੂੰ ਨਨਕਾਣੇ ਸਾਹਿਬ ਦਾ ਜ਼ਮੀਨ ਅਰਪਨ ਕੀਤੀ ਸੀ, ਫਿਰ ੬ ਪੋਹ ਨੂੰ ਪੂਰਬ ਦੇਸ ਵੱਲ ਮੁਰਦੇ ਰੂਹਾਂ ਨੂੰ ਰੱਬੀ ਜੀਵਨ ਪ੍ਰਦਾਨ ਕਰਨ ਹਿਤ ਗਏ॥

ਸੰ: ੧੫੬੨ ਬਿ: ਨੂੰ ਮਾਝੇ ਦੁਆਬੇ ਮਾਲਵੇ ਮੈਨ ਦੁਆਬ ਦੀ ਸੈਲ ਕਰਦੇ ਹੋਏ ਦਿੱਲੀ ਮਜਨੂੰ ਦੇ ਟਿੱਲੇ ਪੁੱਜੇ। ਉਸ ਸਮੇਂ ਬਾਦਸ਼ਾਹ ਸਿਕੰਦ੍ਰ ਲੋਂਦੀ ਦਾ ਹਾਥੀ ਮਰ ਗਿਆ, ਮਹਾਵਤ ਰੋਂਦੇ ਵੇਖ ਤਿਨ੍ਹਾਂ ਪਰ ਤਰਸ ਕਰਕੇ ਗੁਰੂ ਜੀ ਨੇ ਮਰਦਾਨੇ ਪਾਸੋਂ ਸਤਿਨਾਮ ਪੜ੍ਹਾ ਜਲ ਛਿਣਕਾ ਕਰ ਹਾਥੀ ਜ਼ਿੰਦਾ ਕਰ ਦਿੱਤਾ। ਬਾਦਸ਼ਾਹ ਨੂੰ ਪਤਾ ਲੱਗਾ ਤਾਂ ਓਹ ਉਸੇ ਹਾਥੀ ਪਰ ਚੜ੍ਹ ਕਰ ਗੁਰੂ ਜੀ ਪਾਸ ਆਯਾ, ਗੁਰੂ ਜੀ ਨੇ ਬਚਨ ਕੀਤਾ ਹਾਥੀ ਦੇ ਮਾਰਨ ` ਜਿਵਾਣ ਦਾ ਹੁਕਮ ਪਰ·

ਮੇਸ਼ਰ ਦਾ ਹੈ, ਸਾਡਾ ਨਹੀਂ। ਏਹ ਸਭ ਕੁਝ ਕਰਤਾ ਦੇ ਹੱਥ ਹੈ, ਓਹ ਚਾਹੇ ਜ਼ਿੰਦਾ ਕਰੇ ਚਾਹੇ ਮਾਰੇ, ਅਸੀਂ ਤਾਂ ਉਸ ਕਰਤਾਰ ਦੇ ਹੁਕਮ ਅੰਦਰ ਠਹਿਰਨ ਵਾਲੇ ਹਾਂ। ਜੇ ਹਾਥੀ ਨੂੰ ਮਾਰਨਾ ਚਾਹੇ ਤਾਂ ਰੱਖ ਕੋਈ ਨਹੀਂ ਸਕਦਾ। ਉਸੇ ਸਮੇਂ ਹਾਥੀ ਮਰ ਗਿਆ।

ਬਾਦਸ਼ਾਹ ਨੇ ਗੁਰੂ ਜੀ ਨੂੰ ਪਕੜ ਕੇ ਕੈਦ ਕਰ ਦਿੱਤਾ ਤੇ ਚੱਕੀ ਪੀਸਣ ਲਾ ਦਿੱਤਾ, ਪਰ ਗੁਰੂ ਜੀ ਦੀ ਚੱਕੀ ਆਪੇ ਫਿਰਦੀ ਵੇਖਕੇ ਲੋਕਾਂ ਬਾਦਸ਼ਾਹਨੂੰ ਖਬਰ ਕੀਤੀ,ਬਾਦਸ਼ਾਹ ਏਹ ਕੌਤਕ ਵੇਖ ਕਰ ਗੁਰੂ ਜੀ ਦੀ ਚਰਨੀ ਲੱਗਾ ਤੇ ਅਪਨੀ ਭੁੱਲ ਬਖਸ਼ਾਈ, ਅਤੇ ਬੰਦੀ ਖਾਨੇ ਵਿਚੋਂ ਸਭ ਫਕੀਰਾਂ ਨੂੰ ਜੋ ਬੇ ਗੁਨਾਹ ਕੈਦ ਕੀਤੇ ਹੋਏ ਸਨ ਛੱਡ ਦਿੱਤਾ। ਇਸ ਜਗ੍ਹਾ ਤੋਂ ਗੁਰੂ ਜੀ ਕਾਂਸ਼ੀ ਤੇ ਪਟਣੇ ਆਦਿਕ ਪੂਰਬ ਦੇ ਬੇਅੰਤ ਸ਼ਹਿਰਾਂ ਤੇ ਨੱਗਰਾਂ ਦੇ ਲੋਕਾਂ ਨੂੰ ਤਾਰਦੇ ਤੇ ਅਨੇਕਾਂ ਨੂੰ ਸੱਤਿਨਾਮ ਦੇ ਉਪਦੇਸ਼ ਵਿੱਚ ਜੋੜਕੇ ਸੰਮਤ ੧੫੬੬ ਬਿ:ਨੂੰ ਨਾਨਕੀ ਜੀ ਦੇ ਯਾਦ ਕਰਨ ਪਰ ਸੁਲਤਾਨ ਪੁਰ ਆ ਗਏ।

ਗੁਰੂ ਜੀ ਦਾ ਆਪਣੀ ਭੈਣ ਨਾਨਕੀ ਜੀ ਨਾਲ ਵੱਡਾ ਪਜਾਰ ਸੀ, ਓਹ ਇਸ ਲਈ ਕਿ ਏਹ ਬੀਬੀ ਨਾਮ ਦੀ ਪ੍ਰੇਮਣ ਤੇ ਸਿਮ੍ਰਨ ਵਾਲੀ ਸੀ,ਅਰ ਆਤਮਕ ਜੀਵਨ ਵਿਚ ਜੀਵੀ ਹੋਈਸੀ। ਆਪ ਨੇ ਨਾਨਕੀ ਜੀ ਨੂੰ ਕਿਹਾ ਹੋਯਾ ਸੀ ਕਿ ਜਦ ਆਪ ਯਾਦ ਕਰੋਗੇ ਅਸੀਂ ਭਾਵੇਂ ਕਿਤੇ ਹੋਵੀਏ ਝੱਟ ਆ ਜਾਯਾ ਕਰਾਂਗੇ, ਸੋ ਇਵੇਂ ਹੀ ਹੁੰਦਾ ਰਿਹਾ, ਜਦ ਬੀਬੀ ਜੀ ਨੇ ਯਾਦ ਕੀਤਾ ਗੁਰੂ ਜੀ ਭਾਵੇਂ ਕਿਤੇ ਹੁੰਦੇ ਝੱਟ ਆਪਣੀ ਆਤਮਕ ਸ਼ਕਤੀ ਨਾਲ ਪੁੱਜਦੇ ਰਹੇ।

ਸੰ: ੧੫੭੫ ਕੱਤਕ ਵਦੀ੪ ਪ੍ਰਵਿਸ਼ਟਾ ੮ ਦਿਨ ਸੋਮਵਾਰ ਨੂੰ ਸ੍ਰੀ ਗੁਰੂ ਨਾਨਕ ਜੀ ਨੇ ਸੱਚ ਖੰਡ (ਸਮਾਧੀਂ) ਆਸਨ ਲਾਕੇ ਮੇਰੇ ਪਿਤਾਮਾ ਬਾਬਾ ਬੁੱਢਾ ਸਾਹਿਬ ਜੀ ਨੂੰ ੧੧ ਸਾਲ ੧੧ ਮਹੀਨੇ ੨੪ ਦਿਨ ਦੀ ਅਵਸਥਾ ਵਿੱਚ ਅਪਨੀ ਆਤ-ਮਕ ਸ਼ਕਤੀ ਦੁਆਰੇ ਬਾਲਕ ਤੋਂ ਬ੍ਰਿਧ ਬਾਬਾ ਚਿੱਟੇ ਕੇਸਾਂ ਵਾਲਾ ਕੀਤਾ, ਫਿਰ ਆਪ ਹੀ ਅਪਨੀ ਸ਼ਕਤੀ ਨਾਲ ਬਾਲਕ ਰੂਪ—ਜੈਸਾ ਪਹਿਲਾਂ ਸੀ ਉਸੇ ਤਰਾਂ ਦਾ—ਕਰ ਵਿਖਾਯਾ, ਤੇ ਨਾਮ ਦਾਨ ਬਖਸ਼ ਨਿਹਾਲ ਕੀਤਾ।

ਸੰਮਤ ੧੫੭੬ ਬਿ: ਨੂੰ ਗੁਰੂ ਜੀ ਮੇਰੇ ਬਾਬਾ ਬੁੱਢਾ ਜੀ ਨੂੰ ਪੱਖੋਕੇ ਰੰਧਾਵੇ ਮਾਤਾ ਸੁਲੱਖਨੀ ਜੀ ਦੀ ਸੇਵਾ ਵਿੱਚ ਛੱਡ ਕੇ ਆਪ ਪੱਛਮੀ ਦੇਸਾਂ ਦੇ ਉਧਾਰ ਹਿਤ ਗਏ। ਜੋ ਕਾਬਲ ਵਿੱਚ ਮਸੀਤ ਬਾਬਰ ਦੇ ਬਾਗ ਵਿਚ ਹੈ ਸੋ ਫੇਰੀ, ਜਿਸਦਾ ਮੁੱਖ ਹੁਣ ਤੱਕ ਉੱਤ੍ਰ ਦੱਖਣ ਦੇ ਵਿਚਕਾਰ ਫਿਰਿਆ ਹੋਯਾ ਹੈ। ਓਧਰ ਹੀ ਗੁਰੂ ਜੀ ਦੀ ਬਾਬਰ ਪਾਤਸ਼ਾਹ ਨਾਲ ਗੋਸ਼ਟ ਹੋਈ, ਤੇ ਗੁਰੂ ਜੀ ਨੇ ਬਾਬਰ ਨੂੰ ਸ਼ੁਭ ਉਪਦੇਸ਼ ਦੇਕਰ ਸੁਮੱਤ੍ਹੇ ਲਾਯਾ। ਤਿਸਦੇ ਪਰਥਾਇ ਤਿਲੰਗ ਰਾਗ ਮਃ ੧ "ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ" ਸ਼ਬਦ ਉਚਾਰਨ ਕੀਤਾ। ਇਤਿ ਆਦਿਕ ਉਪਦੇਸ਼ ਸੁਣ ਕੇ ਬਾਬਰ ਗੁਰੂ ਜੀ ਦੇ ਚਰਨੀਂ ਲੱਗਾ। ਬੇਨਤੀ ਕੀਤੀ ਤੁਸੀਂ ਰੱਬ ਦੇ ਪਿਆਰੇ ਹੋ, ਦਾਸ ਨੂੰ ਅਪਨੀ ਬਖਸ਼ਸ਼ ਕਰੋ, ਮੈਨੂੰ ਹਿੰਦ ਪਰ ਫਤੇ ਹੋਵੇ, ਤੇ ਮੇਰਾ ਰਾਜ ਹਿੰਦ ਵਿਚ ਹੋਵੇ। ਗੁਰੂ ਜੀ ਨੇ ਬਚਨ ਕੀਤਾ ਤੇਰੀ ਗੱਦੀ ਨਜਾਇਕਾਰ ਰਹਿਨ ਤੱਕ ਚੱਲੇਗੀ। ਏਥੋਂ ਹੋਕਰ ਗੁਰੂ ਜੀ ਪੱਛਮ ਦੇ ਕਈ

ਸ਼ਹਿਰਾਂ ਵਿੱਚੋਂ ਹੁੰਦੇ ਲੋਕਾਂ ਨੂੰ ਤਾਰਦੇ 'ਜੱਦੇ' ਸ਼ਹਿਰ ਆਦਿਕ ਹੋਕੇ ਭਾਈ ਮਰਦਾਨੇ ਤੇ ਭਾਈ ਬਾਲੇ ਸਮੇਤ ਮੱਕੇ ਪੁੱਜੇ, ਤੇ ਮੱਕੇ ਵੱਲ ਲੱਤਾਂ ਕਰ ਸੌਂ ਰਹੇ, ਜਦ ਲੋਕਾਂ ਨੇ ਕਿਹਾ ਕਿ ਖੁਦਾ ਦੇ ਘਰ ਵੱਲ ਕਿਉਂ ਲੱਤਾਂ ਕਰ ਸੁੱਤੇ ਹੋ? ਤਾਂ ਬਾਬੇ ਕਿਹਾ ਜਿਧਰ ਖੁਦਾ ਦਾ ਘਰ ਨਹੀਂ ਮੇਰੀਆਂ ਲੱਤਾਂ ਉੱਧਰ ਕਰ ਦਿਓ। ਜਿੱਧਰ ੨ ਓਹਨਾਂ ਗੁਰੂ ਜੀ ਦੀਆਂ ਲੱਤਾਂ ਕੀਤੀਆਂ ਉੱਧਰ ੨ ਹੀ ਉਨ੍ਹਾਂ ਨੂੰ ਮੱਕਾ ਦਿੱਸਿਆ, ਇਉਂ "ਬਾਬੇ ਮੱਕਾ ਫੇਰਿਆ ਜਾਹਰੀ ਕਲਾ ਵਿਖਾਈ"। ਓਥੋਂ ਕਾਜ਼ੀਆਂ ਨੂੰ ਉਪਦੇਸ਼ ਦੇ ਗੁਰੂ ਜੀ ਮਦੀਨੇ ਗਏ, ਤੇ ਉਸ ਤੋਂ ਅੱਗੇ ਬਗ਼ਦਾਦ ਤੇ ਅਗਾਹਾਂ ਬੇਅੰਤ ਦੇਸਾਂ ਤੇ ਸ਼ਹਿਰਾਂ ਦੇ ਲੋਕਾਂ ਦਾ ਉਧਾਰ ਕਰਦੇ ਹੋਏ ਪੰਜਾਬ ਨੂੰ ਮੁੜੇ। ਤੇ ਸੰਮਤ ੧੫੭੭ ਬਿਕ੍ਰਮੀ ਨੂੰ ਗੁਰੂ ਜੀ ਹਸਨ ਅਬਦਾਲ (ਪੰਜੇ ਸਾਹਿਬ ਜੀ) ਆਏ, ਵਲੀ ਕੰਧਾਰੀ ਫ਼ਕੀਰ ਪਾਸ ਮਰਦਾਨਾ ਜਲ ਪੀਣ ਗਿਆ, ਤਿਸਨੇ ਮਰਦਾਨੇ ਨੂੰ ਪਾਣੀ ਨਾ ਪਿਆਇਆ, ਸਤਿਗੁਰੂ ਜੀ ਨੇ ਆਤ-ਮਕ ਸ਼ਕਤੀ ਨਾਲ ਐਹੋ ਜੇਹਾ ਪਾਨੀ ਖਿੱਚਿਆ ਜੋ ਪਹਾੜੀ ਉੱਪਰ ਦਾ ਸਾਰਾ ਪਾਣੀ ਹੇਠ ਚਸ਼ਮਾਂ ਬਣ ਨਿੱਕਲ ਟੁਰਿਆ, ਤੇ ਅੱਜ ਤੱਕ ਚੱਲ ਰਿਹਾ ਹੈ। ਵਲੀ ਕੰਧਾਰੀ ਫਕੀਰ ਨੇ ਕ੍ਰੋਧ ਕਰ ਪਹਾੜੀ ਦਾ ਕਈ ਲੱਖਾਂ ਮਣ ਭਾਰਾ ਪੱਥਰ ਪਹਾੜ ਉਤੋਂ ਗੁਰੂ ਜੀ ਵੱਲ ਰੇਹੜਿਆ, ਪਹਾੜ ਜਦੋਂ ਰਿੜ੍ਹਦਾ ੨ ਗੁਰੂ ਜੀ ਦੇ ਪਾਸ ਆਯਾ ਤਾਂ ਗੁਰੂ ਜੀ ਨੇ ਅੱਗੋਂ ਹੱਥ ਦੇ ਕੇ ਉਥੇ ਦਾ ਉਥੇ ਹੀ ਰੋਕ ਲਿਆ, ਪੱਥਰ ਵਿਚ ਗੁਰੂ ਜੀ ਦਾ ਪੰਜਾ ਖੁਭ ਗਿਆ, ਜੋ ਅੱਜ ਤੱਕ ਪ੍ਰਤੱਖ ਦਰਸ਼ਨ ਦੇ ਰਿਹਾ ਹੈ। ਫਿਰ ਗੁਰੂ ਜੀ ਅਨੇਕ ਥਾਈਂ ਹੋਂਦੇ ਹੋਏ ਪੱਖੋਕੇ ਰੰਧਾਵੇ

ਹੋ ਸ੍ਰੀ ਕਰਤਾਰ ਪੁਰ ਰਾਵੀ ਕੰਢੇ ਆ ਗਏ । ਕੁਝ ਸਮਾਂ ਰਹਿ ਕਰ ਫਿਰ ਦੇਸ਼ ਰਟਨ ਤੇ ਜਗਤ ਉਧਾਰ ਹਿਤ ਗਏ, ਤੇ ਸੰ: ੧੫੮੧ ਮੱਘਰ ੧੪ ਨੂੰ ਭਾਈ ਮਰਦਾਨਾ* ਖੁਰਮੇਂ (ਕੁਰਮ) ਸ਼ਹਿਰ ਵਿਚ ਚਲਾਣਾ ਕਰ ਗਿਆ। ਮਰਦਾਨਾ ਗੁਰੂ ਜੀ ਦਾ ਅਤਿ ਪਿਆਰਾ ਸਿੱਖ ਸੀ, ਗੁਰੂ ਜੀ ਨੇ ਤਿਸਦੇ ਕਹਿਣੇ ਮੂਜਬ ਤਿਸਦੀ ਦੇਹ ਦਾ ਸਸਕਾਰ ਖੁਰਮੇਂ ਵਿਚ ਹੀ ਕੀਤਾ, ਤੇ ਮਰਦਾਨੇ ਦੇ ਵੱਡੇ ਪੁੱਤ੍ਰ ਸਜਾਦੇ ਨੂੰ ਤਿਸ ਜਗਾ ਦੀ ਬਖਸ਼ੀਸ਼ ਕੀਤੀ । ਫਿਰ ਸੰ: ੧੫੮੩ ਬਿ: ਨੂੰ ਸ਼ਿਵਰਾਤ ਦੇ ਮੇਲੇ ਪਰ ਅੱਚਲ ਵਟਾਲੇ ਸਿੱਧਾਂ ਨਾਲ ਗੋਸ਼ਟ ਹੋਈ, ਜਿਸ ਵਿਚ ਸਾਰੇ ਸਿੱਧ ਹਾਰ ਕੇ ਗੁਰੂ ਜੀ ਦੀ ਚਰਨੀ ਪਏ।

ਸੰ: ੧੫੮੪ ਬਿ: ਨੂੰ ਗੁਰੂ ਜੀ ਕਈ ਥਾਵਾਂ ਤੋਂ ਹੁੰਦੇ ਨਾਮ ਦਾਨ ਕਰਦੇ ਗੰਗਾ ਜੀ ਗਏ, ਤਿਸ ਜਗਾ ਲੋਕ ਪਿਤਰਾਂ ਨਮਿੱਤ ਪਾਣੀ ਸੂਰਜ ਵੱਲਦਿੰਦੇ ਵੇਖ ਆਪ ਪੱਛੋਂ ਵੱਲ ਪਾਣੀ ਸਿੰਜਣ ਲੱਗ ਪਏ, ਲੋਕਾਂ ਪੁਛਿਆ ਪੱਛਮ ਵੱਲ ਕਿਸਨੂੰ ਪਾਣੀ ਦਿੰਦੇ ਹੋ? ਗੁਰੂ ਜੀ ਨੇ ਆਖਿਆ ਅਸੀ ਪੱਛੋਂ ਵੱਲ ਕਰਤਾਰ ਪੁਰ ਆਪਣੀ ਪੈਲੀ ਸੁੱਕੀ ਜਾਣਕੇ ਉਸਨੂੰ ਪਾਣੀ ਦਿੰਦੇ ਹਾਂ, ਲੋਕਾਂ ਆਖਿਆ ਏਥੋਂ ਪੈਲੀ ਨੂੰ ਪਾਣੀ ਭਲਾ ਕਿਵੇਂ ਪੁੱਜ ਜਾਊ? ਗੁਰੂ ਜੀ ਬੋਲੇ ਜੇ ਦੋ ਤਿੰਨ ਸੌ ਕੋਹ ਦੂਰ ਸਾਡੀ ਪੈਲੀ ਨੂੰ ਸਾਡਾ ਪਾਣੀ ਨਹੀਂ ਪੁੱਜ ਸਕਦਾ ਤਾਂ ਤੁਹਾਡਾ ਕਈ ਹਜ਼ਾਰਾਂ ਕੋਹਾਂ ਤੇ ਪਿੱਤਰਾਂ ਨੂੰ ਕਿਵੇਂ ਪੁੱਜੇਗਾ? ਸੁਣਕੇ ਲੋਕਾਂ ਦੀ ਨਿਸ਼ਾਂ ਹੋਈ, ਇਉਂ ਸਾਰੇ ਲੋਕਾਂਨੂੰ ਤਾਰਦੇ ਹੋਏ ਪੱਖੋਕੇ ਰੰਧਾਵੇ ਕਰਤਾਰ ਪੁਰ

*ਖੁਰਮੇ ਸ਼ਹਿਰ ਮਰਦਾਨੇ ਦੇ ਵੱਡੇ ਪੁਤ੍ਰ ਸਜਾਦੇ ਦੀ ਬੰਸ ਵਸਦੀ ਹੈ, ਏਹ 'ਮਰਦਾਨੇ ਕੇ' ਸੱਦੇ ਜਾਂਦੇ ਹਨ, ਸਭ ਕੇਸਾ ਧਾਰੀ ਹਨ, ਮਰਦਾਨੇ ਦੀ ਰਬਾਬ ਵੀ ਤਿਸ ਜਗਾ ਮੌਜੂਦ ਹੈ।

ਆ ਰਹੇ, ਤੇ ਬਾਬਾ ਬੁੱਢਾ ਜੀ ਸਤਿਗੁਰਾਂ ਦੀ ਸੇਵਾ ਕਰਦੇ ਰਹੇ॥

ਸੰ:੧੫੮੯ ਬਿ:ਨੂੰ ਭਾਈ ਲਹਿਣਾਜੀ ਆਪਣੇ ਨਾਲ ਸੰਗ ਲੈ ਕੇ ਤੇ ਸੰਗ ਦੇ ਮੁਖੀ ਹੋ ਕੇ ਵੈਸ਼ਨੋਂ ਦੇਵੀ ਦੀ ਯਾਤ੍ਰਾ ਕਰਨ ਜਾਂਦੇ ਹੋਏ ਸ੍ਰੀ ਕਰਤਾਰ ਪੁਰ ਦੇ ਪਾਸ ਦੋਦੇ ਪਿੰਡ ਰਾਤ ਰਹੇ,ਤੇ ਬਾਬੇ ਬੁਢੇ ਜੀ ਦੇ ਪਾਸੋਂ ਗੁਰੂ ਜੀ ਨੂੰ ਮਿਲਨ ਦਾ ਪਤਾ ਪੁਛਿਆ,ਤੇ ਲਹਿਣਾ ਜੀ ਨੇ ਜਾ ਕੇ ਗੁਰੂਜੀ ਦੇ ਦਰਸ਼ਨ ਕੀਤੇ, ਦਰਸ਼ਨ ਕੀ ਕੀਤੇ? ਗੁਰੂਜੀਦੇ ਅੱਗੇ ਵਿਕਗਏ,ਉੱਥੋਂ ਜੋਗੇਹੀ ਹੋਗਏ।ਲਹਿਣਾ ਜੀਦੇ ਰੱਬੀ ਪ੍ਰੇਮਦੇ ਭੁਖੇ ਮਨਨੂੰ ਇਥੋਂ ਅਧਾਰ ਮਿਲਿਆ,ਤੇ ਬੱਸ ਲਹਿਣਾ ਜੀ ਨਾਮ ਦਾ ਭੋਜਨ ਪਾ ਰੱਜਗਏ, ਤੇ ਗੁਰ ਸੇਵਾ ਵਿਚਲੱਗ ਗਏ।ਬਾਕੀ ਸੰਗ ਦੇਵੀ ਜੀ ਦੇਦਰਸ਼ਨਾਂ ਨੂੰ ਗਿਆ, ਪਰ ਲਹਿਣਾ ਜੀ ਨੂੰ ਇੱਥੇ ਹੀ ਗੁਰੂ ਕੇ ਦਰਬਾਰ ਝਾੜੂ ਦੀ ਸੇਵਾ ਕਰਦੀ ਦੇਵੀ ਦੇ ਦਰਸ਼ਨ ਹੋਗਏ, ਲਹਿਣਾ ਜੀ ਗੁਰੂ ਜੀ ਦੀ ਸੇਵਾ ਵਿਚ ਅਜੇਹੇ ਲੱਗੇ ਕਿ ਆਪਾ ਮਿਟਾ ਗੁਰੂ ਨਾਨਕ ਸਿਮਰਦੇ ੨ ਗੁਰੂ ਨਾਨਕ ਰੂਪ ਹੀ ਹੋ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤ ਦਾ ਭਾਣਾ ਵਰਤਾਣ ਤੋਂ ਪਹਿਲਾਂ ਧਾਨਕ ਰੂਪ ਧਾਰਕੇ ਸੰਗਤ ਪਰਖੀ, ਤੇ ਕਈ ਪ੍ਰੀਖਯਾ ਕੀਤੀਆਂ, ਪਰ ਸਾਰੀਆਂ ਪ੍ਰੀਖਯਾਵਾਂ ਵਿਚ ਲਹਿਣਾ ਜੀ ਪੂਰੇ ਨਿਕਲੇ। ਸ੍ਰੀ ਗੁਰੂ ਜੀ ਦੀ ਆਗਯਾ ਪਾਲਣ, ਆਪਾ ਵਾਰਨ, ਹੌਮੈਂ ਨਿਵਾਰਨ, ਸਿਮ੍ਰਨ ਤੇ ਆਤਮ ਗਿਆਨ ਵਿਚ ਸਰਬ ਤਰਾਂ ਲਹਿਣਾਂ ਜੀ ਸਰਬ ਸਿੱਖਾਂ ਤੋਂ ਸਿਰਮੌਰ ਨਿਕਲੇ।

ਇਉਂ ਪ੍ਰੀਖਯਾ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਹਿਣਾਂ ਜੀ ਨੂੰ ਸੰ: ੧੫੯੬ ਵਿਚ ਅੱਸੂ ਸੁਦੀ ਪੰਚਮੀ ਨੂੰ ਗੁਰਿਆਈ ਦੀ ਗੱਦੀ ਬਖਸ਼ੀ ਤੇ ਨਾਮ 'ਗੁਰੂ ਅੰਗਦ' ਰੱਖਿਆ,

ਤੇ ਹੁਕਮ ਕੀਤਾ ਅੱਜ ਤੋਂ ਸਾਡੀ ਥਾਂ ਸਾਡਾ ਰੂਪ ਅੰਗਦ ਜੀ ਹੋਏ, ਤੇ ਬਾਬੇ ਬੁਢੇ ਜੀ ਦੇ ਹਥੋਂ ਗੁਰਿਆਈ ਦਾ ਤਿਲਕ ਕਰਾਯਾ ਤੇ ਬਾਬਾ ਬੁੱਢਾ ਜੀ ਦੇ ਸਿਰ ਪੱਗ ਗੁਰੂ ਜੀ ਨੇ ਆਪ ਬੱਧੀ, ਤੇ ਬਚਨ ਕੀਤਾ "ਤੇਰੀ ਬੰਸ ਸਿੱਖੀ ਵਿਚ ਮੁਖੀ ਹੋਵੇਗੀ, ਤੇ ਗੁਰਿਆਈ ਦੇ ਤਿਲਕ ਦੀਸੇਵਾਤੇਰੀ ਬੰਸ ਹੀ ਸਭ ਗੁਰੂਆਂ ਨੂੰਕਰਿਆਕਰੇਗੀ।"ਇਸੇ ਤਰਾਂ ਗੁਰੂ ਨਾਨਕ ਜੀ ਨੇ ਬਾਬੇ ਸ੍ਰੀ ਚੰਦ ਜੀ ਨੂੰ ਉਦਾਸੀ ਭੇਖ ਦੀ ਸੰਪ੍ਰਦਾ ਦੀ ਸੇਲ੍ਹੀ ਟੋਪੀ ਬਖਸ਼ੀ, ਤੇ ਹੋਰ ਕਈਆਂ ਨੂੰ ਬਖਸ਼ਸ਼ਾਂ ਕੀਤੀਆਂ। ਇਉਂ ਸੰਸਾਰ ਵਿਚ ਗੁਰਿਆਈ ਦੀ ਜੋਤ ਗੁਰੂ ਅੰਗਦ ਜੀ ਵਿਚ ਕਾਇਮ ਕਰ ਸੰ: ੧੫੯੬ ਬਿ: ਅੱਸੂ ਸੁਦੀ੧੦ ਨੂੰ ਆਪ ਜੋਤੀ ਜੋਤ ਸਮਾ ਗਏ,ਤੇ ਹਿੰਦੂ ਮੁਸਲਮਾਨਾਂ ਨੂੰ ਝਗੜੇ ਤੋਂ ਬਚੌਂਣ ਹਿਤ "ਗੁਰੂ ਨਾਨਕ ਫਕੀਰ, ਹਿੰਦੂ ਦਾ ਗੁਰੂ ਤੇ ਮੁਸਲਮਾਨ ਦਾ ਪੀਰ" ਹਿੰਦੂ ਮੁਸਲਮਾਨ ਦੋਹਾਂ ਨੂੰ ਇੱਕੋ ਜੇਹਾ ਜਾਣ ਸਰੀਰ ਅਲੋਪ ਕਰ ਗਏ, ਤੇ ਕੇਵਲ ਦੋ ਪੱਟਾਂ ਦੀ ਇਕ ਚਾਦਰ ਹੀ ਛੱਡ ਗਏ, ਜੋ ਹਿੰਦੂ ਮੁਸਲਮਾਨਾਂ ਅੱਧੋ ਅੱਧੀ ਇਕ ਇਕ ਪੱਟ ਪਾੜਕੇ ਸਸਕਾਰੀ ਤੇ ਦਫਨ ਕੀਤੀ। ਇਸ ਤਰਾਂ ਸ੍ਰੀ ਗੁਰੂ ਨਾਨਕ ਜੀ ਭਾਣਾ ਵਰਤਾ ਗੁਰੂ ਅੰਗਦ ਦੇ ਰੂਪ ਵਿਚ ਆ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਣ ਤੋਂ ਪੰਦਰਾਂ ਦਿਨ ਮਗਰੋਂ ਮਹਿਲ ਮਾਤਾ ਸੁਲੱਖਨੀ ਜੀ ਸ੍ਰੀਰ ਤਿਆਗ ਗੁਰ ਪੁਰੀ ਨੂੰ ਸਿਧਾਰ ਗਏ। ਸੰ: ੧੬੧੨ ਬਿ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਲਖਮੀ ਚੰਦ ਜੀ ਅਪਨੇ ਮਹਿਲ ਰੂਪ ਕੌਰ ਜੀ ਨੂੰ ਅਪਨੇ ਨਾਲ ਲੈ ਘੋੜੇ ਪਰ ਚੜ੍ਹ

ਵੱਡੇ ਭ੍ਰਾਤਾ ਬਾਬਾ ਸ੍ਰੀ ਚੰਦ ਜੀ ਦੀ ਆਗਿਆ ਪਾ ਕਰ ਅਕਾਸ਼ ਨੂੰ ਉੱਡ ਗਏ, ਤੇ ਗੁਰ ਪੁਰੀ ਜਾ ਬਿਰਾਜੇ। ਬਾਬਾ ਸ੍ਰੀ ਚੰਦ ਜੀ ਆਪਣੀ ਉਦਾਸੀ ਸੰਪ੍ਰਦਾ ਦੀ ਸੇਲ੍ਹੀ ਟੋਪੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਵੱਡੇ ਸਪੁਤ੍ਰ ਬਾਬਾ ਗੁਰਦਿੱਤਾ ਜੀ ਨੂੰ ਬਖਸ਼ ਕੇ ਸੰ: ੧੬੯੨ ਮੱਘਰ ਪ੍ਰਵਿਸ਼੍ਟੇ ੧੪ ਨੂੰ ਰਾਵੀ ਦਰਿਆ ਵਿੱਚ ਪੱਥਰ ਦੀ ਸਿਲਾ ਤਰਾ ਤਿਸ ਉੱਤੇ ਬੈਠ ਪਾਰ ਹੋ ਸਣਦੇਹ ਗੁਰ ਪੁਰੀ ਨੂੰ ਸਿਧਾਰ ਗਏ। ਅੱਜ ਕੱਲ ਚੰਬੇ ਸ਼ਹਿਰ ਦੇ ਨਾਲ ਹੀ ਪਹਾੜ ਦੀ ਕੰਦਰਾ ਵਿੱਚ ਬਾਬਾ ਸ੍ਰੀ ਚੰਦ ਜੀ ਦੀ ਜਗ੍ਹਾ ਹੈ, ਉਦਾਸੀ ਸਾਧੂ ਰਹਿੰਦੇ ਹਨ। ਇਸ ਜਗ੍ਹਾ ਅੱਜ ਕੱਲ ਸਿਲਾ ਦੇ ਦਰਸ਼ਨ ਹੁੰਦੇ ਹਨ।



# ਸ੍ਰੀ ਗੁਰੂ ਅੰਗਦ ਦੇਵ ਜੀ

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਚਰਿੱਤ੍ਰ ਸਿੱਖਾਂ ਨੇ ਸੁਣਿਆਂ ਤਾਂ ਫਿਰ ਭਾਈ ਗੁਰਬਖਸ਼ ਸਿੰਘ ਜੀ ਪਾਸ ਬੇਨਤੀ ਕੀਤੀ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ ਚਰਿੱਤ੍ਰ ਸੁਨਾਉਂਣ ਦੀ ਕਿਰਪਾ ਕਰੋ। ਤਾਂ ਭਾਈ ਗੁਰਬਖਸ਼ ਸਿੰਘ ਜੀ ਇਸ ਪ੍ਰਕਾਰ ਸੁਨਾਵਨ੍ਹ ਲੱਗੇ:—

ਸ੍ਰੀ ਗੁਰੂ ਅੰਗਦ ਦੇਵ ਜੀ ਜਿਨ੍ਹਾਂ ਦਾ ਪਹਿਲਾ ਨਾਮ ਲਹਿਣਾ ਜੀ ਸੀ, ਸੰ: ੧੫੬੧ ਵੈਸਾਖ ਵਦੀ ੧ ਪ੍ਰਵਿਸ਼ਟੇ ੫ ਦਿਨ ਐਤ ਵਾਰ ਚਾਰ ਘੜੀ ਰਾਤ ਰਹੀ ਪਿਤਾ ਭਾਈ ਫੇਰੂ ਜੀ ਤੇਹਣ ਖੱਤ੍ਰੀ ਮਾਤਾ ਸਭਰਾਈ ਜੀ ਤੋਂ ਨਾਂਗੇ ਦੀ ਸਰਾਏ ਨਾਮੇਂ

ਨੱਗਰ ਵਿਚ ਪ੍ਰਗਟ ਹੋਇ। ਆਪ ਦੇ ਪਿਤਾ ਤੇ ਹੋਰ ਸਨਬੰਧੀ ਦੇਵੀ ਜੀ ਦੀ ਪੂਜਾ ਕਰਦੇ ਹੁੰਦੇ ਸੇ, ਇਸ ਲਈ ਲਹਿਣਾ ਜੀ ਭੀ ਦੇਵੀ ਦੀ ਪੂਜਾ ਹੀ ਕਰਨ ਲੱਗੇ।

ਆਪਦਾ ਵਿਵਾਹ ਸੰ: ੧੫੭੬ ਬਿ: ਮੱਘਰ ਪ੍ਰਵਿਸ਼੍ਟੇ ੧੬ ਨੂੰ ਦੇਵੀ ਚੰਦ ਖਿਰਾਉ ਖੱਤ੍ਰੀ ਦੀ ਪੁੱਤ੍ਰੀ ਖੀਵੀ ਜੀ ਨਾਲ ਸ੍ਰੀ ਖਡੂਰ ਜੀ ਵਿਚ ਹੋਯਾ, ਸੰ: ੧੫੮੧ ਭਾਦ੍ਰੋਂ ਪ੍ਰਵਿਸ਼੍ਟੇ ੯ ਨੂੰ ਦਾਸੂ ਜੀ ਅਤੇ ਸੰ: ੧੫੮੯ ਪੋਹ ਪ੍ਰਵਿਸ਼੍ਟੇ ੨ ਨੂੰ ਬੀਬੀ ਅਮਰੋ ਜੀ, ਫਿਰ ਸੰ: ੧੫੯੧ ਜੇਠ ਪ੍ਰਵਿਸ਼੍ਟੇ ੨੮ ਨੂੰ ਬੀਬੀ ਅਨੋਖੀ ਜੀ, ਅਤੇ ਸੰ: ੧੫੯੪ ਵੈਸਾਖ ਪ੍ਰਵਿਸ਼੍ਟੇ ੧ ਨੂੰ ਦਾਤੂ ਜੀ ਸ੍ਰੀ ਖਡੂਰ ਵਿਖੇ ਮਾਤਾ ਖੀਵੀ ਜੀ ਦੇ ਉਦਰੋਂ ਜਨਮੇ।

ਆਪ ਹਰ ਸਾਲ ਸੰਗ ਨੂੰ ਨਾਲ ਲੈਕੇ ਵੈਸ਼ਨੋਂ ਦੇਵੀ ਦੇ ਦਰਸ਼ਨ ਨੂੰ ਜਾਂਦੇ, ਪਰ ਆਪ ਦਾ ਮਨ ਕਿਸੇ ਪੂਰਨ ਪੁਰਖ ਦੀ ਢੂੰਡ ਵਿਚ ਰਹਿੰਦਾ ਸੀ। ਇਸੇ ਢੂੰਡ ਤੋਂ ਸੰ:੧੫੮੯ਨੂੰ ਦੇਵੀ ਦੇ ਦਰਸ਼ਨ ਨੂੰ ਜਾਂਦੇਹੋਏ ਆਪ ਸ੍ਰੀਗੁਰੂ ਨਾਨਕਜੀਦੇ ਸਿੱਖ ਹੋਏ,ਅਤੇ ਅਜੇਹੀ ਸੇਵਾ ਕੀਤੀ ਕਿ ਸੰ: ੧੫੯੪ ਮੱਘਰ ੧੩ ਬਿ: ਨੂੰ ਸ੍ਰੀ ਗੁਰੂ ਨਾਨਕ ਜੀ ਨੇ ਹਰ ਤਰਾਂ ਦੀ ਪ੍ਰੀਖਯਾ ਕਰਕੇ ਸੰ: ੧੫੯੬ ਅੱਸੂ ਵਦੀ ਪੰਚਮੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਗੱਦੀ ਬਖਸ਼ ਆਪਣਾ ਰੂਪ ਬਣਾ ਦਿੱਤਾ। 'ਜੋਤ ਓਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ' ਓਹੋ ਜੋਤ ਗੁਰੂ ਅੰਗਦ ਬਣ ਬੈਠੀ। ਇਉਂ ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਨਾਮ ਦਾਨ ਬਖਸ਼ਣ ਲੱਗੇ। ਆਪ ਸਦਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੈਰਾਗ ਤੇ ਪ੍ਰੇਮ ਵਿਚ ਰਹਿੰਦੇ ਸਨ। ਸੰ: ੧੫੯੮ ਬਿ: ਨੂੰ ਸ੍ਰੀ ਗੁਰੂ ਅੰਗਦ

ਜੀ ਨੇ ਗੁਰਮੁਖੀ ਅੱਖਰ ਬਣਾਇ, ਤੇ ਪੰਜਾਬੀ ਬੋਲੀ ਦੇ ਲਿਖਣ ਦੇ ਏਹ ਅੱਖਰ ਨੀਯਤ ਕਰ ਪੰਜਾਬੀ ਦਾ ਏਹ ਘਾਟਾ ਪੂਰਾ ਕੀਤਾ, ਤੇ ਇਨ੍ਹਾਂ ਅੱਖਰਾਂ ਦਾ ਪ੍ਰਚਾਰ ਕੀਤਾ, ਤੇ ਬਾਬਾ ਬੁੱਢਾ ਆਦਿਕ ਪਾਸੋਂ ਕਰਾਯਾ। ਤੇ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਦਾ ਸੇਵਾ ਵਿਚ ਤੇ ਨਾਲ ਰਹਿਣ ਵਾਲੇ ਸਿੱਖ ਭਾਈ ਬਾਲੇ ਜੀ ਨੂੰ ਸਦਵਾ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਲਿਖਵਾ 'ਜਨਮ ਸਾਖੀ' ਤਿਆਰ ਕਰਵਾਈ, ਤੇ ਸਿਖ ਧਰਮ ਦੀ ਸਭ ਤੋਂ ਪਹਿਲੀ ਤੇ ਗੁਰਮੁਖੀ ਅੱਖਰਾਂ ਵਿਚ ਸਭ ਤੋਂ ਪਹਿਲੀ ਏਹ ਧਰਮ ਪੁਸਤਕ ਲਿਖਵਾਕੇ ਵੱਡਾ ਉਪਕਾਰ ਕੀਤਾ।

ਸੰ: ੧੬੦੧ ਇ: ਨੂੰ ਸ਼ਿਵਨਾਥ ਨਾਮੇਂ ਜੋਗੀ ਨੇ ਖਹਿਰੇ ਜੱਟਾਂ ਨੂੰ ਸਿਖਾ ਕੇ ਗੁਰੂ ਜੀ ਨੂੰ ਖਡੂਰੋਂ ਕਢਾ ਦਿੱਤਾ, ਗੁਰੂ ਜੀ ਜੱਟਾਂ ਦਾ ਕਿਹਾ ਮੰਨ ਬਾਹਰ ਚਲੇ ਗਏ, ਪਰ ਕ੍ਰੋਧ ਰਤਾ ਨਾ ਕੀਤਾ। ਪ੍ਰੰਤੂ ਆਪਣੇ ਸਤਗੁਰਾਂ ਦੀ ਏਹ ਬੇਅਦਬੀ ਨਾ ਸਹਾਰ (ਗੁਰੂ) ਅਮਰ ਦਾਸ ਜੀ ਦੇ ਸੁਤੇ ਬਚਨ ਕਰਨ ਪਰ ਜੋਗੀ ਨੂੰ ਆਪਣੇ ਪਾਪ ਦਾ ਦੰਡ ਮਿਲ ਗਿਆ। ਜਿਸ ਵਕਤ ਜੋਗੀ ਦਾ ਤੂੰਬਾ ਤੂੰਬਾ ਉਡ ਗਿਆ ਤਾਂ ਅਕਾਲ ਪੁਰਖ ਨੇ ਮੀਂਹ ਭੀ ਕਰ ਦਿੱਤਾ। ਫਿਰ ਤਾਂ ਖਡੂਰ ਦੇ ਲੋਕ ਗੁਰੂ ਜੀ ਨੂੰ ਬੇਨਤੀਆਂ ਨਾਲ ਸ੍ਰੀ ਖਡੂਰ ਜੀ ਲੈ ਗਏ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ ਤੋਂ ਬੇਅੰਤ ਸੰਗਤਾਂ ਤਰੀਆਂ, ਸੈਂਕੜੇ ਲੋਕ ਨਾਮ ਦਾਨ ਪਾ ਸਿੱਖ ਹੋਏ।

ਨੁਰੰਗਾਵਾਦ ਵਾਲਾ ਧਿੰਗਾ ਨਾਈ, ਤੇ ਜੋਧਾ ਲਾਂਗਰੀ, ਤੇ ਕੇਦਾਰਾ ਵਟਾਲੇ ਵਾਲਾ, ਗੁੱਜਰ ਲੁਹਾਰ ਫਤੇ ਬਾਦੀਆ,

ਧੀਰੂ ਨਾਈ, ਜੀਵਾ, ਬੱਲੂ ਨਾਈ, ਦੀਪਾ ਕਲਾਲ ਹੁਸ਼ਿਆਰ-ਪੁਰ ਦਾ, ਤੇ ਬੂਲਾ ਤ੍ਰਖਾਣ, ਅਤੇ ਨਰੈਣ ਦਾਸ ਜੀ, ਲਾਲੋ ਡੱਲੇ ਦਾ, ਤੇ ਸਧਾਰਨ ਜੀ ਖੱਤ੍ਰੀ, ਪੱਖੋ ਕੇ ਰੰਧਾਵਿਆਂ ਦਾ ਮੱਲੂ, ਤਖਤ ਮਲ ਖਡੂਰ ਵਾਲਾ, ਤੇ ਹੋਰ ਅਨੇਕਾਂ ਸਿੱਖਾਂ ਦਾ ਨਾਮ ਦਾਨ ਬਖਸ਼ ਉਧਾਰ ਕੀਤਾ। ਸੰ: ੧੬੦੪ ਵਿੱਚ ਗੁਰੂ ਜੀ ਹਰੀਕੇ ਪੱਤਨ ਹੋਕਰ ਮਾਲਵੇ ਨੂੰ ਗਏ, ਤੇ ਆਪਣੇ ਪ੍ਰਗਟ ਹੋਨ ਦਾ ਸਥਾਨ ਨਾਂਗੇ ਦੀ ਸਰਾਂ ਵੇਖੀ,ਤਿਸ ਜਗਾ ਧਰਮ ਸਾਲ ਬਣਵਾਈ। ਸਾਧ ਸੰਗਤ ਦਾ ਉਧਾਰ ਕਰ ਮੁੜਕੇ ਸ੍ਰੀ ਖਡੂਰ ਜੀ ਪੁੱਜੇ। ਸੰ: ੧੫੯੭ ਬਿ: ਨੂੰ ਅਮਰ ਦਾਸ ਜੀ ਸਿੱਖ ਹੋਏ।

ਸੰ: ੧੫੯੭ ਬਿ:ਨੂੰ ਗੁਰੂ ਜੀ ਆਪਣੇ ਧਿਆਨ ਵਿੱਚ ਬੈਠੇ ਸੀ ਕਿ ਬਾਬਰ ਦਾ ਪੁਤ੍ਰ ਹਿਮਾਯੂੰ ਬਾਦਸ਼ਾਹ,ਸ਼ੇਰ ਸ਼ਾਹ ਪਾਸੋਂ ਭਾਂਜ ਖਾਕੇ ਕਾਬਲ ਨੂੰ ਨੱਸਾ ਜਾਂਦਾ ਖਡੂਰ ਸਾਹਿਬ ਗੁਰੂ ਜੀ ਦੇ ਦ੍ਰਸ਼ਨਾਂ ਲਈ ਆਯਾ, ਪਾਤਸ਼ਾਹ ਤੇ ਕੰਗਾਲ ਨੂੰ ਇੱਕੋ ਦ੍ਰਿਸ਼ਟ ਨਾਲ ਵੇਖਣ ਤੇ ਮਾਯਾਵੀ ਸ਼ਾਨ ਅੱਗੇ ਨਾਂ ਨਿਵਣ ਵਾਲੇ ਸਤਿਗੁਰੂ ਜੀ ਆਪਣੇ ਧਿਆਨ ਵਿਚ ਲੀਨ ਬੈਠੇ ਰਹੇ, ਤੇ ਪਾਤਸ਼ਾਹ ਵਲ ਤੱਕਿਆ ਵੀ ਨਾ। ਪਾਤਸ਼ਾਹ ਨੂੰ ਏਹ ਤੱਕ ਵਡਾ ਕ੍ਰੋਧ ਹੋਯਾ, ਕਿ ਇਸ ਫਕੀਰ ਨੇ ਮੇਰਾ ਆਦਰ ਨਹੀਂ ਕੀਤਾ। ਤਲਵਾਰ ਖਿੱਚ ਗੁਰੂ ਜੀ ਉੱਤੇ ਵਾਰ ਕਰਨਾ ਚਾਹਿਆ, ਪਰ ਪਾਤਸ਼ਾਹ ਦਾ ਹੱਥ ਉੱਥੇ ਦਾ ਉੱਥੇ ਹੀ ਆਕੜ ਗਿਆ,ਨਾ ਹੇਠ ਹੋਵੇ ਤੇ ਨਾ ਉੱਤੇ। ਗੁਰੂ ਜੀ ਨੇ ਪਾਤਸ਼ਾਹ ਵਲ ਤੱਕ ਕੇ ਬਚਨ ਕੀਤਾ- ਜਿੱਥੇ ਤਲਵਾਰ ਮਾਰਨ ਦਾ ਥਾਂ ਸੀ ਉੱਥੋਂ ਤਾਂ ਪਿੱਠ ਦੇਕੇ ਨੱਸ ਆਯਾ ਹੈਂ, ਤੇ ਹੁਣ ਫਕੀਰਾਂ ਪਰ ਤਲਵਾਰ ਚਲਾਉਂਦਾ ਹੈਂ ? ਪਾਤਸ਼ਾਹ ਸ਼ਰਮਿੰਦਾ ਹੋ, ਗੁਰੂਜੀ ਦੇ ਚਰਨੀਂ ਲੱਗਾ ਤੇ ਭੁੱਲ

ਬਖਸ਼ਾਈ, ਤੇ ਬਿਨੈਂ ਕੀਤੀ ਕਿ ਸ੍ਰੀ ਗੁਰੂ ਨਾਨਕ ਜੀ ਨੇ ਮੇਰੇ ਪਿਤਾ ਬਾਬਰ ਨੂੰ ਸੱਤ ਪਾਤਸ਼ਾਹੀਆਂ ਦਾ ਵਰ ਦਿੱਤਾ ਸੀ, ਪਰ ਹੁਣ ਮੇਰੀ ਹਾਰ ਹੋ ਗਈ ਹੈ, ਆਪ ਮੇਹਰ ਕਰੋ, ਮੈਂ ਦੇਸ ਨੂੰ ਜ਼ੁਲਮ ਤੋਂ ਬਚਾਵਾਂਗਾ। ਤਾਂ ਗੁਰੂ ਜੀ ਨੇ ਬਚਨ ਕੀਤਾ, ਹੁਣ ਤੂੰ ਕਾਬਲ ਤੋਂ ਮੱਦਤ ਲੈਕੇ ਆ, ਤਾਂ ਤੇਰੀ ਫਤੇ ਹੋਵੇਗੀ, ਤੇ ਸ਼ੁਭ ਉਪਦੇਸ਼ ਕੀਤਾ। ਸੋ ਗੁਰੂ ਜੀ ਦਾ ਬਚਨ ਪੂਰਨ ਹੋਯਾ, ਹਿਮਾਯੂੰ ਦੀ ਜਿੱਤ ਹੋਈ।

ਸੰ: ੧੬੦੯ ਬਿ: ਚੇਤ੍ਰ ਸੁਦੀ ੪ ਮੰਗਲ ਵਾਰ ਦਿਨ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੀ ਗੱਦੀ ਬਖਸ਼ੀ, ਤੇ ਬਾਬੇ ਬੁਢੇ ਨੂੰ ਤਿਲਕ ਕਰਨ ਦਾ ਹੁਕਮ ਕੀਤਾ, ਤੇ ਇਉਂ ਗੁਰੂ ਅੰਗਦ ਜੀ ਅਮਰ ਦਾਸ ਦਾ ਤੀਜਾ ਰੂਪ ਬਣ ਬੈਠੇ। ਸੰ: ੧੬੦੯ ਨੂੰ ਸ੍ਰੀ ਗੁਰੂ ਅੰਗਦ ਜੀ ਖਡੂਰ ਸਾਹਿਬ ਵਿਚ ਜੋਤੀ ਜੋਤ ਸਮਾ ਗਏ। ਇਸ ਦਿਨ ਤੋਂ ਤੀਹ ਸਾਲ ਮਗਰੋਂ ਸੰ: ੧੬੩੯ ਵਿੱਚ ਮਹਿਲ ਮਾਤਾ ਖੀਵੀ ਜੀ ਦਾ ਚਲਾਣਾ ਹੋਯਾ। ਸੰ: ੧੬੮੬ ਬਿ: ਨੂੰ ਸਾਹਿਬ ਜ਼ਾਦੇ ਦਾਤੂ ਜੀ ਦਾ ਚਲਾਣਾ ਖਡੂਰ ਸਾਹਿਬ ਵਿੱਚ ਹੋਯਾ। ਸੰ: ੧੬੮੭ ਬਿ: ਨੂੰ ਦਾਸੂ ਜੀ ਦਾ ਵੀ ਖਡੂਰ ਸਾਹਿਬ ਵਿਚ ਚਲਾਣਾ ਹੋਯਾ। ਅਤੇ ਇਸੇ ਸਾਲ ਬਾਸਰਕੇ ਬੀਬੀ ਅਮਰੋ ਦਾ ਚਲਾਣਾ ਹੋਯਾ, ਅਤੇ ਸੰ: ੧੬੧੩ ਬਿ: ਨੂੰ ਬੀਬੀ ਅਨੋਖੀ ਜੀ ਦਾ ਖਡੂਰ ਸਾਹਿਬ ਹੀ ਚਲਾਣਾ ਹੋਯਾ।



# ਸ੍ਰੀ ਗੁਰੂ ਅਮਰਦਾਸ ਜੀ

ਭਾਈ ਗੁਰਬਖਸ਼ ਸਿੰਘ ਜੀ ਪਾਸੋਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕਥਾ ਸੁਨਕੇ ਸੰਗਤ ਵੱਡੀ ਪ੍ਰਸੰਨ ਹੋਈ। ਫਿਰ ਭਾਈ ਜੀ ਸ੍ਰੀ ਗੁਰੂ ਅਮਰਦਾਸ ਜੀ ਦਾ ਜੀਵਨ ਚਰਿੱਤ੍ਰ ਸੁਨਾਵਨ ਲੱਗੇ:—

ਅਮਰਦਾਸ ਜੀ ਸੰਮਤ ੧੫੩੬ ਵੈਸਾਖ ਸੁਦੀ ੧੪ ਥਿ: ਨੂੰ ਭਾਈ ਤੇਜਭਾਨ ਭੱਲੇ ਖੱਤ੍ਰੀ ਦੇ ਘਰ ਮਾਤਾ ਲਛਮੀ ਜੀ ਦੇ ਉਦਰ ਤੋਂ ਪਿੰਡ ਬਾਸਰਕੇ ਵਿਚ ਪਹਿਰ ਦੇ ਤੜਕੇ ਪ੍ਰਗਟ ਹੋਏ।

ਸੰ: ੧੫੫੬ ਮਾਘ ੧੧ ਥਿ: ਨੂੰ ਦੇਵੀ ਚੰਦ ਬਹਿਲ ਖੱਤ੍ਰੀ ਦੀ ਸਪੁੱਤ੍ਰੀ ਰਾਮਕੌਰ ਜੀ ਨਾਲ ਪਿੰਡ ਸਣਖੱਤ੍ਰੇ ਵਿੱਚ ਆਪਦਾ ਵਿਵਾਹੁ ਹੋਯਾ। ਅਮਰਦਾਸ ਜੀ ਦੇ ਘਰ ਸੰ: ੧੫੯੦ ਜੇਠ ਸੁਦੀ ੪ ਥਿ: ਨੂੰ ਬੀਬੀ ਭਾਨੀ ਜੀ ਜਨਮੀ, ਅਤੇ ਸੰਮਤ ੧੫੯੫ ਫੱਗਣ ੧੫ ਥਿ: ਨੂੰ ਮੋਹਣ ਜੀ ਤੇ ਸੰ: ੧੫੯੮ ਸਾਵਣ ਸੁਦੀ ੫ ਥਿ: ਨੂੰ ਮੋਹਰੀ ਜੀ ਤੇ ਸੰਮਤ ੧੬੦੧ ਚੇਤ੍ਰ ੭ ਨੂੰ ਬੀਬੀ ਅਨੋਖੀ ਜੀ ਪਿੰਡ ਬਾਸਰ ਕੇ ਜਨਮੀਂ।

ਆਪ ੬੨ ਸਾਲ ਦੀ ਆਯੂ ਵਿਚ ਗੁਰੂ ਅੰਗਦ ਜੀ ਦੀ ਸੇਵਾ ਵਿੱਚ ਲੱਗੇ, ਤੇ ਅਖੀਰ ਸੰਮਤ ੧੬੦੯ ਚੇਤ੍ਰ ਸੁਦੀ ੪ ਪ੍ਰਵਿਸ੍ਰੇ ਵੈਸਾਖ ਦਿਨ ੩ ਮੰਗਲਵਾਰ ਥਿ: ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੀ ਗੱਦੀ ਬਖਸ਼ੀ॥

ਸੰਮਤ ੧੬੧੨ ਫੱਗਣ ੧੯ ਦਿ: ਨੂੰ ਬੀਬੀ ਭਾਨੀ ਜੀ ਦਾ ਵਿਵਾਹ ਗੋਂਦ ਵਾਲ ਵਿੱਚ ਭਾਈ ਜੇਠਾ ਜੀ(ਗੁਰੂ ਰਾਮ ਦਾਸ ਜੀ)

ਨਾਲ ਹੋਯਾ, ਅਤੇ ਇਸੇ ਦਿਨ ਬਟਾਲੇ ਵਾਲੇ ਭੰਡਾਰੀ ਖੱਤ੍ਰੀਆਂ ਦੇ ਵਿੱਚ ਭਾਈ ਰਾਮੇਂ ਨਾਲ ਬੀਬੀ ਅਨੋਖੀ ਜੀ ਦਾ ਵਿਵਾਹੁ ਹੋਯਾ।

ਸ੍ਰੀ ਗੁਰੂ ਅਮਰਦਾਸ ਜੀ ਨੇ ਬੇਅੰਤ ਸਿੱਖਾਂ ਨੂੰ ਨਾਮ ਦਾਨ ਬਖਸ਼ਿਆ,ਤੇ ਸੰਗਤਾਂ ਵਿੱਚ ਸਿਖੀ ਧਰਮ ਦੇ ਪ੍ਰਚਾਰ ਹਿਤ ਸੰਮਤ ੧੬੨੩ ਬਿ: ਨੂੰ ਬਾਈ ਮੰਜੀਆਂ ਤੇ ੭੨ ਪੀਹੜੇ ਅਤੇ ੫੨ ਭੁੰਗੂੜੇ ਬਖਸ਼ ਕੇ ਵੱਖ ੨ ਇਲਾਕਿਆਂ ਦੇ ਮਸੰਦ ਥਾਪੇ। ਸੋ ਬਾਈਆਂ ਦੇ ਨਾਮ ਇਸਤਰਾਂ ਹਨ:—

(੧)ਭਾਈ ਗੰਗੋ ਸ਼ਾਹ ਜੀ ਬੱਸੀ ਖੱਤ੍ਰੀ,ਇਨ੍ਹਾਂ ਦੀ ਬੰਸ ਹੁਣ ਮੈਨ ਦੁਆਬ ਤਸੀਲ ਖਰੜ ਜ਼ਿਲਾ ਅੰਬਾਲਾ ਵਿਚ ਵੱਸਦੀ ਹੈ। ਇਨ੍ਹਾਂ ਦੀ ਅੰਸ ਵਿਚ ਬਾਬਾ ਜੁਆਹਰ ਸਿੰਘ ਜੀ ਕਰਣੀ ਵਾਲੇ ਸਿੱਖ ਹੋਏ ਹਨ।

(੨) ਗੁਰੂ ਜੀ ਦਾ ਭਤੀਜਾ ਭਾਈ ਸਾਵਣ ਮੱਲ ਜੀ ਭੱਲਾ ਖੱਤ੍ਰੀ, ਇਨ੍ਹਾਂ ਨੂੰ ਗੁਰੂ ਜੀ ਨੇ ਪਹਾੜ ਵਿੱਚ ਅਪਨਾ ਰੁਮਾਲ ਦੇ ਕਰਕੇ ਗੋਂਦਵਾਲ ਜੀ ਦੇ ਕੋਠੇ ਪਾਵਨ ਲਈ ਲੱਕੜਾਂ ਲਈ ਭੇਜਿਆ ਸੀ।

(੩) ਭਾਈ ਜੁਲਕਾ ਪਰਮਹੰਸ ਭਾਈ ਪਾਰੋ ਜੀ ਗਜਾਨੀ ਡੱਲੇ ਵਾਲੇ ਨੂੰ ਮੰਜੀ ਬਖਸ਼ੀ॥

(੪) ਭਾਈ ਬੇਨੀ ਪੰਡਤ ਜੀ ਖੱਤ੍ਰੀ ਨੂੰ ਮੰਜੀ ਬਖਸ਼ੀ॥

(੫) ਭਾਈ ਮਾਣਕ ਚੰਦ ਜੀ ਖੱਤ੍ਰੀ ਨੂੰ ਮੰਜੀ ਬਖਸ਼ੀ। ਇਨ੍ਹਾਂ ਦੀ ਬੰਸ ਹੁਣ ਵੈਰੋਵਾਲ ਪਿੰਡ ਵਿਚ ਵੱਸਦੀ ਹੈ।

(੬) ਪੱਖੋ ਕੇ ਰੰਧਾਵਿਆਂ ਦੇ ਖੱਤ੍ਰੀ ਜਾਤ ਦੇ ਭਾਈ ਸਧਾਰਨ ਜੀ ਨੂੰ ਮੰਜੀ ਬਖਸ਼ੀ।

(੭) ਭਾਈ ਦੁਰਗਾਦੱਤ ਪੰਡਤ ਭੁੰਬੀਜਾਤ ਪਿੰਡ ਮੇਹੜਾ ਜ਼ਿਲਾ ਕਰਨਾਲ, ਇਸਨੇ ਜਦੋਂ ਗੁਰੂਜੀ ਸ੍ਰੀ ਗੰਗਾ ਤੋਂ ੨੧ ਵੀਂ ਵਾਰ ਮੁੜਕੇ ਆਏ ਸੀ ਤਾਂ ਪੈਰ ਦੀ ਰੇਖਾ ਦੱਸੀ ਸੀ। ਜਦੋਂ ਗੁਰੂ ਜੀ ਨੂੰ ਜਗਤ ਗੁਰਿਆਈ ਮਿਲੀ, ਇਸਨੇ ਆ ਕੇ ਗੁਰੂ ਜੀ ਦੀ ਸੇਵਾ ਕੀਤੀ, ਕ੍ਰਿਪਾਲੂ ਗੁਰੂ ਜੀ ਨੇ ਤਿਸਨੂੰ ਮੰਜੀ ਬਖਸ਼ੀ ॥

(੮) ਭਾਈ ਪ੍ਰੇਮਾ—ਇਹ ਪੱਟੀ ਦੇ ਰਹਿਨ ਵਾਲਾ ਖੱਤ੍ਰੀ ਸੀ, ਕੁਸ਼ਟ ਨੇ ਬਹੁਤ ਤੰਗ ਕੀਤਾ, ਗੁਰੂ ਅਮਰਦਾਸ ਜੀ ਪਾਸ ਆਵਨ ਸਾਰ ਹੀ ਅਰੋਗ ਹੋ ਗਿਆ। ਸ਼ੀਹੇਂ ਉੱਪਲ ਖੱਤ੍ਰੀ ਦੀ ਪੁੱਤ੍ਰੀ ਮੁਰਾਰੀ ਨਾਲ ਤਿਸਦਾ ਵਿਵਾਹੁ ਕਰ ਪ੍ਰੇਮੇਂ ਦਾ ਨਾਮ ਮੱਥੋ ਧਰ ਦੋਹਾਂ ਦਾ ਕੱਠਾ ਨਾਮ 'ਮੱਥੋ—ਮੁਰਾਰੀ' ਕੀਤਾ, ਤੇ ਤਿਸਨੂੰ ਮੰਜੀ ਬਖਸ਼ੀ। ਹੁਣ ਤਿਸਦੀ ਬੰਸ ਪਿੰਡ ਸ਼ਾਹ ਯੂਸਫ ਵਿੱਚ ਖੁਸ਼ਾਬ ਦੇ ਪ੍ਰਗਣੇ ਵੱਸਦੀ ਹੈ ॥

(੯) ਭਾਈ ਮਹੇਸ਼ਾ ਧੀਰ ਖੱਤ੍ਰੀ ਸੁਲਤਾਨ ਪੁਰ ਦੇ ਨੂੰ ਮੰਜੀ ਬਖਸ਼ੀ।

(੧੦) ਭਾਈ ਕੇਦਾਰਾ ਖੱਤ੍ਰੀ ਲੁੱਬਾ ਬਟਾਲੇ ਵਾਲੇ ਨੂੰ ਮੰਜੀ ਬਖਸ਼ੀ।

(੧੧) ਭਾਈ ਲਾਲੋ ਜੀ ਡੱਲੇ ਵਾਲਾ ਇਸਨੇ ਤੇਈਆ ਤਾਪ ਗੁਰੂ ਜੀ ਪਾਸੋਂ ਲਿਆ ਸੀ, ਜਿਸਦੇ ਨਾਮ ਲਏ ਤੇਈਆ ਤਾਪ ਹਟ ਜਾਂਦਾ ਹੈ, ਤਿਸਨੂੰ ਮੰਜੀ ਬਖਸ਼ੀ ॥

(੧੨) ਕਾਬਲ ਦੀ ਇੱਕ ਮਾਈ ਨੂੰ—ਜਿਸ ਦਾ ਕਾਬਲ ਤੋਂ ਬਾਰਾਂ ਕੋਹ ਦੀ ਵਿੱਥ ਤੇ ਕੋਠਾ ਹੈ—ਮੰਜੀ ਬਖਸ਼ੀ। ਇਹ ਮਾਈ ਬੜੀ ਪਤਿਬ੍ਰਤਾ ਸੀ, ਆਪਣੇ ਪਤੀ ਦਾ ਹੁਕਮ ਪਾਕੇ ਆਤਮਕ ਸ਼ਕਤੀ ਨਾਲ ਕਾਬਲ ਤੋਂ ਬਾਵਲੀ ਦੀ ਕਾਰ ਨਿੱਤ ਕੱਢਨ

ਗੋਂਦਵਾਲ ਆਉਂਦੀ ਸੀ।

(੧੩) ਭਾਈ ਸੱਚਨ ਸੱਚ ਪਿੰਡ ਮੰਦੂ ਤਸੀਲ ਸ਼ਰਕ-ਪੁਰ ਜ਼ਿਲਾ ਲਾਹੌਰ ਨੂੰ ਮੰਜੀ ਬਖਸ਼ੀ।

(੧੪) ਭਾਈ ਮਾਈ ਦਾਸ ਬ੍ਰਹਮਚਾਰੀ ਮਾਝੇ ਵਿੱਚ ਪਿੰਡ ਨਾਰਲੀ ਵਾਲੇ ਨੂੰ ਮੰਜੀ ਬਖਸ਼ੀ।

(੧੫) ਭਾਈ ਜੋਧਾ ਬ੍ਰਾਹਮਣ ਜੋ ਗੁਰੂ ਜੀਦੇ ਲੰਗਰ ਦੀ ਸੇਵਾ ਕਰਦਾ ਹੁੰਦਾ ਸੀ, ਤਿਸਨੂੰ ਮੰਜੀ ਬਖਸ਼ੀ।

(੧੬) ਭਾ: ਚੂਹਾ ਤੇਹਨਖੱਤ੍ਰੀਵਟਾਲੇਵਾਲੇਨੂੰ ਮੰਜੀਬਖਸ਼ੀ।

(੧੭) ਭਾਈ ਖੇਡਾ ਬ੍ਰਾਹਮਣ ਪਿੰਡ ਖੇਮਕਰਣ ਵਾਲੇਨੂੰ ਮੰਜੀ ਬਖਸ਼ੀ।

(੧੮) ਭਾਈ ਫਿਰਿਆ ਖਤ੍ਰੀ ਪਿੰਡ ਕਟਾਰਾ ਜੰਮੂ ਵਾਲੇ ਨੂੰ ਮੰਜੀ ਬਖਸ਼ੀ।

(੧੯) ਅਲਿਆਰਾ ਪਠਾਨ ਜਿਸਦਾ ਜਨਮ ਮੁਸਲਮਾਨਾਂ ਦੇ ਘਰ ਦਾ ਸੀ, ਤੇ ਜੋ ਗੁਰੂ ਜੀ ਦਾ ਸਿੱਖ ਹੋ ਗਿਆ ਸੀ, ਇਸ ਨੂੰ ਵੀ ਮੰਜੀ ਬਖਸ਼ੀ।

(੨੦) ਭਾਈ ਰੰਗ ਦਾਸ ਭੰਡਾਰੀ ਖਤ੍ਰੀ ਘੜੂਏਂ ਵਾਲੇ ਨੂੰ ਮੰਜੀ ਬਖਸ਼ੀ, ਹੁਣ ਤਿਸਦੀ ਬੰਸ ਰਿਆਸਤ ਪਟਯਾਲਾ ਤਸੀਲ ਸਰ੍ਹੰਦ ਘੜੂੰਏਂ ਪਿੰਡ ਵਸਦੀ ਹੈ।

(੨੧) ਭਾਈ ਰਾਜਾ ਰਾਮ ਜੀ ਨੂੰ ਮੰਜੀ ਬਖਸ਼ੀ।

(੨੨) ਭਾਈ ਗੰਗਾਸ਼ਾਹ ਧੀਰੜ ਖਤ੍ਰੀ ਮੱਲੂ ਪੋਤੇ ਵਾਲੇ ਨੂੰ ਮੰਜੀ ਬਖਸ਼ੀ।

ਇਉਂ ਬਾਈ ਮੰਜੀਆਂ ਬਖਸ਼ ਕੇ ਵੱਖੋ ਵੱਖ ਇਲਾਕਿਆਂ ਦੇ ਮਸੰਦ ਪ੍ਰਚਾਰਕ ਬਣਾਏ। ਜਿਨ੍ਹਾਂ ਵਿੱਚੋਂ ਕਈਆਂ ਦੀ ਬੰਸ

ਅੱਜ ਤੱਕ ਕਾਇਮ ਹੈ,ਤੇ ਏਹਨਾਂ ਦੀਆਂ ਯਾਦਗਾਰਾਂ ਦੇ ਮੰਦਰ ਬਣੇ ਹੋਏ ਹਨ।

ਇਸ ਸਮੇਂ ਭਾਈ ਗੁਰਬਖਸ਼ ਸਿੰਘ ਜੀ ਪਾਸ ਭਾਈ ਮਨੀ ਸਿੰਘ ਜੀ ਨੇ,ਜੋ ਸਭ ਸਾਖੀਆਂ ਨਾਲ ਦੀ ਨਾਲ ਲਿਖੀ ਜਾਂਦੇ ਸਨ, ਬੇਨਤੀ ਕੀਤੀ ਕਿ ਸ੍ਰੀ ਗੁਰੂ ਅਮਰ ਦਾਸ ਜੀ ਨੇ ਜੇਹੜੇ ੭੨ ਪੀੜ੍ਹੇ ਬਖਸ਼ੇ ਸੀ ਓਹਨਾਂ ਦੀ ਕਥਾ ਸੁਣਾਓ, ਤਾਂ ਭਾਈ ਗੁਰਬਖਸ਼ ਸਿੰਘ ਜੀ ਨੇ ਇਉਂ ਆਖਿਆ:—

ਜੋ ੭੨ ਪੀਹੜੇ ਗੁਰੂ ਜੀ ਨੇ ਬਖਸ਼ੇ ਸੀ, ਤਿਨ੍ਹਾਂ ਨੂੰ ਪੱਗਾਂ ਗੁਰੂ ਜੀ ਦੀ ਆਗਜ਼ਾ ਅਨੁਸਾਰ ਬਾਬਾ ਬੁੱਢਾ ਜੀ ਨੇ ਆਪਣੀ ਹੱਥੀਂ ਬੱਧੀਆਂ ਸਨ,ਸੋ ਤ੍ਰਿਨ੍ਹਾਂ ਦੇ ਨਾਉਂ ਇਉਂ ਹਨ:—

੧ ਭਾਈ ਨਗੌਰੀ, ੨ ਭਾਈ ਰਾਮੂ ਮਹਿਤਾ, ੩ ਭਾਈ ਮੋਹਣ ਮੱਲ, ੪ ਭਾਈ ਅਮਰੂ, ੫ ਭਾਈ ਸ਼ੀਂਹਾਂ ਉਪਲ ਖੱਤ੍ਰੀ, ੬ ਭਾਈ ਸੁੰਦਰ, ੭ ਭਾਈ ਭਾਰੂ, ੮ ਭਾਈ ਭੀਲੋ ਵਾਲੀਆ,੯ ਭਾਈ ਬੇਗਾ ਪਾਸੀ,੧੦ ਭਾਈ ਉਸਮਾਨ ਵਾਲਾ, ੧੧ ਭਾਈ ਨੰਦ, ੧੨ ਭਾਈ ਸਰਧਾ ਰਾਮ ਖੁਰਾਣਾ, ੧੩ ਭਾਈ ਜਲਪੂ, ੧੪ ਭਾਈ ਧੂਦਨ, ੧੫ ਭਾਈ ਮਨਸਾ ਸੁਨਾਰ,੧੬ ਭਾਈ ਤਾਰੂ ਪੋਪਟ, ੧੭ ਭਾਈ ਗੜ੍ਹੀਆ ਖੁੰਮਣ, ੧੮ ਭਾਈ ਝੰਡਾ, ੧੯ ਭਾਈ ਕ੍ਰਿਸ਼ਨਾ, ੨੦ ਭਾਈ ਪੂਰੋ, ੨੧ ਭਾਈ ਭਾਦੜ,੨੨ ਭਾਈ ਮਲਿਆਰਾ ਛੀਂਬਾ,੨੩ ਭਾਈ ਸਹਾਰੂ ਛੀਂਬਾ, ੨੪ ਭਾਈ ਭਾਦੜੂ, ੨੫ ਭਾਈ ਬੂਲਾ ਪਾਂਧਾ, ੨੬ ਭਾਈ ਰਜਾਨੀ ਕਲਾਲ,੨੭ ਭਾਈ ਖਾਨੂੰ ਛੁਰਾ ਡੱਲੇ ਦਾ, ੨੮ ਭਾਈ ਗੁਰਮੁਖ ਸਿੱਖ,੨੯ ਭਾਈ ਲੰਗੜਾ ਤਲਵੰਡੀ ਦਾ, ੩੦ ਭਾਈ ਦੀਪਾ, ੩੧ ਭਾਈ ਮਾਲੂ, ੩੨ ਭਾਈ ਸਾਹੀ,

੩੩ ਭਾਈ ਜਿਵੰਦਾ, ੩੪ ਭਾਈ ਜੱਗਾ ਬਾਣੀਆਂ,੩੫ ਭਾਈ ਗੋਇੰਦ ਭੰਡਾਰੀ ਖੱਤ੍ਰੀ ਬਟਾਲੇ ਦਾ, ੩੬ ਭਾਈ ਪ੍ਰਿਥੀ ਮੱਲ ਭੱਲਾ ਖੱਤ੍ਰੀ, ੩੭ ਭਾਈ ਤੁਲਸਾ ਭੱਲਾ ਖਤ੍ਰੀ, ੩੮ ਭਾਈ ਮੱਲਣ, ੩੯ ਭਾਈ ਉਗਰ ਸੈਨ, ੪੦ ਭਾਈ ਰਾਮੂ, ੪੧ ਭਾਈ ਸਾਦੂ ਰਬਾਬੀ, ੪੨ ਭਾਈ ਬਾਦੂ ਰਬਾਬੀ, ੪੩ ਭਾਈ ਕਲਾਚੰਦ ਖਤ੍ਰੀ ਆਗਰੇ ਦਾ, ੪੪ ਭਾਈ ਲਾਲੂ ਗੁਰਦਾਸ ਪੁਰੀਆ, ੪੫ ਭਾਈ ਸੁਦਾਰ ਖਾਂ ਲੁਹਾਰ ਮਹਿਤ ਪੁਰ ਦਾ, ੪੬ਭਾਈ ਜਿੱਤਾ, ੪੭ ਪੰਡਤ ਕੇਸੋ ਗੋਪਾਲ ਜਿਸਦੀ ਬੰਸ ਗੋਂਦਵਾਲ ਵਿੱਚ ਮੌਜੂਦ ਹੈ, ੪੮ ਬੇਗਾ, ੪੯ ਭਾਈ ਬਿਸ਼ਨ ਦਾਸ, ੫੦ ਭਾਈ ਫਿਰਣਾ ਸਾਦੂ, ੫੧ ਭਾਈ ਊਦਾ, ੫੨ ਭਾਈ ਧਰਮਾ, ੫੩ ਭਾਈ ਚੂਹੜ, ੫੪ ਭਾਈ ਭੁੱਲ ਰੁਹਤਾਸ ਦਾ, ੫੫ ਭਾਈ ਜਗਣ ਉੱਪਲ, ੫੬ ਭਾਈ ਸੰਸਾਰੂ, ੫੭ ਭਾਈ ਛੱਜੂ ਭੱਲਾ, ੫੮ ਭਾਈ ਨਿਹਾਲਾ ਰੰਧਾਵਾ ਜੱਟ ਪੱਖੋ ਕੇ ਦਾ, ੫੯ ਭਾਈ ਫਿਰਣਾ ਬਹਿਲ ਖਤ੍ਰੀ, ੬੦ ਭਾਈ ਸੁਇਨੀ, ੬੧ ਭਾਈ ਜਾਤੀ, ੬੨ ਭਾਈ ਪੈੜਾ,੬੩ਭਾਈ ਲਟਕਣ ਜੰਡਾਲੀਆ, ੬੪ਭਾਈ ਸਮੁੰਦਾ, ੬੫ ਭਾਈ ਕੱਲਾ, ੬੬ ਭਾਈ ਚੰਡੀਆ, ੬੭ ਭਾਈ ਝੰਝੀਆ, ੬੮ ਭਾਈਗੋਖੂ, ੬੯ ਭਾਈ ਭੁੱਲ, ੭੦ਭਾਈ ਸੇਖੜ ਸਾਧ, ੭੧ ਭਾਈ ਚਤੁਰ ਦਾਸ, ੭੨ ਭਾਈ ਗੋਪੀ।

ਏਹਨਾਂ ਬਹੱਤ੍ਰਾਂ ਨੂੰ ਗੁਰੂਅਮਰਦਾਸ ਜੀ ਨੇ ਸਿਰੋਮਣੀ ਸਿੱਖ ਬਣਾ ਕੇ ਆਪਣੇ ੨ ਇਲਾਕਿਆਂ ਦੇ ਮੁਖੀ ਪ੍ਰਚਾਰਕ ਨੀਯਤ ਕੀਤਾ, ਜਿਨ੍ਹਾਂ ਦੇ ਰਾਹੀਂ ਸ਼ਿੱਖੀ ਦਾ ਪ੍ਰਚਾਰ ਹੁੰਦਾ ਰਿਹਾ, ਤੇ ਸੰਗਤ ਗੁਰੂ ਜੀ ਦੇ ਦਰਸ਼ਨ ਕਰਕੇ ਜਨਮ ਸਫਲਾ

ਕਰਦੀਆਂ ਰਹੀਆਂ ।

ਇੱਕ ਸਿੱਖ ਭਾਈ ਸੋਮੇ ਸ਼ਾਹ ਨਾਮੇਂ ਨੂੰ ਵੀ ਗੁਰੂ ਜੀ ਨੇ ਬਖਸ਼ੀਸ਼ ਕੀਤੀ ਸੀ, ਜਿਸਦੀ ਔਲਾਦ ਅੱਜ ਕੱਲ ਕੋਟ ਸ਼ਾਕਰ ਜ਼ਿਲਾ ਝੰਗ ਆਦ ਪਿੰਡਾਂ ਵਿਚ ਹੈ, ਤੇ ਸ਼ਹਾਣੇ ਸਦੌਂਦੀ ਹੈ, ਜਿਨ੍ਹਾਂ ਵਿਚੋਂ ਅੱਜ ਕੱਲ ਪ੍ਰਧਾਨ ਸ਼ਾਹ, ਬਿਸ਼ਨ ਸ਼ਾਹ, ਘੇਲਾ ਸ਼ਾਹ ਆਦ ਕਈ ਸਿੱਖ ਹਨ ।

ਸੰਃ ੧੬੦੩ ਬਿਃ ਨੂੰ ਬੀਬੀ ਭਾਨੀ ਜੀ ਨੇ ਸੇਵਾ ਕਰਕੇ ਗੁਰਿਆਈ ਦਾ ਵਰ ਮੰਗਿਆ। ਇਸੇਸਾਲ ਗੁਰੂਜੀਨੇਗੋਂਦਵਾਲ ਨਾਮੇਂ ਨੱਗਰ ਵਸਾਯਾ । ਸ੍ਰੀ ਗੁਰੂ ਅਮਰਦਾਸ ਜੀ ਨੇ ਗੋਂਦਵਾਲ ਸਾਹਿਬ ਵਿਖੇ ਅਤੁੱਟ ਲੰਗਰ ਚਲਾਯਾ, ਤੇ ਹੁਕਮ ਦਿਤਾ ਕਿ ਸਭ ਸੰਗਤ ਜਾਤ ਪਾਤ ਦਾ ਭੇਦ ਮਿਟਾ ਕੇ ਇਕ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਿਆ ਕਰੇ, ਤੇ ਪੰਗਤ ਵਿਚ ਪ੍ਰਸ਼ਾਦ ਛਕੇ ਬਗੈਰ ਕਿਸੇ ਨੂੰ ਗੁਰੂ ਜੀ ਦਾ ਦਰਸ਼ਨ ਨਹੀਂ ਸੀ ਹੁੰਦਾ । ਇਉਂ ਗੁਰੂ ਜੀ ਨੇ ਹਰ ਇਕ ਜਾਤ ਦੇ ਆਦਮੀ ਦੇ ਅੱਡ ਅੱਡ ਚੁੱਲੇ ਹੋਣ ਦੀ ਕੁਰੀਤੀ ਨੂੰ ਦੂਰ ਕਰ ਸੰਗਤ ਦਾ ਇਕ ਲੰਗਰ ਕੀਤਾ।

ਸੰਃ ੧੬੦੦ ਬਿਃ ਵਿੱਚ ਗੁਰੂ ਜੀ ਜਗਤ ਉਧਾਰਨ ਹਿਤ ਗੰਗਾ ਜੀ ਗਏ, ਰਾਹ ਵਿਚ ਕਈਆਂ ਦੇ ਉਧਾਰ ਕੀਤੇ, ਪਿੱਛੇ ਗੋਂਦਵਾਲ ਦੀ ਕਾਰ ਬਾਬਾ ਬੁਢਾ ਜੀ ਨੂੰ ਸੌਂਪ ਗਏ।ਗੰਗਾ ਜੀ ਤੋਂ ਆ ਕੇ ਸੰ: ੧੬੧੫ ਮਾਘ ੨੧ ਬਿਃਨੂੰ ਬਾਵਲੀ ਸਾਹਿਬ ਦਾ ਟੱਕ ਲੁਆ ਕੇ ਬਾਵਲੀ ਦਾ ਕੰਮ ਸ਼ੁਰੂ ਕੀਤਾ । ਸੰਃ ੧੬੧੬ ਬਿਃ ਨੂੰ ਬਾਵਲੀ ਦਾ ਕੜ ਟੁਟਿਆ । ਸੰ:੧੬੨੨ ਬਿਃ ਨੂੰ ਅਕਬਰ ਨੇ ੮੪ ਪਿੰਡ ਚੁਭਾਲ ਆਦਿਕ ਪ੍ਰਗਣੇ ਦੇ ਗੁਰੂ ਜੀ ਦੇ ਲੰਗਰ ਹਿਤ ਭੇਟਾ ਕੀਤੇ। ਸੰ:੧੬੩੩

ਬਿ: ਨੂੰ ਜਦੋਂ ਦੂਜੀ ਵਾਰ ਅਕਬਰ ਦਿੱਲੀ ਤੋਂ ਲਹੌਰ ਨੂੰ ਆਯਾ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨ ਕੀਤੇ, ਅਰ ਰਾਮਦਾਸਪੁਰ (ਅੰਮ੍ਰਿਤਸਰ) ਦੀ ਅਬਾਦੀ ਕਰਨ ਲਈ ਪਟਾ ਲਿਖ ਕੇ ਗੁਰੂ ਜੀ ਦੀ ਭੇਟਾ ਕਰ ਗਿਆ।

ਸੰ: ੧੬੨੭ ਵਿੱਚ ਸ੍ਰੀ ਗੁਰੂ ਅਮਰ ਦਾਸ ਜੀ ਨੇ ਸਿੱਖਾਂ ਦੀ ਪਰਖ ਕਰਕੇ ਤੇ ਸਰਬ ਤਰਾਂ ਰਾਮਦਾਸ ਜੀ ਨੂੰ ਯੋਗ ਤੇ ਗੁਰੂ ਹਿਤ ਵਾਰਨੇ ਹੋ ਗਏ ਤੱਕ ਸੰ: ੧੬੩੧ ਭਾਦ੍ਰੋਂ ਸੁਦੀ ੧੫ ਦਿਨ ਬੁਧਵਾਰ ਨੂੰ ਗੁਰਿਆਈ ਦੇਕਰ ਆਪਣੀ ਜੋਤ ਗੁਰੂ ਰਾਮਦਾਸ ਜੀ ਵਿਚ ਪ੍ਰਕਾਸ਼ ਕੀਤੀ, ਤੇ ਆਪ ਸੰ: ੧੬੩੧ ਭਾਦਰੋਂ ਸੁਦੀ ਪੂਰਨ ਮਾਸ਼ੀ ਨੂੰ ਸ੍ਰੀ ਗੋਇੰਦਵਾਲ ਵਿਚ ਜੋਤੀਜੋਤ ਸਮਾਏ। ਸੰ: ੧੬੨੬ ਬਿ: ਨੂੰ ਮਹਿਲ ਮਾਤਾ ਰਾਮਕੌਰ ਜੀ ਦਾ ਚਲਾਣਾਂ ਗੋਇੰਦਵਾਲ ਵਿਚ ਹੀ ਹੋਯਾ, ਅਤੇ ਸੰ:੧੬੯੫ ਮਾਘ ਵਿਚ ਮੋਹਨ ਜੀ ਨੇ ਤੇ ਇਸੀ ਸਾਲ ਵਿਸਾਖ ਵਿਚ ਮੋਹਰੀ ਜੀ ਨੇ ਗੋਇੰਦਵਾਲ ਵਿਚ ਹੀ ਚਲਾਣੇ ਕੀਤੇ। ਸੰ: ੧੬੩੧ ਬਿ: ਨੂੰ ਬੀਬੀ ਦਾਨੀ ਜੀ ਦਾ ਚਲਾਣਾ ਹੋਯਾ।

---

# ਸ੍ਰੀ ਗੁਰੂ ਰਾਮਦਾਸ ਜੀ

(ਸ੍ਰੀ ਗੁਰੂ) ਰਾਮਦਾਸ ਜੀ ਸੰ: ੧੫੯੧ ਕੱਤਕ ਵਦੀ ੨ ਅੱਸੂ ਪ੍ਰਵਿਸ਼ਟੇ ੨੬ ਅੱਸੁਨੀ ਨਛੱਤ੍ਰ ਨੂੰ ਚਾਰ ਘੜੀ ਦਿਨ ਚੜ੍ਹੇ ਵੀਰ ਵਾਰ ਵਾਲੇ ਦਿਨ ਪਿਤਾ ਭਾਈ ਹਰਦਾਸ ਸੋਢੀ ਜੀ ਦੇ

ਘਰ ਮਾਤਾ ਦਯਾਕੌਰ ਜੀ ਦੇ ਉਦਰ ਤੋਂ ਲਹੌਰ ਸ਼ਹਿਰ ਚੂਨੇ ਮੰਡੀ ਵਿਚ ਪ੍ਰਗਟ ਹੋਏ । ਸੰ: ੧੬੧੨ ਫੱਗਣ ਪ੍ਰਵਿਸ਼ਟੇ ੧੬ ਗੋਂਦਵਾਲ ਵਿੱਚ ਸ੍ਰੀ ਗੁਰੂ ਅਮਰ ਦਾਸ ਜੀ ਦੀ ਸਪੁਤ੍ਰੀ ਬੀਬੀ ਭਾਨੀ ਜੀ ਨਾਲਵਿਵਾਹ ਹੋਯਾ। ਸੰ:੧੬੩੧ ਭਾਦ੍ਰੋਂ ਸੁਦੀ ੧੫ ਨੂੰ ਗੋਂਦਵਾਲ ਵਿਚਗੁਰੂਅਮਰ ਦਾਸ ਜੀ ਨੇ ਗੱਦੀਤੇ ਬਠਾ ਬਾਬਾ ਬੁੱਢਾ ਜੀ ਤੋਂ ਛਿਲਕ ਕਰਾ ਜਗਤ ਗੁਰੂ ਸਥਾਪਨ ਕੀਤੇ।

ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਸੰ: ੧੬੧੫ ਅੱਸੂ ੭ ਨੂੰ ਗੋਂਦਵਾਲ ਵਿੱਚ ਪ੍ਰਿਥੀ ਚੰਦ ਜੀ ਜਨਮੇਂ । ਫਿਰ ਸੰ: ੧੬੧੯ ਹਾੜ ਪ੍ਰਵਿਸ਼ਟੇ ੪ ਨੂੰ ਮਹਾਂਦੇਵ ਜੀ,ਤੇਸੰ:੧੬੨੦ ਵੈਸਾਖਦੀ੧੬ ਤੇ ਵੈਸਾਖ ਵਦੀ ੭ ਨੂੰ(ਗੁਰੂ)ਅਰਜਨ ਜੀ ਪ੍ਰਗਟੇ। ਸੰ:੧੬੨੯ ਹਾੜ ੫ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰ ਸਿੱਖਾਂ ਲਈ ਇੱਕ ਕੇਂਦ੍ਰੀਯ ਮੰਦਰ ਸਥਾਪਨ ਕਰਨ ਹਿਤ ਬਾਬਾ ਬੁਢਾ ਜੀ ਨੂੰ ਨਾਲਲੈਕਰ ਗੁਰੂਕੇ ਚੱਕ ਰਾਮਦਾਸ(ਸ੍ਰੀ ਅੰਮ੍ਰਿਤਸਰ)ਦੀ ਨੀਂਹ ਰੱਖੀ । ਸੰ: ੧੬੩੩ ਬਿੱ: ਨੂੰ ਦਿੱਲੀ ਤੋਂ ਲਹੌਰ ਜਾਂਦਾ ਹੋਯਾ ਬਾਦਸ਼ਾਹ ਅਕਬਰ ਗੁਰੂ ਅਮਰ ਦਾਸ ਜੀ ਦੀ ਜਗ੍ਹਾ ਗੁਰੂ ਰਾਮ ਦਾਸ ਜੀ ਗੱਦੀ ਤੇ ਬਿਰਾਜਮਾਨ ਹੋਏ ਸੁਣਕੇ ਗੁਰੂ ਜੀ ਦੇ ਦਰਸ਼ਨ ਲਈ ਆਯਾ, ਤੇ ਤੁੰਗ ਤੇ ਸੁਲਤਾਨ ਪਿੰਡ ਆਦਿਕਾਂ ਦੇ ਵਿਚਕਾਰ ਹੱਦ ਬੰਦੀ ਕਰਕੇ ਆਪਣੇ ਹੱਥੋਂ ਪਟਾ ਗੁਰੂ ਜੀ ਨੂੰ ਲਿਖਕੇ ਦੇ ਗਿਆ।

ਸੰਮਤ ੧੬੩੪ ਬਿ: ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਰਾਮਦਾਸਪੁਰ (ਸ੍ਰੀ ਅੰਮ੍ਰਿਤਸਰ ਸ਼ਹਰ)ਦੀਕਾਰ ਅਰੰਭ ਕੀਤੀ, ਜਿਸ ਵਿਚ ਬਾਬਾ ਬੁੱਢਾ ਜੀ ਨੇ ਪੁੱਤ੍ਰ ਪੋਤ੍ਰਿਆਂ ਆਦਿ ਪਰਵਾਰ ਸਹਿਤ ਸੇਵਾ ਕੀਤੀ। ਅਨੇਕਾਂ ਸਿੱਖਾਂ ਦਾ ਗੁਰੂ ਰਾਮਦਾਸ ਜੀ ਨੇ

ਉਧਾਰ ਕੀਤਾ, ਅੰਤ ਨੂੰ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਸੰਮਤ ੧੬੩੮ ਭਾਦ੍ਰੋਂ ਸੁਦੀ ੩ ਬਿ: ਨੂੰ ਗੁਰਿਆਈ ਦੀ ਗੱਦੀ ਤੇ ਬਿਠਾਯਾ। ਅਪਨੀ ਜੋਤ ਗੁਰੂ ਅਰਜਨ ਜੀ ਵਿੱਚ ਪ੍ਰਕਾਸ਼ ਕੀਤੀ, ਤੇ ਆਪ ਚਾਰ ਘੜੀ ਦੇ ਤੜਕੇ ਸ਼ੁੱਕ੍ਰਵਾਰ ਦਿਨ ਨੂੰ ਗੋਂਦਵਾਲ ਵਿੱਚ ਜੋਤੀ ਜੋਤ ਸਮਾ ਗਏ ॥

ਸੰ: ੧੬੫੫ ਚੇਤ੍ਰ ਸੁਦੀ ੧੪ ਨੂੰ ਮਹਿਲ ਮਾਤਾ ਬੀਬੀ ਭਾਨੀ ਜੀਨੇ ਸ੍ਰੀ ਗੋਂਦਵਾਲ ਵਿੱਚ ਚਲਾਣਾ ਕੀਤਾ, ਸੰ:੧੬੬੨ ਵੈਸਾਖ ਦੀ ੨੧ ਨੂੰ ਹੇਹਰ ਪਿੰਡ ਵਿਚ ਪ੍ਰਿਥੀਚੰਦ ਜੀ ਨੇ ਚਲਾਣਾ ਕੀਤਾ, ਤੇ ਇਸੇ ਸਾਲ ਭਾਦਰੋਂ ਪ੍ਰਵਿਸ਼ਟੇ ੪ ਨੂੰ ਮਹਾਂਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਵਿੱਚ ਚਲਾਣਾ ਕੀਤਾ ॥

——

## ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਰਾਮ ਦਾਸ ਜੀ ਦੀ ਪ੍ਰੇਮ ਭਰੀ ਕਥਾ ਜਦੋਂ ਸੰਗਤ ਨੇ ਸੁਨੀ ਤਾਂ ਪੰਚਮ ਗੁਰੂ ਜੀ ਦੇ ਜੀਵਨ ਚਰਿੱਤ੍ਰਾਂ ਦੀ ਕਥਾ ਸੁਨੌਣ ਲਈ ਭਾਈ ਗੁਰਬਖਸ਼ ਸਿੰਘ ਜੀ ਪਾਸ ਬਿਨੈ ਕੀਤੀ, ਤਾਂ ਭਾਈ ਜੀ ਇਉਂ ਸੁਨਾਣ ਲੱਗੇ:—

(ਸ੍ਰੀ ਗੁਰੂ) ਅਰਜਨ ਦੇਵ ਜੀ ਸੰ: ੧੬੨੦ ਵੈਸਾਖ ਦੀ ੧੯ ਵਿਸਾਖ ਵਦੀ ੭ ਨੂੰ ਸ੍ਰੀ ਗੋਂਦਵਾਲ ਸਾਹਿਬ ਜੀ ਮਾਤਾ ਭਾਨੀ ਜੀ ਤੋਂ ਗੁਰੂ ਰਾਮ ਦਾਸ ਜੀ ਦੇ ਘਰ ਪ੍ਰਗਟ ਹੋਏ, ਅਰ ਸੰਮਤ ੧੬੩੮ ਬਿ:ਨੂੰ ਗੁਰਿਆਈ ਦੀ ਗੱਦੀ ਪਰ ਬੈਠ ਜਗਤ ਗੁਰੂ ਹੋਏ।

ਸੰਮਤ ੧੬੩੩ ਨੂੰ ਗੁਰੂ ਅਰਜਨ ਦੇਵ ਜੀ ਦਾ ਵਿਆਹ

ਪਿੰਡ ਮੌੜਾਂ ਵਿਚ ਸੂਹੜੀ ਖੱਤ੍ਰੀ ਚੰਦਨ ਦਾਸ ਦੀ ਪੁੱਤ੍ਰੀ ਰਾਮ ਦੇਵੀ ਨਾਲ ਹੋਯਾ,ਤੇ ਇਨ੍ਹਾਂ ਦੇ ਚਲਾਣੇ ਮਗਰੋਂ ਦੂਜਾ ਵਿਵਾਹ ਸੰਮਤ ੧੬੪੬ ਹਾੜ ਵਦੀ ੨੨-੨੩ ਪਰਗਣੇ ਫਲੌਰ ਮਊ ਪਿੰਡ ਵਿੱਚ ਸੇਖੜੀ ਕ੍ਰਿਸ਼ਨ ਚੰਦ ਖੱਤ੍ਰੀ (ਸੁਪਤਨੀ ਧਨ ਦੇਈ) ਦੀ ਪੁੱਤ੍ਰੀ ਗੰਗਾ ਜੀ ਨਾਲ ਹੋਯਾ।

ਸੰਮਤ ੧੬੪੫ ਕੱਤਕ ਸੁਦੀ ੫ ਨੂੰ ਸ੍ਰੀ ਅੰਮ੍ਰਿਤਸਰ ਹਰ ਮੰਦਰ ਜੀ ਦੀ ਇੱਟ ਰੱਖੀ।

ਸੰਮਤ ੧੬੪੭ ਵੈਸਾਖ ਵਦੀ ੧੭ ਨੂੰ ਸ੍ਰੀ ਤਰਨ ਤਾਰਨ ਜੀ ਸ਼ਹਿਰ ਵਸਾਯਾ।

ਸੰਮਤ ੧੬੫੧ ਬਿ: ਨੂੰ ਬਾਬਾ ਬੁੱਢਾ ਜੀ ਦੇ ਹੱਥੋਂ ਨੀਂਹ ਧਰਾ ਸ੍ਰੀ ਕਰਤਾਰ ਪੁਰ ਸ਼ਹਿਰ ਬਸਾਯਾ।

ਸੰਮਤ ੧੬੪੯ ਨੂੰ ਜਗਤ ਉਧਾਰ ਹਿਤ ਸਰਹਾਲੀ, ਚੋਹਲਾ ਸਾਹਿਬ, ਗੋਂਦਵਾਲ, ਖਡੂਰ ਸਾਹਿਬ ਆਦਿਕ ਥਾਈਂ ਪ੍ਰਚਾਰ ਕੀਤਾ ਤੇ ਸ੍ਰੀ ਨਨਕਾਣੇ ਸਾਹਿਬ ਜੀ ਦੀ ਯਾਤ੍ਰਾ ਕੀਤੀ।

ਸੰਮਤ ੧੬੫੧ ਬਿ: ਨੂੰ ਮਾਤਾ ਗੰਗਾ ਜੀ ਗੁਰੂ ਜੀ ਦੀ ਆਗਜਾ ਅਨੁਸਾਰ ਬਾਬਾ ਬੁੱਢਾ ਜੀ ਦੇ ਪਾਸ ਇਸ ਵਾਸਤੇ ਗਏ ਕਿ ਓਹ ਵਾਹਿਗੁਰੂ ਅੱਗੇ ਮਾਤਾ ਜੀ ਦੇ ਘਰ ਪੁਤ੍ਰ ਹੋਣ ਲਈ ਅਰਦਾਸ ਕਰਨ। ਬਾਬਾ ਬੁੱਢਾ ਜੀ ਨੇ ਪੁੱਤ੍ਰ ਹੋਣ ਲਈ ਅਰ-ਦਾਸ ਕੀਤੀ। ਸੰਮਤ ੧੬੫੨ ਬਿ: ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਪ੍ਰਗਟ ਹੋਏ॥

ਸੰ: ੧੬੬੦ ਬਿ: ਨੂੰ ਜੇਠ ਹਾੜ ਦੋ ਮਹੀਨਿਆਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਪ੍ਰਮੇਸ਼ਰ ਪਿਆਰਿਆਂ ਦੇ ਪ੍ਰੇਮ ਧਰਮ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਿਆਰ ਕਰਨਾ

ਅਰੰਭ ਕੀਤਾ ਤੇ ਪ੍ਰੇਮੀ ਲੋਕਾਂ ਲਈ ਪ੍ਰੇਮ ਮਈ ਪੂਰਨ ਪੁਰਖ ਸਤਿਗੁਰਾਂ ਅਰ ਭਗਤਾਂ ਦੇ ਮੁੱਖੋਂ ਰੱਬੀ ਰੰਗ ਵਿੱਚ ਉਚਰੇ ਹੋਏ ਅਲਾਹੀ ਨਾਦ (ਸ਼ਬਦਾਂ) ਰੂਪ ਬਾਣੀ ਨੂੰ ਇਸ ਵਿਚ ਸੰਕਲਤ ਕੀਤਾ, ਤੇ ਰੱਬੀ ਆਸ਼ਕਾਂ ਦੇ ਆਸਰੇ ਤੇ ਓਟ ਤੇ ਸਿੱਖਯਾ ਲਈ ਇਹ ਬਾਣੀ ਇੱਕ ਥਾਂ ਪੁਸਤਕ ਰੂਪ ਵਿੱਚ ਲੈ ਆਂਦੀ। ੧੬੬੧ ਭਾਦ੍ਰੋਂ ਵਦੀ ੧ ਨੂੰ ਗੁਰਦੁਵਾਰਾ ਰਾਮਸਰ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਬਾ ਬੁੱਢਾ ਜੀ ਦੇ ਸੀਸ ਪਰ ਟਿਕਾ ਕਰ ਨੰਗੀ ਪੈਰੀਂ ਸੰਗਤ ਨਾਲ ਸ੍ਰੀ ਹਰਿ ਮੰਦਰ ਸਾਹਿਬ ਜੀ ਪੁੱਜ ਪਹਿਲਾਂ ਪ੍ਰਕਾਸ਼ ਕੀਤਾ।

ਸੰਮਤ੧੬੬੩ ਬਿ: ਨੂੰ ਜਹਾਂਗੀਰ ਦੇ ਸੱਦਨ ਪਰ ਲਾਹੌਰ ਪੁੱਜੇ, ਪਾਤਸ਼ਾਹ ਦੇ ਦੀਵਾਨ ਚੰਦੂ ਦੀ ਧੀ ਦਾ ਸਾਕ ਲਾਗੀ ਸਾਹਿਬਜ਼ਾਦੇ ਹਰਗੋਬਿੰਦ ਜੀ ਨੂੰ ਕਰ ਗਏ, ਪਰ ਚੰਦੂ ਨੇ ਏਹ ਸੁਣ ਹੰਕਾਰ ਤੇ ਘ੍ਰਿਣਾ ਭਰੇ ਵਾਕ ਕਹੇ, ਜਿਸ ਪਰ ਸਤਿਗੁਰਾਂ ਤਿਸਦਾ ਸਾਕ ਮੋੜ ਦਿੱਤਾ, ਇਸ ਗੱਲੋਂ ਚੰਦੂ ਸਤਿ-ਗੁਰੂ ਅਰਜਨ ਜੀ ਨਾਲ ਈਰਖਾ ਰਖਦਾ ਸੀ, ਉਸ ਨੇ ਪਾਤਸ਼ਾਹ ਨੂੰ ਉਕਸਾਕੇ ਤੇ ਇਕ ਬਾਗ਼ੀ ਸ਼ਾਹਜ਼ਾਦੇ ਨੂੰ ਸ਼ਰਨ ਦੇਣ ਦਾ ਅਪ੍ਰਾਧ ਗੁਰੂ ਜੀ ਦੇ ਜ਼ਿੰਮੇ ਝੂਠਾ ਥੱਪ ਕੇ ਪਾਤਸ਼ਾਹ ਪਾਸੋਂ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ, ਤੇ ਅਤਜੰਤ ਕਸ਼ਟ ਦਿੱਤੇ। ਜਿਨ੍ਹਾਂ ਨਾਲ ਗੁਰੂ ਜੀ ਜੇਠ ਸੁਦੀ ਚੌਥ ਸੰਮਤ ੧੬੬੩ ਨੂੰ ਰਾਵੀ ਕੰਢੇ ਜੋਤੀ ਜੋਤ ਸਮਾ ਗਏ, ਤੇ ਗੁਰਿਆਈ ਦੀ ਗੱਦੀ ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਬਖਸ਼ ਗਏ।

ਸੰ: ੧੬੪੮ ਬਿ: ਮਹਿਲ ਮਾਤਾ ਰਾਮਦੇਈ ਜੀ ਦਾ ਸ੍ਰੀ ਅੰਮ੍ਰਿਤਸਰ ਵਿੱਚ ਚਲਾਣਾ ਹੋਯਾ। ਸੰਮਤ ੧੬੭੮ ਜੇਠ ਸੁਦੀ

੪ ਦਿਨ ਸੋਮਵਾਰ ਸੱਤ ਘੜੀ ਰਾਤ ਰਹੀ ਮਾਤਾ ਗੰਗਾ ਜੀ ਬਾਬੇ ਬਕਾਲੇ ਬਿਆਸਾ ਕਨਾਰੇ ਚਲਾਣਾ ਕਰ ਗਏ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਫਿਰ ਭਾਈ ਗੁਰਬਖਸ਼ ਸਿੰਘ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕਥਾ ਸੁਣਾਵਨ ਲੱਗੇ, ਜਿਸਦਾ ਸੰਖੇਪ ਮਾਤ੍ਰ ਏਥੇ ਦੇਂਦੇ ਹਾਂ:-

ਸੰਮਤ ੧੬੫੨ ਹਾੜ ਵਦੀ ੬ ਹਾੜ ਦੀ ੨੧ ਨੂੰ ਸੁਭਾਗ ਯੋਗ ਢਲੀ ਰਾਤ ਮਾਤਾ ਗੰਗਾ ਜੀਦੇ ਉਦਰੋਂ ਸ੍ਰੀ ਗੁਰੂਅਰਜਨ ਜੀ ਦੇ ਘਰ ਸਾਹਿਬਜ਼ਾਦੇ ਹਰਗੋਬਿੰਦ ਸਾਹਿਬ ਜੀ ਵਡਾਲੀ ਵਿਚ ਪ੍ਰਗਟ ਹੋਏ।

ਸੰਮਤ ੧੬੬੩ ਜੇਠ ਵਦੀ ੧੪ ਜੇਠ ੨੯ ਐਤਵਾਰ ਨੂੰ ਗੁਰਿਆਈ ਮਿਲੀ। ਗੁਰਿਆਈ ਸਮੇਂ ਬਾਬਾ ਬੁੱਢਾ ਜੀ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਰਾਈਆਂ।

ਸੰ: ੧੬੬੦ ਬਿ: ਨੂੰ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚੰਦੂ ਦਾ ਨਾਤਾ ਮੋੜ ਦਿੱਤਾ, ਤਾਂ ਸਾਹਿਬ ਜ਼ਾਦੇ ਹਰਗੋਬਿੰਦ ਜੀ ਲਈ ਤਿੰਨ ਸਾਕ ਆ ਗਏ। ਸੰ: ੧੬੬੧ ਮਾਘ ੬ ਬਿ: ਨੂੰ ਡੱਲੇ ਦੇ ਨਰੈਣ ਦਾਸ ਸੂਹੜੀ ਖੱਤ੍ਰੀ (ਸੁਪਤਨੀ ਦਯਾਕੌਰ) ਦੀ ਸਪੁਤ੍ਰੀ ਦਮੋਦਰੀ ਦਾ ਵਿਵਾਹ ਗੁਰੂ ਹਰਗੋਬਿੰਦ ਜੀ ਨਾਲ ਹੋਯਾ। ਦੂਜਾ ਬਾਬੇ ਬਕਾਲੇ ਵਾਲਾ ਸੰ: ੧੬੭੦ ਵੈਸਾਖ ੧ ਨੂੰ ਹਰੀਚੰਦ ਲੰਬ ਖੱਤ੍ਰੀ (ਸੁਪਤਨੀ ਹਰਦੇਈ) ਦੀ ਪੁਤ੍ਰੀ ਨਾਨਕੀ ਜੀ ਨਾਲ ਹੋਯਾ, ਤੇ ਤੀਜਾ ਸੰ: ੧੬੭੨ ਸੌਣ ਦੀ ੭ ਨੂੰ ਭਾਈ

ਦਯਾਰਾਮ ਖੱਤ੍ਰੀ ਮਰਵਾਹਾ (ਸੁਪਤਨੀ ਭਾਗਣ) ਦੀ ਸਪੁਤ੍ਰੀ ਮਹਾਂ ਦੇਵੀ (ਮਰਵਾਹੀ) ਨਾਲ ਮੰਡਿਆਲੀ ਵਿਚ ਹੋਯਾ । ਇਹਨਾਂ ਤਿੰਨਾਂ ਵਿਵਾਹਾਂ ਵਿੱਚ ਬਾਬਾ ਬੁਢਾ ਜੀ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ ।

ਸ੍ਰੀ ਗੁਰੂ ਹਰਗੋਬਿੰਦ ਜੀਦੇ ਘਰ ਸੰ:੧੬੭੦ ਕੱਤਕ ੮ ਨੂੰ ਬਾਬਾ ਗੁਰਦਿੱਤਾ ਜੀ ਮਾਤਾ ਦਮੋਦਰੀ ਜੀ ਤੋਂ ਡਰੋਲੀ ਵਿਚ ਜਨਮੇਂ । ਸੰ: ੧੬੭੪ ਸਾਵਣ ੧੧ ਨੂੰ ਗੁਰਵਾਰ ਬ੍ਰਿਖ ਲਗਨ ਨੂੰ ਬੀਬੀ ਵੀਰੋ ਜਨਮੀਂ। ਸੰ: ੧੬੭੪ ਕੱਤਕ ੧੩ ਨੂੰ ਸ੍ਰੀਅੰਮ੍ਰਿਤਸਰਵਿੱਚ ਬਾਬਾ ਸੂਰਜਮਲ ਜੀ ਮਾਤਾ ਮਹਾਂਦੇਵੀ ਜੀ ਤੋਂ ਜਨਮੇਂ। ਸੰ:੧੬੭੫ ਮੱਘਰ ੧੬ ਨੂੰ ਮਾਤਾ ਨਾਨਕੀ ਜੀ ਤੋਂ ਬਾਬਾ ਅਣੀਰਾਇ ਜੀ ਸ੍ਰੀ ਅੰਮ੍ਰਿਤਸਰ ਵਿੱਚ ਜਨਮੇਂ । ਸੰ: ੧੬੭੮ ਨੂੰ ਬਾਬੇ ਗੁਰਦਿੱਤੇ ਜੀ ਦਾ ਵਿਵਾਹ ਸਰੀਣ ਖੱਤ੍ਰੀ ਰਾਮ ਸਰਨ(ਸੁਪਤਨੀਸੁਖਦੇਈ)ਦੀਸਪੁੱਤ੍ਰੀ ਨਿਹਾਲਕੌਰ(ਨੱਤੀ) ਨਾਲ ਵਟਾਲੇਵਿਚ ਵੈਸਾਖ੧੧ ਸੋਮਵਾਰ ਨੂੰ ਹੋਯਾ।ਸੰ:੧੬੮੩ ਮਾਘਸੁਦੀ੧੫ਨੂੰ ਸ਼ਨੀਵਾਰ ਕੀਰਤਪੁਰਵਿੱਚ ਬਾਬਾਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਤੋਂ ਧੀਰਮਲ ਜੀ ਜਨਮੇਂ ਅਤੇ ਸੰ:੧੬੮੬ ਮਾਘ੧੩ ਸੁਦੀ ੨ ਐਤਵਾਰ ਨੂੰ ੧੧ ਘੜੀ ਰਾਤ ਗਈ ਗੁਰੂ ਹਰਿਰਾਇ ਜੀ ਕੀਰਤਪੁਰ ਪ੍ਰਗਟਹੋਏ।

ਬੀਬੀ ਵੀਰੋ ਜੀਦਾ ਵਿਵਾਹ ਵੱਲੇ ਪਿੰਡ ਵਾਲੇ ਧਰਮੇਂ ਦੇ ਪੁਤ੍ਰ ਸਾਧੂ ਨਾਲ ਸੰ: ੧੬੭੮ ਝਬਾਲ ਪਿੰਡ ਵਿੱਚ ਹੋਯਾ। ਸੰ: ੧੬੮੬ ਵੈਸਾਖ ੨੭ ਨੂੰ ਸੂਰਜ ਮਲ ਜੀ ਦਾ ਵਿਵਾਹ ਪ੍ਰੇਮ ਚੰਦ ਸਿਲੀ (ਸੁਪਤਨੀ ਸੋਭਾ ਦੇਈ) ਦੀ ਪੁਤ੍ਰੀ ਖੇਮ ਕੌਰ ਜੀ ਨਾਲ ਕਰਤਾਰ ਪੁਰ ਹੋਯਾ ।

ਸੰ: ੧੬੭੭ ਕੱਤਕ ਸੁਦੀ ੧੫ ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਘਰ ਸ੍ਰੀ ਅੰਮ੍ਰਿਤਸਰ ਜੀ ਵਿਖੇ ਮਾਤਾ ਮਰਵਾਹੀ (ਮਹਾਂਦੇਵੀ) ਜੀ ਤੋਂ ਬਾਬਾ ਅਟੱਲ ਰਾਇ ਜੀ ਜਨਮੇਂ, ਤੇ ਸੰ: ੧੬੭੮ ਵੈਸਾਖ ਸੁਦੀ ੫ ਨੂੰ ਮਾਤਾ ਨਾਨਕੀ ਜੀ ਤੋਂ ਗੁਰੂ ਤੇਗ ਬਹਾਦਰ ਜੀ ਸ੍ਰੀ ਅੰਮ੍ਰਿਤਸਰ ਜੀ ਵਿਖੇ ਪਰਗਟ ਹੋਏ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸੰ: ੧੬੮੫ ਤੋਂ ਲੈਕਰ ੧੭੦੦ ਸੰ ਬਿ: ਤੱਕ ਧਰਮ ਹਿਤ ਤੇ ਦੀਨ ਅਰ ਸੰਤ ਰੱਖਿਆ ਹਿਤ ਚਾਰ ਪੰਜ ਜੁਧ ਪਾਤਸ਼ਾਹੀ ਸੈਨਾਂ ਨਾਲ ਹੋਏ, ਜਿਨ੍ਹਾਂ ਵਿਚ ਸਦਾ ਹੀ ਸਤਗੁਰਾਂ ਦੇ ਪਾਸੇ ਦੀ ਜੈ ਹੁੰਦੀ ਰਹੀ।

ਸੰ: ੧੬੮੮ ਮੱਘਰ ਵਦੀ ੪ ਨੂੰ ਬਾਬਾ ਬੁੱਢਾ ਜੀ ਦੇ ਚਲਾਣੇ ਸਮੇਂ ਛੱਡੇ ਰਾਮਦਾਸ ਪੁਰੇ ਗੁਰੂ ਜੀ ਆਏ, ਤੇ ਇਸ ਸਾਲ ਤੋਂ ਭਾਈ ਭਾਨਾ ਜੀ ਗੁਰੂ ਜੀ ਦੀ ਸੇਵਾ ਕਰਨ ਲੱਗੇ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦ ਸੁਲਤਾਨ ਪੁਰੇ ਮੋਦੀ ਖਾਨਾ ਛੱਡਿਆ ਸੀ ਤਾਂ ਵੱਡਾ ਤਪ ਕੀਤਾ ਸੀ, ਤੇ ਫਿਰ ਉਦਾਸੀ* ਵੇਸ ਧਾਰਨ ਕੀਤਾ, ਯਥਾ ਭਾਈ ਗੁਰਦਾਸ ਜੀ—"ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।" ਇਉਂ ਉਦਾਸੀ ਵੇਸ ਧਰ ਦੇਸ ਰਟਨ ਕੀਤਾ, ਤੇ ਜਗਤ ਉਧਾਰਿਆ, ਤੇ ਅੰਤ ਕਰਤਾਰਪੁਰੇ ਆ ਕੇ ਏਹ ਉਦਾਸੀ ਭੇਖ ਉਤਾਰ ਕੇ ਬਾਬੇ ਸਿਰੀ ਚੰਦ ਜੀ ਨੂੰ ਬਖਸ਼ਿਆ, ਤੇ ਆਪ ਗੁਰੂ ਜੀ ਸੰਸਾਰੀ ਕੱਪੜੇ ਪਾ ਮੰਜੀ ਬੈਠੇ। ਯਥਾ:—"ਬਾਬਾ ਆਯਾ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ। ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਵਰਤਾਰਾ॥" ਗੁਰਿਆਈ ਦੀ ਗੱਦੀ ਗੁਰੂ ਅੰਗਦ ਜੀ ਨੂੰ ਬਖਸ਼ੀ, ਤੇ ਉਦਾਸੀ ਸੰਪ੍ਰਦਾ ਬਾਬੇ

*ਸੇਲ੍ਹੀ, ਟੋਪੀ, ਤੇ ਮਜੀਠੀ ਚੋਲਾ।

ਸਿਰੀ ਚੰਦ ਜੀ ਨੂੰ ਦਿੱਤੀ। ਓਹੋ ਸੇਲੀ ਟੋਪੀ ਬਾਬੇ ਸਿਰੀ ਚੰਦ ਜੀ ਨੇ ਸੰਮਤ ੧੬੮੮ ਨੂੰ ਬਾਬੇ ਗੁਰਦਿੱਤੇ ਜੀ ਨੂੰ ਬਖਸ਼ੀ, ਤੇ ਆਪਣੀ ਜਗਾ ਉਦਾਸੀ ਸੰਪ੍ਰਦਾ ਦਾ ਮੁਖੀ ਬਾਬੇ ਗੁਰਦਿੱਤੇ ਜੀ ਨੂੰ ਥਾਪਿਆ। ਏਹ ਮ੍ਰਯਾਦਾ ਭਾਈ ਭਾਨਾ ਜੀ ਦੇ ਹੱਥੋਂ ਕਰਾਈ।

ਸੰ: ੧੬੬੫ ਵਿੱਚ ਹਾੜ ਵੀ ੫ ਨੂੰ ਗੁਰੂ ਹਰਗੋਬਿੰਦ ਜੀ ਨੇ ਅਕਾਲ ਬੁੰਗੇ ਦੀ ਨੀਂਹ ਰੱਖੀ। ਸੰ: ੧੬੭੧ ਨੂੰ ਲੋਹ ਗੜ੍ਹ ਦੀ ਨੀਂਹ ਧਰੀ। ਸੰਮਤ੧੬੭੭ਹਰਿ ਗੋਬਿੰਦ ਪੁਰਾ ਨੱਗਰ ਬੱਧਾ। ਸੰਮਤ ੧੬੮੪ ਹਾੜ ੧੩ ਨੂੰ ਕੀਰਤ ਪੁਰ ਦੀ ਨੀਂਹ ਬਾਬਾ ਗੁਰਦਿੱਤਾ ਜੀ ਨੇ ਰੱਖੀ ਤੇ ਸ਼ਹਿਰ ਬਸਾਯਾ।

ਸੰ: ੧੬੭੫ ਨੂੰ ਗੁਆਲੀਅਰ ਦੇ ਕਿਲੇ ਤੋਂ ਆ ਕੇ ਚੰਦੂ ਨੂੰ ਪਾਤਸ਼ਾਹ ਪਾਸੋਂ ਲੀਤਾ,ਤੇ ਸਿੱਖਾਂ ਨੇ ਉਸਨੂੰ ਲਹੌਰ ਲਿਆਕੇ ਤਿਸਦੀ ਕਰਣੀ ਦਾ ਦੰਡ ਤਿਸਨੂੰ ਦਿੱਤਾ।

ਸ੍ਰੀ ਗੁਰੂ ਹਰਗੋਬਿੰਦ ਜੀ ਨੇ ਦੇਸ ਰਟਨ ਵੀ ਕੀਤਾ, ਇੱਕ ਵਾਰ ਸ੍ਰੀ ਨਨਕਾਣੇ ਸਾਹਿਬ ਜੀ ਦੇ ਦਰਸ਼ਨ ਵੀ ਆਪ ਨੇ ਕੀਤੇ, ਇਉਂ ਬੇਅੰਤ ਜੀਵਾਂ ਨੂੰ ਨਾਮ ਦਾਨ ਬਖਸ਼ ਸੰਸਾਰ ਸਮੁੰਦਰ ਤੋਂ ਪਾਰ ਕੀਤਾ, ਤੇ ਸੰਮਤ ੧੭੦੧ ਚੇਤ੍ਰ ਸੁਦੀ ੫ ਦਿਨ ਐਤਵਾਰ ਨੌਂ ਘੜੀ ਰਾਤ ਰਹੀ ਸ੍ਰੀ ਕੀਰਤਪੁਰ ਵਿੱਚ ਗੁਰਿਆਈ ਦੀ ਗੱਦੀ ਆਪਣੇ ਪੋਤ੍ਰੇ ਸ੍ਰੀ ਗੁਰੂ ਹਰਰਾਇ ਜੀ ਨੂੰ ਬਖਸ਼ ਕੇ ਆਪ ਜੋਤੀ ਜੋਤ ਸਮਾ ਗਏ।

ਸੰਮਤ ੧੬੮੮ ਸਾਵਣ ਸੁਦੀ ੧੨ ਦਿਨ ਸੋਮਵਾਰ ਨੂੰ ਡਰੋਲੀ ਵਿਚ ਮਾਤਾ ਦਮੋਦਰੀ ਜੀ ਨੇ ਚਲਾਣਾ ਕੀਤਾ,ਤੇ ਸੰ: ੧੬੯੩ ਹਾੜ ਵਦੀ ੧੫ ਪ੍ਰਵਿਸ਼ਟੇ ਦਿਨ ਐਤਵਾਰ ਨੂੰ

ਸ੍ਰੀ ਕੀਰਤ ਪੁਰ ਪਤਾਲ ਪੁਰੀ ਵਿੱਚ ਮਾਤਾ ਮਹਾਂ ਦੇਵੀ (ਮਰਵਾਹੀ) ਜੀ ਨੇ ਚਲਾਣਾ ਕੀਤਾ।

ਸੰ: ੧੭੩੫ ਬਿ: ਨੂੰ ਮਾਤਾ ਨਾਨਕੀ ਜੀ ਨੇ ਸ੍ਰੀ ਕੀਰਤ ਪੁਰ ਜੀ ਚਲਾਣਾ ਕੀਤਾ ॥

ਸੰ: ੧੬੯੫ ਨੂੰ ਬਾਬਾ ਗੁਰਦਿੱਤਾ ਜੀ ਦਾ ਕੀਰਤ ਪੁਰ ਚਲਾਣਾ ਹੋਯਾ। ਸੰਮਤ ੧੬੯੭ ਦਿਨ ਬੁੱਧਵਾਰ ਥਿੱਤ ੧੧ ਪ੍ਰਵਿਸ਼ਟੇ ਅੱਸੂ ੫ ਨੂੰ ਬੀਬੀ ਵੀਰੋ ਜੀ ਵੱਲੇ ਪਿੰਡ ਵਿੱਚ ਚਲਾਣਾ ਕਰ ਗਏ।

ਸੰ: ੧੭੪੬ ਮਾਘ ੭ ਬਿ: ਨੂੰ ਬਾਬਾ ਸੂਰਜ ਮੱਲ ਜੀ ਦਾ ਸ੍ਰੀ ਕੀਰਤਪੁਰ ਜੀ ਪਤਾਲ ਪੁਰੀ ਵਿਖੇ ਚਲਾਣਾ ਹੋਯਾ।

ਸੰਮਤ ੧੬੮੬ ਅੱਸੂ ੯ ਸੁਦੀ ੧੦ ਨੂੰ ਬਾਬਾ ਅਟੱਲ ਰਾਇ ਜੀ ਸ੍ਰੀ ਅੰਮ੍ਰਿਤਸਰ ਕੌਲਸਰ ਜੀ ਪਾਸ ਚਲਾਣਾ ਕਰ ਗਏ ॥

ਸੰ: ੧੬੯੮ ਮਾਘ ੨੩ ਨੂੰ ਸ੍ਰੀ ਕੀਰਤਪੁਰ ਵਿੱਚ ਬਾਬਾ ਅਣੀ ਰਾਇ ਜੀ ਗੁਰ ਪੁਰੀ ਸਧਾਰੇ।

ਸੰਮਤ ੧੭੮੭ ਬਿ: ਨੂੰ ਗੁਰੂ ਹਰਰਾਇ ਜੀ ਦੇ ਭ੍ਰਾਤਾ ਧੀਰ ਮੱਲ ਜੀ ਕਰਤਾਰਪੁਰ ਵਿੱਚ ਚਲਾਣਾ ਕਰ ਗਏ ॥

---

# ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਸੰ :੧੬੮੬ ਮਾਘ ਸੁਦੀ ੧੩ ਫੱਗਣ ਪ੍ਰਵਿਸ਼੍ਰੇ ੨ ਨੂੰ ਬਾਵਾ ਗੁਰਦਿੱਤਾ ਜੀ ਦੇ ਘਰ ਸ਼ੀਸ਼ ਮਹਿਲ ਸ੍ਰੀ ਕੀਰਤ ਪੁਰ ਵਿਖੇ ਸ਼ਨੀ ਵਾਰ ਨੂੰ ੧੧ ਘੜੀ ਰਾਤ ਗਈ ਸਾਹਿਬਜ਼ਾਦੇ

ਸ੍ਰੀ ਗੁਰੂ ਹਰਰਾਇ ਜੀ ਦਾ ਅਵਤਾਰ ਹੋਯਾ ॥

ਸੰਮਤ ੧੭੦੧ ਚੇਤ੍ਰ ਸੁਦੀ ੧੦ ਪ੍ਰਵਿਸ਼ਟੇ ੧੨ ਦਿਨ ਸ਼ੁੱਕ੍ਰ ਵਾਰ ਨੂੰ ਸ੍ਰੀ ਗੁਰੂ ਹਰ ਗੋਬਿੰਦ ਜੀ ਨੇ ਆਪਨੂੰ ਗੁਰਿਆਈ ਦੀ ਗੱਦੀ ਬਖਸ਼ੀ ਤੇ ਭਾਈ ਭਾਨਾ ਜੀ ਦੇ ਹੱਥੋਂ ਤਿਲਕ ਕਰਾਯਾ।

ਭਾਈ ਦਯਾ ਰਾਮ ਸਿਲੀ ਖੱਤ੍ਰੀ ਅਨੂਪ ਸ਼ਹਿਰ (ਜੋ ਗੰਗਾ ਵੱਲ ਹੈ) ਨਿਵਾਸੀ ਦੇ ਘਰ ਇੱਕ ਪੁੱਤ੍ਰ ਰਾਮਚੰਦ ਨਾਮ ਕਰਕੇ ਤੇ ਸੱਤ ਲੜਕੀਆਂ ਸਨ, ਜਿਨ੍ਹਾਂ ਦੇ ਨਾਮ ਇਸਤਰਾਂ ਨਾਲ ਹਨ:—

ਕ੍ਰਿਸ਼ਨ ਕੌਰ ਜੀ ੧, ਚੋਖੀਜੀ੨, ਲੜਕੀ੩, ਚੰਦਕੌਰ ਜੀ੪, ਅਨੋਖੀ ੫, ਪ੍ਰੇਮ ਕੌਰ ੬, ਰਾਮ ਕੌਰ ੭। ਇੱਕ ਦਯਾਰਾਮ ਦੇ ਭਰਾ ਮਯਾਰਾਮ ਦੇ ਘਰ ਪੁੱਤ੍ਰੀ ਕੋਟ ਕਲਿਆਣੀ ਜੀ ਜਨਮੀ।

ਸ੍ਰੀ ਗੁਰੂ ਜੀ ਨਾਲ ਕ੍ਰਿਸ਼ਨਕੌਰ ਤੇ ਕੋਟ ਕਲਿਆਨੀ ਜੀ ਸੰ: ੧੬੯੪ ਹਾੜ ੧੧ ਨੂੰ ਵਿਵਾਹੀਆਂ

ਸੰ: ੧੭੦੩ ਬਿ: ਨੂੰ ਮਾਤਾ ਕੋਟ ਕਲਯਾਣੀ ਜੀ ਤੋਂ ਬਾਬਾ ਰਾਮ ਰਾਇ ਜੀ ਕੀਰਤਪੁਰ ਵਿਚ ਜਨਮੇ।

ਸੰਮਤ ੧੭੧੩ ਸਾਵਨ ਵਦੀ ੧੦ ਦਿਨ ਬੁੱਧਵਾਰ ਨੂੰ ਕੀਰਤਪੁਰ ਸ਼ੀਸ਼ ਮਹਿਲਾਂ ਵਿੱਚ ਮਾਤਾ ਕ੍ਰਿਸ਼ਨਕੌਰ ਜੀ ਤੋਂ ਗੁਰੂ ਹਰਿਕ੍ਰਸ਼ਨ ਜੀ ਪ੍ਰਗਟ ਹੋਏ।

ਸੰ: ੧੭੧੫ ਬਿ: ਨੂੰ ਬੀਬੀ ਰੂਪਕੌਰ ਜੀ ਜਨਮੀਂ। ਸ੍ਰੀਗੁਰੂ ਹਰਿਰਾਇ ਜੀ ਨੇ ਆਪਣੇ ਭੰਡਾਰੇ ਵਿਚੋਂ ਬੇਅੰਤ ਜੀਵਾਂ ਨੂੰ ਨਾਮਦਾਨ ਦੇ ਕੇ ਮੁਕਤ ਕੀਤਾ। ਤੇ ਬਖਸ਼ੀਸਾਂ ਕੀਤੀਆਂ, ਅਰ ਵਰ ਦਿੱਤੇ। ਆਪਦੇ ਬਚਨਾਂ ਤੋਂ ਰੰਕ ਰਾਜੇ ਹੋਗਏ। ਪਟਿਆਲਾ,

ਨਾਭਾ ਆਦਿ ਰਿਆਸਤਾਂ ਦੇ ਬਜ਼ੁਰਗ ਇਨ੍ਹਾਂ ਸਤਿਗੁਰਾਂ ਦੇ ਦਰੋਂ ਹੀ ਵਰੋਸਾਏ ਸਨ, ਤੇ ਸਤਿਗੁਰਾਂ ਨੇ ਬਚਨ ਕੀਤੇ ਸਨ:–

"ਤੁਹਾਡੇ ਘੋੜੇ ਸਤਲੁਜ ਤੇ ਜਮਨਾਂ ਤੀਕ ਪਾਣੀ ਪੀਣਗੇ॥"

ਇਉਂ ਗੁਰੂ ਜੀ ਨੇ ਮਾਲਵੇ ਮਾਝੇ ਦੁਆਬੇ ਦੀ ਸੈਲ ਕਰਕੇ ਅਨੇਕਾਂ ਜੀਵਾਂ ਦਾ ਉਧਾਰ ਕੀਤਾ, ਅਤੇ ਅਪਨੀ ਆਤਮਕ ਸ਼ਕਤੀ ਦੀ ਬਖਸ਼ੀਸ਼ ਆਪਣੇ ਪੁੱਤ੍ਰ ਰਾਮਰਾਇ ਜੀ ਨੂੰ ਕਰਕੇ ਦਿੱਲੀ ਪਾਤਸ਼ਾਹ ਔਰੰਗਜ਼ੇਬ ਪਾਸ ਭੇਜਿਆ, ਤੇ ਬਚਨ ਕੀਤਾ "ਤੂੰ ਜੋ ਬਚਨ ਕਰੇਂਗਾ ਸੱਤ ਹੋ ਜਾਵੇਗਾ।" ਰਾਮਰਾਇ ਜੀ ਨੇ ਦਿੱਲੀ ਜਾ ਔਰੰਗਜ਼ੇਬ ਨੂੰ ੭੨ ਕਰਾਮਾਤਾਂ ਵਿਖਾਈਆਂ। ਪਰ ਪਾਤਸ਼ਾਹ ਦੇ ਲਿਹਾਜ਼ ਵਿਚ ਆ ਕੇ ਗੁਰਬਾਣੀ ਦੀ ਤੁਕ ਉਲਟਾਉਲਟ ਕਰਕੇ ਗੁਰੂ ਜੀ ਨੇ ਰਾਮਰਾਇ ਨੂੰ ਮੱਥੇ ਨਾ ਲਾਇਆ।

ਸੁਥਰੇ ਸ਼ਾਹ ਨਾਮੇਂ ਸ੍ਰੀ ਗੁਰੂ ਹਰਰਾਇ ਜੀ ਦਾ ਇੱਕ ਪ੍ਰੇਮੀ ਸਿੱਖ ਹੋਯਾ ਹੈ। ਇਸਨੇ ਦਿੱਲੀ ਜਾ ਪਾਤਸ਼ਾਹ ਨੂੰ ਕਈ ਕੌਤਕ ਵਖਾਏ ਸਨ। ਸ੍ਰੀ ਗੁਰੂ ਹਰਰਾਇ ਜੀ ਨੇ ਸੰਮਤ੧੭੧੮ ਕੱਤਕ ਵਦੀ ੯ ਕੀਰਤ ਪੁਰ ਵਿਖੇ ਦਿਨ ਐਤਵਾਰ ਨੂੰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਗੁਰਿਆਈ ਦੀ ਗੱਦੀ ਬਖਸ਼ੀ, ਤੇ ਭਾਈ ਗੁੜ੍ਹਾ ਜੀ ਦੇ ਹੱਥੋਂ ਤਿਲਕ ਕਰਾਯਾ। ਅਰ ਆਪ ਕੱਤਕ ਵਦੀ ੧੦ ਨੂੰ ਜੋਤੀ ਜੋਤ ਸਮਾ ਗਏ।

ਗੁਰੂ ਜੀ ਦੇ ਮਹਿਲਾਂ ਦੇ ਚਲਾਣਿਆਂ ਦੇ ਸੰਮਤਾਂ ਦਾ ਖੋਜ ਬਹੁਤ ਕਰਨ ਪਰ ਵੀ ਪਤਾ ਨਹੀਂ ਲੱਗ ਸੱਕਿਆ। ਕੇਵਲ ਏਨਾਂ ਪਤਾ ਲੱਗਾ ਹੈ ਕਿ ਕੀਰਤਪੁਰ ਵਿੱਚ ਚਲਾਣੇ ਹੋਏ ਸਨ॥

ਸੰ: ੧੭੪੪ ਨੂੰ ਸਾਹਿਬਜ਼ਾਦੇ ਰਾਮਰਾਇ ਜੀ ਡੇਹਰੇ ਦੂਨ ਵਿਚ ਚਲਾਣਾ ਕਰ ਗਏ। ਅਤੇ ਕੀਰਤਪੁਰਤ ਪੁਰ ਵਿੱਚ ਬੀਬੀ ਰੂਪ ਕੌਰ ਦਾ ਚਲਾਣਾ ਹੋਯਾ।

—o—

# ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਸੰ: ੧੭੧੩ ਸਾਵਣ ਵਦੀ ੧੦ ਦਿਨ ਸੋਮਵਾਰ ਨੂੰ ਪਹਿਰ ਦਿਨ ਚੜ੍ਹੇ ਸ੍ਰੀ ਗੁਰੂ ਹਰਿਰਾਇ ਜੀ ਦੇ ਘਰ ਮਾਤਾ ਕਿਸ਼ਨਕੌਰ ਜੀ ਤੋਂ ਸ਼ੀਸ਼ ਮਹਿਲ ਕੀਰਤ ਪੁਰ ਜੀ ਵਿੱਚ ਅਵਤਾਰ ਧਾਰਿਆ।

ਸੰ: ੧੭੧੮ ਕੱਤਕ ਵਦੀ ੯ ਨੂੰ ਆਪ ਛੋਟੀ ਆਯੂ ਵਿਚ ਹੀ ਗੁਰਿਆਈ ਦੀ ਗੱਦੀ ਪਰ ਬੈਠੇ, ਤੇ ਬਾਲਕ ਰੂਪ ਵਿੱਚ ਏਹ ਅਠਵਾਂ ਗੁਰੂ ਨਾਨਕ ਆਤਮਕ ਰੋਗੀਆਂ ਦਾ ਇਲਾਜ ਨਾਮ ਦਾਰੂ ਨਾਲ ਕਰਨ ਲੱਗਾ। ਸ੍ਰੀਰਕ ਰੋਗ ਤਾਂ ਆਪਦੇ ਦਰਸ਼ਨ ਤੋਂ ਹੀ ਉੱਡ ਜਾਂਦੇ ਸਨ ਤਦੇ ਤਾਂ ਬਚਨ ਹੈ:—

"ਸ੍ਰੀ ਹਰਿ ਕ੍ਰਿਸ਼ਨ ਧਿਆਈਐ<br>ਜਿਤ ਡਿਠੈ ਸਭ ਦੁਖ ਜਾਇ ॥"

ਸ: ੧੭੨੦ ਬਿ: ਨੂੰ ਆਪ ਦਿੱਲੀ ਨੂੰ ਤਿਆਰ ਹੋਏ। ਰਾਹ ਵਿੱਚ ਪੰਜੋਖਰੇ ਪਿੰਡ ਇੱਕ ਪੰਡਤ ਦਾ ਸ਼ੰਕਾ ਦੂਰ ਕਰਨ ਹਿਤ ਇੱਕ ਮਹਾਂ ਮੂਰਖ ਪਰ ਕਿਰਪਾ ਦ੍ਰਿਸ਼ਟੀ ਕਰਕੇ ਤਿਸਤੋਂ

ਗੀਤਾ ਦੇ ਅਰਥ ਕਰਾਏ, ਜਿਸਤੋਂ ਸਭ ਪੰਡਤ ਆਪਦੀ ਚਰਨੀਂ ਡਿੱਗੇ, ਤੇ ਸਿੱਖ ਹੋਏ। ਦਿੱਲੀ ਗੁਰੂ ਜੀ ਦੇ ਦਰਸ਼ਨਾਂ ਤੋਂ ਬੇਅੰਤ ਰੋਗੀ ਅਰੋਗ ਹੋਏ। ਇਉਂ ਆਪ ਥੋੜਾ ਚਿਰ ਹੀ ਗੁਰ ਗੱਦੀ ਪਰ ਰਹਿਕੇ ਸੰਮਤ ੧੭੨੦ ਚੇਤ੍ਰ ਸੁਦੀ ੧੪ ਬੁੱਧਵਾਰ ਵੈਸਾਖ ੩ ਨੂੰ ਪੁਰਾਣੀ ਦਿੱਲੀ ਵਿਚ ਜੋਤੀ ਜੋਤ ਸਮਾ ਗਏ, ਤੇ 'ਬਾਬਾ ਬਕਾਲੇ' ਬਚਨ ਕਰ ਗਏ।

—o—

## ਸ੍ਰੀ ਗੁਰੂ ਤੇਗ ਬਹਾਦਰ ਜੀ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੰਮਤ ੧੬੭੮ ਵਿਸਾਖ ਵਦੀ ੫ ਐਤਵਾਰ ਡੇਢ ਪਹਿਰ ਰਾਤ ਗਈ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਘਰ ਮਾਤਾ ਨਾਨਕੀ ਜੀ ਤੋਂ ਸ੍ਰੀਅੰਮ੍ਰਿਤਸਰ ਵਿਚ ਅਵਤਾਰ ਧਾਰਿਆ।

ਸੰਃ ੧੬੮੬ ਅੱਸੂ ਪਰਵਿਸ਼ਟੇ ੧੫ ਅੱਸੂ ਸੁਦੀ ੫ ਨੂੰ ਭਾਈ ਲਾਲਚੰਦ ਜੀ ਸੁਭਿਖੀਏ (ਸੁਪੱਤਨੀ ਬਿਸ਼ਨ ਕੌਰ) ਦੀ ਸਪੁੱਤ੍ਰੀ ਗੁਜਰੀ ਜੀ ਨਾਲ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਵਿਵਾਹ ਹੋਯਾ॥

ਸੰਮਤ ੧੭੨੧ ਚੇਤ੍ਰ ੨੪ ਦਿਨ ਸੋਮਵਾਰ ਨੂੰ ਬਕਾਲੇ ਵਿੱਚ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੇ "ਬਾਬਾ ਬਕਾਲੇ" ਦੇ ਵਾਕ ਅਨੁਸਾਰ ਗੁਰੂ ਤੇਗ ਬਹਾਦਰ ਜੀ ਗੁਰਿਆਈ ਦੀ ਗੱਦੀ ਪਰ ਬੈਠੇ, ਤੇ ਭਾਈ ਗੁਰਦਿੱਤਾ ਜੀ ਨੇ ਤਿਲਕ ਕੀਤਾ।

ਸੰ: ੧੭੨੧ ਨੂੰ ਗੁਰੂ ਤੇਗ ਬਹਾਦਰ ਜੀ ਗੋਂਦਵਾਲ, ਖਡੂਰ ਸਾਹਿਬ, ਤਰਨ ਤਾਰਨ, ਅੰਮ੍ਰਿਤਸਰ, ਵੱਲੇ ਪਿੰਡ, ਘੁੱਕੇ ਵਾਲੀ, (ਗੁਰੂ ਕੇ ਬਾਗ) ਛੇਂਡੇ ਰਾਮਦਾਸ ਪੁਰੇ, ਡੇਹਰੇ ਬਾਬੇ ਨਾਨਕ ਜੀ, ਵਟਾਲੇ, ਸ੍ਰੀ ਹਰਿਗੋਬਿੰਦ ਪੁਰੇ ਆਦ ਨੱਗਰਾਂ ਵਿੱਚੋਂ ਦੀ ਹੁੰਦੇ ਸਤਿਨਾਮ ਦਾ ਉਪਦੇਸ਼ ਕਰਕੇ ਬਾਬੇ ਬਕਾਲੇ ਪੁਜੇ, ਤੇ ਉੱਥੋਂ ਫਿਰ ਦੁਆਬੇ ਵਿਚ ਪ੍ਰਚਾਰ ਕਰਦੇ ਹੋਏ ਸ੍ਰੀ ਕੀਰਤ ਪੁਰ ਜਾ ਰਹੇ। ਫਿਰ ਸੰ: ੧੭੨੨ ਅੱਸੂ ਦੀ ੧੦ ਨੂੰ ਜਗਤ ਉਧਾਰ ਹਿਤ ਮਾਲਵੇ ਦੀ ਸੈਲ ਕਰਦੇ ਪੂਰਬ ਦੇਸ ਨੂੰ ਪਧਾਰੇ। ਮਥਰਾ, ਆਗਰਾ, ਕਾਂਸ਼ੀ, ਪ੍ਰਾਗਰਾਜ ਆਦ ਕਈ ਸ਼ਹਿਰਾਂ ਵਿੱਚੋਂ ਹੁੰਦੇ ਤੇ ਲੋਕਾਂ ਨੂੰ ਵਾਹਿਗੁਰੂ ਦੇ ਰਸਤੇ ਪੌਂਦੇ ਪਟਨੇ ਸ਼ਹਿਰ ਪੁਜੇ, ਤੇ ਮਹਿਲ ਮਾਤਾ ਗੁਜਰੀ ਜੀ ਨੂੰ ਇੱਥੇ ਛੱਡ ਆਪ ਰਾਜਾ ਬਿਸ਼ਨ ਸਿੰਘ ਦੇ ਨਾਲ ਆਸਾਮ ਤੇ ਬੰਗਾਲ ਦੇਸ ਨੂੰ ਗਏ। ਪਿੱਛੋਂ ਪਟਨੇ ਵਿੱਚ ਸੰ: ੧੭੨੩ ਪੋਹ ਸੁਦੀ ਸਪਤਮੀ ਨੂੰ ਮਾਤਾ ਗੁਜਰੀ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਵਤਾਰ ਧਾਰਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਪੂਰਬ ਵਿੱਚ ਬੇਅੰਤ ਲੋਕਾਂ ਨੂੰ ਤਾਰਦੇ ਜੀਅ ਦਾਨ ਕਰਦੇ ਪੰਜਾਬ ਨੂੰ ਮੁੜੇ, ਤੇ ਸੰ: ੧੭੨੫ ਬਿ: ਨੂੰ ਅਨੰਦ ਪੁਰ ਆਨ ਪੁਜੇ। ਫਿਰ ਦੂਜੀ ਵਾਰ ਸੰ: ੧੭੩੨ ਬਿ: ਨੂੰ ਅਨੇਕ ਜਗਾ ਹੋ ਦਿੱਲੀ ਪੁੱਜ ਧਰਮ ਦੇ ਰੱਖਨ ਲਈ ਪਾਤਸ਼ਾਹ ਔਰੰਗਜੇਬ ਦੇ ਜ਼ੁਲਮ ਕਰਕੇ ਮੱਘਰ ਸੁਦੀ ਪੰਚਮੀ ਨੂੰ ਸੀਸ ਕੁਰਬਾਨ ਕਰਕੇ ਜੋਤੀ ਜੋਤ ਸਮਾ ਗਏ, ਤੇ ਧਰਮ ਦੀ ਲਾਜ ਰੱਖੀ, ਤੇ 'ਗੁਰੂ ਤੇਗ ਬਹਾਦਰ ਹਿੰਦ ਦੀ ਚਾਦਰ' ਬਣ ਸ਼ਰਨ ਆਇਆਂ ਦੀ ਲਾਜ ਪਾਲੀ, ਤੇ ਗੁਰਿਆਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬਖਸ਼ੀ। ਗੁਰੂ ਤੇਗ

ਬਹਾਦਰ ਜੀ ਦੇ ਨਾਲ ਭਾਈ ਗੁਰਦਿੱਤਾ ਜੀ ਵੀ ਸਨ, ਓਹ ਵੀ ਵੈਰਾਗ ਵਾਨ ਹੋ ਦਿੱਲੀ ਵਿੱਚ ਹੀ ਸਰੀਰ ਛੱਡ ਗੁਰ ਪੁਰੀ ਨੂੰ ਪਧਾਰ ਗਏ। ਭਾਈ ਮਤੀ ਦਾਸ ਤੇ ਭਾਈ ਦਿਆਲਾ ਗੁਰੂ ਜੀ ਤੋਂ ਪਹਿਲੋਂ ਪਾਤਸ਼ਾਹੀ ਜ਼ੁਲਮ ਹੱਥੋਂ ਸ਼ਹੀਦ ਹੋ ਗਏ। ਮਾਤਾ ਗੁਜਰੀ ਜੀ ਸੰ: ੧੭੬੧ ਪੋਹ ੧੩ ਨੂੰ ਸੂਹੰਦ ਵਿਚ ਚਲਾਣਾ ਕਰ ਗਏ।



## ਸ੍ਰੀ ਗੁਰੂ ਗੋਬਿੰਦ ਸਿੰਘ ਜੀ

(ਸ੍ਰੀ ਗੁਰੂ) ਗੋਬਿੰਦ ਸਿੰਘ ਜੀ ਸੰ:੧੭੨੩ ਪੋਹ ਸੁਦੀ ੭ ਦਿਨ ਸ਼ਨੀ ਵਾਰ ਨੂੰ ਸਵਾ ਪਹਿਰ ਰਾਤ ਰਹਿੰਦੀ ਮਾਤ੍ਰਾ ਗੁਜਰੀ ਜੀ ਦੇ ਉਦਰੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘਰ ਸ਼ਹਿਰ ਪਟਨੇ ਵਿੱਚ ਪ੍ਰਗਟ ਹੋਏ।

ਸੰਮਤ ੧੭੩੦ ਜੇਠ ਪਰਵਿਸ਼ਟੇ ੧੫ ਨੂੰ ਹਰਜਸ ਸੁਭਿ-ਖੀਏ ਖੱਤ੍ਰੀ ਲਹੌਰ ਨਿਵਾਸੀ ਦੀ ਸਪੁੱਤ੍ਰੀ ਜੀਤੋ ਜੀ ਨਾਲ ਸ੍ਰੀ ਗੁਰੂ ਗੋਬਿੰਦਸਿੰਘ ਜੀ ਦਾ ਪਹਿਲਾ ਵਿਵਾਹੁ ਗੁਰੂ ਕੀ ਲਹੌਰ ਵਿੱਚ(ਜੋ ਸ੍ਰੀ ਅਨੰਦ ਪੁਰ ਜੀ ਤੋਂ ੭ ਕੋਹ ਉੱਤ੍ਰ ਵੱਲ ਹੈ)ਹੋਯਾ॥

ਸੰ: ੧੭੩੨ ਮੱਘਰ ਸੁਦੀ ੫ ਪ੍ਰਵਿਸ਼ਟੇ ੧੨ ਨੂੰ ਆਪ ਗੁਰਿਆਈ ਦੀ ਗੱਦੀ ਪਰ ਬੈਠੇ ਤੇ ਇਸ ਸਮੇਂ ਭਾਈ ਹਰਦਿੱਤਾ ਜੀ ਨੇ ਗੁਰੂ ਜੀ ਨੂੰ ਤਿਲਕ ਮੇਰੇ ਹੱਥੋਂ ਕਰਾਯਾ॥

ਸੰ: ੧੭੪੩ ਵਿਸਾਖ ਸੁਦੀ ੧੫ ਪੂਰਨਮਾਸ਼ੀ ਨੂੰ ਭਾਈ ਰਾਮ ਸ਼ਰਨ ਕੁਮਰਾਉ ਖੱਤ੍ਰੀ ਬਿਜਵਾੜੇ (ਜੋ ਜ਼ਿਲਾ ਹੁਸ਼ਿਆਰ

ਪੁਰ ਤੋਂ ੧ ਮੀਲ ਚੜ੍ਹਦੇ ਵੱਲ ਹੈ) ਵਾਲੇ ਨੇ ਅਪਨੀ ਸਪੁਤ੍ਰੀ ਸੁੰਦ੍ਰੀ ਜੀ ਦਾ ਵਿਵਾਹੁ ਦਸਮ ਗੁਰੂ ਜੀ ਨਾਲ ਕੀਤਾ।

ਸੰ: ੧੭੫੭ ਵਿਸਾਖ ਦੀ ਸੰਕ੍ਰਾਂਤ ਨੂੰ ਸ੍ਰੀ ਅਨੰਦ ਪੁਰ ਵਿੱਚ ਰਹੁਤਾਸ ਦੇ ਰਾਮੂ ਬੱਸੀ ਖੱਤ੍ਰੀ ਦੀ ਸਪੁੱਤ੍ਰੀ ਸਾਹਿਬ ਕੌਰਾਂ ਜੀ ਦਾ ਡੋਲਾ ਆਯਾ, ਜੋ ਭਜਨ ਸਿਮਰਨ ਵਿਚ ਕੁਆਰਾ ਡੋਲਾ ਕਰਕੇ ਪ੍ਰਸਿੱਧ ਰਹੇ ਤੇ ਖਾਲਸੇ ਜੀ ਦੀ ਧਰਮ ਮਾਤਾ ਨੇ ਗਾਏ।

ਸੰ: ੧੭੪੫ ਅੱਸੂ ੧੪ ਦਿਨ ਸ਼ੁੱਕ੍ਰਵਾਰ ਨੂੰ ਸ੍ਰੀ ਅਨੰਦ ਪੁਰ ਭੋਰੇ ਸਾਹਿਬ ਜੀ ਮਾਤਾ ਜੀਤੋ ਜੀ ਤੋਂ ਬਾਬਾ ਅਜੀਤ ਸਿੰਘ ਜੀ ਅਤੇ ਸੰਮਤ ੧੭੪੯ ਵਿਸਾਖ ੨੨ ਦਿਨ ਬੁੱਧਵਾਰ ਨੂੰ ਸ੍ਰੀ ਅਨੰਦ ਪੁਰ ਵਿੱਚ ਬਾਬਾ ਜੁਝਾਰ ਸਿੰਘ ਜੀ ਸਾਹਿਬਜ਼ਾਦੇ ਜਨਮੇ।

ਸੰ: ੧੭੫੨ ਸਾਵਣ ੧੨ ਦਿਨ ਐਤਵਾਰ ਨੂੰ ਮਾਤਾ ਸੁੰਦਰੀ ਜੀ ਤੋਂ ਬਾਬਾ ਜੋਰਾਵਰ ਸਿੰਘ ਜੀ ਜਨਮੇਂ।

ਸੰ: ੧੭੫੪ ਹਾੜ ੧ ਦਿਨ ਵੀਰਵਾਰ ਨੂੰ ਮਾਤਾ ਸੁੰਦਰੀ ਜੀ ਤੋਂ ਬਾਬਾ ਫਤੇ ਸਿੰਘ ਜੀ ਜਨਮੇਂ।

ਸੰ: ੧੭੫੬ ਵਿ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਨੂੰ ਪਰਖਿਆ, ਤਾਂ ਪੰਜ ਪਿਆਰੇ ਨਿਕਲੇ, ਉਹਨਾਂ ਨੂੰ ਅੰਮ੍ਰਿਤ ਛਕਾ ਖਾਲਸਾ ਪੰਥ ਸਾਜਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੇ ਨਾਮ ਦਾ ਪ੍ਰੇਮ ਪਿਆਲਾ ਅਕਾਲ ਪੁਰਖ ਦੀ ਤਰਫੋਂ ਸੰਸਾਰ ਨੂੰ ਪਿਲਾਵਿਨ ਆਏ ਸੀ, ਤੇ ਉਨ੍ਹਾਂ ਦਸ ਸਰੂਪ ਧਾਰ ਓਹ ਪ੍ਰੇਮ ਪਿਆਲਾ ਨਾਮ ਦਾ ਅੰਮ੍ਰਿਤ ਬੇਅੰਤ ਜੀਵਾਂ ਨੂੰ ਪਿਲਾ ਅਮਰ ਕੀਤਾ, ਪਰ ਸੰਤਾਂ ਪ੍ਰਸ਼ਰ ਦੇ ਪਿਆਰਿਆਂ

ਨਾਲ ਸੰਸਾਰੀ ਜੀਵ ਸਦਾ ਹੀ ਵਿਰੋਧ ਕਰਦੇ ਆਏ ਹਨ, ਕਿਉਂਕਿ "ਭਗਤਾਂ ਤੈ ਸੈਸਾਰੀਆਂ ਜੋੜ ਕਦੇ ਨ ਆਇਆ।" ਸੋ ਪ੍ਰਮੇਸ਼ਰ ਪਿਆਰਿਆਂ ਨੂੰ ਈਰਖਾ ਵਾਲੇ ਲੋਕਾਂ ਅਨੇਕ ਤਰਾਂ ਦੇ ਕਸ਼ਟ ਦਿੱਤੇ, ਤੇ ਭਗਤਾਂ ਸੰਤਾਂ ਨੇ ਓਹ ਝੱਲੇ, ਪਰ ਹੁਣ ਵੇਲਾ ਆਯਾ ਕਿ ਪ੍ਰਮੇਸ਼ਰ ਪਿਆਰ ਵਾਲੇ ਪੁਰਖਾਂ (ਸਿੱਖਾਂ) ਪਰ ਹੋ ਰਹੀ ਤੇ ਨਿੱਤ ਵਧਦੀ ਜਾ ਰਹੀ ਅਨੀਤ ਨੂੰ ਰੋਕਿਆ ਜਾਵੇ। ਇਸ ਰੋਕ ਹਿਤ ਸਮੇਂ ਅਨੁਸਾਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਖੜਗ ਫੜੀ ਸੀ, ਤੇ ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਫੜਨੀ ਪਈ। ਪਰ ਏਹ ਖੜਗ ਕਿਸੇ ਨਿੱਜ ਦੇ ਕੰਮ, ਰਾਜ ਦੇ ਲੋਭ, ਯਾ ਕਿਸੇ ਹੋਰ ਲਾਲਚ ਨੇ ਨਹੀਂ ਫੜਾਈ ਸੀ, ਏਹ ਕੇਵਲ ਸੰਤ ਰੱਖਯਾ ਤੇ ਦੀਨਾਂ ਦੇ ਬਚਾਉ ਹਿਤ ਫੜੀ ਗਈ ਸੀ। ਇਹੋ ਕਾਰਨ ਸੀ ਕਿ ਸੱਚ ਤੋਂ ਭੁੱਲੇ ਹੋਏ ਲਾਲਚ ਦੇ ਬੱਧੇ ਹੋਏ, ਪਹਾੜੀ ਹਿੰਦੂ ਰਾਜਿਆਂ ਤੇ ਪਾਤਸ਼ਾਹ ਔਰੰਗਜ਼ੇਬ ਤੇ ਉਸਦੇ ਸਾਥੀ ਮੁਸਲਮਾਨਾਂ ਨੇ ਆਪ ਨਾਲ ਵਿਰੋਧ ਕੀਤਾ।

ਵਿਰੋਧੀਆਂ ਦਾ ਵਿਰੋਧ ਹੌਮੈਂ ਦੇ ਆਸਰੇ ਤੇ ਈਰਖਾ ਦੀ ਨੀਂਹ ਪੁਰ ਸੀ, ਤੇ ਓਹ ਚਾਹੁੰਦੇ ਸਨ ਕਿ ਏਹ ਅਕਾਲੀ ਪੰਥ, ਰੱਬੀ ਰੰਗਾਂ ਵਿੱਚ ਖੇਲਣ ਵਾਲਾ ਮਾਰਗ ਮੇਸ ਦਿੱਤਾ ਜਾਵੇ, ਤੇ ਉਸ ਮਾਰਗ ਤੁਰਨ ਵਾਲੇ ਨਾਸ ਕਰ ਦਿੱਤੇ ਜਾਣ, ਪਰ ਉਨ੍ਹਾਂ ਵਿਰੋਧੀਆਂ ਨੂੰ ਆਪਣੇ ਇਸ ਮੰਤੱਵ ਵਿਚ ਮੂੰਹ ਦੀ ਖਾਣੀ ਪਾਈ। ਭਾਵੇਂ ਪਰਮੇਸ਼ਰ ਪਿਆਰਿਆਂ ਨੂੰ ਕਈ ਸਰੀ-ਰਕ ਕਸ਼ਟ ਝੱਲਣੇ ਪਏ, ਸੀਸ ਕੁਰਬਾਨ ਕਰਨੇ ਪਏ, ਪਰ ਉਹ ਅਕਾਲੀ ਪੰਥ ਦੀ ਰੱਖਯਾ ਤੋਂ ਨਾ ਹਟੇ। ਇੱਸੇ ਕਾਰਨ ਵਿਰੋਧੀ ਪਹਾੜੀ ਰਾਜਿਆਂ ਤੇ ਤੁਰਕਾਂ ਨਾਲ ਗੁਰੂ ਜੀ ਦੇ

ਯੁੱਧ ਹੋਏ। ਸੰਮਤ੧੭੬੧ ਬਿਃਨੂੰ ਪਹਾੜੀਆਂ ਨੇ ਫਰੇਬ ਕਰਕੇ ਆਟੇ ਦੀ ਗਊ ਬਨਾ ਕੇ ਆਂਦੀ ਤੇ ਸੌਂਹਾਂ ਚੁੱਕੀਆਂ ਕਿ ਆਪ ਅਨੰਦ ਪੁਰ ਦਾ ਕਿਲਾ ਖਾਲੀ ਕਰ ਦਿਓ,ਅਸੀ ਕੁਝ ਨਹੀਂ ਕਹਾਂਗੇ। ਗੁਰੂ ਜੀ ਦਾ ਜੁਧ ਕਿਸੇ ਲੋਭ ਦੇ ਅਧੀਨ ਨਹੀਂ ਸੀ, ਇਸ ਲਈ ਉਨ੍ਹਾਂ ਨੇ ਵਿਰੋਧੀਆਂ ਦਾ ਪਾਪ ਜਾਣਦੇ ਹੋਏ ਵੀ ਵਿਰੋਧੀਆਂ ਦਾ ਪਾਪ ਪ੍ਰਗਟ ਕਰਨ ਲਈ ਕਿਲਾ ਖਾਲੀ ਕਰ ਦਿੱਤਾ, ਪਰ ਵਿਰੋਧੀ ਆਪਣੇ ਧਰਮੋਂ ਗਿਰ ਗਏ, ਤੇ ਲੁੱਟਣ ਆ ਪਏ, ਤੇ ਗੁਰੂ ਜੀ ਤੇ ਹੱਲਾ ਕਰ ਦਿੱਤਾ। ਇਉਂ ਧਰਮ ਹਿਤ ਕੇਤੇ ਸਿੱਖ ਕੁਰਬਾਨ ਹੋ ਗਏ।

ਚਮਕੌਰ ਸਾਹਿਬ ਵਿਚ ਸਾਹਿਬਜ਼ਾਦੇ ਅਜੀਤ ਸਿੰਘ ਜੀ ਤੇ ਜੁਝਾਰਸਿੰਘ ਜੀ ਧਰਮ ਰੱਖਯਾ ਹਿਤ ਜੌਹਰ ਦਿਖਾ ਕੇ ਕੁਰ-ਬਾਨ ਹੋ ਗਏ। ਉੱਧਰ ਛੋਟੇ ਸਾਹਿਬ ਜ਼ਾਦੇ ਜੋਰਾਵਰ ਸਿੰਘ ਜੀ ਤੇ ਫਤੇ ਸਿੰਘ ਜੀ ਅਤੇ ਮਾਤਾ ਗੁਜਰੀ ਜੀ ਸਰ੍ਹੰਦ ਵਿੱਚ ਸ਼ਹੀਦ ਹੋ ਗਏ।

ਸ੍ਰੀ ਚਮਕੌਰ ਸਾਹਿਬ ਜੀ ਜੰਗ ਕਰਕੇ ਗੁਰੂ ਜੀ ਨੰਗੀ ਪੈਰੀਂ ਤੁਰ ਕਰ ਮਾਛੀਵਾੜੇ ਪੁੱਜੇ, ਇੱਥੇ ਕਈ ਪ੍ਰਮੇਸ਼ਰ ਪਿਆਰੇ ਮੁਸਲਮਾਨਾਂ ਨੇ ਆਪ ਦੀ ਸੇਵਾ ਕੀਤੀ। ਫਿਰ ਮਾਲਵੇ ਦੇਸ ਵਿੱਚ ਨਾਮ ਦਾ ਪ੍ਰਚਾਰ ਕਰਦੇ ਹੋਏ ਦਿੱਲੀ ਤੋਂ ਹੋ ਦੱਖਣ ਦੇਸ ਨੂੰ ਗਏ, ਤੇ ਬੇਅੰਤ ਲੋਕਾਂ ਨੂੰ ਨਾਮ ਦਾਨ ਦੇ ਨਿਹਾਲ ਕੀਤਾ।

੧੭੬੫ ਕੱਤਕ ਸੁਦੀ ੫ ਦਿਨ ਵੀਰਵਾਰ ਨੂੰ ਸ੍ਰੀ ਅਬਚਲ ਨਗਰ ਨੰਦੇੜ ਸ਼ਹਿਰ ਕੋਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਜਾਈ ਦੀ ਗੱਦੀ ਸਦਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਕੇ ਜੋਤੀ ਜੋਤ ਸਮਾ ਗਏ।

ਮਾਤਾ ਜੀਤੋ ਜੀ ਨੇ ਆਪ ਤੋਂ ਬਹੁਤ ਚਿਰ ਪਹਿਲਾਂ ਹੀ ਸੰ: ੧੭੫੭ ਬਿ: ਵਿੱਚ ਸ੍ਰੀ ਅਨੰਦ ਪੁਰ ਸਾਹਿਬ ਦੇ ਨਾਲ ਹੀ ਅਗੰਮ ਪੁਰੇ ਚਲਾਣਾ ਕੀਤਾ । ਮਾਤਾ ਸਾਹਿਬ ਕੌਰਾਂ ਜੀ ਨੇ ਸੰ: ੧੭੬੫ ਨੂੰ ਦਿੱਲੀ ਸ਼ਹਿਰ ਵਿੱਚ ਪੁਰਾਣੀ ਦਿੱਲੀ ਚਲਾਣਾ ਕੀਤਾ ਤੇ ਮਾਤਾ ਸੁੰਦਰੀ ਜੀ ਨੇ ਵੀ ਸੰ: ੧੮੦੪ ਨੂੰ ਦਿੱਲੀ ਵਿੱਚ ਹੀ ਚਲਾਣਾ ਕੀਤਾ ।

ਸੰ: ੧੭੬੧ ਬਿ: ਪੋਹ ਦੀ ੮ ਨੂੰ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਸ੍ਰੀ ਚਮਕੌਰ ਸਾਹਿਬ ਜੁੱਧ ਵਿੱਚ ਸ਼ਹੀਦ ਹੋਏ, ਅਤੇ ਛੋਟੇ ਦੋ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਜੀ ਤੇ ਬਾਬਾ ਫਤੇ ਸਿੰਘ ਜੀ ਅਰ ਮਾਤਾ ਗੁਜਰੀ ਜੀ ਸੰ: ੧੭੬੧ ਪੋਹ ੧੩ ਨੂੰ ਸਰਹੰਦ ਵਿੱਚ ਸ਼ਹੀਦ ਹੋਏ ।”

ਇਸ ਕਥਾ ਨੂੰ ਸੰਗਤ ਭਾਈ ਗੁਰਬਖਸ਼ ਸਿੰਘ ਜੀ ਪਾਸੋਂ ਸੁਣਕੇ ਬਹੁਤ ਅਨੰਦ ਹੋਈ ਤੇ ਬਿਅੰਤ ਲੋਕਾਂ ਅੰਮ੍ਰਿਤ ਛਕ ਕੇ ਸਿੱਖੀ ਧਰਮ ਗ੍ਰਹਣ ਕੀਤਾ ।

॥ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ ਸਿੰਘ ਜੀ ੧੯ ਅਧਯਾਇ ਸਮਾਪਤੰ॥

## ਭਾਈ ਜੀ ਨੇ ਪ੍ਰਚਾਰ ਕਰਨਾਂ

ਜਦੋਂ ਭਾਈ ਗੁਰਬਖਸ਼ ਸਿੰਘ ਜੀ ਅਬਚਲ ਨੱਗਰ ਤੋਂ ਸ੍ਰੀ ਗੁਰੂ ਕਲਗੀ ਧਰ ਜੀ ਪਾਸੋਂ ਵਿਦਿਆ ਹੋ ਝੰਡੇ ਰਾਮਦਾਸ ਪੁਰੇ ਆ ਗਏ, ਤਾਂ ਗੁਰੂ ਜੀ ਦੇ ਅਨੇਕਾਂ ਸਿੱਖ ਦੂਰ ੨ ਤੋਂ ਭਾਈ ਗੁਰਬਖਸ਼ ਸਿੰਘ ਜੀ ਪਾਸ ਆ ਕੇ, ਗੁਰੂ ਜੀ ਦੇ ਪ੍ਰੇਮ ਸਮਾਚਾਰ ਪੁੱਛਨ ਲੱਗੇ ਤੇ ਸੁਣਨ ਲੱਗੇ, ਤੇ ਭਾਈ ਜੀ ਸੰਗਤਾਂ

ਵਿੱਚ ਖੰਡੇ ਦੇ ਅੰਮ੍ਰਿਤ ਦਾ ਪ੍ਰਚਾਰ ਕਰਨ ਲੱਗੇ। ਇੱਕ ਬੁਲਾਕੀ ਨਾਮੇਂ ਰੰਧਾਵਾ ਥੋਬੇ ਪਿੰਡ ਤੋਂ ਅਪਨੇ ਪ੍ਰਵਾਰ ਤੇ ਹੋਰ ਸਬੰਧੀਆਂ ਨੂੰ ਨਾਲ ਲੈਕੇ ਝੰਡੇ ਰਾਮਦਾਸ ਪੁਰ ਆਯਾ, ਤੇ ਸਾਥੀਆਂ ਸਮੇਤ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜਿਆ। ਭਾਈ ਬੁਲਾਕਾ ਸਿੰਘ ਦਾ ਵੱਡਾ ਥੋਬਾ ਰੰਧਾਵਾ ਹੋਯਾ ਹੈ, ਇਸਨੇ ਊਦੋਕੇ ਪਿੰਡ ਤੋਂ ਆ ਕੇ ਅਪਨੇ ਨਾਮ ਤੋਂ ਥੋਬਾ ਪਿੰਡ ਬੱਧਾ, ਜੋ ਝੰਡੇ ਰਾਮਦਾਸ ਪੁਰੇ ਤੋਂ ੩ ਕੁ ਕੋਹ ਪੱਛਮ ਵੱਲ ਹੈ। ਥੋਬਾ ਇੱਕ ਜੋਗੀ*ਦਾ ਸੇਵਕ ਸੀ, ਕੁਝ ਸਮਾਂ ਪਾਕੇ ਥੋਬੇ ਦੀ ਔਲਾਦ ਵਿੱਚੋਂ ਨਸੀਰ ਦੇਉ ਦਾ ਪੁਤ੍ਰ ਭਾਈ ਜੇਠਾ ਪੰਚਮ ਗੁਰੂ ਜੀ ਦਾ ਪ੍ਰੇਮੀ ਤੇ ਸੂਰਬੀਰ ਸਿੱਖ ਹੋਇਆ। ਭਾਈ ਜੇਠੇ ਦੀ ਵੱਡੀ ਉਮਰ ਹੋਈ ਹੈ, ਤੇ ਇਸਨੇ ਗੁਰੂ ਜੀ ਦੀ ਸੇਵਾ ਵਿੱਚ ਚੋਖਾ ਹਿੱਸਾ ਲਿਆ ਹੈ। ਇਸ ਭਾਈ ਜੇਠੇ ਦੇ ਪੁਤ੍ਰ ਭਾਈ ਬੁਲਾਕਾ ਸਿੰਘ ਨੇ ਖੰਡੇ ਦਾ ਅੰਮ੍ਰਿਤ ਛਕਿਆ, ਤੇ ਭਾਈ ਗੁਰਬਖਸ਼ਸਿੰਘ ਜੀ ਦੀ ਆਗਯਾ ਅਨੁਸਾਰ ਬਾਬੇ ਬੰਦੇ ਦੇ ਜੱਥੇ ਨਾਲ ਰਹਿਕੇ ਜੁੱਧਾਂ ਵਿੱਚ ਸੂਰਬੀਰਤਾ ਦੱਸਦਾ ਰਿਹਾ। ਬੁਲਾਕਾ ਸਿੰਘ ਜੀ ਦਾ ਇੱਕ ਪੁਤ੍ਰ ਚੰਦਾ ਸਿੰਘ

---

* ਕਹਿੰਦੇ ਹਨ ਕਿ ਜਿਸ ਜਗਾ ਹੁਣ ਝੰਡਾ ਰਾਮਦਾਸ ਪੁਰਾ ਹੈ, ਇਸ ਜਗਾ ਕਿਸੇ ਸਮੇਂ ਭਾਰੀ ਸ਼ਹਿਰ ਵੱਸਦਾ ਸੀ। ਏਹ ਰਾਵੀ ਦਰਿਆ ਦੇ ਕੰਢੇ ਪਰ ਤਪੀਆਂ ਦੇ ਤਪ ਕਰਨ ਦਾ ਇਕ ਤਪ ਅਸਥਾਨਸੀ, ਸੋ ਇਸ ਸ਼ਹਿਰ ਦੇ ਨਿਸ਼ਾਨ ਅੱਜਤੱਕ ਮਿਲਦੇ ਹਨ। ਪੁਰਾਣੇ ਸਮੇਂ ਸਿੰਘਾਲਜ ਖੋਖਰ ਸ਼ਹਿਰ ਦਾ ਨਾਮ ਸੀ, ਦੇਖੋ ਗਿੱਬਨ ਦੀ ਤਵਾਰੀਖ, ਜਿਸ ਜਗਾ ਸਿਕੰਦਰ ਦਾ ਹਾਲ ਲਿਖਿਆ ਹੈ। ਇਸ ਥੇਹ ਨੂੰ ਖੋਖਰਾਂ ਵਾਲਾ ਥੇਹ ਅੱਜ ਤੱਕ ਬੋਲਦੇ ਹਨ, ਅਤੇ ਇਕ ਖੂਹ ਭੀ ਖੋਖਰਾਂ ਵਾਲੇ ਨਾਮ ਤੋਂ ਬੋਲਿਆ ਜਾਂਦਾ ਹੈ। ਬੁਧ ਮਤ ਦੀਆਂ ਤਸਵੀਰਾਂ ਤੇ ਪੁਰਾਣੇ ਸਮੇਂ ਦੇ ਸਿੱਕੇ ਪੈਸੇ ਰੁਪੱਯੇ ਆਦਿ ਇਸ ਥੇਹ ਵਿੱਚੋਂ ਨਿਕਲਦੇ ਹਨ। ਪੰਡਤ ਰਾਮ ਕ੍ਰਿਸ਼ਨ ਜੀ ਦੁਵੇਸਰ ਬ੍ਰਹਮਨ ਪਾਸੋਂ ਸੁਣਿਆਂ ਹੈ, ਕਿ ੨੨ ਸੌ ਸਾਲ ਹੋਇਆ ਸਿਕੰਦਰ ਨੇ ਸਿਆਲਕੋਟ ਵੱਲੋਂ ਇਸ ਸ਼ਹਿਰ ਪਰ ਹਮਲਾ ਕੀਤਾ, ਤੇ ੭ ਦਿਨ ਵਿਚ ੨੦ ਹਜ਼ਾਰ ਆਦਮੀ ਕਤਲ ਕੀਤਾ ਸੀ, ਜਿਸਤੋਂ ਉਜੜ ਕੇ ਇਹ ਸ਼ਹਿਰ ਥੇਹ ਹੋ ਗਿਆ।

ਭੀ ਬਾਬੇ ਬੰਦੇ ਦੀ ਜੱਥੇ ਦਾਰੀ ਸਮੇਂ ਜੰਗ ਵਿੱਚ ਸ਼ਹੀਦ ਹੋਗਿਆ, ਤੇ ਦੂਜਾ ਪੁਤ੍ਰ ਭਾਈ ਤਾਰਾ ਸਿੰਘ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਸੂਰਬੀਰ ਰਿਹਾ, ਤੇ ਸ੍ਰਦਾਰੀ ਖਿਤਾਬ ਪਾਇਆ। ਇਨ੍ਹਾਂ ਵਿਚੋਂ ਹੀ ਭਾਈ ਨੁਰੰਗ ਸਿੰਘ ਘੱਲੂਘਾਰੇ ਦੇ ਜੰਗ ਵਿੱਚ ੧੮੧੮ ਬਿ: ਨੂੰ ਸ਼ਹੀਦ ਹੋ ਗਿਆ। ਤਿਨ੍ਹਾਂ ਦੀ ਬੰਸ ਵਿੱਚੋਂ ਅੱਜ ਕੱਲ ਭਾਈ ਸੁੰਦਰ ਸਿੰਘ ਜੀ ਹਨ।

ਇੱਸੇ ਤਰਾਂ ਭਾਈ ਗੁਰਬਖਸ਼ ਸਿੰਘ ਜੀ ਦੇ ਪਾਸ ਆ ਕੇ ਭਾਈ ਨਾਗਰ ਸਿੰਘ ਤੇ ਭਾਈ ਕਰੋੜਾ ਸਿੰਘ ਜੀ ਖੰਡੇ ਦਾ ਅੰਮ੍ਰਿਤ ਛਕਕੇ ਸਿੰਘ ਸਜੇ। ਇਨ੍ਹਾਂ ਦੋਹਾਂ ਨੇ ਸੰ: ੧੮੧੮ ਬਿ: ਨੂੰ ਮੋਰੰਡੇ ਦੇ ਜੰਗ ਵਿੱਚ ਹਿੱਸਾ ਲੀਤਾ ਤੇ ਜਾਨੀ ਮਾਨੀ ਖਾਂ ਨੂੰ ਉਨ੍ਹਾਂ ਦੇ ਪਾਪ ਦਾ ਦੰਡ ਦਿੱਤਾ। ਭਾਈ ਨਾਗਰ ਸਿੰਘ ਜੀ ਦੀ ਬੰਸ ਵਿੱਚੋਂ ਹੀ ਇਸ ਪੁਸਤਕ ਦਾ ਕਰਤਾ ਹੈ, ਤੇ ਬੰਸਾਵਲੀ ਇਸ ਪ੍ਰਕਾਰ ਹੈ :—

ਕੇਸਾ ਢੀਂਡਸਾ
- ਭਾਈ ਨਾਗਰ ਸਿੰਘ
  - ਭਾਈ ਰਾਇਸਿੰਘ ×
  - ਭਾਈ ਜੈਸਿੰਘ
    - ਭਾਈ ਮਤਾਬ ਸਿੰਘ
      - ਭਾਈ ਜੱਸਾ ਸਿੰਘ
        - ਦਾਸ ਮੰਗਲ ਸਿੰਘ, ਕਰਤਾ
    - ਭਾਈ ਪੰਜਾਬ ਸਿੰਘ
      - ਭਾਈ ਈਸ਼ਰਸਿੰਘ ×
    - ਭਾਈ ਗੁਪਾਲਸਿੰਘ
      - ਭਾਈ ਖੜਕ ਸਿੰਘ ×
      - ਅਤਰ ਸਿੰਘ
        - ਰਾਮ ਸਿੰਘ
      - ਨਗੀਨਾ
- ਭਾਈ ਕਰੋੜਾ ਸਿੰਘ
  - ਜੰਗ ਤੋਂ ਬਾਦ ਆਪ ਪਿੰਡ ਮਾਮੂੰ ਪੁਰ ਵਿਚ ਇਕ ਜੁਧ ਵਿਚ ਗੋਲੀ ਨਾਲ ਸ਼ਹੀਦ ਹੋਗਏ।

ਇਸ ਪ੍ਰਕਾਰ ਭਾਈ ਗੁਰਬਖਸ਼ ਸਿੰਘ ਜੀ ਦੀ ਪ੍ਰੇਰਨਾ ਨਾਲ ਅਨੇਕ ਲੋਕ ਖੰਡੇ ਦਾ ਅੰਮ੍ਰਿਤ ਛਕਕੇ ਸਿੰਘ ਸਜੇ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਬਖਸ਼ ਸਿੰਘ ਜੀ ੯੦ ਅਧਯਾਇ ਸਮਾਪਤੰ।

## *ਸ਼ਾਹ ਹੁਸੈਨ ਦੇ ਮਿਲਾਪ ਦੀ ਸਾਖੀ

ਇੱਕ ਦਿਨ ਭਾਈ ਗੁਰਬਖਸ਼ ਸਿੰਘ ਜੀ ਪ੍ਰਸ਼ਾਦ ਛਕ ਰਹੇ ਸੀ, ਭਾਈ ਜੀ ਦੇ ਪ੍ਰਸ਼ਾਦ ਛਕਦਿਆਂ ਸ਼ਾਹ ਹਬੀਬ ਵੀ ਉੱਸੇ ਫਰਸ਼ ਪਰ ਆ ਕੇ ਬੈਠ ਗਿਆ, ਭਾਈ ਜੀ ਓਵੇਂ ਹੀ ਪ੍ਰਸ਼ਾਦ ਛਕੀ ਗਏ, ਕੋਈ ਭਰਮ ਨਾਂ ਕੀਤਾ। ਇਤਨੇ ਨੂੰ ਇਕ ਸ਼ਾਹ ਹੁਸੈਨ ਨਾਮੇਂ ਫਕੀਰ ਟਿੱਬੇ ਵਾਲੇ ਨੇ ਭਾਈ ਜੀ ਨੂੰ ਪ੍ਰਸ਼ਾਦ ਛਕਦੇ ਵੇਖ ਬਾਹਰੋਂ ਹੀ ਪੁੱਛਿਆ "ਭਾਈ ਜੀ ਅੰਦਰ ਆਵਨ ਦੀ ਆਗਿਆ ਹੈ?" ਭਾਈ ਜੀ ਨੇ ਰਾਮੇਂ ਨੂੰ ਆਖਿਆ, ਸ਼ਾਹ ਹੁਸੈਨ ਨੂੰ ਆਖ ਦੇਹ ਕਿ ਪ੍ਰਸਾਦ ਛਕ ਲਈਏ। ਇਸ ਪਰ ਸ਼ਾਹ ਹੁਸੈਨ ਬਾਹਰ ਹੀ ਖੜਾ ਰਿਹਾ। ਜਦ ਭਾਈ ਜੀ ਨੇ ਪ੍ਰਸਾਦ ਛਕ ਕੇ ਸੱਦਿਆ ਤਾਂ ਤਿਸਨੇ ਪੁੱਛਿਆ ਕਿ ਭਾਈ ਜੀ ਮੈਨੂੰ ਅੰਦਰ ਕਿਉਂ ਨਾ ਆਉਣ ਦਿੱਤਾ? ਜੇ ਪ੍ਰਸਾਦ ਭਿੱਟਨ ਦੀ ਸ਼ੰਕਾ ਸੀ ਤਾਂ ਸ਼ਾਹ ਹਬੀਬ ਵੀ ਤਾਂ ਤੁਹਾਡੇ ਪਾਸ ਹੀ ਸੀ? ਭਾਈ ਜੀ ਨੇ ਆਖਿਆ ਸ਼ਾਹ ਹੁਸੈਨ ਜੀ! ਸਾਨੂੰ ਤਾਂ ਕੋਈ ਭਰਮ ਨਹੀਂ ਸੀ, ਤੁਹਾਡੇ ਭਰਮ ਨੇ ਹੀ ਤੁਹਾਨੂੰ ਬਾਹਰ ਅਟਕਾ ਰੱਖਿਆ ਸੀ†। ਭਰਮ ਛੱਡਕੇ ਬਿਨਾਂ ਪੁੱਛੇ ਚਲੇ ਆਉਂਦੇ, ਤਾਂ ਤੁਹਾਨੂੰ ਵੀ ਰੋਕ ਨਹੀਂ ਸੀ। ਸ਼ਾਹ ਹਬੀਬ ਨੇ ਆਵਨ ਸਮੇਂ ਕੋਈ ਭਰਮ ਨਹੀਂ ਸੀ ਕੀਤਾ। ਇਸ ਪਰ ਸ਼ਾਹ ਹੁਸੈਨ ਨੇ ਆਪਣੀ ਭੁੱਲ ਮੰਨੀ।

*ਇਹ ਸ਼ਾਹ ਹੁਸੈਨ ਭਾਈ ਗੁਰਬਖਸ਼ ਸਿੰਘ ਜੀ ਦੇ ਵੇਲੇ ਹੋਯਾ ਹੈ।
†ਇਸੇ ਪ੍ਰਕਾਰ ਦੀ ਇੱਕ ਸਾਖੀ ਪੰਚਮ ਗੁਰੂ ਤੇ ਮੀਆਂ ਮੀਰ ਜੀ ਦੀ ਹੈ।

# ਬੱਲੀ ਜੁਲਾਹੇ ਦੀ ਸਾਖੀ

ਇੱਕ ਬੱਲੀ ਮੁਸਲਮਾਨ ਜੁਲਾਹਾ ਧਨੌਂਡੇ ਦਾ ਭਾਈ ਗੁਰਬਖਸ਼ ਸਿੰਘ ਜੀ ਦੇ ਕੱਪੜੇ ਉਣਕੇ ਦੇਂਦਾ ਰਿਹਾ, ਅਰ ਮੇਹਨਤ ਬਾਰਾਂ ਸਾਲਤੱਕ ਨਾਂ ਮੰਗੀ। ਇਕ ਦਿਨ ਭਾਈ ਗੁਰਬਖਸ਼ ਸਿੰਘ ਜੀ ਬੈਠਸੀ ਕਿ ਬੱਲੀ ਕੱਪੜਾ ਉਣਕੇ ਲਿਆਇਆ, ਭਾਈ ਜੀ ਨੇ ਆਪਣੀ ਸੁਪਤਨੀ ਰਾਜ ਦੇਵੀ ਨੂੰ ਆਖਿਆ ਇਸ ਦੀ ਉਣਾਈ ਪੁੱਛ ਕੇ ਦੇ ਦਿਓ,ਜਦ ਮਾਤਾ ਉਣਾਈ ਪੁਛਣ ਲੱਗੀ,ਤਾਂ ਬੱਲੀ ਨੇ ਬੇਨਤੀ ਕੀਤੀ ਜੀ ਮੈਂ ਉਣਾਈ ਵਿੱਚ ਮਾਯਾ ਨਹੀਂ ਲੈਂਦਾ, ਮੈਨੂੰ ਗੁਰੂ ਨਾਨਕ ਜੀ ਘਰ ਦਾ ਨਾਮ ਦਾਨ ਬਖਸ਼ੋ ਜਿਸਤੋਂ ਮੇਰਾ ਉਧਾਰ ਹੋਵੇ। ਉਂਞ ਇਸ ਘਰ ਤੋਂ ਮੈਂ ੧੨ ਸਾਲ ਹੋਏ ਹਨ ਕੋਈ ਉਣਾਈ ਦਾ ਪੈਸਾ ਨਹੀਂ ਲਿਆ। ਇਤਨੀ ਸੁਨ ਕਰ ਭਾਈ ਜੀ ਅਪਨੀ ਸੁਪਤਨੀ ਨੂੰ ਪੁਛਨ ਲੱਗੇ ਕਿ ਤੁਸੀ ਇਸਨੂੰ ਮੇਹਨਤ ਕਿਉਂ ਨਹੀਂ ਦੇਂਦੇ ਰਹੇ ? ਸੁਪਤਨੀ ਨੇ ਬੇਨਤੀ ਕੀਤੀ ਸੁਆਮੀ ਜੀ ਮੈਂ ਤਾਂ ਇਹ ਸਮਝਦੀ ਰਹੀ ਸਾਂ ਕਿ ਤੁਸੀ ਦੇ ਦਿੰਦੇ ਹੋਵੋਗੇ। ਉਸੀ ਸਮੇਂ ਭਾਈ ਜੀ ਨੇ ਬੱਲੀ ਨੂੰ ਗੁਰੂ ਨਾਨਕ ਚਰਨਾਂ ਵੱਲ ਪ੍ਰੇਰਿਆ ਤੇ ਉਸਦੀ ਇੱਛਾਅਨੁਸਾਰ ਸਤਿਨਾਮ ਦਾ ਉਪਦੇਸ਼ ਦੇਕੇ ਤੇ ਇੱਕ ਅੱਪਸਾ ਤੇ ਇੱਕ ਆਪਣਾ ਜੋੜਾ ਦਿੱਤਾ,ਤੇ ਭਾਈ ਬੱਲੀ ਗੁਰੂ ਦਾ ਸਿੱਖ ਹੋਇਆ। ਤਿਸ ਦੀ ਔਲਾਦ ਅੱਜ ਤੱਕ ਭਾਈ ਕਰਕੇ ਸੱਦੀ ਦੀ ਹੈ, ਤਿਨ੍ਹਾਂ ਦੇ ਨਾਉਂ ਹਿੰਦੂਆਂ ਦੇ ਨਾਮਾਂ ਵਾਂਗ ਹਨ,ਤੇ ਇਹ ੨੫) ਰੁਪੈ ਝੰਡੇ ਰਾਮਦਾਸ ਪੁਰ ਦੇ ਬਾਬਾ ਬੁਢਾ ਜੀ ਦੇ ਗੁਰਦੁਆਰੇ ਹਰ ਸਾਲ ਦੇਂਦੇ ਹਨ। ਬੱਲੀ ਦੇ ਅਸਥਾਨ ਉੱਤੇ ਬੱਲੀ ਦੀ ਬੰਸ ਵਿਚੋਂ ਜੋ ਮਹੰਤ ਧਨੌਂਢੇ ਵਿਚ ਕਾਇਮ

ਹੁੰਦਾ ਹੈ ਓਹ ਝੰਡੇ ਰਾਮਦਾਸ ਪੁਰ ਦੇ ਗੁਰਦੁਆਰੇ ਦੇ ਮਹੰਤ ਸਾਹਿਬ ਜੀ ਨੂੰ ਇਕ ਇਕਰਾਰ ਨਾਮਾ ਦੇਕੇ ਬੈਠਦਾ ਹੈ।

ਬਖਸ਼ਸ਼ ਵਾਲਾ ਆਸਾ ਤੇ ਜੋੜਾ ਪਤਾ ਨਹੀਂ ਕਦ ਤੇ ਕਿਸ ਤਰਾਂ ਬੱਲੀ ਧਾ ਉਸਦੀ ਅੰਸ ਪਾਸੋਂ ਜਾਂਦਾ ਰਿਹਾ। ਅੱਜ ਕੱਲ ਬੱਲੀ ਦੀ ਅੰਸ ਵਿੱਚੋਂ ਮਹੰਤ ਭਾਈ ਦਿੱਤ ਹੈ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ ਸਿੰਘ ਜੀ ੯੧ ਅਧਜਾਇ ਸਮਾਪਤੰ॥

---

## ਭਾਈ ਦਜਾਲੇ ਦੀ ਸਾਖੀ

ਭਾਈ ਦਜਾਲਾ ਪਿੰਡ ਠਰੂ ਤਸੀਲ ਸ੍ਰੀ ਤਰਨ ਤ੍ਰਾਰਨ ਜੀ ਦੇ ਲਾਗੇ ਦਾ ਰਹਿਨ ਵਾਲਾ ਸੀ, ਇਕ ਵਾਰੀ ਪੱਠਿਆਂ ਦੀ ਤ੍ਰੰਗੀ ਕਰਕੇ ਚੌਖਰ ਚਾਰਨ ਲਈ ਰਾਵੀ ਦਰਿਆ ਦੇ ਕੰਢੇ ਲੈ ਆਯਾ। ਨਾਲੇ ਚੌਖਰਾਂ ਦੀ ਸੇਵਾ ਕਰਿਆ ਕਰੇ, ਨਾਲੇ ਝੰਡੇ ਰਾਮਦਾਸ ਪੁਰੇ ਸਤਿਸੰਗ ਦਾ ਲਾਹਾ ਲਿਆ ਕਰੇ, ਤੇ ਭਾਈ ਗੁਰਬਖਸ਼ ਸਿੰਘ ਜੀ ਪਾਸੋਂ ਗੁਰੂ ਘਰ ਦੀਆਂ ਉੱਚ ਸਾਖੀਆਂ ਸੁਣਕੇ ਤਿਸਦਾ ਚਿੱਤ ਵੀ ਵਾਹਿਗੁਰੂ ਦੇ ਨਾਮ ਤੇ ਸੇਵਾ ਵਿਲ ਲੱਗ ਗਿਆ, ਮੱਝੀਆਂ ਗਾਈਆਂ ਦਾ ਦੁੱਧ ਦੇ ਸਾਰਾ ਹੀ ਲੰਗਰ ਵਿਚ ਦੇ ਦੇਵੇ, ਤੇ ਗੁਰਦੁਆਰੇ ਦੀ ਅਰ ਸਾਧ ਸੰਗਤ ਦੀ ਸੇਵਾ ਕਰੇ। ਸਾਲ ਕੁ ਮਗਰੋਂ, ਜਦ ਮੀਂਹ ਪੈਣ ਨਾਲ ਪੱਠੇ ਆਮ ਹੋ ਗਏ ਤਾਂ ਦਿਆਲੇ ਨੇ ਭਾਈ ਗੁਰਬਖਸ਼ ਸਿੰਘ ਜੀ ਪਾਸੋਂ ਘਰ ਜਾਣ ਲਈ ਆਗਯਾ ਮੰਗੀ, ਤਾਂ ਭਾਈ ਗੁਰਬਖਸ਼ਸਿੰਘ ਜੀ ਨੇ ਕਿਹਾ ਭਾਈ ਦਿਆਲਿਆ! ਫੇਰ

ਉੱਤੇ ਗੁਰੂ ਦੀ ਦਿਆਲਤਾ ਹੋਈ ਹੈ, ਤੂੰ ਸਾਧ ਸੰਗਤ ਦੀ ਸੇਵਾ ਤੋਂ ਚੋਖਾ ਲਾਭ ਪ੍ਰਾਪਤ ਕੀਤਾ ਹੈ, ਹੁਣ ਤੂੰ ਸਾਡੇ ਲਾਗੇ ਹੀ ਰਹੁ, ਤੇਰੇ ਲਈ ਅਸੀ ਪਿੰਡ ਬੰਨ੍ਹ ਦੇਂਦੇ ਹਾਂ, ਤੇਰੀ ਬਿਰਤੀ ਗੁਰਮੁਖਾਂ ਵਾਲੀ ਹੈ।

ਭਾਈ ਦਿਆਲਾ ਤਿਸੀ ਜਗ੍ਹਾ ਰਹਿ ਸੇਵਾ ਵਿੱਚ ਜੁੱੜ ਗਿਆ। ਭਾਈ ਗੁਰਬਖਸ਼ ਸਿੰਘ ਜੀ ਨੇ ਅਪਨੇ ਪਿੰਡਾਂ ਵਿੱਚੋਂ ੫੦੦ ਸੌ ਬਿਘੇ ਜ਼ਮੀਨ ਦਿਆਲੇ ਨੂੰ ਦੇਕੇ ਤਿਸਦੇ ਨਾਮ ਤੋਂ ਦਿਆਲ ਪੁਰਾ ਪਿੰਡ ਬੰਨ੍ਹ ਦਿੱਤਾ। ਭਾਈ ਦਿਆਲਾ ਛੰਡੇ ਰਾਮਦਾਸ ਪੁਰ ਰਹਿਕੇ ਸਾਧ ਸੰਗਤ ਦੀ ਸੇਵਾ ਕਰਦਾ ਰਿਹਾ। ਇਕੇਰਾਂ ਦੀ ਗੱਲ ਹੈ ਕਿ ਜ਼ਿਲਾ ਗੁਜਰਾਂ ਵਾਲੇ ਮਲਕ ਪਿੰਡ ਤੋਂ ਲੁਬਾਣੇ ਲੂਣ ਲੈਕਰ ਦੀਨਾ ਨੱਗਰ ਵੇਚਣ ਜਾ ਰਹੇ ਸੀ, ਜਦ ਦਿਆਲ ਪੁਰੇ ਦੇ ਪਾਸ ਆਏ ਤਾਂ ਇੱਕ ਲੁਬਾਣੇ ਦਾ ਬੈਲ ਥੱਕ ਕਰਕੇ ਡਿਗ ਪਿਆ, ਹੋਰ ਲੁਬਾਣੇ ਤਾਂ ਅੱਗੇ ਚਲੇ ਗਏ ਪਰ ਇਹ ਬੈਲ ਪਾਸ ਖਲੋਤਾ ਰਿਹਾ। ਇਤਨੇ ਨੂੰ ਕਿਸੇ ਕਾਰਜ ਲਈ ਭਾਈ ਦਿਆਲਾ ਜੀ ਆਪਣੇ ਪਿੰਡੋਂ ਦੂਜੇਵਾਲ ਨੂੰ ਜਾ ਰਹੇ ਸੀ, ਰਸਤੇ ਵਿਚ ਤਿਸ ਲੁਬਾਣੇ ਨੂੰ ਵੇਖ ਤਿਸਦਾ ਸਮਾਚਾਰ ਸੁਣਿਆਂ, ਸੁਣਦੇ ਸਾਰ ਹੀ ਦਿਆਲ ਪੁਰੇ ਮੁੜਕੇ ਗਏ ਤੇ ਤਿਸ ਲੁਬਾਣੇ ਲਈ ਪ੍ਰਸ਼ਾਦ ਆਂਦਾ ਤੇ ਬੈਲ ਲਈ ਘਾਹ ਦਾਣਾ ਆਂਦਾ, ਅਰ ਉਨ੍ਹਾਂ ਨੂੰ ਛਕਾ ਤਿਆਰ ਕਰਕੇ ਤੋਰ ਦਿੱਤਾ।

ਲੁਬਾਣੇ ਨੇ ਦਿਆਲੇ ਨੂੰ ਕਿਹਾ ਮੁੜਦੇ ਹੋਏ ਅਸਾਂ ਇਸੇ ਰਾਹ ਜਾਣਾ ਹੈ, ਤੁਸੀ ਦੱਸੋ ਤੁਹਾਨੂੰ ਕਿੱਥੇ ਮਿਲੀਏ? ਭਾ: ਦਿਆਲੇ ਨੇ ਆਖਿਆ ਜੇ ਮੈਨੂੰ ਮਿਲਨਾ ਹੋਵੇ ਤਾਂ ਛੰਡੇ ਰਾਮਦਾਸ ਪੁਰਿ ਆ ਜਾਣਾ, ਓਥੇ ਭਾਈ ਗੁਰਬਖਸ਼ ਸਿੰਘ ਜੀ ਗੁਰੂ ਜੀ ਦੇ

ਪ੍ਰੇਮੀ ਸਿੱਖ ਰਹਿੰਦੇ ਹਨ, ਮੈਂ ਤਿਸ ਜਗਾ ਸੇਵਾ ਵਿੱਚ ਰਹਿੰਦਾ ਹਾਂ। ਮਾਲ ਵੇਚਕੇ ਮੁੜਦੀ ਵੇਰ ਸਾਰੇ ਲੁਬਾਣੇ ਝੰਡੇ ਰਾਮਦਾਸ ਪੁਰੇ ਪੁਜੇ, ਅੱਗੇ ਭਾਈ ਗੁਰਬਖਸ਼ ਸਿੰਘ ਜੀ ਨਾਮ ਰੰਗ ਵਿਚ ਰੱਤੇ ਸੰਗਤ ਨੂੰ ਉਪਦੇਸ਼ ਕਰ ਰਹੇ ਸੀ, ਲੁਬਾਣਿਆਂ ਨੇ ਗੁਰੂ ਘਰ ਦੀ ਉੱਚ ਮਹਿਮਾਂ ਜਾਣਕੇ ਭਾਈ ਦਿਆਲੇ ਪਾਸ ਬੇਨਤੀ ਕੀਤੀ, ਕਿ ਸਾਨੂੰ ਵੀ ਗੁਰਸਿੱਖੀ ਵਿੱਚ ਚਲਾਵੋ। ਭਾਈ ਦਿਆਲੇ ਨੇ ਭਾਈ ਗੁਰਬਖਸ਼ ਸਿੰਘ ਜੀ ਪਾਸ ਤਿਨ੍ਹਾਂ ਦੀ ਅਰਜ ਕੀਤੀ, ਅਰ ਭਾਈ ਸਾਹਿਬ ਜੀ ਨੇ ਉਨ੍ਹਾਂ ਲੁਬਾਣਿਆਂ ਨੂੰ ਅੰਮ੍ਰਤ ਛਕਾਕੇ ਸਿੰਘ ਸਜਾਇਆ।

ਭਾਈ ਦਿਆਲਾ ਹੁਣ ਪ੍ਰੇਮ ਵਿੱਚ ਮਸਤ ਰਹਿਣ ਲੱਗਾ, ਤੇ ਇਕ ਵੇਰ ਕੋਠੇ ਦੇ ਅੰਦਰ ਹੀ ਤਿੰਨ ਚਾਰ ਦਿਨ ਰਿਹਾ। ਜਦੋਂ ਕਿਸੇ ਕਾਰਜ ਲਈ ਬ੍ਰਹਮ ਭੱਟ ਨੇ ਅੰਦਰ ਨਜ਼ਰ ਮਾਰੀ ਤਾਂ ਸਮਾਧੀ ਵਿੱਚ ਭਾਈ ਦਿਆਲਾ ਬੈਠਾ ਵੇਖਿਆ। ਭੱਟ ਨੇ ਭਾਈ ਜੀ ਨੂੰ ਖਬਰ ਕੀਤੀ, ਭਾਈ ਗੁਰਬਖਸ਼ ਸਿੰਘ ਜੀ ਨੇ ਭਾਈ ਦਿਆਲੇ ਨੂੰ ਸਦਾਯਾ, ਤੇ ਉਸ ਪਰ ਬੜੀ ਖੁਸ਼ੀ ਕੀਤੀ ॥

ਕੁਝ ਦਿਨਾਂ ਮਗਰੋਂ ਭਾਈ ਦਿਆਲੇ ਦਾ ਚਲਾਣਾ ਹੋ ਗਿਆ। ਤਿਸਦੀ ਔਲਾਦ ਵਿੱਚੋਂ ਭਾਈ ਪਰਸਾ ਸਿੰਘ ਲੁਬਾਣਿਆਂ ਦੀ ਸਿੱਖੀ ਵਿੱਚ ਰਹਿਣ ਲੱਗਾ, ਤਿਨ੍ਹਾਂ ਲੁਬਾਣਿਆਂ ਨੇ ਤਿਸਨੂੰ ੮੦ ਵਿਘੇ ਜ਼ਮੀਨ ਦੇ ਕੇ ਪਿੰਡ ਵਿਚ ਗੁਰਦੁਆਰਾ ਬਨਾ ਦਿਤਾ। ਇਸ ਪਰਸਾ ਸਿੰਘ ਦੇ ਪੁਤ੍ਰ ਹਿੰਮਤ ਸਿੰਘ ਨੇ ਗੁਰ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਅਤੇ ਸੰ:੧੭੯੧ ਦੇ ਲੱਗ ਪਗ ਬੁੱਢੇ ਦਲ ਵਿੱਚ ਭੀ ਇਸਨੇ ਚੋਖਾ ਹਿੱਸਾ ਲਿਆ।

ਇਨ੍ਹਾਂ ਦੀ ਬੰਸ ਵਿੱਚੋਂ ਅੱਜ ਕੱਲ ਭਾਈ ਜੋਧ ਸਿੰਘ, ਭਾਈ ਨੱਥਾ ਸਿੰਘ, ਭਾਈ ਭਗਵਾਨ ਸਿੰਘ ਜੀ ਹਨ । ਭਾਈ ਪਰਸਾ ਸਿੰਘ ਜੀ ਦੇ ਛੋਟੇ ਭਰਾ ਮਾਹੀ ਸਿੰਘ ਦੀ ਔਲਾਦ ਮੱਲਕ ਪਿੰਡ ਵੱਸਦੀ ਹੈ।

ਭਾਈ ਭਗਵਾਨ ਸਿੰਘ ਜੀ ਤੇ ਤਿਸਦੇ ਭਤੀਜੇ ਭਾਈ ਚੇਤ ਸਿੰਘ ਜੀ ਬਰਦਾਰ ਪਾਸੋਂ ਇਹ ਸਾਖੀ ਸੁਣਕੇ ਲਿਖੀ ਹੈ। ਅੱਜ ਤੱਕ ਬਾਬੇ ਬੁੱਢੇ ਦੇ ਗੁਰ ਦੁਆਰੇ ਵਿੱਚ ਏਹ ਅਪਨੀ ਕਮਾਈ ਵਿੱਚੋਂ ਧਰਮ ਕਾਰਜਾਂ ਲਈ ਦਸਵੰਧ ਦਿੰਦੇ ਹਨ।

ਇਤ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ ਸਿੰਘ ਜੀ ੯੨ ਅਧਜਾਇ ਸਮਾਪਤੰ ॥

—o—

## ਸ਼ਾਹ ਜਮਾਲ ਨੇ ਕੰਧ ਦੁੜਾਈ

ਭਾਈ ਗੁਰਬਖਸ਼ ਸਿੰਘ ਜੀ ਇੱਕ ਦਿਨ ਸੈਰ ਕਰਦੇ ਹੋਏ ਸ਼ਾਹ ਹਬੀਬ ਦੀ ਕੋਟਲੀ ਚਲੇ ਗਏ, ਤੇ ਓਥੇ ਸ਼ਾਹ ਹਬੀਬ ਪਾਸ ਚਿਰ ਤੱਕ ਬੈਠੇ ਬਚਨ ਬਿਲਾਸ ਕਰਦੇ ਰਹੇ । ਸ਼ਾਹ ਹਬੀਬ ਨੇ ਕਈ ਪ੍ਰਮਾਰਥਕ ਗੱਲਾਂ ਪੁੱਛੀਆਂ, ਭਾਈ ਜੀ ਨੇ ਸਭ ਦੇ ਵਿਸਥਾਰ ਸਹਿਤ ਉੱਤ੍ਰ ਦਿੱਤੇ, ਤੇ ਸ਼ਾਹ ਹਬੀਬ ਦੇ ਦਿਲ ਨੂੰ ਸ਼ਾਂਤ ਕੀਤਾ। ਇਸ ਸਮੇਂ ਕੋਲ ਬੈਠਾ ਸ਼ਾਹ ਹਬੀਬ ਦਾ ਪੋਤ੍ਰਾ ਸ਼ਾਹ ਜਮਾਲ ਭਾਈ ਜੀ ਦੇ ਇਹ ਪ੍ਰੇਮ ਭਰੇ ਪ੍ਰਮਾ-ਰਥਕ ਬਚਨ ਬਿਲਾਸ ਬੜੇ ਪ੍ਰੇਮ ਤੇ ਧਿਆਨ ਨਾਲ ਸੁਣਦਾ ਰਿਹਾ। ਏਹ ਆਪਣੇ ਬਾਬੇ ਸ਼ਾਹ ਹਬੀਬ ਪਾਸੋਂ ਭਾਈ ਜੀ ਦੀ ਵਡਿਆਈ ਤੇ ਉੱਚੀ ਫ਼ਕੀਰੀ ਦੇ ਬਚਨ ਸੁਣ ਸੁਣ ਭਾਈ ਜੀ ਦਾ ਪ੍ਰੇਮੀ ਤਾਂ ਪਹਿਲੋਂ ਹੀ ਹੋਯਾ ਹੋਯਾ ਸੀ ਪਰ ਅੱਜ

ਇਸਨੂੰ ਇੰਨਾ ਪ੍ਰੇਮ ਆਯਾ ਕਿ ਭਾਈ ਜੀ ਪਾਸੋਂ ਇਹ ਇੱਕ ਪਲ ਭਰ ਵੀ ਵਿਛੜਨਾ ਨਾਂ ਚਾਹੇ, ਅਰ ਇਸਦੀ ਇਹ ਪ੍ਰਬਲ ਇੱਛਾ ਹੋ ਗਈ ਕਿ ਮੈਂ ਸਦਾ ਭਾਈ ਜੀ ਦੇ ਚਰਨਾਂ ਵਿੱਚ ਰਹਾਂ। ਦੋ ਚਾਰ ਘੜੀ ਪਿੱਛੋਂ ਜਦ ਭਾਈ ਗੁਰਬਖਸ਼ ਸਿੰਘ ਜੀ ਉੱਥੋਂ ਝੰਡੇ ਰਾਮਦਾਸ ਪੁਰੇ ਵੱਲ ਜਾਣ ਲਈ ਤਿਆਰ ਹੋਏ, ਤਾਂ ਸ਼ਾਹ ਹਬੀਬ ਉਨ੍ਹਾਂ ਨੂੰ ਅੱਗੇ ਤੋਰਨ ਲਈ ਨਾਲ ਤੁਰਿਆ, ਅਰ ਨਾਲ ਹੀ ਸ਼ਾਹ ਜਮਾਲ ਵੀ ਤਿਆਰ ਹੋ ਪਿਆ। ਪ੍ਰੰਤੂ ਸ਼ਾਹ ਜਮਾਲ ਦੀ ਇਸ ਇੱਛਾ ਤੋਂ ਬੇਖਬਰ ਸ਼ਾਹ ਹਬੀਬ ਨੇ ਉਸਨੂੰ ਨਾਲ ਔਣੋਂ ਰੋਕ ਦਿੱਤਾ ਤੇ ਕਿਹਾ "ਕਾਕਾ! ਤੂੰ ਏਥੇ ਬੈਠ, ਮੈਂ ਭਾਈ ਸਾਹਿਬ ਜੀ ਨੂੰ ਥੋੜੀ ਦੂਰ ਤੱਕ ਛੱਡਕੇ ਔਂਦਾ ਹਾਂ।" ਬੇਵੱਸ ਸ਼ਾਹ ਜਮਾਲ ਆਪਣੇ ਬਾਬੇ ਦੀ ਆਗਜਾ ਮੰਨ ਨਿੰਮੋਂ ਝੂਨਾ ਹੋ ਚੁੱਪ ਕਰਕੇ ਬੈਠ ਗਿਆ, ਪ੍ਰੰਤੂ ਉਸਦਾ ਦਿਲ ਇਹੋ ਚਾਹੇ ਕਿ ਕਿਵੇਂ ਮੈਂ ਭਾਈ ਸਾਹਿਬ ਜੀ ਦੇ ਨਾਲ ਹੀ ਜਾਵਾਂ। ਜਦ ਭਾਈ ਗੁਰਬਖਸ਼ ਸਿੰਘ ਜੀ ਤੇ ਸ਼ਾਹ ਹਬੀਬ ਥੋੜੀ ਦੂਰ ਚਲੇ ਗਏ ਤਾਂ ਸ਼ਾਹ ਜਮਾਲ ਦੇ ਦਿਲ ਨੇ ਉਛਾਲਾ ਖਾਧਾ, ਅਰ ਪ੍ਰੇਮ ਵਿੱਚ ਬੇਵੱਸ ਹੋ ਭਾਈ ਗੁਰਬਖਸ਼ ਸਿੰਘ ਜੀ ਵੱਲ ਔਣ ਲਈ ਤਿਆਰ ਹੋ ਪਿਆ। ਤਿਆਰ ਹੁੰਦਿਆਂ ਸਾਰ ਸੋਚ ਆਈਓਸੁ ਕਿ ਓਹ ਦੂਰ ਚਲੇ ਗਏ ਹਨ, ਇਸ ਲਈ ਮੈਂ ਪੈਦਲ ਤੁਰ ਕੇ ਉਨ੍ਹਾਂ ਨੂੰ ਨਹੀਂ ਮਿਲ ਸੱਕਾਂਗਾ, ਘੋੜੀ ਤੇ ਜਾਣਾ ਚਾਹੀਦਾ ਹੈ, ਸੋ ਘੋੜੀ ਤੇ ਜਾਣ ਲਈ ਤਿਆਰ ਹੋਇਆ, ਪਰ ਘੋੜੀ ਉਸ ਵੇਲੇ ਨਾਂ ਮਿਲ ਸਕੀ, ਇਸ ਲਈ ਕੋਲ ਉੱਸਰੀ ਕੰਧ ਤੇ ਸ੍ਵਾਰ ਹੋਬੜੇ ਨਿੰਮ੍ਰਤਾ ਭਰੇ ਬਚਨ ਨਾਲ ਕਹਣ ਲੱਗਾ "ਹੇ ਕੰਧ! ਤੇਰੇ ਅੱਗੇ ਭਾਈ ਗੁਰਬਖਸ਼ ਸਿੰਘ ਜੀ ਦੇ ਸਤਿਗੁਰੂ

ਕਲਗੀਆਂ ਵਾਲੇ ਦਾ ਵਾਸਤਾ ਹਈ ਤੂੰ ਇਸ ਵੇਲੇ ਜ਼ਰੂਰ ਪਿਉ ਕੇ ਮੈਨੂੰ ਭਾਈ ਗੁਰਬਖਸ਼ ਸਿੰਘ ਜੀ ਦੇ ਦਰਸ਼ਨ ਕਰਾ ਦੇਹ"। ਰਵਾਇਤ ਹੈ ਕਿ ਇਹ ਬਚਨ ਸੁਣ ਕੰਧ ਤੁਰ ਪਈ ਤੇ ਭਾਈ ਗੁਰਬਖਸ਼ ਸਿੰਘ ਜੀ ਦੇ ਕੋਲ ਸ਼ਾਹ ਜਮਾਲ ਆ ਪਹੁੰਚਾ। ਕੋਲ ਪਹੁੰਚਦੇ ਸਾਰ ਭਾਈ ਗੁਰਬਖਸ਼ ਸਿੰਘ ਜੀ ਦਾ ਦਰਸ਼ਨ ਕਰ ਬੜਾ ਪ੍ਰਸੰਨ ਹੋਇਆ ਤੇ ਬਿਹਬਲ ਹੋ ਚਰਨਾਂ ਉੱਤੇ ਡਿਗ ਪਿਆ। ਭਾਈ ਗੁਰਬਖਸ਼ ਸਿੰਘ ਜੀ ਨੇ ਉਠਾਣਾ ਚਾਹਿਆ, ਤਾਂ ਉਸ ਨੇ ਬੜੇ ਪ੍ਰੇਮ ਭਰੇ ਬਚਨਾਂ ਵਿਚ ਆਖਿਆ—"ਭਾਈ ਸਾਹਿਬ ਜੀ ! ਮੈਨੂੰ ਸਦਾ ਆਪਣੇ ਚਰਨੋਂ ਵਿਚ ਰੱਖੋ, ਤੇ ਹੁਣ ਇਕ ਵੇਰ ਰੱਜਕੇ ਮੱਥਾ ਟੇਕ ਲੈਣ ਦਿਉ।" ਕੁਝ ਦੇਰ ਪਿੱਛੋਂ ਜਦ ਭਾਈ ਗੁਰਬਖਸ਼ ਸਿੰਘ ਜੀ ਉਸਨੂੰ ਉਠੌਣ ਲੱਗੇ, ਤਾਂ ਓਹ ਚਲਾਣਾ ਕਰ ਚੁਕਾ ਸੀ ਅਰ ਇਸ ਤਰਾਂ ਉਸਦੇ ਮਨ ਦੀ ਇੱਛਾ ਕੁਦਰਤ ਪੂਰੀ ਕਰ ਚੁਕੀ ਸੀ।

ਭਾਈ ਗੁਰਬਸ਼ ਸਿੰਘ ਜੀ ਦੀ ਆਗਜਾ ਅਨੁਸਾਰ ਉਸ ਥਾਂ ਹੀ ਸ਼ਾਹ ਜਮਾਲ ਦਫਨਾਇਆ ਗਿਆ। ਇਸ ਦੀ ਕਬਰ ਝੰਡੇ ਰਾਮਦਾਸ ਪੁਰੇ ਤੇ ਕੋਟਲੀ ਸ਼ਾਹ ਹਬੀਬ ਦੇ ਵਿਚਕਾਰ ਹੁਣ ਤੱਕ ਮੌਜੂਦ ਹੈ, ਅਰ ਕੋਲ ਛੋਟੀ ਜਹੀ ਕੰਧ ਵੀ ਯਾਦਗਾਰ ਦੇ ਤੌਰ ਤੇ ਕਾਇਮ ਹੈ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਗੁਰਬਖਸ਼ ਸਿੰਘ ਜੀ ੯੩ ਅਧਜਾਇ ਸਮਾਪਤੰ॥

# ਭਾਈ ਗੁਰਬਖਸ਼ ਸਿੰਘ ਜੀ ਦਾ ਦੇਸ ਰਟਨ ਤੇ ਚਲਾਣਾ !

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦ ਪੁਰ ਵਿਚ ਭਾਈ ਗੁਰਬਖਸ਼ਸਿੰਘ ਜੀ ਨੂੰ ਬਚਨ ਕੀਤਾ ਸੀ ਕਿ "ਬੁੱਢੇ ਕੇ! ਸਾਡਾ ਘਰ ਉਰਾਰ ਤੇਰਾ ਘਰ ਪਾਰ । ਤੇਰਾ ਘਰ ਉਰਾਰ ਤੇ ਸਾਡਾ ਘਰ ਪਾਰ । ਬੁੱਢੇ ਕੇ ਤੇਰੀ ਉਮ੍ਰ ਵੱਡੀ ਹੋਵੇਗੀ, ਅਤੇ ਤੂੰ ਸਾਡੇ ਮਗਰੋਂ ਖਾਲਸੇ ਦੇ ਰੰਗ ਬਹੁਤ ਵੇਖੇਂਗਾ" ਸੋ ਭਾਈ ਗੁਰਬਖਸ਼ ਸਿੰਘ ਜੀ ਨੇ ਬਾਬੇ ਬੰਦੇ ਦਾ ਸਮਾਂ, ਭਾਈ ਮਨੀ ਸਿੰਘ ਜੀ ਦਾ ਸਮਾਂ, ਭਾਈ ਤਾਰੂ ਸਿੰਘ ਜੀ, ਭਾਈ ਬੋਤਾ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਤੇ ਬੁਢੇ ਦਲ ਆਦਿ ਸਮੇਂ ਦੇ ਪੰਥ ਪਰ ਸੰਕਟ ਤੱਕੇ ਹੁਣ ਭਾਈ ਗੁਰਬਖਸ਼ਸਿੰਘ ਜੀ ਨੇ ਆਪਣਾ ਅੰਤ ਸਮਾਂ ਨੇੜੇ ਜਾਣ ਕੇ ਆਪਣੀ ਜਗ੍ਹਾ ਆਪਣੇ ਪੁਤ੍ਰ ਭਾਈ ਮੋਹਰ ਸਿੰਘ ਜੀ ਨੂੰ ਕੁਝ ਕਾਲ ਪਹਿਲਾਂ ਹੀ ਨੀਯਤ ਕਰ ਦਿਤਾ, ਵਿਵਹਾਰਕ ਤੇ ਹੋਰ ਸਭ ਕੰਮ ਵੀ ਭਾਈ ਮੋਹਰ ਸਿੰਘ ਜੀ ਦੇ ਸਪੁਰਦ ਕਰਕੇ ਆਪਣੀ ਪੁਤ੍ਰੀ ਨੂੰ (ਜਿਸਦਾ ਪਤੀ ਤੁਰਕ ਹੋ ਗਿਆ ਸੀ) ਤੇ ਆਪਣੇ ਪੋਤ੍ਰੇ ਭਾਈ ਭੂਪ ਸਿੰਘ ਜੀ (ਭਾਈ ਮੋਹਰ ਸਿੰਘ ਦੇ ਪੁਤ੍ਰ) ਨੂੰ ਤੇ ਤਿਸਦੀ ਮਾਈ ਨਿਸਤਾਰਾਂ ਨੂੰ ਆਪਣੇ ਨਾਲ ਲੈਕਰ ਕਸ਼ਮੀਰ ਦੀ ਸੈਲ ਕਰਨ ਚਲੇ ਗਏ, ਜਦ ਮੁੜ ਜੰਮੂ ਤੋਂ ਹੋਕਰ ਪਿੰਡ ਸਾਬੇ (ਜੋ ਜੰਮੂੰ ਤੋਂ ੧੨ ਕੋਹ ਚੜ੍ਹਦੇ ਪਾਸੇ ਹੈ) ਆਏ ਤਾਂ ਤਿਸ ਜਗਾ ਭੂਪ ਸਿੰਘ ਜੀ ਚਲਾਣਾ ਕਰ ਗਏ, ਗੁਰ ਸਿੱਖਾਂ ਨੇ ਉਥੇ ਹੀ ਸਸਕਾਰ ਕੀਤਾ। ਅੱਜ ਕੱਲ ਇਨ੍ਹਾਂ ਦੀ ਯਾਦਗਾਰ ਦਾ ਗੁਰਦੁਆਰਾ ਸਾਬੇ ਪਿੰਡ ਵਿਚ ਹੁਣ ਤਕ ਮੌਜੂਦ ਹੈ। ਸਾਬੇ ਪਿੰਡ

ਵਿੱਚ ਕੁਝ ਚਿਰ ਠਹਿਰਕੇ ਭਾਈ ਗੁਰਬਖਸ਼ ਸਿੰਘ ਜੀ ਚੰਬੇ ਸ਼ਹਿਰ ਬਾਬਾ ਸ੍ਰੀ ਚੰਦ ਜੀ ਦੀ ਸਿਲਾ, ਤੇ ਹੋਰ ਕਈ ਅਸਥਾਨਾਂ ਤੇ ਗੁਰਧਾਮਾਂ ਦੇ ਦਰਸ਼ਨ ਕਰਦੇ ਹੋਏ ਨੈਨੇ ਦੇ ਕੋਟ ਆ ਗਏ। ਭਾਈ ਨੈਨੇ ਜ਼ਿਮੀਂਦਾਰ ਨੇ ਭੂੰਨ ਪਿੰਡ ਤੋਂ ਆ ਕੇ ਇਹ ਪਿੰਡ ਵਸਾਯਾ ਸੀ। ਤਿਸਨੇ ਭਾਈ ਜੀ ਦੀ ਸੇਵਾ ਪ੍ਰੇਮ ਨਾਲ ਕੀਤੀ, ਤੇ ਆਪਣੀ ਜਗ੍ਹਾ ਵਿਚ ਡੇਰਾ ਕਰਾਯਾ। ਭਾਈ ਜੀ ਨੇ ਭਾਈ ਨੈਣੇ ਨੂੰ ਗੁਰ ਸਿੱਖੀ ਵਲ ਪ੍ਰੇਰਿਆ, ਤੇ ਗੁਰੂ ਸਾਹਿਬਾਂ ਤੇ ਗੁਰ ਸਿੱਖਾਂ ਦੀਆਂ ਸਾਖੀਆਂ ਸੁਣਾਈਆਂ। ਅਜੇ ਭਾਈ ਜੀ ਨੂੰ ਨੈਨੇ ਦੇ ਕੋਟ ਆਯਾਂ ਵੀਹ ਕੁ ਦਿਨ ਹੀ ਹੋਏ ਸੀ, ਕਿ ਭਾਈ ਮੋਹਰ ਸਿੰਘ ਜੀ ਦੀ ਸੁਪਤਨੀ ਚਲਾਣਾ ਕਰ ਗਈ, ਨੈਨੇ ਦੇ ਕੋਟ ਵਿਚ ਹੀ ਤਿਸਦਾ ਸਸਕਾਰ ਕੀਤਾ। ਇਸਤੋਂ ਕੁਝ ਚਿਰ ਮਗਰੋਂ ਨੈਣੇਂ ਕੋਟ ਵਿਚ ਹੀ ਭਾਈ ਗੁਰ-ਬਖਸ਼ ਸਿੰਘ ਜੀ ਸੰ: ੧੯੧੮ ਸਾਵਣ ੨੧ ਥਿ: ਨੂੰ ਸੁਰਤ ਗੁਰਚਰਨਾਂ ਵਿਚ ਜੋੜ ਪੰਜ ਭੂਤਕ ਸ੍ਰੀਰ ਦਾ ਤਿਆਗ ਕਰ ਗੁਰ ਪੁਰੀ ਜਾ ਬਿਰਾਜੇ। ਪਿੱਛੇ ਤਿਨ੍ਹਾਂ ਦੀ ਸਪੁੱਤ੍ਰੀ ਰਹੀ। ਜਿਸ ਸਮੇਂ ਭਾਈ ਗੁਰਬਖਸ਼ ਸਿੰਘ ਜੀ ਚਲਾਣਾ ਕਰਨ ਲੱਗੇ ਓਦੋਂ ਭਾਈ ਨੈਣੇ ਨੇ ਬੇਨਤੀ ਕੀਤੀ "ਭਾਈ ਸਾਹਿਬ ਜੀ! ਹੁਣ ਆਪ ਸਦਾ ਲਈ ਦੇਹ ਦਾ ਵਿਛੋੜਾ ਪਾਣ ਲੱਗੇ ਹੋ, ਆਪਦੇ ਦਰਸ਼ਨ ਕਿਵੇਂ ਹੋਯਾ ਕਰਸਨ?" ਭਾਈ ਜੀ ਨੇ ਬਚਨ ਕੀਤਾ "ਤੁਸੀਂ ਸਾਡੇ ਦਰਸ਼ਨ ਕਰਨੇ ਹੋਨ ਤਾਂ ਸਾਡੀ ਪੁੱਤ੍ਰੀ ਦੇ ਦਰਸ਼ਨ ਕਰਨੇ, ਸਾਡੇ ਦਰਸ਼ਨ ਹੋ ਜਾਯਾ ਕਰਨਗੇ"। ਸੋ ਜਿਤਨਾ ਚਿਰ ਬੀਬੀ ਜੀਉਂਦੀ ਰਹੀ ਸੰਗਤਾਂ ਬੀਬੀ ਜੀ ਦੇ ਦਰਸ਼ਨਾਂ ਨੂੰ ਆਉਂਦੀਆਂ ਰਹੀਆਂ। ਭਾਈ ਨੈਣੇ ਨੇ ਭਾਈ ਗੁਰਬਖਸ਼

ਸਿੰਘ ਜੀ ਦੀ ਯਾਦਗਾਰੀ ਅਸਥਾਨ ਬਣਾਯਾ, ਫਿਰ ਸਮਾਂ ਪਾਕੇ ਉੱਥੇ ਗੁਰਦੁਆਰਾ ਬਨਿਆਂ। ਅੱਜ ਕੱਲ ਤਿਸ ਗੁਰਦੁਆਰੇ ਦੇ ਨਾਲ ਦੋ ਪਿੰਡ 'ਘਨਵਾਲ' ਤੇ 'ਸੰਗੀਆਂ' ਨਾਮੇ ਮਲਕੀਅਤ ਹਨ, ਤੇ ਹੋਰ ਜ਼ਮੀਨ ਵੀ ਮਾਲਕੀ ਹੈ। ਇਸ ਵਕਤ ਤਿਸ ਜਗ੍ਹਾ ਮਹੰਤ ਅਰਜਨ ਦਾਸ ਜੀ ਹਨ। ਇਨ੍ਹਾਂ ਦਾ ਸੰਖੇਪ ਸਮਾਚਾਰ ਅੱਗੇ ਸ੍ਰੀ ਮਾਨ ਮਹੰਤ ਰਘਬੀਰ ਸਿੰਘ ਸਾਹਿਬ ਜੀ ਦੇ ਜੀਵਨ ਚਰਿੱਤ੍ਰ ਵਿੱਚ ਲਿਖਿਆ ਜਾਏਗਾ।

ਜਿਸ ਦਿਨ ਭਾਈ ਗੁਰਬਖਸ਼ ਸਿੰਘ ਜੀ ਗੁਰ ਲੋਕ ਪਧਾਰੇ ਉਸ ਦਿਨ ਸ਼ਾਹ ਹਬੀਬ ਨੁਘਰੇ ਵਿੱਚ ਭਾਈ ਮੋਹਰ ਸਿੰਘ ਜੀ ਪਾਸ ਬੈਠੇ ਸੀ, ਸ਼ਾਹ ਹਬੀਬ ਦੇ ਦਿਲ ਨੇ ਇਹ ਗੱਲ ਅਨੁਭਵ ਕੀਤੀ, ਤੇ ਉਸਨੇ ਵਿਚਾਰ ਕੇ ਭਾਈ ਮੋਹਰ ਸਿੰਘ ਜੀ ਨੂੰ ਕਿਹਾ ਕਿ ਅੱਜ ਸਾਨੂੰ ਧੁਰ ਦਾ ਪ੍ਰਵਾਨਾ ਇਹ ਆਯਾ ਹੈ ਕਿ ਭਾਈ ਗੁਰਬਖਸ਼ ਸਿੰਘ ਜੀ ਗੁਰ ਪੁਰੀ ਸਿਧਾਰ ਗਏ ਹਨ। ਭਾਈ ਮੋਹਰ ਸਿੰਘ ਜੀ ਬੋਲੇ ਸ਼ਾਹ ਹਬੀਬ ਜੀ! ਤੁਹਾਨੂੰ ਕਿਸਤਰਾਂ ਖਬਰ ਲੱਗੀ ਹੈ? ਤਿਸ ਨੇ ਆਖਿਆ ਅੱਗੇ ਸਾਨੂੰ ਨਿੱਤ ਭਾਈ ਜੀ ਦੇ ਦੀਦਾਰ ਹੁੰਦੇ ਸੀ, ਅੱਜ ਦਰਸ਼ਨ ਨਹੀਂ ਹੋਏ। ਭਾਈ ਗੁਰਬਖਸ਼ ਸਿੰਘ ਜੀ ਤੁਰਨ ਲੱਗੇ ਮੇਰੇ (ਸ਼ਾਹ ਹਬੀਬ) ਨਾਲ ਇਹ ਬਚਨ ਕਰ ਗਏ ਸੀ ਕਿ ਜਦੋਂ ਤਕ ਸਾਡਾ ਸਰੀਰ ਰਹੇਗਾ ਤੁਹਾਨੂੰ ਨਿੱਤ ਦਰਸ਼ਨ ਹੋਂਦੇ ਰਹਿਨਗੇ, ਸੋ ਅੱਜ ਤੱਕ ਮੈਨੂੰ ਉਨ੍ਹਾਂ ਦੇ ਦਰਸ਼ਨ ਹੁੰਦੇ ਰਹੇ ਹਨ, ਪਰ ਅੱਜ ਉਨ੍ਹਾਂ ਦੇ ਸ੍ਰੀਰਕ ਦਰਸ਼ਨ ਨਹੀਂ ਹੋਏ, ਓਹ ਸਾਡੇ ਪਰਮ ਪਿਆਰੇ ਸਨ, ਤੇ ਉਨ੍ਹਾਂ ਦੇ ਦਰਸ਼ਨ ਬਿਨਾਂ ਅਸੀ ਰਹਿ ਨਹੀਂ ਸਕਦੇ, ਇਸ ਲਈ ਹੁਣ ਅਸੀ ਭੀ ਅਪਨਾ ਸਰੀਰ ਛੱਡ ਗੁਰ ਪੁਰੀ ਵਿਚ

ਤਿਨ੍ਹਾਂ ਦੇ ਪਾਸ ਚਲੇ ਜਾਵਾਂਗੇ। ਇਉਂ ਕਹਿ ਉਸੀ ਦਿਨ ਸ਼ਾਹ ਹਬੀਬ ਆਪਣੇ ਕੋਟਲੀ ਪਿੰਡ ਵਿਚ ਜਾਕੇ ਸਰੀਰ ਤਿਆਗ ਗਿਆ। ਭਾਈ ਮੋਹਰ ਸਿੰਘ ਜੀ ਸ਼ਾਹ ਹਬੀਬ ਦੀ ਰਮਜ਼ ਨੂੰ ਜਾਣ ਗਏ ਸੀ, ਪਰ ਜਾਣਕੇ ਪੁੱਛਦੇ ਸੀ ਕਿ ਠੀਕ ਪਕਿਆਈ ਹੋ ਜਾਵੇ। ਸੋ ਦੂਜੇ ਦਿਨ ਨੈਣੇ ਕੋਟ ਤੋਂ ਇੱਕ ਸਿੱਖ ਭਾਈ ਮੋਹਰ ਸਿੰਘ ਜੀ ਪਾਸ ਪੁੱਜਿਆ ਤੇ ਭਾਈ ਗੁਰਬਖਸ਼ ਸਿੰਘ ਜੀ ਦੇ ਚਲਾਣਾ ਹੋ ਜਾਣ ਦਾ ਸਮਾਚਾਰ ਸੁਨਾਯਾ। ਭਾਈ ਮੋਹਰ ਸਿੰਘ ਜੀ ਨੇ ਅਪਨੇ ਪਿਤਾ, ਅਪਨੀ ਸੁਪਤਨੀ ਤੇ ਪਜਾਰੇ ਪੁਤ੍ਰ ਤਿੰਨਾਂ ਦਾ ਇਕੱਠਾ ਚਲਾਣਾ ਸੁਣਕੇ ਅਕਾਲ ਪੁਰਖ ਜੀ ਦਾ ਭਾਣਾ ਮੰਨ ਕੇ ਸ਼ੁਕਰ ਕੀਤਾ, ਤੇ ਨੈਣੇ ਦੇ ਕੋਟ ਜਾਕੇ ਭਾਈ ਗੁਰਬਖਸ਼ ਸਿੰਘ ਜੀ ਦੀ ਯਾਦਗਾਰ ਦੇ ਸਥਾਨ ਬਣਾਏ, ਜੋ ਅੱਜ ਤਕ ਨੈਣੇ ਕੋਟ ਵਿਚ ਕਾਇਮ ਹਨ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਯਾ। ਨਾਨਕ ਦਾਦਕ ਸੱਦ ਕਰ ਚੰਗੀ ਰਹੁ ਰੀਤੀ ਨਾਲ ਭਾਈ ਗੁਰਬਖਸ਼ ਸਿੰਘ ਜੀ ਦੇ ਚਲਾਣੇ ਦਾ ਸੰਸਕਾਰ ਕੀਤਾ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਬਖਸ਼ ਸਿੰਘ ਜੀ ੯੪ ਅਧ੍ਯਾਇ ਸਮਾਪਤੰ ॥

---

## ਭਾਈ ਗੁਰਬਖਸ਼ ਸਿੰਘ ਜੀ

ਛੋਟੀ ਉਮਰ ਵਿੱਚ ਹੀ ਅਪਨੇ ਪਿਤਾ ਦੇ ਸਥਾਨ ਪਰ ਗੁਰ ਸੇਵਾ ਹਿਤ ਨੀਯਤ ਹੋਏ, ਤੇ ਆਪ ਨੇ ਉਸ ਛੋਟੀ ਉਮਰ ਤੋਂ ਅੰਤ ਪ੍ਰਯੰਤ ਗੁਰੂ ਜੀ ਦੀ ਸੇਵਾ ਕੀਤੀ, ਤੇ ਪ੍ਰਚਾਰ ਕੀਤਾ, ਕਈ ਅਨਜ ਧਰਮੀ ਆਪ ਦੀ ਸੰਗਤ ਤੋਂ ਗੁਰ ਸਿੱਖੀ ਵਲ ਝੁਕੇ, ਆਪਨੇ ਇਕ ਵਡਾ ਭਾਰਾ ਉਪਕਾਰ ਪੰਥ ਨੂੰ ਦਸ਼ਾਂ ਸਤਿ

ਗੁਰਾਂ ਦੇ ਜੀਵਨਚਰਿੱਤ੍ਰ ਸੁਨਾਵਨ ਦਾ ਕੀਤਾ, ਤੇ ਆਪਦੇ ਕਥਨ* ਦੇ ਅਧਾਰ ਪਰ ਹੀ ਭਾਈ ਸੰਤੋਖ ਸਿੰਘ ਜੀ ਕਵੀ ਰਾਜ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਦਸੋਂ ਸਤਿਗੁਰਾਂ ਦੇ ਸਮਾਚਾਰ ਲਿਖੇ। ਭਾਈ ਗੁਰਬਖਸ਼ਸਿੰਘ ਜੀ ਗੁਰੂ ਗੋਬਿੰਦਸਿੰਘ ਜੀ ਦੇ ਜੋਤੀ ਜੋਤਿ ਸਮਾਵਣ ਤੋਂ ਮਗਰੋਂ ੫੩ ਸਾਲ ਪ੍ਰਚਾਰ ਕਰਦੇ ਰਹੇ, ਆਪ ਨਾਮ ਦੇ ਰਸੀਏ ਤੇ ਧਾਰਮਕ ਜਜ਼ਬੇ ਵਾਲੇ ਸਿੰਘ ਸਨ। ਆਪਦਾ ਜਨਮ ਸੰ: ੧੭੨੯ ਜੇਠ ਸੁਦੀ ੧੪ ਨੂੰ ਹੋਯਾ ਸੀ, ਤੇ ਸੰ: ੧੮੧੯ ਸਾਵਣ ੨੧ ਥਿ: ਨੂੰ ਨੈਨੇ ਕੋਟ ਵਿਚ ਕੁਲ ਉਮਰ ੮੯ ਸਾਲ ਦੀ ਭੋਗ ਕੇ ਆਪ ਗੁਰ ਲੋਕ ਨੂੰ ਚਲਾਣਾ ਕਰ ਗਏ, ਤੇ ਗੁਰ ਚਰਨਾਂ ਵਿੱਚ ਜਾ ਬਿਰਾਜੇ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਗੁਰਬਖਸ਼ ਸਿੰਘ ਜੀ ਸਮਾਪਤੰ ॥

੧ ਓ ਸਤਿਗੁਰਪ੍ਰਸਾਦਿ ॥

# ਭਾਈ ਮੋਹਰ ਸਿੰਘ ਜੀ

ਦੋਹਰਾ

ਦਸੋ ਗੁਰਾਂ ਦੇ ਚਰਨ ਪੈ ਬੰਦਨ ਕਵ ਕੀ ਜਾਨ।
ਸ੍ਰੀ ਬੁੱਢੇ ਤੋਂ ਆਦਿ ਲੈ ਨਮੋਂ ਦਾਸ ਦੀ ਮਾਨ ॥ ੧ ॥
ਭਾਈ ਮੋਹਰ ਸਿੰਘ ਦਾ ਜੀਵਨ ਲਿਖਾਂ ਬਨਾਇ।
ਰਾਜ ਸਾਜ ਦੀ ਰੀਤ ਜੋ ਸੋ ਭੀ ਦਿਆਂ ਸੁਨਾਇ ॥ ੨ ॥

*ਆਖਦੇ ਹਨ ਕਿ ਆਪ ਨੇ ਦਸਾਂ ਸਤਗੁਰਾਂ ਦਾ ਜੀਵਨ ਲਿਖਯਾ ਸੀ, ਇਹ ਸੰਚੀਆਂ ਭਾਈ ਸੰਤੋਖਸਿੰਘ ਜੀ ਨੇ ਵਾਚਕੇ ਸੂਰਜ ਪ੍ਰਕਾਸ਼ ਲਿਖਯਾ ਸੀ। ਇਹ ਸੰਚੀਆਂ ਫਿਰ ਗੁੰਮ ਹੋਈਆਂ ਹਨ।

ਚੌਪਈ

ਭਾਈ ਮੋਹਰ ਸਿੰਘ ਪਿਆਰੇ । ਸੁਨੋਂ ਜਨਮ ਤਿਸਦਾ ਹਿਤ ਧਾਰੇ । ਪਿਤਾ ਸਿੰਘ ਗੁਰਬਖਸ਼ ਪਛਾਨੋ। ਮਾਤ ਰਾਜਦੇਵੀ ਹੈ ਜਾਨੋ ॥ ੩ ॥ ਸੱਤਰਾਂ ਸੌ ਪਚਾਸ ਮਝਾਰੇ । ਹੋਯਾ ਜਨਮ ਇਨ੍ਹਾਂ ਦਾ ਪਜਾਰੇ । ਭਈ ਖੁਸ਼ੀ ਅਤਜੰਤ ਪਛਾਨੋ । ਗੁਰ ਘਰ ਦਾ ਸੁਭ ਸੇਵਕ ਜਾਨੋ ॥ ੪ ॥

ਗੀਆ ਮਾਲਤੀ ਛੰਦ

ਬਾਲ ਲੀਲਾ ਰੰਗ ਭਾਰੇ ਤਾਸ ਦੇ ਪਹਿਚਾਨੀਏ । ਬੋਲ ਮਿੱਠ ਰਸੀਲੜੇ ਸ਼ੁਭ ਕੋਕਲਾ ਸਮ ਬਾਨੀਏ । ਕਰਤ ਸੇਵਾ ਸਦਾ ਪਿਤ ਕੀ ਆਗਿਆ ਅਨੁਸਾਰ ਹੀ। ਪਿਤਾ ਰਹਿੰਦੇ ਭਜਨ ਦੇ ਵਿੱਚ ਆਪ ਕਰਦੇ ਕਾਰ ਸੀ ॥ ੫ ॥ ਜਦੋਂ ਏਸ ਵਿਵਾਹੁ ਹੋਏ ਸੀਗ ਤੀਨ ਪਛਾਨੀਏ। ਸਿੰਘ ਆਲਾ ਪੁੱਤ੍ਰੀ ਸੇ ਭਈ ਸ਼ਾਦੀ ਜਾਨੀਏਂ । ਰਾਜ ਸਾਜ ਬਨਾਇਆ ਇਸ ਪੁੱਤਰੀ ਨੇ ਭਾਨੀਏ । ਬ੍ਰਿੱਧ ਕੀ ਕੁਲ ਊਚ ਤਾਈਂ ਊਚ ਕੀਨ ਵਖਾਨੀਏਂ ॥ ੬ ॥ਰੂਪ ਮੋਹਰ ਸਿੰਘ ਦਾ ਸੀ ਅਤੀ ਸੁੰਦਰ ਸੋਹਿਣਾ। ਬਲੀ ਸੀ ਵਡ ਸੂਰ ਜੋਧਾ ਸਰਬ ਦੇ ਮਨ ਮੋਹਿਣਾ । ਪਿਤਾ ਨੇ ਤਿਸ ਹੋਇ ਖੁਸ਼ ਸੀ ਦਈ ਗੱਦੀ ਜਾਨ ਲੋ । ਪਿਤਾ ਦੇ ਅਨੁਸਾਰ ਹੋਕੇ ਕਰੇ ਕੰਮ ਮਹਾਨ ਲੋ ॥ ੭ ॥ ਦਰਸ਼ਨਾਂ ਨੂੰ ਆਂਵਦੇ ਗੁਰ ਸਿੱਖ ਸੰਗੀ ਸਾਰੜੇ । ਸਿੱਖ ਸੀ ਸਤਿਗੁਰਾਂ ਦੇ ਏ ਮੁਖੀ ਪ੍ਰੇਮੀ ਭਾਰੜੇ । ਬ੍ਰਿੱਧ ਨੂੰ ਬਖਸ਼ੀਸ਼ ਸੀ ਜੋ ਗੁਰੂ ਨਾਨਕ ਦੇਵ ਦੀ। ਮੋਹਰ ਸਿੰਘ ਨੂੰ ਮਿਲੀ ਆ ਕੇ ਏਹ ਬਰਕਤ ਸੇਵ ਦੀ ॥ ੮ ॥

ਚੌਪਈ-

ਰਾਜ ਸਾਜ ਬੀਬੀ ਬਨਵਾਏ। ਪਤਨੀ ਮੋਹਰ ਸਿੰਘ ਦੀ ਗਾਏ ॥ ਘੋੜੇ ਹਾਥੀ ਉਨ ਅਪਾਰ । ਰਾਰ ਹਜ਼ੂਰ ਘੋੜ ਅਸਵਾਰ ॥ ੯ ॥ ਕਰਾ ਪ੍ਰਬੰਧ ਫ਼ੌਜ ਅਤ ਭਾਰੀ। ਖਰਜਾ ਸੁਖੀ ਵਧਾਈ ਸਾਰੀ। ਪੁਰ ਰਾਮਦਾਸ ਕਿਲਾ ਸੀ ਜਾਨੋ । ਸੋ ਭੀ ਕੀਤਾ ਠੀਕ ਪਛਾਨੋ ॥੧੦॥ ਇੱਕ ਕਿਲਾ ਸੀ ਪੁਰ ਤੋਂ ਬਾਹਰ। ਹੈ ਨਿਸ਼ਾਨ ਹੁਣ ਤਕ ਤਿਸ ਜਾਹਰ । ਦਰਸ਼ਨੀ ਜੋ ਦਰਵਾਜਾ ਜਾਨੋ। ਤਿਸ ਤੋਂ ਵੱਲ ਪਹਾੜ ਪਛਾਨੋ ॥ ੧੧ ॥ ਹੈ ਅਸਥਾਨ ਤਾਸ ਦਾ ਭਾਈ। ਪੱਛਮ ਸੀ ਦਰਵਾਜਾ ਗਾਈ। ਦੋ ਸੌ ਕਰਮ ਜਾਨ ਦਰਵਾਜਾ। ਜਿਸ ਪਰ ਵਜਦਾ ਸੀ ਸੁਖ ਵਾਜਾ ॥ ੧੨ ॥ ਇਹ ਸਭ ਕਾਜ* ਪ੍ਰਧਾਨ ਪਛਾਨੋ । ਜੋ ਸਤਿਵੰਤ ਪਤਿਬ੍ਰਤ ਜਾਨੋ। ਜੋ ਜੋ ਵਾਕ ਕਰਤ ਏਹ ਮਾਈ । ਸਭ ਪੂਰੇ ਹੁੰਦੇ ਸੀ ਭਾਈ॥ ੧੩ ॥ ਤਿਸ ਤੋਂ ਏਕ ਪੂਤ ਪ੍ਰਗਟਾਨਾ। ਅਤਰ ਸਿੰਘ ਜਿਸ ਨਾਮ ਵਖਾਨਾ। ਛੋਟੀ ਉਮਰੇ ਕੀਨ ਪਯਾਨੇ । ਮੋਹਰ ਸਿੰਘ ਦਾ ਸੁਤ ਵਡ ਜਾਨੋ॥ ੧੪ ॥ ਇੰਤਜ਼ਾਮ ਫੌਜਾਂ ਦਾ ਜੋਈ। ਕਰਦੀ ਸੀ ਪਰਧਾਨ ਲਖੋਈ। ਪਿੰਡ ਤਿਨ ਸੌ ਜਾਨ ਚੁਰਾਸੀ। ਜ਼ਰ ਖਰੀਦ ਸੀ ਤਿਨਦੇ ਖਾਸੀ॥੧੫॥ਗਜਾਰਾਂ ਸੋ ਦਰਵਾਜੇ ਸਾਰੇ। ਰਾਮ ਦਾਸ ਪੁਰ ਜ਼ਿਲਾ ਉਚਾਰੇ। ਬਾਦ ਸ਼ਾਹੁ ਦਿੱਲੀ ਦਾ ਜੋਊ। ਟਕਾ ਤਾਰਦੇ ਸੀ ਤਿਸ ਕੋਊ ॥ ੧੬ ॥ ਪਟੇ ਪੁਰਾਣੇ ਜੋ ਇਨ ਕੇਰੇ। ਲੁਟੇ ਗਏ ਲੁਟਨ ਕੇ ਵੇਰੇ । ਇਸ ਰਯਾਸਤ ਕੀ ਹੱਦ

---

* ਇਨ੍ਹਾਂ ਪਿੰਡਾਂ ਦੇ ਜ਼ਰ ਖਰੀਦ ਦੇ ਪਟੇ ਅੱਜ ਕੱਲ ਡੇਰੇ ਰਾਮਦਾਸ ਪੁਰੇ ਦੇ ਮਹੰਤ ਸਾਹਿਬਾਂ ਦੇ ਪਾਸ ਹਨ, ਸੰਨ ਤਿਸ ਪਰ ੧੦੯੭ ਹਿਜਰੀ ਲਿਖਆ ਹੈ। ਏਹ ਪਿੰਡ ਭਾਈ ਗੁਰਬਖਸ਼ ਸਿੰਘ ਜੀ ਦੇ ਹੁੰਦੇ ਹੀ ਖਰੀਦੇ ਹੋਏ ਸੀ, ਪਿੱਛੋਂ ਭਾਈ ਮੋਹਰ ਸਿੰਘ ਜੀ ਨੇ ਤਿਨ੍ਹਾਂ ਦਾ ਪ੍ਰਬੰਧ ਚੰਗਾ ਕੀਤਾ।

ਪਿਆਰੇ। ਸੁਨੇ ਸੰਭ ਅਤਿ ਹੀ ਹਿਤ ਧਾਰੇ ॥ ੧੭ ॥ ਨਾਰੋਵਾਲ
ਤੇ ਹੱਲੋ ਵਾਲ। ਰਮਿਆਰੀ ਦੀ ਹੱਦ ਵਖਾਲ। ਅਤੇ ਕੋਟਲੀ
ਸੂਰਤ ਮਲੀਆਂ। ਡੇਹਰੇ ਬਾਬਾ ਨਾਨਕ ਥਲੀਆਂ ॥ ੧੮ ॥
ਨਾਰੋ ਵਾਲ ਇਲਾਕਾ ਜੋਊ। ਦਰਪ ਪਾਰ ਦਰਿਆਓਂ ਸੋਊ।
ਤਾਸ ਇਲਾਕੇ ਖੂਹ ਲੁਵਾਇ। ਪੱਥਰ ਅਜ ਤਕ ਤਿਨਕੇ ਗਾਏ।
॥ ੧੯ ॥ ਨਾਮ ਮੋਹਰ ਸਿੰਘ ਉਕਰਾਂ ਜਾਨੋ। ਸੰਮਤ ਭੀ ਤਿਨ
ਨਾਲ ਪਛਾਨੋ। ਜਾਕੇ ਵੇਖ ਧਾੜੀ ਵਾਲ। ਫੇਰ ਸਰੀਂਜ ਪਿੰਡ
ਜਾ ਭਾਲ ॥ ੨੦ ॥ ਇਤ ਆਦਕ ਜੋ ਵੇਖਨ ਵਾਰੇ। ਅਜ ਕਲ
ਜਾ ਪੇਖੋ ਹਿਤ ਧਾਰੇ। ਇਸ ਬਿਧ ਜਾਨ ਰਿਆਸਤ ਭਾਰੀ।
ਛੁੱਡੇ ਰਾਮਦਾਸ ਪੁਰ ਵਾਰੀ ॥੨੧॥ ਇਤਿ ਆਦਿਕ ਏਹ ਸੁਨੀ
ਕਹਾਨੀ। ਦੂਤੀ ਵਿਵਾਹੁ ਸੁਨੋ ਹਿਤ ਠਾਨੀ। ਕੰਦੋ ਵਾਲੀ ਪਿੰਡ ਪਛਾਨੋ।
ਕਿਲਾ ਜਾਹਿ ਜੰਡਿਆਲਾ ਗਾਨੋ ॥ ੨੨ ॥ ਕਥਾ ਪ੍ਰਿਥਮੇਂ ਆਈ
ਸਾਰੀ। ਤਿਸੋ ਨਾਲ ਵਿਵਾਹੁ ਬਿਚਾਰੀ। ਤੇਰਾਂ ਖੂਹ ਦਾਤ ਮੇਂ
ਆਏ। ਪੱਥਰ ਨਾਮ ਮੋਹਰ ਸਿੰਘ ਲਾਏ ॥ ੨੩ ॥ ਤਿਸ ਤੋਂ
ਭਿਯੋ ਪੂਤ ਇਕ ਜਾਨੋ। ਨਾਮ ਸਿੰਘ ਬਡਭਾਗ ਪਛਾਨੋ।
ਇਸਦੀ ਕਥਾ ਪ੍ਰਿਥਮੇਂ ਆਈ। ਕੈਧ ਦੁਸ਼ਾਕੇ ਗਿਆ ਸਮਾਈ।
॥ ੨੪ ॥ ਸੁਨੋਂ ਵਿਵਾਹੁ ਤੀਸਰਾ ਪਜਾਰੇ। ਬੈਂਸ ਗੋਤ ਬੈਂਸਾਂ
ਪਿੰਡ ਵਾਰੇ। ਸੁਤਾ ਤਾਸ ਨਿਸਤਾਰਾਂ ਜਾਨੋ। ਮੋਹਰ ਸਿੰਘ ਸੇ
ਬਜਾਹ ਪਛਾਨੋ ॥ ੨੫ ॥ ਤਾਕੇ ਪੁੱਤਰ ਦੋਇ ਵਖਾਨੇ। ਸ਼ਾਮ
ਸਿੰਘ ਸਿੰਘ ਭੂਪ ਅਲਾਨੋ। ਗੁਰਬਖ਼ਸ਼ ਸਿੰਘ ਕੇ ਪੋਤ੍ਰ
ਜਾਨੋ। ਸਿੰਘ ਸੂਰਮੇਂ ਸੀਗੇ ਮਾਨੋਂ ॥ ੨੬ ॥ ਇਸ ਬਿਧ ਭਯੋ
ਤਾਸ ਪਰਵਾਰਾ। ਆਗੇ ਸੁਨੋਂ ਤਾਸ ਦੀ ਕਾਰਾ। ਪ੍ਰਿਥਮੇ ਸਾਖੀ
ਇਕ ਸੁਨਾਵਾਂ। ਸੱਚਾ ਪ੍ਰੇਮ ਮੈਂ ਤਾਸ ਵਖਾਵਾਂ ॥ ੨੭ ॥

# ਮੁਗਲਾਣੀ ਦੀ ਸਾਖੀ

ਇੱਕ ਵਾਰੀ ਦੀ ਗੱਲ ਹੈ ਕਿ ਕੋਈ ਇਕ ਮੁਗਲਾਣੀ ਜੋ ਕਿਸੇ ਚੰਗੇ ਉੱਚੇ ਘਰਾਣੇ ਦੇ ਮੁਸਲਮਾਨਾਂ ਦੀ ਧੀ ਸੀ ਤੇ ਸੁੰਦਰ ਰੂਪ ਵਾਲੀ ਸੀ, ਦਿੱਲੀ ਤੋਂ ਕਸ਼ਮੀਰ ਨੂੰ ਜਾਂਦੀ ਹੋਈ ਛੱਡੇ ਰਾਮਦਾਸ ਪੁਰ ਦੇ ਕੋਲੋਂ ਦੀ ਲੰਘੀ, ਜਦ ਉਹ ਅੜਾਧਾ ਬੀੜ ਵਿਚੋਂ ਨੌਕਰਾਂ ਤੇ ਸਾਥੀਆਂ ਸਮੇਤ ਲੰਘ ਰਹੀ ਸੀ ਤਾਂ ਸਬੱਬ ਨਾਲ ਉਧਰੋਂ ਭਾਈ ਮੋਹਰ ਸਿੰਘ ਜੀ ਵੀ ਸ਼ਿਕਾਰ ਖੇਡਦੇ ਇਸ ਪਾਸੇ ਆ ਨਿੱਕਲੇ, ਭਾਈ ਮੋਹਰ ਸਿੰਘ ਜੀ ਦੀ ਅਨੂਪਮ ਤੇ ਬੀਰ ਰਸ ਭਰੀ ਸੁੰਦਰਤਾ ਤੱਕ ਮੁਗਲਾਣੀ ਦਾ ਦਿਲ ਉਸ ਮਾਇਕ ਪੰਜ ਭੂਤਕ ਦੇਹੀ ਦੇ ਰੂਪ ਪਰ ਮੋਹਿਤ ਹੋ ਗਿਆ, ਪਰ ਭਾਈ ਜੀ ਨੇ ਇਸਦਾ ਕੋਈ ਧਿਆਨ ਨਾ ਕੀਤਾ।

ਮੁਗਲਾਣੀ ਨੇ ਭਾਈ ਮੋਹਰ ਸਿੰਘ ਜੀ ਨੂੰ ਮਿਲਣ ਤੇ ਗੱਲ ਬਾਤ ਕਰਨ ਦਾ ਵਸੀਲਾ ਸੋਚ ਭਾਈ ਜੀ ਪਾਸ ਛੱਡੇ ਰਾਮਦਾਸ ਪੁਰੇ ਵਿੱਚ ਰਾਤ ਬਿਸ੍ਰਾਮ ਕਰਨ ਦੀ ਬਿਨੈ ਕੀਤੀ, ਭਾਈ ਜੀ ਦੇ ਡੇਰੇ ਸਦਾ ਹੀ ਹਰ ਇਕ ਪਰਦੇਸੀ ਦਾ ਸਤਕਾਰ ਕੀਤਾ ਜਾਂਦਾ ਤੇ ਅੰਨ ਪਾਣੀ ਤੇ ਬਸਤ੍ਰ ਆਦ ਦੀ ਸੇਵਾ ਕੀਤੀ ਜਾਂਦੀ ਸੀ, ਇਸ ਲਈ ਭਾਈ ਜੀ ਨੇ ਤਿਸ ਮੁਗਲਾਣੀ ਨੂੰ ਨੱਗਰ ਵਿੱਚ ਬਿਸ੍ਰਾਮ ਕਰਨ ਦੀ ਥਾਂ ਦਿੱਤੀ, ਤੇ ਅੰਨ ਪਾਣੀ ਰਸਦ ਆਦ ਨਿਯਮ ਅਨੁਸਾਰ ਭੇਜ ਦਿੱਤੀ। ਥੋੜੀ ਰਾਤ ਜਾਣ ਸਮੇਂ ਮੁਗਲਾਣੀ ਨੇ ਇੱਕ ਨੌਕਰਾਣੀ ਦੇ ਹੱਥ ਭਾਈ ਜੀ ਪਾਸ ਬਿਨੈ ਕਰ ਘੱਲੀ ਕਿ ਓਹ ਆ ਕੇ ਮੇਰੀ ਬੇਨਤੀ ਸੁਣ ਜਾਣ। ਭਾਈ ਜੀ ਨੇ ਜਾਣਿਆਂ ਕਿ ਕੋਈ ਖੇਚਲ ਯਾ ਲੋੜ ਹੋਵੇਗੀ, ਇਹ ਸਮਝ ਭਾਈ

ਜੀ ਗਏ, ਅੱਗੇ ਮੁਗਲਾਨੀ ਹੋਰ ਹੀ ਖਿਆਲਾਂ ਵਿੱਚ ਸੀ, ਉਸ ਨੇ ਆਪਣੇ ਮਨ ਦੀ ਇੱਛਾ ਭਾਈ ਮੋਹਰ ਸਿੰਘ ਜੀ ਪਾਸ ਪ੍ਰਗਟ ਕੀਤੀ, ਤੇ ਉਨ੍ਹਾਂ ਦੇ ਰੂਪ ਪਰ ਮੋਹਤ ਹੋਣ ਦਾ ਵਿਰ-ਤਾਂਤੁ ਸੁਣਾਯਾ। ਉਸਦੀ ਏਹ ਗੱਲ ਸੁਣ ਭਾਈ ਜੀ ਅਚਰਜ ਰਹਿ ਗਏ, ਆਪ ਨੇ ਬਚਨ ਕੀਤਾ:- ਮੈਂ ਸਤਿਗੁਰ ਨਾਨਕ ਦੇਵ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹਾਂ, ਤੇ ਉਨ੍ਹਾਂ ਦੇ ਉਪਦੇਸ਼ਾਂ ਪਰ ਚਲਨਾ ਮੇਰਾ ਪਰਮ ਧਰਮ ਹੈ। ਮੇਰੇ ਸਤਿਗੁਰ ਦਾ ਬਚਨ ਹੈ "ਧਨ ਜੋਬਨ ਅਰ ਫੁਲੜਾ ਨਾਠੀਅੜੇ ਦਿਨ ਚਾਰ।" ਤਥਾ 'ਰਾਜ ਮਾਲ ਰੂਪ ਧਨ ਜੋਬਨ ਪੰਜੇ ਠਗ। ਇਨ੍ਹੀ ਠਗੀ ਜਗ ਠਗਿਆ ਕਿਨੇ ਨ ਰਖੀ ਲਜ' ਏਹ ਰੂਪ ਨਾਸਮਾਨ ਹੈ, ਤੇ ਠੱਗ ਹੈ, ਇਸ ਰੂਪ ਦੇ ਅਧੀਨ ਹੋਣਾ ਆਪਣੇ ਆਪ ਨੂੰ ਠਗੌਣਾ ਹੈ, ਤੇ ਪ੍ਰਮੇਸ਼ਰ ਦੀ ਦਰਗਾਹੇ ਝੂਠੇ ਹੋਣਾ ਹੈ। ਮੇਰੇ ਗੁਰਾਂ ਦਾ ਬਚਨ ਹੈ 'ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜਈਅਹੁ' ਪੁਨਾ:-'ਪਰ ਤ੍ਰਿਅ ਰਾਵਣ ਜਾਹਿ ਸੇਈ ਤਾ ਲਾਜੀਅਹਿ' ਪ੍ਰਮੇਸਰ ਪਿਆਰਿਆਂ ਨੂੰ ਇਨ੍ਹਾਂ ਪਾਸਿਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਇੱਸੇ ਲਈ ਮੈਂ ਤੇਰੀ ਏਹ ਭਾਵਨਾ ਪੂਰੀ ਨਹੀਂ ਕਰ ਸਕਦਾ।

ਭਾਈ ਮੋਹਰ ਸਿੰਘ ਜੀ ਨੇ ਇਤ ਆਦ ਬਚਨਾਂ ਦੁਵਾਰਾ ਮੁਗਲਾਣੀ ਪ੍ਰਤੀ ਅਜਿਹਾ ਉਪਦੇਸ਼ ਕੀਤਾ ਕਿ ਉਸਦਾ ਚਿਤ ਪਾਪ ਚਿਤਵਨਾਂ ਵੱਲੋਂ ਹਟ ਗਿਆ, ਤੇ ਓਹ ਸ਼ਰਮਿੰਦੀ ਹੋ ਭਾਈ ਜੀ ਦੇ ਚਰਨਾਂ ਤੇ ਡਿੱਗੀ, ਤੇ ਖਿਮਾਂ ਮੰਗੀ, ਤੇ ਬੇਨਤੀ ਕੀਤੀਓਸੁ ਕਿ ਮੇਰੀ ਓਹ ਮੰਦ ਭਾਵਨਾ ਆਪਦੇ ਉਪਦੇਸ਼ ਤੋਂ ਦੂਰ ਹੋਗਈ ਹੈ, ਪਰ ਆਪਦਾ ਸੁੰਦਰ ਰੂਪ ਮੈਨੂੰ ਕਿਧਰੇ ਜਾਣ

ਨਹੀਂ ਦਿੰਦਾ, ਤੇ ਮੈਂ ਚਾਹੁੰਦੀ ਹਾਂ ਕਿ ਨਿੱਤ ਆਪਦਾ ਦਰਸ਼ਨ ਕਰਦੀ ਰਹਾਂ, ਤੇ ਮੇਰਾ ਸ੍ਰੀਰ ਹੁਣ ਆਪਦੇ ਚਰਨਾਂ ਵਿੱਚ ਹੀ ਛੁੱਟੇ। ਆਪ ਫਕੀਰਾਂ ਦੇ ਅਸਥਾਨ ਪਰ ਹੋ, ਤੇ ਪ੍ਰਮੇਸ਼ਰ ਦੇ ਪਜਾਰੇ ਜਾਪਦੇ ਹੋ, ਮੇਰੇ ਪਰ ਵੀ ਮੇਹਰ ਕਰੋ, ਜੋ ਮੇਰਾ ਮਨ ਵੀ ਵਿਕਾਰਾਂ ਵੱਲੋਂ ਹਟ ਪ੍ਰਮੇਸ਼ਰ ਵੱਲ ਲਗੇ।

ਭਾਈ ਜੀ ਨੇ ਤਿਸਦੀ ਬੇਨਤੀ ਸੁਣ ਤਿਸਨੂੰ ਸਤਿ ਨਾਮ ਦਾ ਉਪਦੇਸ਼ ਕੀਤਾ, ਤੇ ਨਾਮ ਜਪਨ ਦੀ ਪ੍ਰੇਰਨਾ ਕੀਤੀ।

ਮੁਗਲਾਣੀ ਨੇ ਹੁਣ ਡੂ੍ਹ ਕੋਹ ਦੀ ਵਿੱਥ ਤੇ, ਇਕ ਕਚੀ-ਗੜ੍ਹੀ ਵਿੱਚ ਡੇਰਾ ਲਾ ਲਿਆ, ਤੇ ਭਜਨ ਕਰਨ ਲੱਗੀ, ਇਸ ਪਾਸਿਓਂ ਭਾਈ ਜੀ ਸ਼ਿਕਾਰ ਜਾਯਾ ਕਰਦੇ ਲੰਘਦੇ ਹੁੰਦੇ ਸੇ, ਇਉਂ ਉਸਨੂੰ ਸੁਤੇ ਦਰਸ਼ਨ ਬੀ ਮਹਾਂ ਪੁਰਖਾਂ ਦਾ ਹੋ ਜਾਂਦਾ, ਸਹਜੇ ਸਹਜੇ ਇਸਦੀ ਅਵਸਥਾ ਚੰਗੀ ਅਰੂੜ ਹੋ ਗਈ।

ਇਸਤਰਾਂ ਕਿਤਨਾ ਕਾਲ ਏਹ ਜੀਂਵਦੀ ਰਹੀ, ਤੇ ਭਜਨ ਕਰਦੀ ਰਹੀ, ਅੰਤ ਨਾਮ ਅਰੂੜ ਵਾਹਿਗੁਰੂ ਦੇਸ ਨੂੰ ਤੁਰ ਗਈ।

ਜਿੱਥੇ ਮੁਗਲਾਣੀ ਦੇ ਰਹਿਣ ਵਾਲਾ ਕਿਲਾ ਸੀ, ਉਸ ਥਾਉਂ ਦਾ ਨਾਉਂ ਹੁਣ ਵੀ 'ਮੁਗਲਾਣੀ' ਹੀ ਹੈ, ਤੇ ਸ੍ਰੀ ਰਾਮਦਾਸ ਪੁਰ ਤੋਂ ਡੂ੍ਹ ਕੋਹ ਪੂਰਬ ਵੱਲ ਹੈ।

ਇਤ ਸ੍ਰੀ ਜੀਵਨ ਚਰਿਤ੍ਰ ਭਾਈ ਮੋਹਰ ਸਿੰਘ ਜੀ ੯੫ ਅਧਯਾਇ ਸਮਾਪਤੰ ॥

## ਭਾਈ ਮੋਹਰ ਸਿੰਘ ਜੀ ਦਾ ਚਲਾਣਾ

"ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ।
ਵਾਰੀ ਆਪੋ ਆਪਣੀ ਕੋਇ ਨ ਬੰਨੈ ਧੀਰ॥"

ਦੋਹਿਰਾ

ਕਾਲ ਚਬੀਨਾ ਜਗਤ ਹੈ ਰਾਜਾ ਰੰਕ ਫਕੀਰ।
ਇੱਕੇ ਰਸਤੇ ਜਾਵਣਾ ਹੋਇ ਮੁਸਾਫਰ ਬੀਰ ॥੧॥

ਚੌਪਈ

ਜਗਤ ਵਿਖੇ ਸ਼ੁਭ ਕਾਰਜ ਕਰਕੇ। ਗਏ ਹੈਨ ਜੋ ਨਾਮ ਉਚਰਕੇ। ਜੀਵਨ ਸਫਲ ਉਨ੍ਹਾਂ ਦਾ ਜਾਨੋ। ਹਲਤ ਪਲਤ ਜਸ ਹੋਇ ਮਹਾਨੋਂ ॥ ੨ ॥ ਭਾਈ ਮੋਹਰ ਸਿੰਘ ਬਲਕਾਰੀ। ਰਾਜ ਜੋਗ ਦੀ ਰੀਤੀ ਧਾਰੀ। ਗੁਰ ਪੁਰ ਵਲ ਦੀ ਕਰੀ ਤਿਆਰੀ। ਸੁਤ ਕੋ ਕਾਰ ਸੌਂਪ ਦੀ ਸਾਰੀ॥੩॥ ਸ਼ਾਮਸਿੰਘ ਨੂੰ ਪਾਸ ਬੁਲਾਵੇਂ। ਤਿਸਨੂੰ ਅਪਨੀ ਜਗਾ ਬਿਠਾਵੇਂ। ਸਿਰੋ ਪਾਓ ਪਗ ਉਸਨੂੰ ਦੀਨੀ। ਸਾਰੀ ਕਾਰ ਸੰਭਾਰਨ ਕੀਨੀ ॥ ੪ ॥ ਬੈਠੇ ਲਾਕੇ ਆਪ ਧਿਆਨ। ਗੁਰੂ ਪੁਰੀ ਵਲ ਕਰਨ ਪਜਾਨ। ਦੋਇ ਘੜੀ ਜਦ ਰਾਤ ਰਹਾਵੈ। ਕੱਤਕ ਤਾਸ ਮਹੀਨਾ ਗਾਵੈ॥ ੫ ॥ ਬਿੱਕ੍ਰਮ ਜੀਤ ਸਾਲ ਪਹਿਚਾਨੋਂ। ਠਾਰਾਂ ਸੌ ਤੇਈ ਸੀ ਮਾਨੋਂ। ਮੋਹਰ ਸਿੰਘ ਗੁਰ ਲੋਕ ਸਿਧਾਰੇ। ਝੰਡੇ ਰਾਮਦਾਸ ਵਿਚਕਾਰੇ ॥ ੬ ॥ ਸੁੰਦਰ ਇੱਕ ਬਿਵਾਨ ਬਨਾਕੇ। ਸੱਚ ਖੰਡ ਸਸਕਾਰੇ ਜਾਕੇ। ਸ਼ਾਮ ਸਿੰਘ ਨੇ ਰੀਤ ਅਨੁਸਾਰ।ਗੁਰਬਾਣੀ ਦਾ ਪਾਠ ਉਚਾਰ। ॥ ੭ ॥ ਨਾਨਕ ਦਾਦਕ ਸਰਬ ਸਦਾਏ। ਕੀਤਾ ਕਾਰਜ ਅਤਿ ਮਨ ਲਾਏ। ਇਤ ਆਦਕ ਜੀਵਨ ਤਿਸ ਜਾਨੋਂ। ਗੁਣਿ ਜਨ ਭੂਲ ਕਰਨ ਸੋਧਾਨੋ ॥ ੮ ॥ ਭੁੱਲਣ ਅੰਦਰ ਸਭ ਸੰਸਾਰ। ਭੁਲਾਂ ਰਹਿਤ ਗੁਰੂ ਕਰਤਾਰ। ਬਖਸ਼ੋ ਭੁੱਲ ਜੋ ਮੈਥੋਂ ਹੋਈ। ਸੋਧ ਪੜ੍ਹੋ, ਪਾਠਕ ਜਨ ਸੋਈ॥ ੯ ॥



# ਮਾਤਾ ਪ੍ਰਧਾਨ ਜੀ ਨੇ ਪੇਕੇ ਘਰ ਆ ਜਾਣਾ

ਭਾਈ ਮੋਹਰ ਸਿੰਘ ਜੀ ਦੇ ਗੁਰ ਪੁਰ ਚਲਾਣਾ ਕਰ ਜਾਣ ਤੋਂ ਕੁਝ ਚਿਰ ਮਗਰੋਂ ਆਪ ਦੀ ਸੁਪਤਨੀ ਪ੍ਰਧਾਨ ਜੀ ਆਪਣੇ ਪੇਕੇ ਬਰਨਾਲੇ ਆ ਰਹੀ। ਪਰ ਬਰਨਾਲਾ ਪਿੰਡ ਥਾਂ ਸੀ, ਕੋਈ ਸਤਸੰਗ ਨਹੀਂ ਸੀ, ਇਸ ਲਈ ਕਥਾ ਕੀਰਤਨ ਤੇ ਸਤਸੰਗ ਦੇ ਲਾਭ ਹਿਤ ਬੀਬੀ ਜੀ ਨੇ ਸ੍ਰੀ ਅੰਮ੍ਰਿਤਸਰ ਵਾਲੇ ਪੰਡਤ ਨਿੱਕਾ ਸਿੰਘ ਜੀ ਨਿਰਮਲੇ ਸੰਤ ਨੂੰ ਬਰਨਾਲੇ ਸਦਵਾ ਲਿਆ। ਰੋਜ ਦੀਵਾਨ ਸਜਦੇ, ਅਰ ਸੰਤ ਜੀ ਤਿਨ੍ਹਾਂ ਵਿੱਚ ਕਥਾ ਤੇ ਉਪਦੇਸ਼ ਕੀਤਾ ਕਰਦੇ। ਬਾਬਾ ਆਲਾ ਸਿੰਘ ਜੀ ਦੇ ਪੁਤ੍ਰ ਭੂਮੀਆ ਸਿੰਘ ਜੀ ਦੇ ਘਰ ਇੱਕੋ ਬੀਬੀ ਪਰਧਾਨ ਹੀ ਸੀ, ਉਸਨੇ ਪੁਤ੍ਰੀ ਨੂੰ ੩੦ ਪਿੰਡ ਦਿੱਤੇ ਹੋਏ ਸੀ, ਬੀਬੀ ਤਿਨ੍ਹਾਂ ਪਿੰਡਾਂ ਦੀ ਆਮਦਨ ਤੋਂ ਨਿਰਬਾਹ ਕਰਨ ਲੱਗੀ। ਬੀਬੀ ਜੀ ਨੇ ਸਤਸੰਗ ਕੀਰਤਨ ਲਈ ਇੱਕ ਬਾਰਾਂਦਰੀ ਬਨਵਾਈ, ਤਿਸ ਵਿੱਚ ਪੰਡਤ ਨਿੱਕਾ ਸਿੰਘ ਜੀ ਕਥਾ ਕਰਿਆ ਕਰਦੇ। ਇੱਕ ਪਿੰਡ ਖੁਡੀਆਂ ਨਾਮ ਤੋਂ ਬੀਬੀ ਜੀ ਨੇ ਸੰ: ੧੮੦੯ ਬਿੱ: ਨੂੰ ਪੰਡਤ ਨਿੱਕਾ ਸਿੰਘ ਜੀ ਨੂੰ ਅਰਦਾਸ ਕਰਾਯਾ, ਜਿਸਦਾ ਪਟਾ ਬਰਨਾਲੇ ਬਾਬਾ ਗਾਂਧਾ ਸਿੰਘ ਜੀਦੀ (ਬਾਰਾਂਦਰੀ) ਧਰਮ ਸਾਲਾ ਵਿੱਚ ਹੈ।

ਬੀਬੀ ਜੀ ਨੇ ਸ੍ਰੀ ਅੰਮ੍ਰਿਤਸਰ ਜੀ ਵਿਚ ਇਕ *ਹਵੇਲੀ ਤੇ

*ਇਹ ਬੁੰਗਾ ਤੇ ਹਵੇਲੀ ਬੀਬੀ ਜੀ ਨੇ ਪੰਡਤ ਨਿੱਕਾ ਸਿੰਘ ਜੀ ਸੰਤ ਨੂੰ ਸੌਂਪ ਦਿੱਤੇ ਜਿਨ੍ਹਾਂ ਦਾ ਇੰਤਜ਼ਾਮ ਤਿਨ੍ਹਾਂ ਦੇ ਚੇਲੇ ਸੰਤ ਰਣ ਸਿੰਘ ਜੀ ਕਰਦੇ ਰਹੇ, ਬੁੰਗੇ ਦਾ ਨਾਮ ਹੁਣ ਤਕ ਮਲਵਈ ਬੁੰਗਾ ਹੀ ਸੱਦਿਆ ਜਾਂਦਾ ਹੈ। ਹਵੇਲੀ ਦਾ ਨਾਮ ਕੁਝ ਚਿਰ ਤਾਂ ਰਣ ਸਿੰਘ ਵਾਲੀ ਹਵੇਲੀ ਰਿਹਾ, ਫਿਰ ਤਿਸਦੇ ਚੇਲੇ ਸੌਣ ਸਿੰਘ ਵਾਲੀ ਰਿਹਾ, ਅੱਜ ਕੱਲ ਠਾਕੁਰ ਸਿੰਘ ਵਾਲੀ ਕਰਕੇ ਆਖਦੇ ਹਨ।

ਇਕ ਬੁੰਗਾ ਬਣਵਾਇਆ, ਜਿਸਦਾ ਨਾਮ "ਮਲਵਈ ਬੁੰਗਾ" ਕਰਕੇ ਹੁਣ ਪ੍ਰਸਿੱਧ ਹੈ, ਅਤੇ ਬਰਨਾਲੇ ਵਿਚ ਬਾਗ ਤੇ ਖੂਹ ਆਦਿ ਕਈ ਬਨਵਾਏ । ਬਰਨਾਲੇ ਵਿੱਚ ਹੁਣ ਤੱਕ ਬੀਬੀ ਜੀ ਦੇ ਚਲਾਣੇ ਦਾ ਯਾਦਗਾਰੀ ਅਸਥਾਨ ਕਾਇਮ ਹੈ ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਮੋਹਰ ਸਿੰਘ ਜੀ ਸਮਾਪਤੰ ॥



ੴ ਸਤਿਗੁਰ ਪ੍ਰਸਾਦਿ ।

# ਜੀਵਨ ਚਰਿੱਤ੍ਰ ਭਾਈ ਸ਼ਾਮ ਸਿੰਘ ਜੀ

ਭਾਈ ਸ਼ਾਮ ਸਿੰਘ ਜੀ ਦਾ ਜਨਮ ਮਾਤਾ ਨਿਸਤਾਰਾਂ ਜੀ ਤੋਂ ਭਾਈ ਮੋਹਰਸਿੰਘ ਜੀ ਦੇ ਘਰ ਸੰਮਤ ੧੮੮੦ ਬਿ: ਨੂੰ ਹੋਯਾ । ਨਿੱਕੇ ਹੁੰਦਿਆਂ ਤੋਂ ਹੀ ਇਨ੍ਹਾਂ ਦਾ ਸੁਭਾਉ ਰਾਜ ਸਾਜ ਦੇ ਕੰਮ ਕਾਰ ਕਰਨ ਵਾਲਾ ਸੀ। ਸੋਲਾਂ ਸਾਲ ਦੀ ਉਮਰ ਵਿਚ ਭਾਈ ਸ਼ਾਮ ਸਿੰਘ ਜੀ ਦਾ ਵਿਵਾਹ ਨਾਰੋਵਾਲ ਦੇ ਬਾਜਵੇ ਜ਼ਿਮੀਂਦਾਰ ਭਾਈ ਹਕੂਮਤ ਰਾਇ ਦੀ ਪੁਤ੍ਰੀ ਧਰਮ ਕੌਰ ਨਾਲ ਹੋਯਾ। ਆਪ ਦੇ ਘਰ ਸੰ: ੧੯੦੫ ਬਿ: ਨੂੰ ਭਾਈ ਕਾਹਨ ਸਿੰਘ ਜੀ ਜਨਮੇ। ਦੂਜੀ ਇਸਤ੍ਰੀ ਆਪ ਦੀ ਇਕ ਬ੍ਰਾਹਮਨੀ ਸੀ।

ਭਾਈ ਸ਼ਾਮ ਸਿੰਘ ਜੀ ਨੇ ਅਪਨੇ ਸਮੇਂ ਵਿੱਚ ਰਿਆਸਤ ਦੇ ਵੱਡੇ ੨ ਕੰਮ ਕੀਤੇ। ਆਪਦੇ ਨਾਲ ਢੇਰ ਸਾਰੇ ਅਸਵਾਰ

ਰਹਿੰਦੇ ਸਨ। ਭੈਂਡੇ ਰਾਮਦਾਸਪੁਰ ਦੇ ਬੁਰਜਾਂ ਤੇ ਕਿਲਿਆਂ ਵਿੱਚ ਦੋ ਦੋ ਸੌ ਪੈਦਲ ਸਿਪਾਹੀ ਰਹਿੰਦੇ ਸੀ। ਆਪਨੇ ਤਿੰਨ ਕਿਲੇ ਰਿਆਸਤ ਦੇ ਇਲਾਕੇ ਵਿੱਚ ਪਿੰਡ ਵਸਾ ਕੇ ਬਨਾਇ, ਜਿਨ੍ਹਾਂ ਦੇ ਨਾਮ ਇਹ ਹਨ:—

੧—'ਸ਼ਾਮ ਪੂਰਾ' ਜੋ ਭੈਂਡੇ ਰਾਮਦਾਸ ਪੁਰ ਤੋਂ ੧ ਕੋਹ ਪਹਾੜ ਤੇ ਚੜ੍ਹਦੇ ਪਾਸੇ ਹੈ। ੨—'ਸ਼ਾਹ ਪੁਰ' ਜੋ ਭੈਂਡੇ ਰਾਮ: ਦਾਸ ਪੁਰੇ ਤੋਂ ੬ ਕੋਹ ਚੜ੍ਹਦੇ ਪਾਸੇ ਹੈ। ੩—'ਸ਼ਾਮ ਨਗਰ' ਜੋ ਕੱਥੂ ਨੰਗਲ ਪਾਸ ਹੈ। ਇਨ੍ਹਾਂ ਕਿਲਿਆਂ ਦੇ ਨਿਸ਼ਾਨ ਅੱਜ ਤੱਕ ਕਾਇਮ ਹਨ।

ਭਾਈ ਸ਼ਾਮ ਸਿੰਘ ਜੀ ਸ੍ਰੀਰਕ ਅਰੋਗਤਾ ਲਈ ਮੋਤੀ ਚੂਰ ਹਰਨੀਆਂ ਦੇ ਦੁੱਧ ਨਾਲ ਖਾਯਾ ਕਰਦੇ ਸਨ, ਇਸ ਲਈ ਇਨ੍ਹਾਂ ਨੇ ਬਹੁਤ ਸਾਰੀਆਂ ਹਰਨੀਆਂ ਪਕੜ ਕੇ ਇੱਕ ਬਾਗ ਵਿਚ ਰੱਖੀਆਂ ਹੋਈਆਂ ਸਨ, ਤੇ ਤਿਨ੍ਹਾਂ ਦੇ ਦੁੱਧ ਨਾਲ ਮੋਤੀ ਚੂਰ ਖਾਯਾ ਕਰਦੇ ਸਨ, ਮੋਤੀ ਖਰਲ ਕਰਨ ਦਾ ਖਰਲ, ਤੇ ਹਰਨੀਆਂ ਦੇ ਦੁੱਧ ਜਮਾਵਨ ਦਾ ਪੱਥਰ ਦਾ ਭਾਂਡਾ ਹੁਣ ਤੱਕ ਭੈਂਡੇ ਰਾਮਦਾਸ ਪੁਰ ਵਿਚ ਮੌਜੂਦ ਹਨ। ਆਪ ਫਾਰਸੀ ਵਿੱਦਯਾ ਦੇ ਵੀ ਚੰਗੇ ਜਾਣੂ ਸਨ, ਇਨ੍ਹਾਂ ਦੇ ਹੱਥਾਂ ਦੇ ਕੁਝ ਫਾਰਸੀ ਸ਼ੇਅਰ ਲਿਖੇ ਹੋਏ ਮੌਜੂਦ ਹਨ। ਆਪ ਨੇ ਆਪਣੀ ਇੱਕ ਤਸਵੀਰ ਵੀ ਬਣਵਾਈ ਸੀ, ਜੋ ਅਤੀ ਸੁੰਦਰ ਹੈ, ਤੇ ਹੁਣ ਤੱਕ ਮੌਜੂਦ ਹੈ।

ਸੰਮਤ ੧੯੪੦ ਬਿ: ਨੂੰ ਭਾਈ ਸ਼ਾਮ ਸਿੰਘ ਜੀ ਨੇ ਇੱਕ ਦਮਦਮਾ ਬਨਵਾਯਾ, ਰਿਆਸਤ ਦੇ ਸ਼ਸਤ੍ਰ ਸਭ ਇਸ ਵਿੱਚ ਜਮਾਂ ਰਹਿੰਦੇ ਸੀ। ਉਸੀ ਸਮੇਂ ਦੀ ਇੱਕ ਵੱਡੀ ਭਾਰੀ ਬੇਰੀ

ਹੈ, ਦਮਦਮੇਂ ਦੇ ਵਿੱਚ ਖੂਹੀ ਹੈ, ਭਾਈ ਸ਼ਾਮ ਸਿੰਘ ਜੀ ਦੀ ਸਮਾਧ ਹੈ। ਜਦੋਂ ਇਨ੍ਹਾਂ ਦੀ ਉਮਰ ੫੪ ਸਾਲ ਦੀ ਹੋਈ ਤਾਂ ਇਨ੍ਹਾਂ ਅਪਨਾ ਅੰਤ ਸਮਾ ਨੇੜੇ ਜਾਣਕੇ ਅਪਨੇ ਪੁੱਤ੍ਰ ਭਾਈ ਕਾਹਨ ਸਿੰਘ ਜੀ ਨੂੰ ਆਪਣੀ ਜਗ੍ਹਾ ਨੀਯਤ ਕੀਤਾ ਤੇ ਆਪ ਸੁਤੰਤ੍ਰ ਹੋਕਰ ਭਜਨ ਕਰਨ ਲੱਗੇ, ਤੇ ਸੰਮਤ ੧੯੩੪ ਕੱਤਕ ੩੦ ਦਿਨ ਮੰਗਲਵਾਰ ਨੂੰ ਦੋ ਘੜੀ ਦਿਨ ਬਾਕੀ ਰਹੇ ਚਲਾਣਾ ਕਰ ਗਏ।ਭਾਈ ਕਾਹਨ ਸਿੰਘ ਜੀ ਨੇ ਚੰਗੀ ਗੁਰਮੁਖ ਰੀਤੀ ਨਾਲ ਭਾਈ ਸ਼ਾਮ ਸਿੰਘ ਜੀ ਦੀ ਦੇਹ ਦਾ ਸਸਕਾਰ ਕੀਤਾ, ਅਤੇ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਕੇ ਮ੍ਰਿਤਕ ਸੰਸਕਾਰ ਦੀ ਰਸਮ ਪੂਰੀ ਕੀਤੀ। ਭਾਈ ਸ਼ਾਮ ਸਿੰਘ ਜੀ ਸੰ: ੧੮੮੦ ਬਿ: ਨੂੰ ਜਨਮੇਂ ਅਤੇ ਸੰ: ੧੯੩੪ ਕੱਤਕ ੩੦ ਮੰਗਲਵਾਰ ਬਿ: ਨੂੰ ਦੋ ਘੜੀ ਦਿਨ ਰਹੇ ਚਲਾਣਾ ਕਰ ਗਏ। ਕੁੱਲ ਅਵਸਥਾ ੫੪ ਸਾਲ ਦੀ ਭੋਗੀ। ਇਨ੍ਹਾਂ ਦੀ ਸਮਾਧ ਦਮਦਮੇਂ ਉੱਤੇ ਇਨ੍ਹਾਂ ਦੇ ਪੁੱਤ੍ਰ ਭਾਈ ਕਾਹਨ ਸਿੰਘ ਜੀ ਹੁਰਾਂ ਨੇ ੧੯੪੦ ਬਿ: ਨੂੰ ਬਨਵਾਈ।

ਇਤਿ ਸ੍ਰੀ ਜੀਵਨ ਚਰਿੱਤ੍ਰ ਭਾਈ ਸ਼ਾਮ ਸਿੰਘ ਜੀ ਸਮਾਪਤੰ।

—:o:—

ੴ ਸਤਿਗੁਰਪ੍ਰਸਾਦਿ ॥

## ਜੀਵਨ ਚਰਿੱਤ੍ਰ ਭਾਈ ਕਾਹਨ ਸਿੰਘ ਜੀ

ਭਾਈ ਕਾਹਨ ਸਿੰਘ ਜੀ ਸੰ: ੧੯੦੫ ਬਿ: ਨੂੰ ਮਾਤਾ ਧਰਮ ਕੌਰ ਜੀ ਤੋਂ ਭਾਈ ਸ਼ਾਮ ਸਿੰਘ ਜੀ ਦੇ ਘਰ ਜਨਮੇਂ, ੧੯ ਸਾਲ ਦੀ ਅਵਸਥਾ ਵਿੱਚ ਭਾਈ ਕਾਹਨ ਸਿੰਘ ਜੀ ਦਾ ਵਿਵਾਹ

ਭਾਈ ਸੋਲੀਏ ਗਿੱਲ ਦੇ ਪੁਤ੍ਰ ਭਾਈ ਨਿਹਾਲੇ ਜਿਮੀਦਾਰ (ਪਿੰਡ ਬਬਲੀ ਭਵਰੀ ਜੋ ਰਿਆੜਕੀ ਜ਼ਿਲੇ ਗੁਰਦਾਸ ਪੁਰੇ ਵਿੱਚ ਹੈ) ਦੀ ਪੁਤ੍ਰੀ ਕਰਮ ਕੌਰ ਜੀ ਨਾਲ ਹੋਯਾ । ਭਾਈ ਸ਼ਾਮ ਸਿੰਘ ਜੀ ਦੇ ੩੦ ਕੱਤਕ ਸੰ: ੧੯੩੪ ਦਿਨ ਸ਼ੁਕਰ ਵਾਰ ਨੂੰ ਚਲਾਣਾ ਕਰ ਜਾਣ ਤੇ ਭਾਈ ਕਾਹਨ ਸਿੰਘ ਜੀ ਤਿਨ੍ਹਾਂ ਦੀ ਜਗ੍ਹਾ ਕਾਇਮ ਹੋਏ, ਆਪ ਚੰਗੇ ਸੁਭਾਵ ਵਾਲੇ ਤੇ ਸਤਸੰਗੀ ਹੋਏ ਹਨ, ਭਾਈ ਸ਼ਾਮ ਸਿੰਘ ਜੀ ਨੇ ਜੋ ਦਮਦਮਾ ਬਨਵਾਯਾ ਸੀ ਆਪ ਨੇ ਉਸ ਦੀਆਂ ਛੱਤਾਂ ਗਿਰਾਕੇ ਉਥੇ ਆਪਣੇ ਪਿਤਾ ਭਾਈ ਸ਼ਾਮ ਸਿੰਘ ਜੀ ਦਾ ਯਾਦਗਾਰੀ ਸਥਾਨ ਬਣਵਾਯਾ । ਜੋ ਅੱਜ ਤੱਕ ਕਾਇਮ ਹੈ, ਇਸ ਦਮਦਮੇ ਦੇ ਵਿਚ ਰਾਜ ਦਰ-ਬਾਰ ਦੇ ਸ਼ਸਤ੍ਰ ਤੇ ਬਰੂਦ ਆਦਿਕ ਸਾਮਾਨ ਜਮਾਂ ਰਹਿੰਦਾ ਹੁੰਦਾ ਸੀ,ਅਤੇ ਪਹਿਰਾ ਰਹਿੰਦਾ ਸੀ । ਮੋਰਚੇ ਬੰਦੀ ਦੇ ਨਿਸ਼ਾਨ ਪੱਕੇ ਮਹਿਲਾਂ ਵਿਚ ਤੇ ਹੋਰ ਸ਼ਸਤ੍ਰ ਰੱਖਨ ਦੇ ਅਸਥਾਨ ਤੇ ਬੂਹੇ ਦਮਦਮੇ ਦੇ ਖੋਲ੍ਹਣ ਤੇ ਬੰਦ ਕਰਨ ਦੇ ਕਲਾਦਾਰ ਹੁਣ ਤਕ ਕਾਇਮ ਹਨ, ਇਸ ਦਮਦਮੇ ਦੇ ਨਾਲ ਇੱਕ ਅਸਮਾਨੀ ਖੂਹ ਵੀ ਮੌਜੂਦ ਹੈ। ਭਾਈ ਕਾਹਨ ਸਿੰਘ ਜੀ ਨੇ ਅਪਨੇ ਪਿਤਾ ਵਾਂਗ ਰਿਆਸਤ ਦਾ ਚੰਗਾ ਪ੍ਰਬੰਧ ਕੀਤਾ, ਕਈ ਪਿੰਡ ਖਰੀਦੇ ਤੇ ਕਈ ਖੂਹ ਲਵਾਏ, ਅਤੇ ਲੰਗਰ ਦੀ ਜਗਾ ਸੁੰਦਰ ਬਨਵਾ ਕੇ ਲੰਗਰ ਅਤੁੱਟ ਚਲਾਯਾ।

੪੧ ਸਾਲ ਦੀ ਉਮਰ ਵਿੱਚ ਆਪਦੇ ਘਰ ਕਰਮ ਕੌਰ ਜੀ ਤੋਂ ਸੰ: ੧੯੪੪ ਬਿ: ਨੂੰ ਇੱਕ ਪੁੱਤ੍ਰ ਜਨਮਿਆਂ, ਜਿਸਦਾ ਨਾਮ ਸੁਜਾਨ ਸਿੰਘ ਰੱਖਿਆ ਗਿਆ। ਭਾਈ ਕਾਹਨ ਸਿੰਘ ਜੀ ਇਕ ਦਿਨ ਨੁਘਰੇ ਵਿਚ (ਜੋ ਛੂਬੇ ਪਾਸ ਸੀ) ਬੈਠੇ ਹੋਏ ਸੀ

ਤਾਂ ਪੌਣ ਬੜੇ ਜੋਰ ਦੀ ਵਗੀ, ਆਪ ਨੇ ਉਸੇ ਵੇਲੇ ਸੰਗਤ ਪ੍ਰਤੀ ਬਚਨ ਕੀਤਾ ਕਿ ਇਹ ਪੌਣ ਸਾਨੂੰ ਅਕਾਲ ਪੁਰਖ ਦੇ ਪਾਸ ਜਾਣ ਲਈ ਸੱਦਾ ਦੇਣ ਆਈ ਹੈ, ਹੁਣ ਭਾਣਾ ਵਰਤੇਗਾ, ਇਤਨੀ ਕਹਿ ਕਰ ਘਰ ਨੂੰ ਚਲੇ ਆਏ। ਰਾਤ ਨੂੰ ਪ੍ਰਸ਼ਾਦ ਛਕਕੇ ਸਭ ਸਬੰਧੀ ਆਦਿਕਾਂ ਨੂੰ ਸ਼ੁਭ ਉਪਦੇਸ਼ ਕਰ ਸੰਮਤ ੧੯੪੯ ਜੇਠ ਸੁਦੀ ੨੮ ਦਿਨ ਸੋਮਵਾਰ ਦੀ ਰਾਤ ਨੂੰ ਗੁਰਪੁਰੀ ਪਧਾਰ ਗਏ।

ਸਵੇਰੇ ਸਭ ਸੰਗਤ ਤੇ ਭਾਈ ਜੀ ਦੇ ਸਾਲੇ ਚੜ੍ਹਤ ਸਿੰਘ ਨੇ ਭਾਈ ਜੀ ਦੀ ਦੇਹ ਦਾ ਸਸਕਾਰ ਕੀਤਾ। ਭਾਈ ਕਾਹਨ ਸਿੰਘ ਜੀ ਦੇ ਘਰੋਂ ਮਾਤਾ ਕਰਮ ਕੌਰ ਮ੍ਰਿਤਕ ਸੰਸਕਾਰ ਦੀ ਮਿਰਜਾਦਾ ਕਰ ਕਰਾ ਕੇ ਅਪਨੇ ਸਪੁੱਤ੍ਰ ਸੁਜਾਨ ਸਿੰਘ ਜੀ ਪਰ ਆਸ ਧਾਰ ਰਾਜ ਸਾਜ ਦਾ ਕਾਰਜ ਆਪ ਚਲਾਣ ਲੱਗੀ।

ਭਾਈ ਕਾਹਨਸਿੰਘ ਜੀ ਦੀ ਕੁੱਲ ਅਵਸਥਾ ਸੰਮਤ੧੯੦੫ ਤੋਂ ੧੯੪੯ ਬਿ: ਤੱਕ ੪੪ ਸਾਲ ਹੋਈ ਹੈ।

ਇਤਿ ਸ੍ਰੀ ਜੀਵਨ ਚਰਿਤ੍ਰ ਭਾਈ ਕਾਹਨ ਸਿੰਘ ਜੀ ਸਮਾਪਤੰ॥



੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਜੀਵਨ ਚਰਿੱਤ੍ਰ ਮਾਤਾ ਕਰਮ ਕੌਰ ਜੀ ਤੇ ਭਾਈ ਸੁਜਾਨ ਸਿੰਘ ਜੀ

ਦੋਹਰਾ

ਗੁਰ ਨਾਨਕ ਤੋਂ ਦਸ ਗੁਰਾਂ ਤਾਈਂ ਸੀਸ ਨਿਵਾਇ ।
ਬੁੱਢੇ ਘਰ ਦੀ ਵਾਰਤਾ ਸਾਰੀ ਲਿਖਾਂ ਬਣਾਇ॥ ੧ ॥

ਚੌਪਈ

ਜਿਸ ਬਿਧ ਕਰਤਾ ਕਾਰ ਕਰਾਵੇ । ਹੋਵਤ ਸੋ ਨਹਿ ਕੋਇ ਹਟਾਵੇ । ਬ੍ਰਿਧ ਗੁਰ ਨਾਨਕ ਬਚਨ ਉਚਾਰੇ । ਲਗੇ ਹੋਨ ਹੁਨ ਪੂਰੇ ਸਾਰੇ ॥ ੨ ॥ ਕਾਹਨ ਸਿੰਘ ਗੁਰ ਲੋਕ ਪਧਾਰੇ । ਪਹੁੰਚੇ ਸਤਿਗੁਰ ਚਰਨ ਮਝਾਰੇ । ਰਹੀ ਸੁਪੱਤਨੀ ਤਾਸ ਪਛਾਰੇ।ਕਰਮ ਕੌਰ ਜਿਸ ਨਾਮ ਉਚਾਰੇ ॥ ੩ ॥ ਨਿੱਕਾ ਟਿੱਕਾ ਸਿੰਘ ਸੁਜਾਨ । ਨਿੱਕੀ ਉਮਰ ਤਾਸ ਪਹਿਚਾਨ । ਸਰਬ ਰਿਆਸਤ ਦੀ ਜੋ ਕਾਰ। ਲੱਗੀ ਕਰਨ ਮਾਤ ਸੰਭਾਰ ॥ ੪ ॥ ਮਾਤਾ ਸੀ ਵਿਦਵਾਨ ਘਨੇਰੀ । ਸਦਾ ਗੁਰਾਂ ਦੇ ਘਰ ਦੀ ਚੇਰੀ । ਚੜ੍ਹਤ ਸਿੰਘ ਨਿਜ ਭ੍ਰਾਤਾ ਤਾਈਂ । ਫੌਜ ਆਦ ਸਭ ਕਾਰ ਸੌਂਪਾਈ॥੫ ॥ਓਹ ਸਾਰੀ ਸੀ ਕਾਰ ਚਲਾਵੇ । ਕਰੇ ਕਾਰ ਜੋ ਮਾਤ ਅਲਾਵੇ । ਕਰੇ ਨਜਾਉਂ ਮਾਤਾ ਸਭ ਜਾਨ । ਰਾਜ ਭਾਗ ਸਭ ਲਗੀ ਕਮਾਨ॥੬॥ ਇਕ ਦਿਨ ਦੀ ਸੁਨ ਬਾਤ ਪਿਆਰੇ । ਆਇਆ ਝਗਰਾ ਮਾਤ

ਦੁਆਰੇ। ਸ਼ਾਹੂਕਾਰ ਏਕ ਸੀ ਜਾਨੋ । ਲੇਨ ਦੇਨ ਬਿਵਹਾਰ ਮਹਾਨੋ॥ ੭ ॥ ਇਕ ਭੰਗੀ ਦੇ ਪਾਸ ਪਛਾਨੋ। ਲਹਿਣਾ ਲੈਣ ਗਿਆ ਸੀ ਮਾਨੋ। ਭੰਗੀ ਕਹਿ ਨਹਿ ਪਾਸ ਹਮਾਰੇ। ਜਦ ਹੋਵੇ ਦੇਵਾਂ ਹਿਤ ਧਾਰੇ ॥ ੮ ॥ ਅਜ ਦੇਵਨ ਹੈ ਮੁਸ਼ਕਲ ਮੈਨੂੰ। ਜਦ ਹੋਵੇਗਾ ਦੇਊਂ ਤੈਨੂੰ। ਸ਼ਾਹੂਕਾਰ ਲਗਾ ਤਿਸ ਮਾਰਨ । ਲਗੀ ਕੁਥਾਂਇ ਚੋਟ ਕਿਸ ਕਾਰਨ॥ ੯ ॥ ਨਿਕਲੇ ਪ੍ਰਾਨ ਤਾਸਕੇ ਜਾਨੋ। ਹੋਯਾ ਖੂਨ ਤਾਸ ਦਾ ਗਾਨੋ। ਭੰਗੀ ਦੇ ਸਨਬੰਧੀ ਸਾਰੇ। ਕਰਮ ਕੌਰ ਦੇ ਆਇ ਦੁਆਰੇ ॥ ੧੦ ॥ ਬਨਾ ਮੁਕਦਮਾ ਪੇਸ਼ੀ ਆਈ। ਸ਼ਾਹੂਕਾਰ ਫੜਾ ਸੀ ਜਾਈ। ਦੋਨੋਂ ਧਿਰੋਂ ਉਗਾਹੀ ਵਾਰੇ। ਮਾਤਾ ਸਭ ਦੇ ਭਾਵ ਬਿਚਾਰੇ ॥ ੧੧ ॥ ਝੂਠਾ ਸ਼ਾਹੂਕਾਰ ਪਛਾਨਾ। ਹੁਕਮ ਦੀਨ ਫਾਸੀ ਤਿਸ ਜਾਨਾ। ਇਸ ਬਿਧ ਮਾਤਾ ਬਚਨ ਅਲਾਇ। ਹਾਥ ਜਲਾਦਨ ਕੇ ਪਕੜਾਇ ॥ ੧੨ ॥

ਦੋਹਰਾ

ਫਾਂਸੀ ਹੁਕਮ ਲਗਾਇਆ ਮਾਤਾ ਨੇ ਜਦ ਜਾਨ।
ਸੁਨਿਆ ਸਿੰਘ ਸੁਜਾਨ ਨੇ ਕੀਤਾ ਬਚਨ ਪਛਾਨ ॥੧੩॥

ਚੌਪਈ

ਟਿੱਕਾ ਸੀ ਜੋ ਸਿੰਘ ਸੁਜਾਨਾ। ਬਾਲਕ ਉਮਰ ਅਕਲ ਦਾ ਸਜਾਨਾ। ਸੁੰਦਰ ਤਨ ਅਤਿ ਸੋਭਾ ਪਾਵੇ । ਪਿਖ ਨਰ ਨਾਰੀ ਖੁਸ਼ ਹੋ ਜਾਵੇ ॥੧੪॥ ਪਾਣੀ ਹੌਜ਼ ਬਾਗ ਨੂੰ ਜਾਵੇ। ਨਿਕਟ ਤਾਸ ਦੇ ਖੇਡ ਬਨਾਵੇ। ਕਾਗਤ ਬੇੜਾ ਏਕ ਬਨਾਕੇ । ਵੇਖੇ ਪਾਨੀ ਮਾਹਿ ਤਰਾਕੇ ॥ ੧੫ ॥ ਖੇਡ ਖੇਡਦੇ ਸੁੰਦਰ ਭਾਰੀ। ਸਭ ਲੋਗਨ ਕੋ ਲਗੇ ਪਿਆਰੀ। ਸੁਣ ਫਾਂਸੀ ਸੰਦੀ ਗਲ ਸਾਰੀ। ਚੋਟ ਲਗੀ ਤਿਸ ਕੇ ਉਰ ਭਾਰੀ॥ ੧੬ ॥

ਦੋਹਰਾ

ਨਿਕਟ ਮਹਿਲ ਸੀ ਹੌਦ ਦੇ ਪਿਖੀ ਮਾਤ ਤਿਸ ਜਾਨ।
ਬਚਨ ਉਚਾਰੇ ਮਾਤ ਨੂੰ ਸਿੰਘ ਸੁਜਾਨ ਵਖਾਨ ॥ ੧੭ ॥

ਚੌਪਈ

ਮਾਤਾ ਤੂੰ ਜੋ ਹੁਕਮ ਅਲਾਯਾ । ਸ਼ਾਹੂ ਕਾਰ ਕੈਦ ਵਿਚ ਪਾਯਾ। ਫਾਂਸੀ ਦਾ ਤੈਂ ਦੰਡ ਲਗਾਕੇ। ਕੀਤਾ ਨਿਆਉਂ ਨਹੀਂ ਮਨ ਲਾਕੇ ॥੧੮॥ ਜਿਤਨੀ ਇਸਨੂੰ ਦਈ ਸਜਾਇ । ਇਤਨਾ ਇਸਦਾ ਨਹੀਂ ਗੁਨਾਹਿਖੂਨ ਜਾਣ ਕਰ ਇਸ ਨਹਿ ਕਰਿਆ। ਕੁਥਾਂ ਲੱਗਨ ਤੇ ਭੰਗੀ ਮਰਿਆ ॥ ੧੯ ॥ ਥੋੜਾ ਇਸਨੂੰ ਚਾਹੀਏ ਦੰਡ । ਰੁੱਕੀ ਤੁਸਾਂ ਨਜਾਉਂ ਦੀ ਪੰਡ । ਇਹੁ ਗੱਲ ਨਾ ਚੰਗੀ ਜਾਨੋ । ਬ੍ਰਿਧ ਬੇੜਾ ਪਾਨੀ ਮਹਿ ਮਾਨੋ। ॥ ੨੦ ॥ ਬੋਲੀ ਮਾਤਾ ਕਰਕੇ ਪਜਾਰ। ਸੁਣਿਆਂ ਜੋ ਤੂੰ ਕਰਾ ਉਚਾਰ। ਪਰ ਇਸ ਜੁਰਮ ਕੀਨ ਹੈ ਭਾਰਾ । ਤੈਨੂੰ ਇਸਦੀ ਕੁਝ ਨ ਸਾਰਾ ॥ ੨੧ ॥

ਸੁਜਾਨ ਸਿੰਘ—ਹੇ ਜਨਨੀ ਬ੍ਰਿਧ ਬੰਸ ਪਿਆਰੀ। ਸ਼ਕਤੀ ਵਾਨ ਵਡੀ ਬਲਕਾਰੀ। ਅੰਤ ਸਮਾ ਹੁਣ ਤਿਸਦਾ ਜਾਨੋ । ਬਚਨ ਦੂਸਰਾ ਮੇਰਾ ਮਾਨੋ ॥ ੨੨ ॥

ਮਾਤਾ—ਹੇ ਪੁਤ੍ਰ ! ਤੂੰ ਬਾਲ ਅਯਾਨਾ । ਨਿਆਉਂ ਕਰਨ ਵਿਚ ਨਹੀਂ ਸਿਆਨਾ। ਕਰੋ ਖੇਡ ਤੁਮ ਆਨੰਦ ਪਾਵੋ । ਵਡੇ ਹੋਇ ਤੁਮ ਨਜਾਵ ਕਰਾਵੋ ॥ ੨੩ ॥

[ਕਵੀ ਵੱਲੋਂ]

ਪੁੱਤ੍ਰ ਤਈਂ ਸਮਝਕੇ ਬਾਲ। ਗੱਲ ਮਾਤ ਨੇ ਛੱਡੀ ਟਾਲ। ਨਹਿ ਉੱਚੀ ਗਤ ਮਾਤ ਪਛਾਨੀ। ਬ੍ਰਿਧ ਬੇੜੇ ਦੀ ਸਾਰ ਨ ਜਾਨੀ ॥੨੪ ॥ ਫੇਰ ਸੁਜਾਨ ਸਿੰਘ ਜੀ ਬੋਲੇ। ਸੱਤਿ ਬਚਨ ਜੋ

ਪੂਰਨ ਤੋਲੇ। ਮਾਤਾ ਛਡ ਦੇ ਸ਼ਾਹੂਕਾਰ। ਤੇਰਾ ਵਡ ਵਧਸੀ ਪਰਵਾਰ॥ ੨੫ ॥ ਨਹੀਂ ਤਾਂ ਬੇੜੀ ਅੱਜ ਅਸਾਡੀ। ਫਾਥੀ ਵਿੱਚ ਭੰਵਰ ਦੇ ਡਾਢੀ। ਬੋਲੀ ਮਾਤਾ ਬਿਨਾਂ ਵਿਚਾਰ। ਨਹਿੰ ਛੋਡਾਂ ਮੈਂ ਸ਼ਾਹੂਕਾਰ॥ ੨੬ ॥ ਬੇੜਾ ਤਰੇ ਚਹੇ ਡੁਬ ਜਾਵੇ। ਘੜੀ ਲਗਾਂਦਾ ਪਲ ਨਹਿ ਲਾਵੇ। ਸੁਨ ਮਾਤਾ ਦਾ ਬਚਨ ਕਰਾਰਾ। ਬੇੜਾ ਪਾਨੀ ਮਾਹਿ ਪਧਾਰਾ ॥ ੨੭ ॥ ਬੇੜਾ ਲਗਾ ਤਰਨ ਵਿਚ ਜਾਨੋ। ਲਵੇ ਤਾਰੀਆਂ ਅਨਕ ਮਹਾਨੋ। ਡੱਕੋ ਡੋਲੇ ਇਤ ਉਤ ਖਾਵੇ। ਸਿੰਘ ਸੁਜਾਨ ਧਜਾਨ ਵਿਚ ਲਾਵੇ॥ ੨੮ ॥ ਇਕ ਮਾਨੁਖ ਤਿਸ ਨਿਕਟ ਪਧਾਰਾ। ਟਿੱਕਾ ਜੀ ਕੀ ਕਰਦੇ ਕਾਰਾ। ਉੱਤਰ ਦੀਆ ਤਿਨ੍ਹਾਂ ਤਿਸ ਬੇਰੀ। ਲਗੀ ਡੁਬਨ ਅਜ ਸਾਡੀ ਬੇੜੀ॥ ੨੯ ॥ ਬਚ ਬਾਲਕ ਸੁਨ ਹਸ ਚਲ ਜਾਵੈ। ਭੇਦ ਪਰਖ ਬਿਨ ਨਹਿ ਕੋ ਪਾਵੈ। ਬੇੜੀ ਗਈ ਹੌਜ਼ ਵਿਚ ਜਾਨ। ਲੰਮੀ ਤਾਣੀ ਸਿੰਘ ਸੁਜਾਨ ॥ ੩੦ ॥

ਦੋਹਰਾ

ਉਧਰ ਬੇੜੀ ਕਾਗਤਾਂ ਡੁਬੀ ਹੌਦ ਵਿਚਕਾਰ।
ਏਧਰ ਸਿੰਘ ਸੁਜਾਨ ਜੀ ਗੁਰਪੁਰ ਗਏ ਪਧਾਰ ॥੩੧॥

ਚੌਪਈ

ਗਏ ਪ੍ਰਾਨ ਗੁਰ ਲੋਕ ਮਝਾਰੇ। ਸਾਚ ਬਚਨ ਸਤਿਪੁਰਖਨ ਵਾਰੇ। ਨੌਕਰ ਏਕ ਨਿਕਟ ਜਦ ਆਯਾ। ਸੁੱਤਾ ਓਸ ਬਾਲ ਲਖ ਪਾਯਾ॥ ੩੨ ॥ ਜਦ ਡਿੱਠਾ ਉਸ ਹੱਥ ਲਗਾਈ। ਮਿਰਤਕ ਦੇਹੀ ਨਜ਼ਰੇ ਆਈ। ਕਰਮ ਕੌਰ ਨੂੰ ਕੀਨੀ ਸਾਰ। ਪੁਤ੍ਰ ਗੁਰ ਪੁਰੀ ਗਿਆ ਪਧਾਰ॥੩੩॥ਸੁਨਕਰ ਮਾਤਾ ਝਬਦੇ ਆਈ। ਪਿਖ ਬਾਲਕ ਨੂੰ ਅਤਿ ਬਿਸਮਾਈ। ਲਗੀ ਰੋਇ ਕੇ ਅਤਿ

ਪਛਤਾਵਨ। ਮੈਂ ਸੁਤ ਕੇ ਬਰ ਮੋੜੇ ਪਾਵਨ ॥ ੩੪ ॥

ਕਬਿੱਤ

ਮਾਨਤੀ ਬਚਨ ਜੇ ਮੈਂ ਪੁੱਤ ਕੋ ਬਚਾਇ ਲੇਤੀ ਰਹੀ ਹਠ ਧਾਰ ਮੈਂ ਗਵਾਇ ਬੈਠੀ ਲਾਲ ਕੋ। ਸਾਚ ਕਹੀ ਸਿਆਣਿਆਂ ਨੇ ਨਾਰ ਕੀ ਹੈ ਤੁੱਛ ਮੱਤ ਸ਼ਕਤੀ ਪਛਾਨੀ ਨਾਹਿ ਜਾਨਾ ਨਿਜ ਬਾਲ ਕੋ। ਰਿਹਾ ਸਮਝਾਇ ਮੈਨੂੰ ਕ੍ਰਮ ਹੀਨ ਨਾਹਿ ਮਾਨੀ ਬੀਤ ਗਈ ਬਾਤ ਹੁਣ ਭਾਵੀ ਕਰਤਾਰ ਕੋ। ਗੱਦੀ ਦਸ ਪੀੜ੍ਹੀਆਂ ਦੀ ਰਲੀ ਬਿੰਦੀ ਬੰਸ ਵਾਲੀ ਮਮ ਪੂਤ ਬਿਨਾਂ ਗਾਦੀ ਭਿਆ ਵੱਸ ਕਾਲ ਕੋ ॥ ੩੫ ॥

ਇਸੀ ਸਮੇਂ ਸੀ ਵੈਰਾਗੀ ਸਾਧੂ *ਹਰੀ ਰਾਮ ਇੱਕ ਤਿਸਦਾ ਪਿਆਰ ਸੀ ਸੁਜਾਨ ਸਿੰਘ ਨਾਲ ਜੇ। ਆਨ ਕੇ ਖਿਡਾਂਵਦਾ ਸੀ ਨਿੱਤ ਲੈਕੇ ਗੋਦ ਤਾਂਕੋ ਦੇਵੰਦਾ ਸੀ ਲੋਰੀ ਤਾਂ ਸੇ ਖੇਡਦਾ ਸੀ ਬਾਲ ਜੇ। ਹਰੀ ਰਾਮ ਹਰੀ ਰਾਮ ਵਾਜ ਨਿੱਤ ਬੋਲਦਾ ਸੀ ਕਹਿੰਦਾ ਹੁੰਦਾ ਮੇਰਾ ਤੇਰਾ ਇੱਕੋ ਦਿਨ ਕਾਲ ਜੇ। ਤਿਸਦਾ ਭੀ ਕਾਲ ਤਿਸ ਘੜੀ ਉਸੇ ਦਿਨ ਭਿਆ ਸੱਚਾ ਪ੍ਰੇਮ ਤੱਕੋ ਖਿੱਚ ਲੈ ਗਿਆ ਬਿਸਾਲ ਜੇ ॥ ੩੬ ॥

ਸੋਰਠਾ

ਜੋਗੀ ਦੀ ਸੁਨ ਬਾਤ ਕੌਤਕ ਮਾਨਾਂ ਮਾਤ ਜੀ।
ਗਯੋ ਸੰਗ ਮਮ ਤਾਤ ਜੋਗੀ ਤਿਸ ਕਾ ਮਿੱਤ੍ਰ ਬਨ ॥ ੩੭ ॥

ਕਬਿੱਤ

ਕੀ ਕਰਾਂ ਮੈਂ ਪੁਤ ਹੁਣ ਪੇਸ਼ ਨਹੀਂ ਜਾਵੰਦੀ ਜੇ ਕਿਸਨੂੰ

* ਇਹ ਹਰੀਰਾਮ ਖੰਡ ਰਾਮਦਾਸ ਪੁਰੇ ਸ਼ਹਿਰ ਵਿਚ ਇੱਕ ਠਾਕੁਰ ਦੁਆਰੇ ਵਿੱਚ(ਜਿਸਨੂੰ ਹੁਣ ਬੁਲਾਕੀ ਰਾਮ ਦਾ ਠਾਕਰ ਦੁਆਰਾ ਕਹਿੰਦੇ ਹਨ)ਰਹਿੰਦਾ ਹੁੰਦਾ ਸੀ। ਨਾਮ ਦਾ ਪ੍ਰੇਮੀ ਸੀ। ਭਾਈ ਸੁਜਾਨ ਸਿੰਘ ਜੀ ਨੂੰ ਆਖਿਆ ਕਰਦਾ ਸੀ ਕਿ ਜਿਸ ਦਿਨ ਤੁਸੀ ਚਲੋਗੇ ਉਸੀ ਦਿਨ ਮੈਂ ਤੁਹਾਡੇ ਨਾਲ ਚਲਾਂਗਾ।

ਬੁਲਾਵ੍ਹਾਂ ਮੈਂ ਸੁਜਾਨ ਸਿੰਘ ਨਾਮ ਲੇ। ਪੇਖ ਨਿੱਤ ਜੀਵੰਦੀ ਸਾਂ ਪੂਤ ਤੈਨੂੰ ਵਾਰੋ ਵਾਰ ਛੋਡਕੇ ਗਯੋ ਹੈਂ ਆਜ ਪਾਇ ਮੈਨੂੰ ਮਾਮਲੇ। ਰਾਜ ਸਾਜ ਤੇਰੋ ਅੱਜ ਕਵਨ ਸੰਭਾਰ ਕਰੇ ਮੈਂ ਨਿਮਾਨੀ ਮਾਤ ਤੇਰੀ ਬੈਠਾਂ ਕਿਤ ਰਾਮ ਲੇ। ਮੇਰੀ ਮਤ ਬਾਵਰੀ ਮੈਂ ਬਚਨ ਉਲਟ ਕੀਤੇ ਆਵੋ ਮੁੜ ਪੂਤ ਆਜ ਰਾਜ ਕਾਜ ਸਾਮ੍ਹ ਲੇ॥ ੩੮॥

ਕੋਕਲਾ ਸੇ ਬੈਨ ਤੇਰੇ ਮ੍ਰਿਗ ਸਮ ਨੈਨ ਹੇਰੇ ਰੇਸ਼ਮ ਸਮਾਨ ਤੇਰੇ ਕੇਸ ਮੈਂ ਸੁਵਾਰਦੀ। ਗੁੰਦ ਕੇ ਰਖਾਵੰਦੀ ਸਾਂ ਚੰਦ ਜਹੇ ਮੁਖੜੇ ਦਾ ਕਰਦੀ ਪਿਆਰ ਨਾ ਮੈਂ ਕਦੀ ਤ੍ਰਿਸ-ਕਾਰ ਦੀ। ਆਜ ਬਿਨ ਤੇਰੇ ਲਾਲ ਹਾਟੋ ਹਾਟ ਹੜਤਾਲਿ ਹਾਹਾ ਕਾਰ ਹੋਇ ਰਹੀ ਬ੍ਰਿਧ ਪਰਵਾਰ ਦੀ। ਤੇਰੇ ਬਿਨ ਰਾਜ ਸਾਜ ਆਛੇ ਨ ਲਗਤ ਲਾਲ ਪੱਕੇ ਪੱਕੇ ਧੌਲਰਾਂ ਦੇ ਨਾਲ ਸਿਰ ਮਾਰਦੀ॥ ੩੯॥

ਸੁੰਦ੍ਰੀ ਛੰਦ

ਮੋਰ ਪਤੀ ਗੁਰ ਲੋਕ ਗਏ, ਸੁਤ! ਮੈਂ ਤੁਧ ਊਪਰ ਆਸ ਧਰੀ ਸੀ। ਆਜ ਵਿਰਾਗ ਭਯੋ ਮਿਲਕੇ ਯੁਗ ਮੈਂ ਦੁਖਿਆਰਨ ਕਾਹਿ ਬਰੀਸੀ। ਜੇ ਦੁਖ ਦੇਵਨ ਸੀ ਸੁਤ ਹੇ ਮਮ ਮੋ ਕੁਖ ਕਾਹੇ ਕੂ ਭਾਰ ਕਰੀ ਸੀ। ਆਜ ਰੁਚਾਵਤ ਹੈਂ ਦੁਇ ਲੋਚਨ ਟੂਟ ਗਈ ਜਿਵ ਕੇਲ ਫਰੀ ਸੀ ॥੪੦॥ ਰਾਜ ਗਯੋ ਧਨ ਧਾਮ ਗਯੋ ਸਭ ਯੋਗ ਗਯੋ ਬ੍ਰਿਧ ਬੰਸ ਲੁਟੀ ਹੈ। ਬਾਜ ਗਯੋ ਗਜ ਰਾਜ ਗਯੋ ਸਭ ਫੌਜ ਵਿਖੇ ਹਰਤਾਲ ਜੁਟੀ ਹੈ। ਤੋਪ ਅਤੇ ਤਰਵਾਰ ਰਹੀ ਗਤ ਆਜ ਸਭੀ ਧਰ ਮਾਹਿ ਸੁਟੀ ਹੈ। ਸਿੰਘ ਸੁਜਾਨ ਸਪੂਤ ਗਯੋ ਸੁਭ ਜਾਨਹੁ ਮੋ ਤਨ ਮਾਲ ਟੁਟੀ ਹੈ॥ ੪੧ ॥

ਦੋਹਰਾ

ਇਤ ਆਦਿਕ ਵਿਰਲਾਪ ਕਰ ਮਾਤਾ ਰਿਦੇ ਬਿਚਾਰ।
ਭਾਈ ਕੋ ਬੁਲਵਾਇਕੇ ਲਗੀ ਕਰਨ ਸਸਕਾਰ ॥ ੪੨ ॥

ਚੌਪਈ

ਚੜ੍ਹਤ ਸਿੰਘ ਸੀ ਤਾਂਕਾ ਭਾਈ॥ਪਿਖਾ ਭਨੇਵਾ ਤਿਸਨੇ ਆਈ। ਸੁਨ ਪਿਖ ਕੌਤਕ ਅਚਰਜ ਮਾਨਾ। ਹੱਛਾ ਜੋ ਕਰਤੇ ਦਾ ਭਾਨਾ। ॥ ੪੩ ॥ ਜੋ ਸਿਰਠੀ ਕਰਤਾਰ ਪਛਾਨੋ। ਸਭ ਦੀ ਡੋਰ ਤਾਸ ਕਰ ਮਾਨੋ। ਸਭ ਕਿਛ ਹੈ ਪ੍ਰਭ ਹਾਥ ਬਿਚਾਰੋ। ਹਰਖ ਸੋਗ ਤੇ ਹੈ ਜੋ ਨਿਆਰੋ ॥ ੪੪ ॥ ਦੇਹੀ ਤਈਂ ਸ਼ਨਾਨ ਕਰਾਕੇ। ਬਸ-ਤਰ ਅੰਤ ਸਮੇਂ ਦੇ ਪਾਕੇ। ਚਿਖਾ ਬਨਾ ਕੇ ਸਿੰਘ ਸੁਜਾਨ। ਧਰਿਆ ਤਾਂਕੇ ਬੀਚ ਪਛਾਨ ॥ ੪੫ ॥ ਬੋਲੇ ਸ਼ਬਦ ਚਲਾਣੇ ਵਾਰੇ। ਦੀਨਾ ਦਾਹ ਤਾਸ ਤਨ ਵਾਰੇ। ਕਰ ਅਸ਼ਨਾਨ ਪ੍ਰਸ਼ਾਦਿ ਲੈ ਜਾਵੈਂ। ਕੀਰਤਨ ਸੋਹਿਲਾ ਪੜ੍ਹ ਬਰਤਾਂਵੈਂ ॥ ੪੬ ॥ ਜਾਰ ਦੁਆਰਨ ਕੇ ਅਸਥਾਨੇ। ਬੈਠੀ ਮਾਤ ਅਕੇਲੀ ਜਾਨੇ। ਇਹ ਕਰਤੇ ਦੇ ਰੰਗ ਅਪਾਰੇ। ਜੋ ਚਾਹੇ ਸੋ ਕਰਤ ਬਿਚਾਰੇ ॥ ੪੭ ॥ ਠਾਰਾਂ ਸੌ ਚੌਤਾਲੀ ਜਾਨੋ। ਸੋਮਵਾਰ ਦਿਨ ਜਨਮ ਪਛਾਨੋ। ਠਾਰਾਂ ਸੌ ਉਨਿੰਜਾ ਸਾਲ। ਠਾਈ ਜੇਠ ਸਨੀਚਰ ਭਾਲ ॥ ੪੮ ॥ ਸਿੰਘ ਸੁਜਾਨ ਚਲਾਨਾ ਕੀਨਾ। ਕੁੱਲ ਅਵਸਥਾ ਸੁਨ ਮਨ ਚੀਨਾ ॥ ਦਿਵਸ ਸਤਾਰਾਂ ਤੇ ਪੰਜ ਸਾਲ। ਭੋਗ ਗਏ ਗੁਰ ਲੋਕ ਸੁ ਭਾਲ ॥ ੪੯ ॥ ਗੁਰਦੁਆਰਾ ਬਾਬੇ ਦਾ ਜਾਨੋ। ਖੱਬੇ ਪਾਸੇ ਬੂਹਜੋਂ ਮਾਨੋ। ਸਿੰਘ ਸੁਜਾਨ ਸਮਾਧ ਪਿਆਰੇ। ਵਿਚ ਪਰਕ-ਰਮਾ ਲਓ ਬਿਚਾਰੇ ॥ ੫੦ ॥ ਇਹ ਤੋ ਕਥਾ ਭਈ ਇਤ ਸਾਰੀ ਸੁਨੋ ਕੁਛਕ ਹੁਨ ਮਾਤਾ ਵਾਰੀ। ਮਾਤਾ ਪੁਤ੍ਰ ਸਮਾਧ ਬਨਾਈ ॥

ਸ਼ਹਿਰ ਬਸਨ ਦੀ ਸੁਨ ਜਿਵ ਗਾਈ॥ ੫੧ ॥

ਕਬਿੱਤ

ਕੀਤੀ ਸੀ ਸਲਾਹ ਭ੍ਰਾਤ ਨਾਲ ਮਾਤ ਕ੍ਰਮ ਕੌਰਾਂ ਛੋਡਕੇ ਮਹਿਲ ਹੁਨ ਕੱਚੇ ਪਾਇ ਵੱਸੀਏ। ਮੰਦਰਾਂ ਦੇ ਪਾਸ ਪੂਤ ਕੌਤਕ ਅਪਾਰ ਕੀਨੇ ਔਂਦੇ ਜਾਂਦੇ ਤੀਰ ਮੇਰੀ ਛਾਤੀ ਵਿੱਚ ਕੱਸੀਏ।ਮੰਦਰਾਂ ਦੇ ਮਾਲਕ ਗਏ ਨੇ ਗੁਰ ਲੋਕ ਵਿਚ ਚਾਰ ਦਿਨ ਕੱਟ ਫੇਰ ਅਸੀ ਭੀ ਚਲੱਸੀਏ॥ਵੱਸੀ* ਕੱਚੇ ਮੰਦਰਾਂ ਚਿ ਜਾਇਕੇ ਸ਼ਹਰ ਵਿੱਚ ਪੁਤ੍ਰ ਦੇ ਸ਼ੋਕ ਵਿੱਚ ਮਾਤ੍ਰਾ ਅਤਿ ਗ੍ਰਸੀਏ॥ ੫੨ ॥

ਦੋਹਿਰਾ

ਪੜ੍ਹੀ ਗੁਰਮੁਖੀ ਫਾਰਸੀ ਮਾਤਾ ਸੀ ਵਿਦਵਾਨ।
ਏਸ ਇਲਾਕੇ ਮਾਤ ਜਸ ਕਰਦੇ ਲੋਕ ਮਹਾਨ॥੫੩॥
ਇੱਕ ਵਾਰ ਮਾਤਾ ਸਗੀ ਗੰਗਾ ਤੋਂ ਮੁੜੀ ਆਇ।
ਨਦੀ ਬਜਾਸਾ ਤੀਰ ਪਰ ਠਹਰੀ ਡੇਰਾ ਪਾਇ॥ ੫੪॥

ਚੌਪਈ

ਗੰਗ ਸ਼ਨਾਨ ਜਦੋਂ ਕਰ ਆਈ। ਪੱਤਨ ਪਾਸ ਵਜ਼ੀਰ ਰਹਾਈ। ਡਾਕੂ ਧਨ ਲੁਟਣ ਹਿਤ ਆਏ।ਪਿਖੇ ਮਾਤ ਨੇ ਔਂਦੇ ਧਾਏ।੫੫। ਰਥਵਾਹੀ ਕੋ ਮਾਤ ਪੁਕਾਰੇ। ਘੋੜੇ ਛੋਡੋ ਖੂਬ ਕਰਾਰੇ । ਡਾਕੂ ਪੇਖ ਡਰਾ ਰਥਵਾਹੀ। ਬਧਾ ਮਾਤ ਨੇ ਰਥ ਦੀ ਬਾਹੀ॥ ੫੬ ॥ ਧੂਹ ਲਈ ਸ਼ਮਸ਼ੇਰ ਮਿਆਨੋ। ਗੋਲੀ ਭਰੀ ਬੰਦੂਕ ਪਛਾਨੋ। ਧੀਰਜ ਦਈ ਸਿਪਾਹੀਆਂ ਤਾਂਈਂ। ਭਈ ਆਪ ਰਥਵਾਹੀ ਮਾਈ ॥ ੫੭ ॥ ਘੋੜੇ ਰਥ ਦੇ ਖੂਬ ਦੁੜਾਏ । ਹਵਾ ਸਮਾਨ ਨਜ਼ਰ ਸੀ ਆਏ। ਡਾਕੂ ਸਾਰੇ ਰਹੇ ਪਿਛਾਰੀ । ਅੰਮ੍ਰਿਤਸਰ ਵਿਚ ਮਾਤ ਪਧਾਰੀ॥ ੫੮ ॥ ਇਉਂ ਚੋਰਾਂ ਤੋਂ ਨਾਲ ਦਲੇਰੀ।

*ਇਸ ਅਸਥਾਨ ਵਿੱਚ ਅੱਜ ਕੱਲ ਲਾਲਾ ਬੁਲਾਕੀ ਰਾਮ ਬਾਣੀਆਂ ਵੱਸਦਾ ਹੈ।

ਮਾਤਾ ਬਚ ਆਈ ਤਿਸ ਬੇਰੀ। ਚਲੋ ਚਾਲ ਨਿਜ ਪੁਰੀ ਪਧਾਰੀ।
ਕਰਮ ਕੌਰ ਮਾਤਾ ਬਲਕਾਰੀ ॥ ੫੯ ॥

ਦੋਹਿਰਾ

ਇਕ ਅਚਾਨਕ ਜੰਗ ਦੀ ਸੁਨੋ ਕਥਾ ਮਨ ਲਾਇ।
ਬਾਰਾਂ ਮਿਸਲਾਂ ਦੇ ਵਿਚੋਂ ਹੱਲਾ ਕੀਤਾ ਆਇ॥੬੦॥

ਚੌਪਈ

ਮਿਸਲ ਭੰਗੀਆਂ ਦੀ ਪਹਿਚਾਨੋ। ਮਿਸਲ ਰਾਮ ਗੜ੍ਹੀਆਂ ਦੀ ਜਾਨੋ। ਹੱਲੋ ਵਾਲ ਕੋਸ ਹੈ ਬਾਰਾਂ। ਲਹਿੰਦੇ ਪਾਸੇ ਤਾਸ ਉਚਾਰਾ ॥ ੬੧ ॥ ਮਾਤ ਇਲਾਕੇ ਪਰ ਚੜ੍ਹ ਆਏ। ਖਬਰ ਪਈ ਮਾਤਾ ਜੀ ਧਾਇ। ਮਾਤ ਕਮਾਨ ਫੌਜ ਦੀ ਕੀਨੀ। ਲੜੀ ਆਪ ਰਣ ਮੇਂ ਹੈ ਚੀਨੀ ॥ ੬੨ ॥ ਠਾਰਾਂ ਸੌ ਅੱਸੀ ਸਮਤਾਨੋ। ਕੀਤਾ ਜੰਗ ਮਾਤ ਜੀ ਜਾਨੋ। ਦੋਨੋ ਮਿਸਲਾਂ ਦੀਨ ਹਰਾਈ। ਫਤੇ ਜੰਗ ਕਰ ਮਾਤਾ ਆਈ ॥ ੬੩ ॥

ਦੋਹਿਰਾ

ਕਰਾ ਚਲਾਣਾ ਮਾਤ ਨੇ ਪਾਠਕ ਲਵੋ ਪਛਾਨ।
ਦਿੱਤੀ ਗੱਦੀ ਭ੍ਰਾਤ ਨੂੰ ਚੜ੍ਹਤ ਸਿੰਘ ਜਿਸ ਗਾਨ ॥ ੬੪ ॥

ਚੌਪਈ

ਹੇ ਕਰਤਾਰ ਰੰਗ ਹਨ ਤੇਰੇ। ਕਹਿਨ ਕਥਨ ਤੇ ਪਰੇ ਲਖੇਰੇ। ਕਰਮ ਕੌਰ ਨੇ ਅਤਿ ਬਲ ਨਾਲ। ਕੀਤਾ ਰਾਜ ਇਕੱਤੀ ਸਾਲ। ॥ ੬੫ ॥ ਅੰਤ ਸਮਾਂ ਜਦ ਨੇੜੇ ਆਯਾ। ਭਾਈ ਅਪਨੀ ਜਗਾ ਬਿਠਾਯਾ। ਠਾਰਾਂ ਸੌ ਜਦ ਸੀਗ ਇਕਾਸੀ। ਮਾਤਾ ਦੀ ਤਦ ਦੇਹ ਬਿਨਾਸੀ॥੬੬॥ਰਾਜ ਚੜ੍ਹਤ ਸਿੰਘ ਲੱਗਾ ਕਰਨ।ਤਿਸਦੀ ਕਥਾ ਸੁਣਾਵਾਂ ਵਰਨ। ਲੋਗਨ ਕੋ ਦੁਖ ਦੇਵੇ ਭਾਰੀ। ਦੁਖੀ ਹੋ ਗਈ ਪਰਜਾ ਸਾਰੀ॥੬੭॥ਛਿ ਕੁ ਮਹੀਨੇ ਬੀਤੇ ਜਦ ਹੀ।ਭਾਣਾ ਵਰਤਨ

ਲੱਗਾ ਤਦ ਹੀ। ਇੱਕ ਦੁਬੇਸਰ ਬ੍ਰਹਮਨ ਮਾਨੋ। ਨਗਰ ਵਿੱਚ ਰਹਿੰਦਾ ਸੀ ਜਾਨੋ॥੬੮॥ ਨਵਧਾ ਨਾਮ ਤਾਸਦਾ ਗਾਵੈਂ। ਰਾਮਦਾਸ ਪੁਰ ਬੀਚ ਰਹਾਵੈਂ। ਅਣਬਣ ਚੜ੍ਹਤ ਸਿੰਘ ਦੇ ਨਾਲ। ਹੋਈ ਤਿਸਦੀ ਅਤੀ ਬਿਸਾਲ ॥ ੬੯ ॥ ਕਈਆਂ ਨਾਲ ਸਲਾਹ ਬਨਾਕੇ। ਨਵਧਾ ਲਵ ਪੁਰ ਪੁੱਜਾ ਧਾਕੇ। ਮਹਾਰਾਜ ਰਣਜੀਤ ਮ੍ਰਿਗੇਸ਼। ਤਦ ਸੀਗਾ ਪੰਜਾਬ ਨਰੇਸ਼ ॥ ੭੦ ॥ ਜਾਕਰ ਤਿਸਨੇ ਨਮੋਂ ਅਲਾਈ। ਚੜ੍ਹਤ ਸਿੰਘ ਦੀ ਵ੍ਰਿਥਾ ਸੁਨਾਈ। "ਕਰਮ ਕੌਰ ਮਾਤਾ ਦੇ ਪਾਛੇ। ਚੜ੍ਹਤ ਸਿੰਘ ਬੈਠੇ ਬਣ ਆਛੇ ॥ ੭੧ ॥ ਭ੍ਰਾਤ ਮਾਤ ਦਾ ਹੈ ਇਹ ਜਾਨੋ। ਬ੍ਰਿਧ ਕੀ ਬੰਸ ਨਹੀਂ ਹੈ ਮਾਨੋ। ਰਾਜ ਸਾਜ ਤਿਨ ਸਗਰ ਸੰਭਾਰਾ। ਲੋਗਨ ਕੋ ਦੁਖ ਦੇਤ ਅਪਾਰਾ ॥ ੭੨ ॥ ਤੁਸੀਂ ਪੰਜਾਬ ਦੇਸ ਦੇ ਮਾਲਕ। ਅਰ ਹੋਵੋ ਦੀਨਾ ਦੇ ਪਾਲਕ। ਯਾ ਉਸ ਪਾਸੋਂ ਦੇਸ ਛੁਡਾਵੋ। ਯਾ ਸਮਝਾਕੇ ਨਜਾਇ ਕਰਾਵੋ ॥ ੭੩ ॥"

ਮਹਾਰਾਜ ਰਣਜੀਤ ਸਿੰਘ ਜੀ ਨੇ ਆਪਣਾ ਰਾਜ ਦੂਤ ਛੱਡੇ ਰਾਮਦਾਸ ਪੁਰ ਭੇਜਕੇ ਚੜ੍ਹਤ ਸਿੰਘ ਨੂੰ ਸਮਝੌਣਾਂ ਚਾਹਿਆ, ਪਰ ਉਸ ਉੱਤੇ ਮਹਾਰਾਜੇ ਦੇ ਸਮਝੌਣ ਦਾ ਕੁਝ ਵੀ ਅਸਰ ਨਾ ਹੋਯਾ। ਅਖੀਰ ਸੰਮਤ ੧੮੮੧ ਬਿਕ੍ਰਮੀਂ ਨੂੰ ਅੱਕ ਕੇ ਮਹਾਰਾਜ ਨੇ 'ਫਕੀਰ ਅਜ਼ੀਜ਼ ਦੀਨ' ਤੇ 'ਪਰੀ ਭਯਾ' ਨਾਮੇਂ ਦੋ ਅਫਸਰਾਂ ਦੇ ਮਾਤਹਿਤ ਫੌਜ ਦੇਕੇ ਚੜ੍ਹਤ ਸਿੰਘ ਪਰ ਚੜ੍ਹਾਈ ਕਰ ਦਿੱਤੀ, ਪਰ ਚੜ੍ਹਤ ਸਿੰਘ ਨੇ ਜਦ ਮਹਾਰਾਜੇ ਦੀ ਸੈਨਾਂ ਆ ਰਹੀ ਸੁਣੀ, ਤਾਂ ਓਹ ਮੁਕਾਬਲੇ ਦੀ ਤਾਕਤ ਆਪਣੇ ਵਿਚ ਨਾ ਸਮਝ ਸਭ ਕੁਝ ਰਮਦਾਸ ਵਿਚ ਹੀ ਛੱਡਕੇ ਜਾਨ ਬਚਾ ਕੇ ਨੱਸ ਗਿਆ। ਉਸਦੀ ਫੌਜ ਨੇ ਰਮਦਾਸ

ਵਿਚ ਥੋੜਾ ਜਿਹਾ ਟਾਕਰਾ ਕਰਕੇ ਹਾਰ ਖਾਧੀ। ਮਹਾਰਾਜ ਦੀ ਸੈਨਾਂ ਨੇ ਕੁੱਲ ਖਜ਼ਾਨਾ ਤੇ ਹੋਰ ਸਭ ਕੀਮਤੀ ਮਾਲ ਲੁਟ ਕੇ ਆਪਣੇ ਕਬਜੇ ਕੀਤਾ, ਤੇ ਰਾਮਦਾਸ ਪਰ ਆਪਣਾ ਤਹਿਤ ਜਮਾ ਕੇ ਫੌਜ ਲਹੌਰ ਮੁੜ ਗਈ। ਕਹਿੰਦੇ ਹਨ ਰਮਦਾਸ ਤੋਂ ਮਹਾਰਾਜੇ ਦੀ ਸੈਨਾ ਪੰਝੱਤ੍ਰ ਹਜ਼ਾਰ ਰੁਪੱਯਾ ਤਾਂ ਕੇਵਲ ਰਿਆ-ਸਤ ਦੇ ਖਜ਼ਾਨੇ ਆਦਿ ਦਾ ਹੀ ਲੈ ਗਈ ਸੀ, ਸ਼ੈਹਰ ਦੀ ਲੁਟ ਦਾ ਮਾਲ ਇਸ ਤੋਂ ਵੱਖ ਸੀ। ਇਸ ਲੜਾਈ ਤੇ ਲੁਟ ਵਿਚ ਰਮਦਾਸ ਨੱਗਰ ਬ੍ਰਬਾਦ ਤੇ ਗੁਰਦੁਵਾਰੇ ਦੀ ਹਾਲਤ ਉੱਕਾ ਮਸਤਾਨੀ ਹੋ ਗਈ।ਸ਼ਹਿਰ ਦੇ ਵਸਨੀਕ ਉੱਜੜ ਗਏ, ਤੇ ਬਾਬੇ ਬੁੱਢੇ ਦੇ ਅਸਥਾਨ ਕੋਈ ਦੀਵਾ ਜਗੌਣ ਵਾਲਾ ਵੀ ਨਾ ਰਿਹਾ।ਇਸ ਲੁੱਟ ਦੇ ਵਿਚ ਮਹਾਰਾਜੇ ਦੀ ਫੌਜ ਭਾਈ ਗੁਰਬਖਸ਼ਸਿੰਘ ਜੀ ਦੇ ਸਮੇਂ ਦੀਆਂ ਲਿਖੀਆਂ ਹੋਈਆਂ ਪੁਸਤਕਾਂ ਵੀ ਲੈ ਗਈ। ਲੁੱਟ ਦਾ ਧਨ ਮਹਾਰਾਜ ਦੇ ਖਜ਼ਾਨੇ ਦਾਖਲ ਹੋਗਿਆ, ਤੇ ਲੁੱਟ ਦੀਆਂ ਪੁਸਤਕਾਂ ਮਹਾਰਾਜ ਜੀ ਨੇ ਬ੍ਰਨਾਲੇ ਵਾਲੇ ਪੰਡਤ ਨਿੱਕਾ ਸਿੰਘ ਜੀ ਦੇ ਚੇਲੇ ਭਾਈ ਰਣ ਸਿੰਘ ਜੀ ਨੂੰ ਦੇ ਦਿੱਤੀਆਂ। ਅੱਗੋਂ ਇਨ੍ਹਾਂ ਪਾਸੋਂ ਪਤਾ ਨਹੀਂ ਕਿੱਧਰ ਗਈਆਂ ? ਇਸਤਰਾਂ ਰਮਦਾਸ ਦਾ ਨੱਗਰ ਇੱਕ ਵੇਰ ਉੱਕਾ ਉਜਾੜ ਹੋ ਗਿਆ।

ਇੱਸੇ ਤਰਾਂ ਪੰਜ ਸਾਲ ਬੀਤ ਗਏ, ਇੱਕ ਦਿਨ ਰਾਤ ਨੂੰ ਸੁਪਨੇ ਵਿੱਚ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਭਾਈ ਗੁਰ-ਬਖਸ਼ ਸਿੰਘ ਜੀ ਦੇ ਦਰਸ਼ਨ ਹੋਏ,ਤੇ ਭਾਈ ਜੀ ਨੇ ਮਹਾਰਾਜੇ ਨੂੰ ਕਿਹਾ, ਤੇਰੀ ਫੌਜ ਨੇ ਸਾਡਾ ਗੁਰਦੁਵਾਰਾ ਲੁੱਟ ਆਂਦਾ ਹੈ, ਤੇ ਬੇਅਦਬੀ ਕੀਤੀ ਹੈ, ਜੋ ਵੱਡਾ ਅਯੋਗ ਕੰਮ ਹੈ।

ਸਵੇਰੇ ਉੱਠ ਮਹਾਰਾਜ ਨੇ ਰਾਤ ਦੇ ਸੁਪਨੇ ਅਨੁਸਾਰ ਪਛਾ

ਕੀਤਾ,ਤਾਂ ਮਹਾਰਾਜਾ ਜੀ ਪਾਸ ਰਹਿਣ ਵਾਲੇ ਭਾਈ ਬੂੜ ਸਿੰਘ ਨਾਮੇ ਗੜਵਈ ਨੇ ਜੋ ਮਕੇਰੀਆਂ ਦਾ ਰਹਿਣ ਵਾਲਾ ਸੀ ਤੇ ਝੰਡੇ ਰਾਮਦਾਸ ਪੁਰ ਵਿੱਚ ਬਾਬੇ ਬੁੱਢੇ ਜੀ ਦੇ ਦੇਹੁਰੇ ਦਰਸ਼ਨ ਹਿਤ ਜਾਂਦਾ ਹੁੰਦਾ ਸੀ, ਰਮਦਾਸ ਦੇ ਗੁਰਦੁਵਾਰੇ ਤੇ ਨੱਗਰ ਦੀ ਲੁਟ ਤੇ ਖਸਤਾ ਹਾਲੀ ਦਾ ਸਾਰਾ ਹਾਲ ਦੱਸਿਆ, ਤੇ ਭਾਈ ਗੁਰ-ਬਖਸ਼ ਸਿੰਘ ਜੀ ਦੀ ਇਕ ਤਸਵੀਰ*ਦੱਸੀ। ਮਹਾਰਾਜਾ ਜੀ ਨੇ ਗੁਰਦੁਵਾਂਰੇ ਦੀ ਬ੍ਰਬਾਦੀ ਸੁਣ ਵੱਡਾ ਪਛਤਾਵਾ ਕੀਤਾ, ਤੇ ਉੱਸੇ ਦਿਨ ਹੀ ਰਮਦਾਸ ਜਾਣ ਦੀ ਤਿਆਰੀ ਕੀਤੀ, ਤੇ ਲਹੌਰੋਂ ਤੁਰ ਰਮਦਾਸ ਪੁੱਜੇ, ਤੇ ਭਾਈ ਕ੍ਰਿਸ਼ਨ ਕੌਰ ਜੀ ਦੇ ਤਲਾ ਪਰ ਡੇਰਾ ਕੀਤਾ। ਚੋਖੀ ਭੇਟਾ ਤੇ ਪ੍ਰਸ਼ਾਦ ਲੈ ਮਹਾਰਾਜ ਜੀ ਨੇ ਗੁਰਦੁਵਾਰੇ ਦਾ ਦਰਸ਼ਨ ਕੀਤਾ ਤੇ ਭੁੱਲ ਬਖਸ਼ਾਈ, ਅਰ ਆਪਣੀ ਹੱਥੀਂ ਝਾੜੂ ਦਿੱਤਾ। ਫਿਰ ਇਰਦ ਗਿਰਦ ਦੇ ਲੋਕਾਂ ਤੇ ਬਾਬੇ ਬੁਢੇ ਦੀ ਬੰਸ ਨੂੰ ਸੱਦ ਕੇ ਮਹਾਰਾਜ ਨੇ ਕਿਹਾ ਕੋਈ ਸੱਜਣ ਗੁਰਦੁਆਰੇ ਦੀ ਸੇਵਾ ਦਾ ਬੀੜਾ ਚੁੱਕੇ, ਪਰ ਕਿਸੇ ਨੇ ਇਸ ਸੇਵਾ ਦਾ ਹੀਆ ਨਾਂ ਕੀਤਾ। ਮਹਾਰਾਜ ਜੀ ਨੇ ਬੂੜ ਸਿੰਘ ਗੜਵਈ ਤੋਂ ਪਤਾ ਕਰਕੇ ਨੈਣੇ ਦੇ ਕੋਟੋਂ ਭਾਈ ਗੁਰਬਖਸ਼ ਸਿੰਘ ਜੀ ਦੀ ਸਮਾਧ ਦੀ ਸੇਵਾ ਕਰਨ ਵਾਲੇ ਸਾਧੂ ਭਾਈ ਚਰਨ ਦਾਸ ਜੀ ਨੂੰ ਸਦਵਾ ਕੇ ਰਮਦਾਸ ਦੇ ਗੁਰਦੁਵਾਰੇ ਦੀ ਸੇਵਾ ਉਸਨੂੰ ਸੌਂਪੀ, ਅਰ ਗੁਰ-ਦੁਵਾਰੇ ਦੀ ਸੇਵਾ ਤੇ ਗੁਜ਼ਾਰੇ ਲਈ ੬੦੦੦) ਛੇ ਹਜ਼ਾਰ ਰੁਪਯਾ ਵਰ੍ਹਾ ਨਕਦ ਜਗੀਰ ਤੇ ਸੱਤ ਪਿੰਡ— ੧ ਰਮਦਾਸ, ੨ ਸ਼ਾਹਪੁਰ, ੩ ਧਰਮਕੋਟ, ੪ ਜਟਾ, ੫ ਸ਼ਾਮਪੁਰਾ, ੬ ਖੰਨਾ

*ਇਹ ਤਸਵੀਰ ਅੱਜ ਕੱਲ ਰਮਦਾਸ ਦੇ ਗੁਰਦੁਵਾਰੇ ਵਿਚ ਮੌਜੂਦ ਹੈ।

ਰਮਿਆਰਾ, ੭ ਅਵਾਣ ਨਾਮੇਂ—ਮਾਫੀ ਦਿੱਤੇ, ਤੇ ਇਸਦਾ ਪਟਾ ਸੰਮਤ ੧੯੮੬ ਕੱਤਕ ੨੦ ਨੂੰ ਲਿਖ ਦਿਤਾ । ਮਹਾਰਾਜਾ ਜੀ ਨੇ ਭਾਈ ਚਰਨਦਾਸ ਜੀ ਨੂੰ ਅਦਾਲਤ ਕਰਨ ਦੇ ਵੀ ਅਧਕਾਰ ਬਖਸ਼ੇ, ਤੇ ਗੁਰਦੁਵਾਰੇ ਦੀ ਮੁਰੰਮਤ ਕਰਵਾਈ, ਤੇ ਕਿਹਾ ਕਿ ਜੋ ਰੁਪਯਾ ਇੱਥੋਂ ਦੇ ਖਜ਼ਾਨੇ ਵਿਚੋਂ ਮੇਰੀ ਸੈਨਾਂ ਲੁਟ ਲਗਈ ਸੀ, ਓਹ ਵੀ ਗੁਰਦੁਵਾਰੇ ਦੇ ਮੰਦਰ ਪਰ ਸੋਨਾ ਲੌਣ ਲਈ ਵਾਪਸ ਕਰ ਦਿੱਤਾ ਜਾਵੇਗਾ। ਇਉਂ ਗੁਰਦੁਵਾਰਾ ਰਮਦਾਸ ਦੇ ਹੁਣ ਭਾਈ ਚਰਨ ਦਾਸ ਜੀ ਮਹੰਤ ਥਾਪੇ ਗਏ।

ਇਤਿ ਸ੍ਰੀ ਜੀਵਨ ਚਰਿੱਤ੍ਰ ਮਾਤਾ ਕਰਮ ਕੌਰ ਜੀ ਤੇ ਭਾਈ ਸੁਜਾਨਸਿੰਘ ਜੀ ਸਮਾਪਤੰ॥



੧ਓ ਸਤਿਗੁਰਪ੍ਰਸਾਦਿ ॥



# ਜੀਵਨ ਚਰਿੱਤ੍ਰ ਮਹੰਤ ਚਰਨ ਦਾਸ ਜੀ

ਮਹੰਤ ਚਰਨ ਦਾਸ ਜੀ ਦਾ ਜਨਮ ਝੰਡੇ ਰਾਮਦਾਸ ਪੁਰੇ ਦਾ ਹੀ ਸੀ, ਇਕ ਵਾਰੀ ਆਪ ਜੰਮੂੰ ਦੇ ਪਹਾੜ ਵਿਚ ਘਿਉ ਖਰੀਦਨ ਲਈ ਗਏ, ਕੁਦਰਤ ਨਾਲ ਘੋੜੇ ਜੋ ਘਿਉ ਲੱਦਕੇ ਲਿਔਂਣ ਲਈ ਲੈ ਗਏ ਸਨ ਮਰ ਗਏ, ਤੇ ਮਾਯਾ ਭੀ ਸਾਰੀ ਜਾਂਦੀ ਰਹੀ। ਇਸਤੋਂ ਆਪ ਉਦਾਸ ਹੋ ਨੈਣੇ ਦੇ ਕੋਟ ਆਕੇ ਭਾਈ ਗੁਰਬਖਸ਼ ਸਿੰਘ ਜੀ ਦੀ ਸਮਾਧ-ਦੀ ਜੋ ਥੜ੍ਹਾ ਜੇਹਾ ਬਣਿਆਂ ਹੋਇਆ ਸੀ—ਸੇਵਾ ਕਰਨ ਲੱਗ ਗਏ, ਤੇ ਪ੍ਰੇਮ

ਸਹਿਤ ਸੇਵਾ ਕੀਤੀ, ਆਏ ਗਏ ਦੀ ਆਪ ਟਹਿਲ ਕਰਦੇ, ਤੇ ਸਾਧ ਸੰਤ ਦਾ ਆਦਰ ਸਨਮਾਨ ਕਰਦੇ ਤੇ ਆਪ ਵੀ ਸਾਧੂਆਂ ਦੀ ਬਿਰਤੀ ਵਿੱਚ ਰਹਿੰਦੇ।

ਸਂ: ੧੮੮੬ ਕੱਤਕ ੨੦ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਛੰਡੇ ਰਾਮਦਾਸ ਪੁਰੇ ਵਿੱਚ ਆਕੇ ਭਾਈ ਚਰਨ ਦਾਸ ਜੀ ਨੂੰ ਨੈਣੇ ਦੇ ਕੋਟ ਤੋਂ ਸੱਦਕੇ ਰਮਦਾਸ ਦੇ ਗੁਰਦੁਆਰੇ ਦੀ ਸੇਵਾ ਆਪਦੇ ਸਪੁਰਦ ਕੀਤੀ, ਆਪਨੂੰ ਇੱਥੋਂ ਦੇ ਮਹੰਤ ਨੀਯਤ ਕੀਤਾ ਤੇ ਆਪ ਪ੍ਰੇਮ ਨਾਲ਼ ਗੁਰਦੁਆਰੇ ਦੀ ਸੇਵਾ ਕਰਨ ਲੱਗੇ।

ਸੰ: ੧੮੮੬ ਬਿਕ੍ਰਮੀ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੇ ਇਕਰਾਰ ਮੂਜਬ ਰਮਦਾਸ ਦੇ ਖਜ਼ਾਨੇ ਦੀ ਲੁੱਟ ਵਾਲੀ ਰਕਮ ਵਾਪਸ ਗੁਰਦੁਆਰੇ ਦੀ ਸੇਵਾ ਲਈ ਦੇਣ ਲਈ ੫੦੦੦੦) ਹਜ਼ਾਰ ਰੁਪਏ ਦਾ ਸੋਨਾ ਰਮਦਾਸ ਦੇ ਗੁਰਦੁਆਰੇ ਲੌਂਣ ਲਈ ਭਾਈ ਗੁਰਮੁਖ ਸਿੰਘ ਗਿਆਨੀ ਅਤੇ ਦੀਵਾਨ ਰਤਨ ਚੰਦ ਦਾੜ੍ਹੀ ਵਾਲੇ ਲਾਹੌਰ ਦੇ ਖੱਤ੍ਰੀ ਨੂੰ ਕਾਰੀਗਰ ਦੇ ਕਰ ਭੇਜਿਆ। ਪਰ ਮਹੰਤ ਜੀ ਨੇ ਕਿਹਾ ਗੁਰਦੁਆਰੇ ਦਾ ਪਦਾਰਥ ਮਹਾਰਾਜੇ ਦੀ ਸੈਨਾ ਲੁੱਟਕੇ ਲੈ ਗਈ ਸੀ, ਸੋ ਜਿੱਧਰੋਂ ਆਦਾ ਸੀ ਉਧਰ ਹੀ ਗਿਆ। ਭਾਵ ਚੜ੍ਹਤ ਸਿੰਘ ਨੇ ਜ਼ੁਲਮ ਨਾਲ ਇਕੱਤ੍ਰ ਕੀਤਾ ਸੀ ਸੋ ਲੁੱਟਿਆ ਗਿਆ, ਹੁਣ ਅਸੀ ਏਹ ਧਨ ਗੁਰਦੁਆਰੇ ਪਰ ਨਹੀਂ ਲੁਵਾਉਂਦੇ, ਏਹ ਪਦਾਰਥ ਕਿਸੇ ਹੋਰ ਥਾਂ ਪਰ ਲਗਵਾ ਦਿਓ.। ਇਸ ਪਰ ਭਾਈ ਗੁਰਮੁਖ ਸਿੰਘ ਉਹ ਧਨ ਵਾਪਸ ਲੈ ਲਾਹੌਰ ਪੁੱਜੇ ਤੇ ਮਹਾਰਾਜਾ ਜੀ ਨੂੰ ਸਭ ਗੱਲ ਦੱਸੀ। ਮਹਾਰਾਜਾ ਜੀ ਨੇ

ਫਿਰ ਇਕ ਵਾਰ ਪੱਤ੍ਰਕਾ ਦ੍ਵਾਰੇ ਸੋਨਾ ਲਵਾਉਂਣ ਲਈ ਭਾਈ ਚਰਨ ਦਾਸ ਜੀ ਨੂੰ ਲਿਖਿਆ, ਪਰ ਮਹੰਤ ਜੀ ਨੇ ਪ੍ਰਵਾਨ ਨਾ ਕੀਤਾ। ਮਹੰਤ ਚਰਨ ਦਾਸ ਜੀ ਦਾ ਸੁਭਾਉ ਸਾਧੂਆਂ ਵਾਲਾ ਨਿਰਲੋਭ ਤੇ ਸਤਿ ਵਾਲਾ ਨਿਰਛਲ ਸੀ। ਆਪ ਹਰ ਦਮ ਇਕ ਭੂਰਾ ਉੱਪਰ ਲਈ ਰੱਖਦੇ ਸੀ, ਇਸਤੋਂ ਲੋਕ ਇਨ੍ਹਾਂ ਨੂੰ ਭੂਰੇ ਵਾਲੇ ਸੰਤ ਭੀ ਆਖਦੇ ਹੁੰਦੇ ਸੀ।

ਮਹੰਤ ਚਰਨ ਦਾਸ ਜੀ ਜਗੀਰ ਦੇ ਹੋਰ ਪਿੰਡਾਂ ਦੀ ਤਾਂ ਵੰਡਾਈ ਕਰੌਂਦੇ ਸਨ, ਪਰ ਰਮਦਾਸ ਦੀ ਜ਼ਮੀਨ ਲਈ ੪੦ ਹਲ ਬਨਵਾ ਕੇ ਆਪ ਨੇ ਵਾਹੀ ਕਰੌਣੀ ਅਰੰਭ ਕੀਤੀ, ਤੇ ਇਸ ਆਮਦਨ ਤੋਂ ਆਪ ਨੇ ਢੇਰ ਕਾਰਜ ਕੀਤੇ। ਅਰਥਾਤ ਨੈਣੇ ਕੋਟ ਵਿਚ ਭਾਈ ਗੁਰਬਖਸ਼ ਸਿੰਘ ਜੀ ਦੀ ਸਮਾਧ ਪਾਸ ਆਏ ਗਏ ਤੇ ਸੇਵਾਦਾਰਾਂ ਦੇ ਰਹਿਣ ਲਈ ਪਕੇ ਮਕਾਨ ਪੁਵਾਏ, ਅਤੇ ਧਰਮਾ ਬਾਦ ਤੇ ਤੇਜੇ ਦੁਹਾਂ ਪਿੰਡਾਂ ਵਿੱਚ ਭਾਈ ਅਨੂਪਸਿੰਘ ਜੀ ਦੀ ਯਾਦਗਾਰ ਦਾ ਵਡਾ ਭਾਰੀ ਮੰਦਰ ਤੇ ਪੱਕੇ ਮਕਾਨ ਬਨਵਾਏ, ਅਰ ਦੋ ਸੇਵਕ ਕਾਇਮ ਕੀਤੇ।

ਨੈਨੇ ਦੇ ਕੋਟ ਦੀ ਸੇਵਾ ਆਪ ਨੇ ਬ੍ਰਹਮ ਦਾਸ ਜੀ ਨੂੰ ਸੌਂਪੀ, ਅਤੇ ਤੇਜਿਆਂ ਵਿਚ ਅਪਨੇ ਗੁਰ ਭਾਈ ਸਰਨ ਦਾਸ ਜੀ ਨੂੰ ਨੀਯਤ ਕੀਤਾ। ਰਮਦਾਸ, ਨੈਨੇ ਕੋਟ, ਤੇ ਤੇਜੇ ਤਿੰਨੇ ਜਗ੍ਹਾ ਵਲਟੋਹੇ, ਵਡੀਆਂ ਪਰਾਤਾਂ, ਦੇਗੇ ਲੰਗਰ ਲਈ ਬਨਵਾਏ ਜੋ ਅੱਜ ਤੱਕ ਮੌਜੂਦ ਹਨ। ਆਪਣੀ ਜਗੀਰ ਦੇ ਸੱਤਾਂ ਪਿੰਡਾਂ ਵਿੱਚੋਂ ਇੱਕ ਪਿੰਡ ਨੈਨੇ ਕੋਟ ਦੇ ਭਾਈ ਗੁਰਬਖਸ਼ ਸਿੰਘ ਜੀ ਦੇ ਦੇਹੁਰੇ ਦੇ ਨਾਮ ਕਰਾ ਦਿਤਾ, ਅਰ ਧਰਮ ਕੋਟ ਤੇ ਖੰਨਾਂ ਚਮਿਆਰ ਨਾਮੇਂ ਦੋ ਪਿੰਡ ਤੇਜਿਆਂ ਦੇ ਦੇਹੁਰੇ ਲਈ ਦੇ ਦਿਤੇ, ਤੇ

ਬਾਕੀ ਸ਼ਾਹ ਪੁਰ, ਸ਼ਾਮ ਪੁਰ, ਅਵਾਣ, ਝੰਡਾ ਰਾਮਦਾਸ ਪੁਰ, ਏਹ ਚਾਰ ਪਿੰਡ ਰਮਦਾਸ ਦੇ ਬਾਬੇ ਦੇ ਗੁਰਦ੍ਵਾਰੇ ਦੇ ਨਾਮ ਰਹਣ ਦਿੱਤੇ ।

ਇਨ੍ਹਾਂ ਮਹੰਤ ਸਾਹਿਬਾਂ ਪੁਰਾਨੇ ਸਮੇਂ ਦੇ ਭਾਈ ਝੰਡਾ ਜੀ ਦੇ ਵੇਲ਼ੇ ਦੇ ਮਕਾਨ ਜੋ ਖਸਤਾ ਹਾਲਤ ਵਿਚ ਪਏ ਸੀ, ਸੋ ਢਹਾ ਦਿਤੇ ।

## ਮਹੰਤ ਜੀ ਦੀ ਨਿਰਮਾਣਤਾ

ਇਕ ਵਾਰੀ ਇਕ ਸਿੱਖ ਬਾਬੇ ਦੇ ਗੁਰਦੁਆਰੇ ਦੇ ਦਰਸ਼ਨਾਂ ਲਈ ਆਯਾ, ਰਸਤੇ ਵਿਚ ਵਿਚਾਰਨ ਲਗਾ ਕਿ ਅੱਜ ਮੈਂ ਨੌਕਰ ਨੂੰ ਨਾਲ ਨਹੀਂ ਆਂਦਾ, ਮੇਰਾ ਘੋੜਾ ਕੌਣ ਫੜੇਗਾ । ਜਦੋਂ ਝੰਡੇ ਰਾਮਦਾਸ ਪੁਰੇ ਪੁਜਿਆ ਤਾਂ ਕਿਸ਼ਨਕੌਰ ਜੀ ਦੇ ਤਲਾ ਵਿਚ ਅਸ਼ਨਾਨ ਕਰਕੇ ਘੋੜਾ ਫੜੀ ਚਲਾ ਆਇਆ, ਅਗੋਂ ਆਵਨ ਸਾਰ ਹੀ ਮਹੰਤ ਚਰਨ ਦਾਸ ਜੀ ਨੇ ਤਿਸ ਸਿੱਖ ਦਾ ਘੋੜਾ ਫੜ ਲਿਆ।ਸਿੰਘ ਨੇ ਬਾਬੇ ਜੀ ਦੇ ਗੁਰਦੁਆਰੇ ਦੇ ਦਰਸ਼ਨ ਕਰ ਇਕ ਆਦਮੀ ਪਾਸੋਂ ਪੁਛਿਆ ਕਿ ਮਹੰਤ ਜੀ ਕਿਥੇ ਹਨ ? ਉਸਨੇ ਆਖਿਆ ਆਪਦਾ ਘੋੜਾ ਫੜਨੇ ਵਾਲੇ ਮਹੰਤ ਜੀ ਹੀ ਹਨ,ਤਾਂ ਉਹ ਸਿੱਖ ਜਾਕੇ ਚਰਨੀਂ ਲੱਗਾ ਤੇ ਖਿਮਾਂ ਮੰਗੀ, ਮਹੰਤ ਜੀ ਨੇ ਉਤ੍ਰ ਦਿਤਾ ਭਾਈ ਸਿੱਖਾ ! ਜਦੋਂ ਤੁਸੀ ਰਸਤੇ ਵਿੱਚ ਵਿਚਾਰ ਕਰਦੇ ਸੀ ਕਿ ਘੋੜਾ ਮੇਰਾ ਕੌਣ ਫੜੇਗਾ?ਤਦੋਂ ਏਧਰ ਬਾਬਾ ਜੀ ਨੇ ਦਾਸ ਨੂੰ ਹੁਕਮ ਕੀਤਾ ਸੀ ਕਿ ਸਿੱਖ ਦਾ ਘੋੜਾ ਫੜੋ, ਤਦ ਬਾਬੇ ਜੀ ਦੇ ਹੁਕਮ ਅੰਦਰ ਹੋਕੇ ਬਾਬੇ ਦੇ ਝਾੜੂ ਬਰਦਾਰ ਨੇ ਆਪਦੀ ਸੇਵਾ ਕੀਤੀ ਹੈ। ਤਿਸ

ਸਿੱਖ ਨੇ ਓਹ ਘੋੜਾ ਬਾਬੇ ਦੇ ਗੁਰਦੁਆਰੇ ਹੀ ਅਰਦਾਸ ਕਰਾ ਦਿਤਾ।

ਮਹੰਤ ਚਰਨਦਾਸ ਜੀ ਨੇ ਨੈਨੇ ਦੇ ਕੋਟ ਤੋਂ ਆਕੇ ੧੬ ਸੋਲਾਂ ਸਾਲ ਗੁਰਦੁਵਾਰੇ ਦੀ ਸੇਵਾ ਕੀਤੀ, ਤੇ ਅੰਤ ਆਪਣੀ ਜਗਾ ਮਹੰਤ ਭਾਈ ਬ੍ਰਹਮ ਪ੍ਰਕਾਸ਼ ਜੀ ਨੂੰ ਨੀਯਤ ਕਰਕੇ ਆਪ ਸੰ: ੧੯੦੨ ਬਿੱ: ਨੂੰ ਗੁਰਲੋਕ ਚਲਾਣਾ ਕਰ ਗਏ।

ਇਤ ਸ੍ਰੀ ਜੀਵਨ ਚਰਿੱਤ੍ਰ ਮਹੰਤ ਚਰਨ ਦਾਸ ਜੀ ਸਮਾਪਤੰ ॥



੧ ਓ ਸਤਿਗੁਰਪ੍ਰਸਾਦਿ ॥



# ਮਹੰਤ ਭਾਈ ਬ੍ਰਹਮ ਪ੍ਰਕਾਸ਼ ਜੀ

ਮਹੰਤ ਭਾਈ ਬ੍ਰਹਮ ਪ੍ਰਕਾਸ਼ ਜੀਦਾ ਜਨਮ ਸਿੰਧ ਵਲ ਦਾ ਸੀ। ਗੁਰਦੁਆਰਿਆਂ ਦੇ ਦਰਸ਼ਨ ਕਰਦੇ ਹੋਏ ਆਪ ਰਮਦਾਸ ਵਿਚ ਬਾਬੇ ਦੇ ਗੁਰਦ੍ਵਾਰੇ ਦੇ ਦਰਸ਼ਨ ਲਈ ਆਏ। ਸਤਸੰਗ ਦੇ ਲਾਭ ਤੇ ਸੇਵਾ ਹਿਤ ਆਪ ਇਥੇ ਹੀ ਰਹਿ ਪਏ, ਤੇ ਮਹੰਤ ਚਰਨ ਦਾਸ ਜੀ ਦੀ ਸੇਵਾ ਆਪ ਨੇ ਬਹੁਤ ਕੀਤੀ, ਜਿਸਤੇ ਆਪਣੇ ਅੰਤ ਸਮੇਂ ਮਹੰਤ ਚਰਨ ਦਾਸ ਜੀ ਨੇ ਗੁਰਦੁਵਾਰੇ ਦੀ ਸੇਵਾ ਹਿਤ ਸੰ: ੧੯੦੨ ਬਿ: ਨੂੰ ਮਹੰਤੀ ਆਪ ਨੂੰ ਦੇ ਦਿੱਤੀ। ਮਹੰਤ ਬ੍ਰਹਮ ਪ੍ਰਕਾਸ਼ ਜੀ ਦਾ ਸੁਭਾ ਸੇਵਾ ਕਰਨ ਵਾਲਾ, ਤੇ ਬਹੁਤ ਸਿਧਾ ਸਾਦਾ ਸੀ, ਜਦ ਸਿੱਖਾਂ ਦੇ ਰਾਜ ਮਗਰੋਂ ਅੰਗ੍ਰੇਜ਼ੀ ਰਾਜ ਹੋਯਾ ਤਾਂ ਮਹੰਤ ਬ੍ਰਹਮ ਪ੍ਰਕਾਸ਼ ਜੀ ਪਾਸੋਂ ਜਗੀਰ ਲਈ

ਪੁਛਿਆ ਗਿਆ, ਤਿਨ੍ਹਾਂ ਨੇ ੭ ਪਿੰਡ ਮਾਫੀ ਤੇ ੬੦੦੦) ਹਜਾਰ ਰੁਪਯਾ ਮਹਾਰਾਜਾ ਰਣਜੀਤ ਸਿੰਘ ਦੀ ਦਿੱਤੀ ਹੋਈ ਜਗੀਰ ਦੱਸੀ। ਆਪ ਬਹੁਤ ਸਾਦੇ ਸੁਭਾ ਦੇ ਸਨ, ਇਸ ਲਈ ਆਪ ਨੇ ਉਰਦੂ ਬੋਲੀ ਨਾ ਸਮਝ ਕੇ ਕੁੱਲ ਜਗੀਰ ਆਪਣੇ ਨਾਉਂ ਕਰਵਾ ਲਈ, ਅਤੇ ਛੇਂਡੇ ਰਾਮਦਾਸ ਪੁਰੇ ਦੀ ਅੱਧੀ ਮਲਕੀਯਤ ਆਪਣੇ ਨਾ ਕਰਵਾਈ, ਅਰ ਅੱਧੀ ਬਾਬੇ ਬੁਢੇ ਜੀ ਦੀ ਔਲਾਦ ਦੇ ਨਾਮ ਤੇ ਕਰਵਾ ਦਿੱਤੀ।

ਇਨ੍ਹਾਂ ਤੋਂ ਪਹਲਾਂ ਭਾਈ ਭਾਨਾ ਜੀ ਤੋਂ ਲੈ ਕੇ ਬ੍ਰਹਮ ਪ੍ਰਕਾਸ਼ ਜੀ ਤਕ ਮਲਕੀਯਤ ਗੁਰਦੁਵਾਰੇ ਦੀ ਹੀ ਸੀ, ਤੇ ਬਾਬੇ ਬੁਢੇ ਜੀ ਦੀ ਬੰਸ ਬਾਕੀ ਮੁਜਾਰਿਆਂ ਦੀ ਤਰਾਂ ਵਾਹੀ ਕਰਦੀ ਰਹੀ ਸੀ, ਪਰ ਬ੍ਰਹਮ ਪ੍ਰਕਾਸ਼ ਜੀ ਨੇ ਜੋ ਮਲਕੀਯਤ ਦੇ ਪਿੰਡ ਸਨ ਸੋ ਭੀ ਜੋ ਜੋ ਮੁਜਾਰੇ ਵਾਹੀ ਕਰਦੇ ਸੀ ਉਨ੍ਹਾਂ ਦੇ ਹੀ ਨਾਉਂ ਕਰਾ ਦਿੱਤੇ ਅਰ ਅਪਨੋ ਦਖਲ ਹੀ ਛੱਡ ਦਿੱਤਾ। ਬ੍ਰਹਮ ਪ੍ਰਕਾਸ਼ ਜੀ ਦੇ ਪਾਸ ਹੇਠ ਲਿਖੇ ਪ੍ਰਬੰਧਕ ਕਾਰਜ ਕਰਦੇ ਸਨਃ—

੧ ਨਿਹਾਲਾ ਤੋਸ਼ੇ ਖਾਨੀਆਂ, ੨ ਅਨੰਤਾ ਮੁਨਸ਼ੀ, ੩ ਮਨਸਾ ਰਾਈਂ ਜਮਾਦਾਰ, ੪ ਠਾਕਰ ਕਣ ਕਰਨ ਵਾਲਾ, ੫ ਉਮਰਾ ਤੇਲੀ, ੬ ਰੂਪਾ ਸਿੰਘ ਸੁਨਿਆਰਾ ਮੁਨੀਮ, ੭ ਭਾਈ ਬਸਤਾ ਸਿੰਘ ਗ੍ਰੰਥੀ, ੮ ਸੰਤਾ ਹਜੂਰੀ ਨੌਕਰ, ੯ ਬਾਲ਼ਾ ਗੋੱਲਾ ਬ੍ਰਾਹਮਣ ਚੌਖਰਾਂ ਦੀ ਸੰਭਾਲ ਕਰਦਾ ਸੀ, ੧੦ ਰੂਪ ਸਿੰਘ ਲਾਂਗਰੀ, ੧੧ ਸ਼ਾਮਾਂ ਬ੍ਰਹਮਣ ਲਾਂਗਰੀ, ੧੨ ਭਾਈ ਫੱਗਾ ਸਿੰਘ ਮਹਿਰਾ ਲਾਂਗਰੀ। ਇੱਤ ਆਦਿਕ ਬਾਬੇ ਜੀ ਦੇ ਗੁਰਦ੍ਵਾਰੇ ਸੇਵਾ ਕਰਦੇ ਹੁੰਦੇ ਸੀ।

ਮਹੰਤ ਬ੍ਰਹਮ ਪ੍ਰਕਾਸ਼ ਜੀ ਨੇ ਬਾਬੇ ਦੇ ਗੁਰਦੁਆਰੇ ਦੇ

ਅੰਦਰ ਸੋਨਾ ਲੁਆਇਆ, ਅਤੇ ਸੰਗ ਮਰਮਰ ਜੈ ਪੁਰ ਤੋਂ ਮੰਗਵਾ ਕੇ ਲੁਆਇਆ। ਇੱਕ ਸੰਗਮਰਮਰ ਦਾ ਬੰਗਲਾ ਬਣਵਾ ਕੇ ਵਿੱਚ ਲੁਵਾਯਾ, ਜੋ ਬਹੁਤ ਕੀਮਤੀ ਹੈ। ਅਤੇ ਗੁਰ ਦੁਆਰੇ ਦੇ ਉੱਤੇ ਗੁੰਮਟ ਦਾਰ ਤ੍ਰਿਨ ਮਜਲਾ ਕਲਸ ਲਵਾ ਕੇ ਗੁਰਦੁਆਰਾ ਸਜਾਯਾ, ਜੋ ਦੂਰ ਤੋਂ ਨਜ਼ਰ ਆਉਂਦਾ ਹੈ।

ਅੰਤ ਨੂੰ ਅਪਨੀ ਜਗ੍ਹਾ ਸੰ: ੧੯੩੩ ਬਿ: ਨੂੰ ਮਹੰਤ ਰਾਮ ਪ੍ਰਸ਼ਾਦ ਜੀ ਨੂੰ ਨੀਯਤ ਕਰਕੇ ਆਪ ਗੁਰ ਲੋਕ ਨੂੰ ਚਲਾਣਾ ਕਰ ਗਏ। ਮਹੰਤ ਬ੍ਰਹਮ ਪ੍ਰਕਾਸ਼ ਜੀ ਨੇ ੩੧ ਸਾਲ ਬਾਬੇ ਦੇ ਗੁਰਦੁਆਰੇ ਦੀ ਸੇਵਾ ਕੀਤੀ ॥

ਇਤਿ ਸ੍ਰੀ ਜੀਵਨ ਚਰਿੱਤ੍ਰ ਮਹੰਤ ਭਾਈ ਬ੍ਰਹਮ ਪ੍ਰਕਾਸ਼ ਜੀ ਸਮਾਪਤੰ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਜੀਵਨ ਚਰਿੱਤ੍ਰ ਮਹੰਤ ਰਾਮਪ੍ਰਸ਼ਾਦਿ ਜੀ

ਮਹੰਤ ਰਾਮਪ੍ਰਸਾਦਿ ਜੀ ਬਹੁਤ ਚੰਗੇ ਸਿਆਣੇ ਤੇ ਲਾਇਕ ਹੋਏ ਹਨ। ਆਪਣੀ ਜ਼ਿੰਦਗੀ ਵਿੱਚ ਇਨ੍ਹਾਂ ਨੇ ਕਈ ਚੰਗੇ ੨ ਕੰਮ ਕੀਤੇ। ਇਨ੍ਹਾਂ ਦੇ ਸਮੇਂ ਸੇਵਾ ਕਰਨ ਵਾਲੇ ਹੇਠ ਲਿਖੇ ਸੇਵਕ ਚੰਗੀ ਤਰਾਂ ਸੇਵਾ ਕਰਦੇ ਹੁੰਦੇ ਸੀ:—

੧ ਮੂਲਾ ਮਹਿਰਾ ਤੋਸ਼ੇ ਖਾਨੀਆਂ, ੨ ਗਣਪਤ ਰਾਇ ਮੁਨਸ਼ੀ, ੩ ਮੁਹੰਮਦ ਬਖਸ਼ ਜਮਾਦਾਰ, ੪ ਬੁਲਾਕੀ ਸ਼ਾਹ ਬਾਣੀਆਂ ਮੁਨੀਮ। ਮਹੰਤ ਰਾਮ ਪ੍ਰਸ਼ਾਦਿ ਜੀ ਦੇ ਚੇਲੇ ਤ੍ਰੈ ਸਨ।

ਠਾਕੁਰ ਦਾਸ ਜੀ, ਹਰੀ ਦਾਸ ਜੀ, ਮੂਲਾ ਦਾਸ ਜੀ।

ਮਹੰਤ ਰਾਮ ਪ੍ਰਸ਼ਾਦ ਜੀ ਨੇ ਬਾਬਾ ਬੁੱਢਾ ਜੀ ਦੇ ਗੁਰਦੁ-ਆਰੇ ਦੀ ਮੁਰੰਮਤ ਬਹੁਤ ਕਰਵਾਈ, ਇੱਕ ਦਰਸ਼ਨੀ ਡੇਉਢੀ ਦੁਮਜਲੀ ਗੁਰ ਦੁਆਰੇ ਦੇ ਸਾਹਮਣੇ ਬਣਵਾਈ।ਬਾਬੇ ਜੀ ਦੀ ਸਮਾਧ ਸੱਚ ਖੰਡ ਦੀ ਬਨਵਾ ਕੇ ਉੱਪਰ ਸੋਨਾ ਲਵਾਯਾ। ਫਿਰ ਮਾਝੇ ਵਾਲੇ ਦਰਵਾਜੇ ਤੋਂ ਬਾਹਰ ਨਾਲ ਲਗਦੇ ਹੀ ਵੱਡੀ ਭਾਰੀ ਸਰਾਂ ਪੁਆ ਕੇ ਮੁਸਾਫਰਾਂ ਦੇ ਅਰਾਮ ਦਾ ਪ੍ਰਬੰਧ ਕੀਤਾ। ਭਾਈ ਕਿਸ਼ਨ ਕਵਰ ਜੀ ਦੇ ਤਾਲ ਦੀ ਮੁਰੰਮਤ ਕਰਵਾਈ, ਅਤੇ ਲੰਗਰ ਆਦਿ ਕਈ ਥਾਵਾਂ ਦੀਆਂ ਹੋਰ ਚੰਗੀਆਂ ੨ ਜਗ੍ਹਾਂ ਬਨਵਾਈਆਂ। ਇੱਕ ਵਾਰੀ ਚੂਹੜਿਆਂ ਤੇ ਸ਼ਾਹ ਹਬੀਬ ਦੇ ਆਦਮੀਆਂ ਨੇ ਬੇਨਤੀ ਕੀਤੀ ਕਿ ਜੀ ਸਾਡੀਆਂ ਜਗ੍ਹਾਂ ਵੱਲ ਭੀ ਧਿਆਨ ਕੀਤਾ ਕਰੋ, ਤਾਂ ਮਹੰਤ ਜੀ ਨੇ ਚੂਹ-ੜਿਆਂ ਦਾ ਧਾਰਮਕ ਅਸਥਾਨ ਬਣਵਾਯਾ, ਤੇ ਸ਼ਾਹ ਹਬੀਬ ਦੀਆਂ ਕਬਰਾਂ ਬਨਵਾਈਆਂ।

ਆਪ ਨੇ ਅਪਨੇ ਚਲਾਣੇਤੋਂ ਕਈਸਾਲਪਹਿਲਾਂਹੀਸੰ:੧੯੪੭ ਬਿ: ਨੂੰ ਮਹੰਤੀ ਅਪਨੇ ਚੇਲੇ ਠਾਕੁਰ ਦਾਸ ਨੂੰ ਦੇ ਦਿੱਤੀ ਸੀ। ਗੁਰਦੁਆਰੇ ਦੇ ਗ੍ਰੰਥੀ ਮਹੰਤ ਰਾਮਪ੍ਰਸਾਦਿ ਜੀ ਅਤੇ ਠਾਕੁਰ ਦਾਸ ਜੀ ਦੇ ਸਮੇਂ ਸੰਤ ਹਰਨਾਮ ਦਾਸ ਜੀ–ਜੋ ਅੱਜ ਕਲ ਮਾਕੋ ਵਾਲ ਪਿੰਡ ਰਹਿੰਦੇ ਹਨ–ਹੁੰਦੇ ਸੀ,ਕੁਝ ਚਿਰ ਮਗਰੋਂ ਮਹੰਤ ਰਾਮਪ੍ਰਸਾਦ ਜੀਦੇ ਹੁੰਦੇ ਹੀ ਮਹੰਤ ਠਾਕਰਦਾਸਜੀਨੇ ਸੰ: ੧੯੫੪ ਫੱਗਣ ਵਿੱਚ ਮਹੰਤੀ ਦੀ ਵਸੀਅਤ ਮਹੰਤ ਰਾਘੋਦਾਸ ਜੀ ਦੇ ਨਾਉਂ ਤੇ ਕਰ ਦਿੱਤੀ, ਅਤੇ ਆਪ ਸੰ:੧੯੫੫ ਵਿਸਾਖ ਦਿਨ ੮ ਬਿ: ਨੂੰ ਚਲਾਣਾ ਕਰ ਗਏ, ਤਿਨ੍ਹਾਂ ਦੇ ਮਗਰੋਂ

ਗੁਰਦੁਆਰੇ ਦੀ ਸੇਵਾ ਲਈ ਮਹੰਤ ਰਾਘੋ ਦਾਸ ਜੀ ਨੀਯਤ ਹੋਏ ।

ਇਤੀ ਸ੍ਰੀ ਜੀਵਨ ਚਰਿੱਤ੍ਰ ਮਹੰਤ ਰਾਮ ਪ੍ਰਸ਼ਾਦ ਜੀ ਸਮਾਪਤੰ ॥



੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਜੀਵਨ ਚਰਿੱਤ੍ਰ ਸ੍ਰੀ ਮਾਨ ਮਹੰਤ ਰਾਘੋਦਾਸ ਜੀ

ਅਰਥਾਤ

# ਸ੍ਰੀ ਮਾਨ ਭਾਈ ਰਘਬੀਰ ਸਿੰਘ ਜੀ ਮਹੰਤ

ਦੋਹਰਾ

ਚਰਨ ਕਮਲ ਗੁਰਦੇਵ ਕੇ ਅਬ ਮੈਂ ਸੀਸ ਨਿਵਾਇ ।
ਨਿਜ ਬੁਧੀ ਅਨੁਸਾਰ ਏਹ ਜੀਵਨ ਲਿਖਾਂ ਬਨਾਇ ॥ ੧ ॥

ਸ੍ਵੈਯਾ

ਜਲ ਮਾਂਹਿ ਤੁਹੀਂ ਥਲ ਮਾਂਹਿ ਤੁਹੀਂ ਪਲ ਮਾਂਹਿ ਤੁਹੀਂ ਸਭ ਕਾਜ ਸਰਾਵੇਂ । ਜੋਗ ਵਿਖੇ ਅਰ ਭੋਗ ਵਿਖੇ ਰਸ ਭਾਵ ਵਿਖੇ ਜਸ ਤੋਰ ਸੁ ਗਾਵੇਂ । ਜਾਤਿ ਵਿਖੇ ਸਭ ਪਾਤ ਵਿਖੇ ਦਿਨ ਰਾਤ ਵਿਖੇ ਕਰਤਾ ਨਜਰਾਵੇਂ । ਬੀਰ ਵਿਖੇ ਅਰ ਧੀਰ ਵਿਖੇ ਗਜ ਕੀਰ ਵਿਖੇ ਪਰਕਾਸ਼ ਵਿਖਾਵੇਂ ॥ ੨ ॥

ਕਬਿੱਤ

ਕਦੀ ਤੇ ਭਿਖਾਰੀ ਰੂਪ ਹੋਇਕੇ ਵਖਾਂਵਦੇ ਹੋ ਕਦੀ ਕਲ ਭੀਖ ਮੰਗ ਕਰਤ ਗੁਜ਼ਾਰੇ ਕੋ । ਕਦੀ ਹੋਇ ਛੱਤ੍ਰ ਪਤ ਭੂਪਨ ਕੇ ਭੂਪ ਸਿਰ ਕਦੀ ਭੇਖਵਾਨ ਹੋਕੇ ਪਿਖਤ ਸਤਾਰੇ ਕੇ । ਕਦੀ ਰਿੱਧ ਸਿੱਧ ਨਵ ਨਿੱਧ ਦੀ ਵਿਖਾਵੇ ਖੇਡ ਕਦੀ ਮੌਨ ਕਦੀ ਉਚ ਬੋਲਤ

ਜਕਾਰੇ ਕੋ । ਕਦੀ ਗਜ ਕਦੀ ਕੀਰੀ ਜੋਗੀ ਅਵਿਧੂਤ ਕਦੀ, ਰਾਤ ਹੋ ਵਿਖਾਵੇ ਕਦੀ ਕਰਤ ਉਜਾਰੇ ਕੋ ॥ ੩ ॥

ਸੋਰਠਾ

ਦਾਸ ਚਰਨ ਦਾ ਦਾਸ ਸਤਿਗੁਰ ਕਿਰਪਾ ਕਰੋ ਜੀ ।
ਕਾਰਜ ਕਰਿਓ ਰਾਸ ਬਿਘਨ ਬਿਨਾਸਨ ਸਤਿਗੁਰੂ ॥ ੪ ॥

# ਜਨਮ

ਦੋਹਰਾ

ਜਿਸ ਵਿਧ ਹੋਇਆ ਜਨਮ ਹੈ ਸੁਨੋਂ ਖੇਡ ਕਰਤਾਰ ।
ਜਿਵ ਜਿਵ ਹੁਕਮੇ ਕਾਰ ਹੈ ਹੋਤ ਤਿਸੀ ਪਰਕਾਰ ॥ ੧ ॥

ਚੌਪਈ

ਸ੍ਰੀ ਅੰਮ੍ਰਿਤਸਰ ਜ਼ਿਲਾ ਪਛਾਨੋ । ਅਜਨਾਲਾ ਤਹਿਸੀਲ ਵਖਾਨੋ । ਗੱਗੋ ਮਾਹਲ ਪਿੰਡ ਬਿਚਾਰੋ । ਮਾਹਲ ਗੋਤ ਵਸਤ ਵਡ ਭਾਰੋ ॥ ੨ ॥ ਜੱਟ ਨਿਹਾਲ ਸਿੰਘ ਇੱਕ ਜਾਨੋਂ । ਗੁਰ ਪਰ ਸਰਧਾ ਧਰੇ ਮਹਾਨੋਂ । ਦੇਵ ਦੇਵੀਆਂ ਕੋ ਨਹਿ ਮਾਨੇ । ਨਾਂਹਿ ਤਬੀਤਰ ਟੂਨੇ ਜਾਨੇ ॥ ੩ ॥ ਪ੍ਰੇਮ ਨਾਲ ਗੁਰਬਾਣੀ ਗਾਵੇ । ਖ਼ਾਣੇ ਅੰਦਰ ਦਿਵਸ ਬਿਤਾਵੇ । ਖੇਤੀ ਕਾਰ ਕਰੇ ਹਿਤ ਲਾਕੇ । ਕਰੇ ਸੇਵ ਸੰਗਤ ਵਿਚ ਜਾਕੇ ॥ ੪ ॥ ਛਕੇ ਛਕਾਵੇ ਕਿਰਤ ਕਰਾਕੇ । ਸੇਵ ਕਮਾਵੇ ਗੁਰ ਘਰ ਜਾਕੇ । ਨਿਰਛਲ ਸਿੱਧੇ ਸਾਰ ਪਛਾਨੋਂ । ਇਕ ਪੁਤ੍ਰ ਕੀ ਆਸ ਮਹਾਨੋਂ ॥ ੫ ॥ ਪੰਜ ਵਿਵਾਹ ਇਨ੍ਹਾਂ ਦੇ ਹੋਇ । ਪਰ ਨਾ ਸੀ ਸੁਤ ਉਪਜਾ ਕੋਇ । ਸਤਿਗੁਰ ਕੋ ਦਿਨ ਰਾਤ ਧਿਆਵੈਂ । ਹੇ ਗੁਰ ਬਖਸ਼ੋ ਸੁਤ ਇਵ ਗਾਵੈਂ ॥ ੬ ॥ ਕਿਰਪਾ ਰਾਮ ਇਕ ਚਿੱਠੀ ਰਸਾਨ । ਸੀ ਪ੍ਰੇਮੀ ਗੁਰ ਘਰ ਦਾ ਮਾਨ । ਉਸਨੇ ਕਰੀ ਪ੍ਰੇਰਨਾ ਆਕੇ।ਸੇਵ ਕਰੋ ਬ੍ਰਿਧ ਦੁਵਾਰੇ

ਜਾਕੇ ॥ ੭ ॥ ਬ੍ਰਿਧ ਸਤਿਗੁਰ ਦਾ ਸਿੱਖ ਪਜਾਰਾ । ਜਾਕੇ
ਉਸਦਾ ਫੜੋ ਸਹਾਰਾ । ਪੂਰਨ ਇੱਛਾ ਹੋਊ ਤੁਮਾਰੀ । ਮੰਨੋਂ
ਸੱਚੀ ਬਾਤ ਹਮਾਰੀ ॥ ੮ ॥ ਨਿਜ ਪਤਨੀ ਗੁਜਰੀ ਕੋ ਜਾਨੋ ।
*ਕਹੀ ਨਿਹਾਲ ਸਿੰਘ ਨੇ ਮਾਨੋ । ਦੋਵੇਂ ਇਉਂ ਗੁਰਮਤਾ
ਪਕਾਕੇ । ਕਰਨ ਸੇਵ ਬ੍ਰਿਧ ਕੇ ਦਰ ਆਕੇ ॥ ੯ ॥ ਗੁੰਥੀ
ਵਸਤਾ ਸਿੰਘ ਪਛਾਨੋ । ਗੁਰਦ੍ਵਾਰੇ ਦੀ ਸੇਵ ਮਹਾਨੋ । ਕਰਦਾ
ਸੀ ਤਨ ਮਨ ਤੇ ਭਾਈ । ਵ੍ਰਿਥਾ ਤਾਸ ਦੇ ਪਾਸ ਸੁਨਾਈ ॥੧੦॥
ਪੰਜ ਵਿਵਾਹੁ ਕਰੇ ਮੈਂ ਜਾਨੋ । ਪੁੱਤ੍ਰ ਭਿਆ ਕਿਸ
ਥੋਂ ਨਹਿ ਮਾਨੋ । ਹੁਣ ਆਯਾ ਹਾਂ ਬ੍ਰਿਧ ਕੇ ਦ੍ਵਾਰੇ । ਸ੍ਰੀ
ਬ੍ਰਿਧ ਸਭ ਕੇ ਕਾਜ ਸਵਾਰੇ ॥ ੧੧ ॥ ਮੈਂ ਭੀ ਆਸ
ਤਾਸ ਧਰ ਆਯਾ । ਪਤਨੀ ਨੂੰ ਭੀ ਸਾਥ ਲਿਆਯਾ । ਕਰੋ
ਆਜ ਅਰਦਾਸ ਹਮਾਰੀ । ਅਤੀ ਪ੍ਰੇਮ ਸੇ ਸਰਧਾ ਧਾਰੀ ।
॥ ੧੨ ॥ ਜੇਕਰ ਪੁੱਤਰ ਹੋਣ ਹਮਾਰੇ । ਇੱਕ ਦੇਵਾਂਗਾ ਇਸ
ਗੁਰਦੁਵਾਰੇ । ਜੋ ਬਾਬੇ ਦੀ ਸੇਵ ਕਮਾਊ । ਜਨਮ ਆਪਣਾ
ਸਫਲ ਕਰਾਊ ॥ ੧੩ ॥ ਭਾਈ ਬੋੱਲਾ ਸੁਨ ਮਮ ਪਿਆਰੇ ।
ਕਹਿਨ ਸੁਖੱਲੇ ਦੇਨ ਦੁਖਾਰੇ । ਰਖ ਨਿਸਚਾ ਗੁਰ ਸਭ ਕੁਛ
ਦੇਊ । ਤੇਰੀ ਇੱਛਾ ਪੂਰ ਕਰੇਊ ॥ ੧੪ ॥ ਸਾਚੀ ਸਰਧਾ ਪਿਖ
ਕਰ ਭਾਈ । ਕਰ ਅਰਦਾਸ ਅਤੀ ਹਿਤ ਲਾਈ । ਓਹ ਪਤ
ਪਤਨੀ ਸਰਧਾ ਧਾਰ । ਸੇਵਾ ਕਰਨ ਲਗੇ ਬ੍ਰਿਧ ਦੁਵਾਰ॥੧੫॥
ਸਤਿਗੁਰ ਕ੍ਰਿਪਾ ਕਰੀ ਅਪਾਰੇ । ਬਖਸ਼ੇ ਪਾਂਚ ਪੁੱਤ੍ਰ ਬਲਕਾਰੇ ।
ਸੁਨੋਂ ਨਾਮ ਪੁੱਤ੍ਰਨ ਕੇ ਭਾਈ । ਲਾਭ ਸਿੰਘ ਪ੍ਰਿਥਮੇਂ ਸੁਤ

*ਉਸ ਸਮੇਂ, ਫ਼ਿਰੋਜ਼ ਰਾਮਦਾਸ ਪੁਰੇ ਤੋਂ ਗੱਗੋ ਮਾਹਲ ਵਿਖੇ ਇਕ ਕਿਰਪਾ ਰਾਮ ਚਿੱਠੀ ਰਸਾਇਨ ਭੀ ਆਇਆ ਹੋਇਆ ਸੀ, ਉਸ ਨੇ ਨਿਹਾਲ ਸਿੰਘ ਨੂੰ ਕਿਹਾ ਕਿ ਬਾਬੇ ਦੇ ਗੁਰਦਵਾਰੇ ਦੀ ਸੇਵਾ ਕਰੋ, ਬਾਬਾ ਜੀ ਗੁਰੂ ਜੀ ਦੇ ਪੂਰੇ ਸਿੱਖ ਹਨ, ਤੁਹਾਡੀ ਆਸ ਪੂਰਨ ਕਰਨਗੇ

ਗਾਈ ॥ ੧੬ ॥ ਦੂਜਾ ਸਿੰਘ ਵਧਾਵਾ ਜਾਨੋਂ। ਤੀਜਾ ਖੜਕ ਸਿੰਘ ਪਹਿਚਾਨੋ। ਚੌਥਾ ਲੱਧਾ ਸਿੰਘ ਬਿਚਾਰੋ। ਭਗਤ ਸਿੰਘ ਸੁਤ ਪਾਂਚ ਉਚਾਰੋ ॥ ੧੭ ॥

ਦੋਹਰਾ

ਉੱਨੀ ਸੌ ਸੈਂਤੀ ਵਿਖੇ ਕੱਤਕ ਦੋਇ ਪਛਾਨ।
ਬੁੱਧ ਵਾਰ ਸੀ ਜਨਮਿਆਂ ਭਗਤ ਸਿੰਘ ਸੁਤ ਜਾਨ ॥੧੮॥

ਚੌਪਈ

ਹੁਨ ਅੱਗੋਂ ਦੀ ਸੁਨੋਂ ਕਹਾਨੀ। ਨਿਹਾਲ ਸਿੰਘ ਸੁਤ ਪਰਚਾਰ ਮਹਾਨੀ। ਕਰੇ ਬਚਨ ਜੋ ਬ੍ਰਿਧ ਕੇ ਦੁਆਰ। ਪਾਂਚ ਪੁਤ ਲੋ ਦਏ ਵਿਸਾਰ ॥ ੧੯ ॥ ਭਗਤ ਸਿੰਘ ਇਕ ਦਿਵਸ ਪਛਾਨੋ। ਡੁੱਬ ਗਿਆ ਛੱਪੜ ਵਿਚ ਜਾਨੋਂ। ਮੁਖ ਵਿਚ ਪਾਨੀ ਪਰਾ ਅਪਾਰੇ। ਪ੍ਰਾਨ ਜਾਨ ਤਕ ਹੋਏ ਤੁਜਾਰੇ ॥ ੨੦ ॥ ਛੱਪੜ ਤੋਂ ਬਾਹਰ ਲੈ ਆਏ। ਪੇਟ ਵਿਚੋਂ ਪਾਣੀ ਨਿਕਸਾਏ। ਮਾਤ ਪਿਤਾ ਨੇ ਤਕ ਏਹ ਕਾਰਾ। ਯਾਦ ਕੀਨ ਬਚ ਜੋ ਬ੍ਰਿਧ ਵਾਰਾ ॥ ੨੧ ॥ ਇਕ ਸੁਤ ਦੇਨਾ ਸੀ ਕਰਿ ਆਇ। ਪਰ ਓਹ ਦਿੱਤਾ ਬਚਨ ਭੁਲਾਇ। ਏਹ ਪੁੱਤਰ ਹੁਣ ਬ੍ਰਿਧ ਕਾ ਭਯਾ। ਦੋਹਾਂ ਨਿਯਮ ਏਹੁ ਕਰ ਲਯਾ ॥ ੨੨ ॥ ਕਰ ਅਰਦਾਸ ਭੁੱਲ ਬਖਸ਼ਾਈ। ਬਖਸ਼ੋ ਸੇਵਕ ਤੁਮਰਾ ਗਾਈ। ਦੋਹਾਂ ਲੀਤਾ ਮਤਾ ਪਕਾਇ। ਜਦ ਵੱਡਾ ਹੋਇ ਦਵਾਂ ਪੁਚਾਇ ॥ ੨੩ ॥ ਵਡੇ ਹੋਨ ਪਰ ਭੁੱਲੀ ਮਾਤਾ। ਦੇਨਾ ਯਾਦ ਰਿਹਾ ਨਹਿ ਤਾਤਾ। ਸੱਤਿ ਸਾਲ ਦੇ ਸੀ ਜਦ ਜਾਨੋਂ। ਕੋਠੇ ਤੋਂ ਡਿਗ ਪਏ ਪਛਾਨੋ ॥ ੨੪ ॥ ਲਗੀ ਸੱਟ ਤਿਸਕੇ ਵਡ ਭਾਰੀ। ਰੋਵਣ ਲੱਗੀ ਤਦ ਮਹਿਤਾਰੀ। ਬੋਲੀ ਹੁਨ ਕੀ ਜਤਨ ਬਨਾਵਾਂ। ਕਿੱਥੋਂ ਪੁਤਰ ਇਲਾਜ ਕਰਾਵਾਂ ॥ ੨੫ ॥ ਇਉਂ ਪੁੱਤਰ ਦੀ ਦਸ਼ਾ ਵਿਚਾਰ। ਬ੍ਰਿਧ

ਦੁਵਾਰੇ ਦੇ ਵਾਕ ਚਿਤਾਰ। ਲਗੀ ਬੇਨਤੀ ਕਰਨ ਪਛਾਨੈ।
ਹੇ ਬ੍ਰਿਧ! ਇਹ ਨਿਜ ਸੇਵਕ ਜਾਨੋਂ ॥ ੨੬ ॥ ਰਾਜੀ ਹੋਇ ਪੁੱਤ੍ਰ
ਜਦ ਜਾਵੇ। ਤੁਮ ਚਰਨੀ ਰਹਿ ਸੇਵ ਕਮਾਵੇ। ਇਉਂ ਬਿਨਤੀ
ਜਦ ਮਾਤ ਅਲਾਈ। ਖੋਲ੍ਹੀ ਅੱਖ ਪੁੱਤ੍ਰ ਹਿਤ ਲਾਈ ॥ ੨੭ ॥
ਰਾਜੀ ਭਿਆ ਪੁੱਤ੍ਰ ਜਦ ਜਾਨੋਂ। ਲਿਆਇ ਬ੍ਰਿਧ ਕੇ ਧਾਮ
ਪਛਾਨੋਂ। ਖੁਸ਼ ਹੋ ਪਿਤ ਮਾਤਾ ਨੇ ਭਾਈ। ਦਿੱਤਾ ਸੁਤ ਬ੍ਰਿਧ
ਦੁਆਰੇ ਜਾਈ ॥ ੨੮ ॥ ਬ੍ਰਿਧ ਦੁਵਾਰੇ ਦੇ ਮਹੰਤ ਪਛਾਨੋ।
ਰਾਮ ਪ੍ਰਸਾਦ ਸੀਗ ਤਦ ਮਾਨੋਂ। ਤਿਨਕੇ ਚੇਲੇ ਠਾਕੁਰ ਦਾਸ।
ਕੀਤਾ ਦਾਸ ਤਿਨ੍ਹਾਂ ਦਾ ਖਾਸ ॥ ੨੯ ॥ *ਰਾਘੋਦਾਸ ਨਾਮ
ਤਹਿ ਕੀਨਾ। ਚੇਲਾ ਤਾਂਕੋ ਭਯੋ ਪ੍ਰਬੀਨਾ। ਚੇਤਰ ਸੀਗ ਮਹੀਨਾ
ਜਾਨੋਂ। ਉੱਨੀ ਸੌ ਚੌਤਾਲੀ ਗਾਨੋ ॥ ੩੦ ॥ ਲਗੇ ਸੇਵ ਕਰਨੇ
ਹਿਤ ਲਾਇ। ਜਨਮ ਆਪਣਾ ਸਫਲ ਬਨਾਇ। ਕਦੀ ਕਦੀ
ਪਿਤ ਮਾਤਾ ਆਵੈਂ। ਪਜਾਰ ਪੁੱਤ੍ਰ ਕੋ ਦੇਕਰ ਜਾਵੈਂ ॥ ੩੧ ॥
ਸਾਥ ਲੜਕਿਆਂ ਦੇ ਰਲ ਜਾਇ। ਪੜ੍ਹਿਆ ਉਰਦੂ ਅਤ ਹਿਤ
ਲਾਇ। ਪੜ੍ਹੀ ਗੁਰਮੁਖੀ ਗੁਰ ਘਰ ਵਾਲੀ। ਜਿਸ ਵਿਚ
ਬਾਣੀ ਲਿਖੀ ਅਕਾਲੀ ॥ ੩੨ ॥ ਰਾਗ ਸਿੱਖਨ ਦਾ ਚਾਉ
ਘਨੇਰਾ। ਕੰਠ ਕੋਕਲਾ ਵਾਂਗ ਉਚੇਰਾ। ਮਧਰ ਰਸੀਲੀ ਗੁਰ
ਕੀ ਬਾਣੀ। ਗਾਵੇ ਪ੍ਰੇਮ ਸਹਤ ਮਨ ਭਾਣੀ ॥ ੩੩ ॥ ਹੋਰ
ਹਰ ਤਰਾਂ ਜੋ ਬਣ ਆਵੇ। ਗੁਰਦੁਵਾਰੇ ਦੀ ਸੇਵ ਕਮਾਵੇ। ਵਡੇ
ਮਹੰਤ ਕਿਹਾ ਫੁਰਮਾਇ। ਖੇਤੀ ਕਰੋ ਅਤੀ ਹਿਤ ਲਾਇ ॥ ੩੪ ॥
ਤਾਂ ਏਹ ਉੱਦਮ ਵੱਡਾ ਕਰਕੇ। ਖੇਤੀ ਕਰਨ ਲਗੇ ਹਿਤ ਧਰਕੇ।

*ਮਹੰਤ ਠਾਕਰ ਦਾਸ ਜੀ ਨੇ ਆਪਣਾ ਚੇਲਾ ਬਣਾਉਣ ਸਮੇਂ ਇਨ੍ਹਾਂ ਦਾ ਨਾਮ "ਰਾਘੋ ਦਾਸ" ਰਖਿਆ।

ਕਰਦੇ ਸੀ ਜੋ ਕਾਰ ਮੁਜਾਰੇ। ਕਰਨ ਤਿਨ੍ਹਾਂ ਦੀ ਖ਼ੂਬ ਸੰਭਾਰੇ
ਵਡ ਮਹੰਤ ਵੇਖਨ ਪਰਤਾਕੇ। ਕਰਨ ਕਾਰ ਇਹ ਅਤਿ ਹਿਤ
ਲਾਕੇ ॥ ੩੫॥ ਵਡ ਮਹੰਤ ਫਿਰ ਦੀਨੀ ਕਾਰਾ। ਊਠ ਗੱਡਿਆਂ
ਕਰੋ ਸੰਭਾਰਾ । ਸੋ ਭੀ ਮਾਨ ਬਚਨ ਕਰ ਆਵੈਂ। ਨਾਂਹਿ
ਰਤੀ ਮਨ ਵਿਚ ਅਕੁਲਾਵੈਂ ॥ ੩੬ ॥ ਵਡ ਮਹੰਤ ਨੂੰ ਲਗੇ
ਪਿਆਰੇ। ਕਰਨ ਕੰਮ ਇਹ ਸਭ ਹਿਤ ਧਾਰੇ। ਹੁਕਮ ਮੰਨ ਕੇ
ਰਹੈਂ ਅਗਾਰੀ। ਕਰੈਂ ਸੇਵ ਤਨ ਮਨ ਸੇ ਭਾਰੀ ॥ ੩੭ ॥

ਦੋਹਰਾ

ਉੱਨੀ ਸੈ ਪੱਚਾਸ ਤੋਂ ਇਕਵੰਜਾ ਤਕ ਜਾਨ ।
ਖੇਤੀ ਕਾਰ ਕਰਾਵੰਦੇ ਰਹੇ ਸਾਲ ਭਰ ਜਾਨ ॥ ੩੮ ॥

ਚੌਪਈ

ਖੇਤੀ ਕਾਰ ਕਰਾਵਨ ਭਾਰੀ। ਖੂਹ ਖੋਖਰਾਂ ਵਾਲ ਉਚਾਰੀ।
ਵਡ ਮਹੰਤ ਪਿਖ ਬਲਿ ਬਲਿ ਜਾਵੈਂ।ਪਜਾਰ ਤਾਹਿ ਸੇ ਅਧਿਕ
ਲਗਾਵੈਂ ॥ ੩੯ ॥ ਕਹੈਂ ਪੁਤ੍ਰ ਤੂੰ ਹੀ ਹੈਂ ਮਾਲਕ। ਤੁਮ ਪਰ
ਦਜਾਲ ਰਹੇ ਪ੍ਰਿਤ ਪਾਲਕ। ਸ਼ੁਭ ਅਸੀਸ ਇਨ ਕੋ ਸੀ ਦੇਵਨ।
ਏਹ ਭੀ ਸੇਵਾ ਬਹੁਤ ਕਰੇਵੰਨ ॥ ੪੦ ॥ ਇਨ ਕੋ ਲਾਇਕ
ਪਿਖ ਕੇ ਜਾਨੋਂ। ਭੇਜ ਦੀਆ ਜੰਡਿਆਲੇ ਮਾਨੋਂ। ਤਿਸ ਥਲ
ਖੇਤੀ ਆਦਿਕ ਜੋਈ। ਕਾਰ ਕਰਾਵਨ ਲੱਗੇ ਸੋਈ ॥ ੪੧ ॥
ਵਡ ਮਹੰਤ ਜੰਡਿਆਲੇ ਜਾਵੈਂ।ਠਾਕੁਰ ਦਾਸ ਕਦੀ ਪਿਖ ਆਵੈਂ।
ਚੰਗੀ ਕਾਰ ਸਭਨ ਮਨ ਭਾਈ। ਵਡ ਮਹੰਤ ਖੁਸ਼ ਭੇ ਅਧਿਕਾਈ
॥ ੪੨ ॥ ਠਾਕੁਰ ਦਾਸ ਮਹੰਤ ਸੀ ਜੋਈ। ਤਪ ਦੀ ਤਾਸ
ਬੀਮਾਰੀ ਹੋਈ। ਰਾਘੋ ਦਾਸ ਲਏ ਸਦਵਾਇ। ਵਡ ਮਹੰਤ ਨੇ
ਅਤਿ ਹਿਤ ਲਾਇ ॥ ੪੩ ॥

ਦੋਹਰਾ

ਠਾਕੁਰ ਦਾਸ ਮਹੰਤ ਦੀ ਕਰੋ ਸੇਵ ਹਿਤ ਲਾਇ ।
ਕਾਰਨ ਇਸੇ ਬੁਲਾਇਆ ਤੁਮ ਲਾਇਕ ਵਡ ਭਾਇ ॥੪੪॥

ਕਬਿੱਤ

ਰਾਘੋ ਦਾਸ ਨਾਲ ਸੀ ਪਿਆਰ ਵਡੇ ਸੰਤ ਜੀ ਦਾ ਕਹੈਂ ਜੋਊ ਕਾਰ ਸੋਈ ਕਰੈਂ ਮਨ ਲਾਇਕੇ । ਆਪਨੇ ਮਹੰਤ ਸੰਦੀ ਸੇਵ ਕਰੈਂ ਦਿਨ ਰਾਤ ਨਾਹਿੰ ਅਕੁਲਾਵੈਂ ਕਦੀ ਕਰੈਂ ਚਿਤ ਚਾਇਕੇ । ਸੇਵਾ ਪਿਖ ਤਾਂਹਿ ਕੀ ਪ੍ਰਸੰਨ ਭੇ ਮਹੰਤ ਵੱਡੇ ਕਰੀਏ ਮਹੰਤ ਰਾਘੋ ਦਾਸ ਨੂੰ ਸੁਹਾਇਕੇ । ਆਪਣੀ ਜਗਾ ਤੇ ਰਾਘੋਦਾਸ ਨੂੰ ਬਿਠਾਇ ਦਈਏ, ਕਰੇਗਾ ਏਹ ਸੇਵ ਗੁਰਦੁਵਾਰੇ ਹਿਤ ਲਾਇਕੇ ॥ ੪੫ ॥

ਕਬਿੱਤ

ਇੱਕ ਸ਼ਾਹੂਕਾਰ ਸੀ ਧਨਾਢ ਉੱਚੀ ਮੱਤ ਵਾਲਾ ਜ਼ਾਤ ਕੱਦ ਖੱਤ੍ਰੀ ਦੀ ਲੋਕ ਹੈਂ ਸੁਨਾਉਂਦੇ । ਨਾਮ ਤਿਸ ਰਲਾ ਰਾਮ ਮੁਖੀਆ ਸ਼ਹਿਰ ਵਿੱਚੋਂ ਰਾਮ ਪ੍ਰਸ਼ਾਦਿ ਜੀ ਸੇ ਬਿਨੈ ਆ ਅਲਾਉਂਦੇ । ਠਾਕੁਰ ਦਾਸ ਜੀ ਮਹੰਤ ਨੇ ਬੀਮਾਰ ਪਏ ਸੁਨਿਆ ਹੈ ਛੋਟੇ ਚੇਲੇ ਸੇਵ ਮੇਂ ਰਹਾਉਂਦੇ । ਸਾਰੀ ਸੇਵਾ ਰਾਘੋ ਦਾਸ ਕਰਦੇ ਪ੍ਰੇਮ ਨਾਲ ਕਿਸੇ ਸੇਵਾ ਵੱਲੋਂ ਰਤਾ ਚਿੱਤ ਨ ਚੁਰਾਉਂਦੇ ॥ ੪੬ ॥

ਦੋਹਰਾ

ਤੁਸੀ ਸਰਬ ਹੀ ਜਾਣਦੇ ਲੋਗਾਂ ਦੇ ਹੋ ਹਾਲ ।
ਇਤ ਆਦਿਕ ਬਚ ਬੋਲਕੇ ਕਹੇ ਠੀਕ ਸੀ ਭਾਲ ॥ ੪੭ ॥
ਰਲਾ ਰਾਮ ਨੇ ਜੋ ਬਿਨੈ ਕੀਤੀ ਸੋਰੀ ਜਾਨ ।
ਮੰਨੀ ਵਡੇ ਮਹੰਤ ਜੀ ਬੜੀ ਖੁਸ਼ੀ ਦਿਲ ਠਾਨ ॥ ੪੮ ॥

ਸਵੱਯਾ

ਠਾਕੁਰ ਦਾਸ ਬਿਮਾਰ ਭੁਏ ਜਹਿਂ ਤਾਂ ਢਿਗ ਰਾਮ ਪ੍ਰਸ਼ਾਦਿ ਪਧਾਰੇ । ਪ੍ਰੇਖਤ ਤਾਹਿ ਕੋ ਨਾਹਿ ਬਚੇ ਅਬ ਕੌਨ ਮਹੰਤ ਕਰੈਂ ਦੱਸ ਪਜਾਰੇ । ਮੇਰੀ ਦਲੀਲ ਮੰਨੋ ਲਘੁ ਲਾਇਕ ਹੋਇ ਸਲਾਹਿ ਕਰੈਂ ਇਕ ਵਾਰੇ । ਹੋਇ ਵਸੀਅਤ ਤਾਸਕੇ ਨਾਮ ਸੁ ਜੀਵਤ ਆਪ ਦੇ ਹਾਥ ਮਝਾਰੇ ॥ ੪੯ ॥ ਸੋਚ ਵਿਚਾਰ ਕਰੀ ਮਨ ਮੇਂ ਅਤਿ ਵਾਕ ਮਹੰਤ ਵੱਡੇ ਕਿ ਜੁ ਮਾਨੋ । ਜੋ ਮਰਜੀ ਇਨ ਕੀ ਕਰ ਦੇਵਨ ਮੋ ਤਨ ਕਾ ਇਤਬਾਰ ਨ ਜਾਨੋ । ਨਾਮ ਵਸੀਅਤ ਰਾਘਵ ਦਾਸ ਕੇ ਦੇਹੁ ਅਬੀ ਕਰ ਸਾਰ ਪਛਾਨੋ । ਮੈਂ ਤੁਧ ਸੇਵਕ ਥੇ ਮਮ ਸੇਵਕ ਦੋਨਹਿ ਦਾਸ ਸੁ ਤੋਰ ਵਖਾਨੋ ॥ ੫੦ ॥

ਸੋਰਠਾ

ਮੰਨ ਤਾਸ ਦੀ ਬਾਤ ਠਾਕੁਰ ਦਾਸ ਮਹੰਤ ਜੀ ।
ਭੁਏ ਖੁਸ਼ੀ ਵਖਜਾਤ ਚੇਲੇ ਰਾਘੋ ਦਾਸ ਪੈ ॥ ੫੧ ॥
ਇਸ ਬਿਧ ਕਰਕੇ ਬਾਤ ਗਏ ਰਾਮ ਪ੍ਰਸ਼ਾਦਿ ਜੀ ।
ਏਧਰ ਪੁਛਦੇ ਬਾਤ ਸੇਵਕ ਰਾਘੋ ਦਾਸ ਕੋ ॥ ੫੨ ॥
ਸੁਣਕੇ ਰਾਘੋ ਦਾਸ ਨੇਤ੍ਰ ਭਰ ਰੋਨੇ ਲਗੇ ।
ਕਰਾਂ ਸੇਵ ਰਹਿ ਪਾਸ ਰਹੋ ਜੀਵਤੇ ਤੁਸੀ ਹੀ ॥ ੫੩ ॥
ਸੁਨਕੇ ਇਤਨੀ ਬਾਤ ਕਹੇ ਮੋਹਿ ਨਹਿ ਖਬਰ ਸੀ ।
ਤੂ ਬਡ ਲਾਇਕ ਤਾਤ ਤਮ੍ਹਾਂ ਨਹੀਂ ਹੈ ਤੋਹਿ ਕੋ ॥ ੫੪ ॥

ਚੌਪਈ

ਬਣੋਂ ਮਹੰਤ ਤੁਸੀਂ ਬਡ ਭਾਰੇ । ਹੋਇ ਵਸੀਅਤ ਨਾਮ ਤੁਮਾਰੇ । ਵਡੇ ਮਹੰਤ ਕੇ ਜਾਵੋ ਪਾਸ । ਕਰੋ ਏਨਤੀ ਹੋਕੇ ਦਾਸ ॥ ੫੫ ॥ ਤੋਰੇ ਨਾਮ ਵਸੀਅਤ ਨਾਵਾਂ । ਅੱਜ ਕੱਲ ਮੈਂ ਕਰੋ

ਅਲਾਵਾਂ। ਰਾਘੋ ਦਾਸ ਮਾਨ ਬਰ ਤਾਂਕੇ । ਗਏ ਮਹੰਤ ਵਡੇ ਪੈ ਧਾਕੇ ॥ ੫੬ ॥ ਕਰੀ ਰਾਮ ਪ੍ਰਸ਼ਾਦਿ ਤਿਆਰੀ । ਲਿਖਤ ਕਰੀ ਸਰਕਾਰ ਮਝਾਰੀ । ਉੱਨੀ ਸੌ ਰਵਰੰਜਾ ਸਾਲ । ਫੱਗਣ ਮਾਸ *ਵਸੀਅਤ ਭਾਲ ॥ ੫੭ ॥ ਵਡ ਮਹੰਤ ਦੇ ਬਚਨ ਅਨੁਸਾਰ । ਭਈ ਵਸੀਅਤ ਹੋਈ ਤਿਆਰ । ਦੇਹ ਤਿਆਗੀ ਠਾਕਰ ਦਾਸ । ਗੁਰਪੁਰ ਦੇ ਵਿਚ ਪੁੱਜੇ ਖਾਸ ॥ ੫੮ ॥ ਦੇਹ ਬਾਕੀ ਜੋ ਰਹੀ ਵਿਚਾਰ । ਕੀਨਾ ਸਭ ਤਾਂਕਾ ਸਸਕਾਰ । ਵਡ ਮਹੰਤ ਸਭ ਰੀਤੀ ਕੀਨੀ । ਰਾਘੋ ਦਾਸ ਸਰਬ ਬਿਧ ਚੀਨੀ ॥ ੫੯ ॥ ਸੰਮਤ ਸੁਣੋਂ ਚਲਾਨੇ ਵਾਲਾ । ਉੱਨੀ ਸੌ ਪਰਵੰਜ ਬਿਸਾਲਾ । ਅੱਠ ਵਿਸਾਖ ਸੀਗ ਦਿਨ ਜਾਨੋ । ਠਾਕਰ ਦਾਸ ਚਲਾਣਾ ਮਾਨੋ ॥ ੬੦ ॥ ਕਰੀ ਵਿਚਾਰ ਰਾਮ ਪ੍ਰਕਾਸ਼ । ਮਹੰਤ ਥਾਪੀਏ ਰਾਘੋ ਦਾਸ । ਇਰਦ ਗਿਰਦ ਦੇ ਮੁਖੀਏ ਸਾਰੇ । ਸੰਤ ਮਹੰਤ ਬੁਲਾਏ ਭਾਰੇ ॥ ੬੧ ॥ ਸ੍ਰੀ ਬਾਬੇ ਦੇ ਬਹਿ ਦਰਬਾਰ । ਦੇਣ ਮਹੰਤੀ ਲਗੇ ਵਿਚਾਰ । ਜੁੜੀ ਸਭਾ ਇਕ ਮੁਖੀਆਂ ਵਾਰੀ । ਕਰੀ ਮਰਯਾਦਾ ਓਨ੍ਹਾਂ ਸਾਰੀ॥੬੨।

ਕਬਿੱਤ

ਥਾਪੇ ਸੀ ਮਹੰਤ ਰਾਘੋ ਦਾਸ ਜੀ ਪਛਾਨ ਲੀਜੋ ਮੁਖੀ ਸਭ ਪਿੰਡਨ ਕੇ ਆਏ ਹਿਤ ਲਾਇਕੇ । ਦੀਨੇ ਸਿਰੋਪਾਉ ਮਿਲ ਸੱਭੇ ਪੰਚ ਮੁਖੀਆਂ ਨੇ ਸੰਤ ਤੇ ਮਹੰਤ ਜੁੜੇ ਸਿੱਖ ਬਹੁਤ ਆਇਕੇ। ਸੰਮਤ ਉੱਨੀ ਸੈ ਪਰਵੰਜਾ ਦੀ ਵਿਸਾਖ ਇੱਕੀ ਬ੍ਰਿਧ ਦੁਵਾਰੇ ਮਹੰਤ ਬਣੇਂ ਨਾਮ ਦਾਨ ਪਾਇਕੇ । ਸਾਰੇ ਲੋਕ ਦੇਖਕੇ ਪ੍ਰਸੰਨ

---

*ਲਾਲਾ ਫਕੀਰ ਚੰਦ ਜੀ ਖੱਤ੍ਰੀ ਤਸੀਲਦਾਰ ਦੇ ਸਾਹਮਣੇ ਉਸ ਵਕਤ ਵਸੀਅਤ ਨਾਮਾ ਮਹੰਤ ਰਾਘੋ ਦਾਸ ਜੀ ਦੇ ਨਾਮ ਤੇ ਕੀਤਾ ਗਿਆ।

ਹੋਏ ਏਸ ਤਾਈਂ ਦੇਵੰਦੇ ਨੇ ਦਿਲ ਤੋਂ ਅਸੀਸਾਂ ਹਿਤ ਲਾਇਕੇ ॥ ੬੩ ॥

ਚੌਪਈ

ਭਈ ਮਹੰਤੀ ਰੀਤ ਪਹਿਚਾਨੋਂ । ਕਥਨੋਂ ਬਾਹਰ ਖੁਸ਼ੀ ਮਹਾਨੋ । ਸੰਤ ਮਹੰਤ ਮੁਖੀ ਸਰਦਾਰ । ਭਏ ਵਿਦਾ ਮੁਖ ਫਤੇ ਉਚਾਰ ॥ ੬੪ ॥ ਇਸ ਬਿਧ ਰੀਤ ਰਸਮ ਸਭ ਹੋਈ । ਅੱਗੇ ਸੁਨੋਂ ਹੋਰ ਬਿਧ ਸੋਈ । ਵਡ ਮਹੰਤ ਜੀਵਤ ਹੀ ਜਾਨੋਂ । ਨੰਬਰਦਾਰ ਭਏ ਪਹਿਚਾਨੋਂ ॥ ੬੫ ॥ ਰਾਘੋ ਦਾਸ ਸਭ ਕਾਜ ਸੰਭਾਰ । ਲਗੇ ਕਰਨ ਅਤਿ ਸੈ ਹਿਤ ਧਾਰ । ਛੰਡੇ ਰਾਮਦਾਸ ਪੁਰ ਵਾਰੀ । ਕਰੀ ਰੀਤ ਜਿਸ ਮੇਂ ਸੁਖ ਭਾਰੀ ॥ ੬੬ ॥

ਦ੍ਵੈਯਾ ਛੰਦ

ਪਹਿਲਾਂ ਮਿਲੀ ਮਹੰਤੀ ਜਾਨੋ ਫੇਰ ਬਨੇ ਸੀ ਨੰਬਰਦਾਰ । ਆਲ੍ਹਾ ਨੰਬਰਦਾਰ ਬਨੇ ਸੀ ਦੂਜੀ ਵਾਰੀ ਹੋ ਬਲਕਾਰ । ਤੀਜੇ ਬਨੇ ਸਫੈਦ ਪੋਸ਼ ਸੀ ਅਤੇ ਕਮੇਟੀ ਮੈਂਬਰ ਜਾਨ । ਮਿਲੇ ਸੀਗ ਜੋ ਸੰਗ ਹਾਕਮਾਂ ਖੂਬ ਪਰੀਤੀ ਹੋਈ ਮਾਨ ॥ ੬੭ ॥ ਠੱਗ ਜੁਆਰੀ ਚੋਰ ਉਚੱਕੇ ਸਭ ਦਾ ਕੀਤਾ ਖੂਬ ਸੁਧਾਰ । ਸ਼ਹਿਰ ਸੰਦਾ ਪ੍ਰਬੰਧ ਜੁ ਸਾਰਾ ਕੀਤਾ ਚੰਗੀ ਤਰਾਂ ਵਿਚਾਰ। ਚੋਰ ਉਚੱਕੇ ਦਬਨੇ ਲੱਗੇ ਹੋਵਨ ਲੱਗੀ ਜਦੋਂ ਗਿਰ੍ਹਾਨ।ਫੇਰ ਲਿਆਂਦਾ ਠਾਣਾ ਏਥੇ ਇੰਤਜ਼ਾਮ ਦੀ ਕਾਰ ਮਹਾਨ ॥ ੬੮ ॥ ਗੌਰਮਿੰਟ ਨੇ ਇੰਤਜ਼ਾਮ ਹਿਤ ਯੋਗ ਇਨ੍ਹਾਂ ਨੂੰ ਲਿਆ ਪਛਾਨ । ਕੀਤਾ ਲੋਕਲ ਮੈਂਬਰ ਇਨ ਕੋ ਫੇਰ ਜ਼ਿਲੇ ਦੇ ਮੈਂਬਰ ਜਾਨ । ਜ਼ੈਲਦਾਰ ਭੀ ਕੀਤਾ ਜਾਨੋਂ ਨਿੱਤ ਸੁਆਈ ਕਲਾ ਵਿਚਾਰ । ਚੋਰ ਜੁਆਰੀ ਸਭ ਸੁਧਾਰੇ ਕੀਤੇ ਸਿੱਧੇ ਤੀਰ ਨਿਹਾਰ ॥ ੬੯ ॥

ਚੌਪਈ

ਡਿਸਟ੍ਰਿਕਟ ਬੋਰਡ ਜਾਨ ਬਨਾਇ । ਜਿਸਨੂੰ ਮੈਂਬਰ ਜ਼ਿਲਾ ਅਲਾਇ । ਇਹ ਭੀ ਸਭ ਸੇਵ੍ਹਾ ਤੇਂ ਪਾਇ । ਸਭ ਪ੍ਰਬੰਧ ਕੀਤੇ ਗਿਤ ਲਾਇ ॥ ੭੦ ॥



## ਮਹੰਤ ਰਾਮ ਪ੍ਰਸ਼ਾਦਿ ਜੀ ਦਾ ਚਲਾਣਾ

ਚੌਪਈ

ਉੱਨੀ ਸੌ ਉਨਾਹਠ ਸਾਲ । ਮੱਘਰ ਮਾਸ ਪਛਾਨ ਬਿਸਾਲ । ਰਾਮ ਪ੍ਰਸ਼ਾਦਿ ਚਲਾਣਾ ਕੀਨਾ । ਗੁਰ ਪੁਰ ਦੇ ਵਿੱਚ ਵਾਸਾ ਲੀਨਾ ॥ ੧ ॥ ਰਾਘੋ ਦਾਸ ਸੇਵ ਨਿਤ ਕਰਦੇ । ਬਿਰਧ ਸਰੀਰ ਤਾਸ ਦਾ ਰਰਦੇ । ਬੋਲ ਰਸੀਲੇ ਤਿਨ ਕੇ ਗਾਵੈਂ । ਸਭ ਦੇ ਮਨ ਸੁਨ ਸ਼ਾਂਤੀ ਪਾਵੈਂ ॥ ੨ ॥ ਛੱਬੀ ਸਾਲ ਰਹੇ ਸੁਨ ਭਾਈ । ਬ੍ਰਿਧ ਘਰ ਦੀ ਬਡ ਸੇਵ ਕਮਾਈ । ਇਕ ਦਿਨ ਬੈਠੇ ਧਿਆਨ ਲਗਾਇ । ਲਗੇ ਭਜਨ ਕਰਨੇ ਮਨ ਲਾਇ ॥ ੩ ॥ ਰਾਘੋ ਦਾਸ ਰਹੇ ਤਿਸ ਪਾਸ । ਪ੍ਰੇਮ ਵਡਾ ਤਿਸ ਸੇ ਸੀ ਖਾਸ । ਕਰੀ ਰਾਮ ਪ੍ਰਸ਼ਾਦਿ ਤਿਆਰੀ । ਮਰਜ਼ੀ ਕਰਤੇ ਦੀ ਉਰ ਧਾਰੀ ॥ ੪ ॥ ਜੋ ਆਯਾ ਸੋ ਚੱਲਣ ਵਾਰਾ । ਰਾਵ ਰੰਕ ਇਕ ਸਾਰ ਬਿਚਾਰਾ । ਭਗਤਾਂ ਨੂੰ ਹੈ ਨਾਮ ਅਧਾਰ । ਜਨਮ ਮਰਨ ਨਹਿ ਬਾਰੰਬਾਰ । ॥ ੫ ॥ ਅੰਤ ਸਮੇਂ ਕਹਿ ਰਾਘੋ ਦਾਸ । ਕਰੋ ਕ੍ਰਿਪਾ ਮੇਰੇ ਪਰ ਖਾਸ । ਨਾਮ ਦਾਨ ਦਾ ਰਾਹੁ ਬਤਾਵੋ । ਸਿੱਖਯਾ ਮੋ ਕੋ ਭਲੀ ਬਤਾਵੋ ॥ ੬ ॥ ਕ੍ਰਿਪਾ ਤਿਨ੍ਹਾਂ ਕੀਤੀ ਤਦ ਭਾਰੀ । ਲੱਗੇ ਕਰਨੇ ਬਚਨ ਅਧਾਰੀ । ਸੁਨ ਬੱਚਾ ਦੁਨੀਆਂ ਹੈ ਫਾਨੀ । ਸਭ ਦੇ ਸਿਰ ਤੇ ਕਾਲ ਪਛਾਨੀ ॥ ੭ ॥ ਨਾਮ ਜਪੋ ਅਰ ਭਲਾ ਕਮਾਵੋ । ਲੋਕ

ਪ੍ਰਲੋਕ ਵਿਖੇ ਜਸ ਪਾਵੇ । ਏਹ ਜੀਵਨ ਦਾ ਲਾਹਾ ਭਾਈ । ਅੰਤ ਚੱਲਣਾ ਡੰਕ ਬਜਾਈ ॥ ੮ ॥ ਮੈਂ ਤੁਮ ਸੇ ਅਤਿ ਖੁਸ਼ ਹਾਂ ਜਾਨੋ। ਰਹੋ ਅਨੰਦ ਸਾਚ ਪਹਿਚਾਨੋਂ । ਸੇਵਾ ਕਰੇ ਪ੍ਰੇਮ ਸੇ ਭਾਰੀ। ਸੇਵਕ ਬਨੇ ਰਹੋ ਬਲਕਾਰੀ ॥ ੯ ॥ ਸਾਧ ਸੰਤ ਦੀ ਟਹਿਲ ਕਮਾਵੇ । ਨੀਵੇਂ ਹੋਕੇ ਜੱਗ ਰਹਾਵੇ । ਰਾਵ ਰੰਕ ਕੋ ਇਕ ਸਮ ਜਾਣੋਂ । ਰਾਤ ਦਿਵਸ ਫਿਰ ਖੁਸ਼ੀਆ ਮਾਣੋਂ॥੧੦॥ ਗੁਰਵਾਕ:— "ਅਪਨੇ ਮਨ ਤੇ ਬੁਰਾ ਮਿਟਾਨਾ॥ਪੇਖੈ ਸਗਲ ਸ੍ਰਿਸਟਿ ਸਾਜਨਾ"। ਗੁਰਸਿਖੀ ਦੇ ਰਸਤੇ ਟੁਰਨਾ॥ਸਿਖੀ ਮਾਰਗ ਜਗ ਪਰਚੁਰਨਾ॥ ਦਸ ਸਤਿਗੁਰ ਇਕ ਰੂਪ ਪਛਾਨੋ ।ਜਾਗਤ ਜੋਤ ਵਿਖੇ ਰਸ ਮਾਨੋ॥੧੧॥

ਦੋਹਿਰਾ

ਦਸਮ ਗੁਰੂ ਦੀ ਘਾਲ ਦਾ ਸਦਾ ਰੱਖੀਓ ਧਯਾਨ ।
ਰਹੁ ਰੀਤੀ ਸਭ ਪਾਲਨੀ ਚਰਨ ਸ਼ਰਨ ਮਨ ਮਾਨ॥੧੨॥

ਚੌਪਈ

ਕਰੋ ਧਰਮ ਦੀ ਬਾਤ ਵਚਾਰੋ । ਜਪੋ ਨਾਮ ਦਿਨ ਰਾਤ ਅਪਾਰੋ। ਗੁਰ ਨਾਨਕ ਤਿਸ ਉਰ ਬਨਾਵੇ । ਜੋ ਬ੍ਰਿਧ ਘਰ ਕੀ ਸੇਵ ਕਮਾਵੇ ॥ ੧੩ ॥ ਇਤ ਆਦਿਕ ਬਚ ਅਨਕ ਸੁਨਾਏ । ਥਾਪੀ ਦਈ ਅਤੀ ਹਿਤ ਲਾਏ । ਲੇਕਰ ਥਾਪੀ ਰਾਘੋਦਾਸ । ਟੇਕਾ ਮੱਥਾ ਤਾਂਕੋ ਖਾਸ ॥ ੧੪ ॥ ਸਹਿਤ ਬੇਨਤੀ ਵਾਕ ਅਲਾਏ । ਜੋ ਤੁਮ ਬੋਲੇ ਰਿਦੇ ਟਿਕਾਏ । ਮੇਹਰ ਕਰੇ ਜੇ ਗੁਰ ਕਰਤਾਰ । ਸੇਵ ਕਰਾਂਗਾ ਸਰਬ ਪ੍ਰਕਾਰ ॥ ੧੫ ॥ ਮੌਨ ਭਏ ਸੁਨ ਇਤਨੀ ਬਾਨੀ । ਰਾਮ ਪ੍ਰਸ਼ਾਦਿ ਪ੍ਰਲੋਕ ਨਸ਼ਾਨੀ । ਧਯਾਨ ਧਰਾ ਇਕ ਓਅੰਕਾਰ । ਸਤਿਨਾਮ ਮੁਖ ਕੀਨ ਉਚਾਰ ॥ ੧੬ ॥ ਨਿਕਲੇ ਪ੍ਰਾਨ ਰਿਹਾ ਤਨ ਜਾਨੋਂ । ਗੋਡ ਪਸਾਰੇ ਲਾਂਬੇ ਮਾਨੋਂ । ਲਗੇ ਪਿਖਨ ਜਦ ਰਾਘੋ ਦਾਸ । ਨਾਹਿੰ ਪ੍ਰਾਨ ਤਨ ਮੇਂ ਹੈਂ ਖਾਸ॥੧੭॥

ਸਰਬ ਪਰੇਮੀ ਪਾਸ ਸਿਧਾਰੇ। ਲੱਗੇ ਤਿਆਰੀ ਕਰਨ ਅਪਾਰੇ। ਸੁੰਦਰ ਇੱਕ ਬਿਬਾਨ ਬਨਾਯਾ। ਸੁੰਦਰ ਤਾਂਕੋ ਖੂਬ ਸਜਾਯਾ। ॥ ੧੮ ॥ ਮਾਲਾ ਫੂਲ ਸੁਗੰਧੀ ਵਾਲੇ। ਅਰਕ ਗੁਲਾਬ ਕੇਵੜਾ ਵਾਲੇ। ਅੰਤ ਸਮੇਂ ਇਸ਼ਨਾਨ ਕਰਾਵੈਂ। ਬਸਤਰ ਚੰਗੇ ਤਿਸ ਪਹਿਰਾਵੈਂ ॥ ੧੯ ॥ ਖੂਬ ਦੁਸ਼ਾਲੇ ਊਪਰ ਪਾਏ। ਦੁੰਦਭ ਬਾਜੇ ਅਨਕ ਬਜਾਏ। ਮਾਰੂ ਰਾਗ ਅਲਾਪਨ ਕਰਕੇ। ਗਾਵਨ ਸ਼ਬਦ ਅਤੀ ਹਿਤ ਧਰਕੇ ॥ ੨੦ ॥ ਸੰਗਤ ਜੁੜੀ ਬਿਅੰਤ ਨਿਹਾਰ। ਇਰਦ ਗਿਰਦ ਦੇ ਲੋਕ ਅਪਾਰ। ਪੁਰ ਬਾਸੀ ਤੇ ਆਦਿਕ ਸਾਰੇ। ਚਲੇ ਬਿਬਾਨ ਉਠਾਏ ਪਿਆਰੇ ॥ ੨੧ ॥ ਚਲੋ ਚਾਲ ਸਚਖੰਡ ਪਧਾਰੇ। ਸਤਿਨਾਮ ਮੁਖ ਜਾਪ ਉਚਾਰੇ। ਚਿਖਾ ਬਨਾਈ ਅਤਿਹਿਤ ਧਾਰ। ਧਰੀ ਦੇਹ ਤਿਸ ਚਿਖਾ ਮਝਾਰ ॥ ੨੨ ॥ ਚਿਖਾ ਚਾੜ੍ਹ ਕਰ ਅਗਨੀ ਲਾਈ। ਰਾਘੋ ਦਾਸ ਹਾਥ ਤੋਂ ਗਾਈ ਇਉਂ ਰੀਤੀ ਸੇ ਕਰ ਸਸਕਾਰ। ਕਰਾ ਸ਼ਨਾਨ ਸਰਬ ਹਿਤ ਧਾਰ ॥ ੨੩ ॥

ਦੋਹਿਰਾ

ਪੜ੍ਹਾ ਕੀਰਤਨ ਸੋਹਿਲਾ ਸੋਧ ਲਈ ਅਰਦਾਸ।
ਤਿਰਹਾਵਲ ਵਰਤਾਇਆ ਮੁੜ ਆਕੇ ਘਰ ਖਾਸ ॥ ੨੪ ॥

ਚੌਪਈ

ਦਈ ਗਰੀਬਨ ਕੋ ਬਹੁ ਮਾਯਾ। ਦਾਨ ਦੇ ਜੱਸ ਜਗ ਮੇਂ ਪਾਯਾ। ਸ੍ਰੀ ਗੁਰ ਗ੍ਰੰਥ ਪਾਠ ਰਖਵਾਵੈਂ। ਧੂਮ ਧਾਮ ਸੇ ਭੋਗ ਪੁਵਾਵੈਂ। ਇਰਦ ਗਿਰਦ ਦੇ ਮੁਖੀਏ ਸਾਰੇ। ਨੰਬਰ ਦਾਰ ਆਦਿ ਸਰਦਾਰੇ ॥ ੨੫ ॥ ਸਿਰੋਪਾਉ ਦੇਵਨ ਹਿਤ ਆਏ। ਨਾਮ ਜਿਨਾਂ ਤਾਂ ਗ੍ਰੰਥ ਵਧਾਏ। ਗੁਰਮੁਖ ਰੀਤੀ ਰੀਤ ਕਰਾਈ। ਸਿਰੋ ਪਾਉ ਲੇ ਭੇ ਸੁਖਦਾਈ ॥ ੨੬ ॥ ਭਏ ਮਹੰਤ ਸੁਤੰਤ੍ਰ

ਜਾਨੋਂ । ਕਰੈਂ ਸੇਵ ਬ੍ਰਿਧ ਘਰ ਦੀ ਮਾਨੋ । ਰੱਖੇ ਨੌਕਰ ਸੇਵਕ ਸਾਰੇ । ਸੁਨੋਂ ਨਾਮ ਉਨ ਕੇ ਬਲਕਾਰੇ ॥ ੨੭ ॥ ਪ੍ਰਿਥਮੇਂ ਸਿੰਘ ਗਨੇਸ਼ ਪਛਾਨੋਂ । ਅਹਿਨਿਸ ਸੇਵਾ ਕਰਤ ਮਹਾਨੋਂ । ਮੂਲਾ ਮਹਿਰਾ ਧਿਰਤਾ ਨਾਈ। ਬੁੱਧੂ ਮੂਲਾ ਮਹਿਰੇ ਗਾਈ।੨੮। ਸ਼ਾਮ ਦਾਸ ਜੀ ਬ੍ਰਾਹਮਣ ਜਾਨੋ । ਕਾਂਸ਼ੀ ਰਾਮ ਬ੍ਰਹਮਣ ਮਾਨੋਂ। ਸੁੰਦਰ ਸਿੰਘ ਲਾਂਗਰੀ ਜੋਈ । ਸੋਹਣਾ ਮਹਿਰਾ ਸਾਥ ਲਖੋਈ । ॥ ੨੯ ॥ ਮੂਲਾ ਇੱਕ ਦੀਵਾਨ ਸੁਨਾਵੈਂ । ਇਤ ਆਦਿਕ ਸ਼ੁਭ ਸੇਵ ਕਮਾਵੈਂ । ਇਹ ਤੋ ਕਥਾ ਸਮਾਪਤ ਗਾਈ । ਸੁਨੋ ਹੋਰ ਜੋ ਆਗੇ ਆਈ ॥ ੩੦ ॥

## ਨੈਣੋਂ ਕੋਟ ਦਾ ਝਗੜਾ

ਮਹੰਤ ਰਾਘੋਦਾਸ ਜੀ ਦੇ ਗੁਰਦਵਾਰਾ ਰਮਦਾਸ ਦੀ ਮਹੰਤੀ ਪਰ ਨੀਯਤ ਹੋਣ ਤੋਂ ਕੁਝ ਚਿਰ ਮਗਰੋਂ ਤੇਜਿਆਂ ਵਾਲੇ ਮਹੰਤ ਨੇ ਦਾਵਾ ਕੀਤਾ ਕਿ ਨੈਣੋ ਕੋਟ ਵਾਲੇ ਭਾਈ ਗੁਰਬਖਸ਼ ਸਿੰਘ ਜੀ ਦੀ ਸਮਾਧ ਆਦ ਸਥਾਨ ਦੀ ਮਾਲਕੀ ਸਾਡੀ ਹੈ,ਪਰ ਅਸਲ ਵਿੱਚ ਏਹ ਮਾਲਕੀ ਰਮਦਾਸ ਦੇ ਮਹੰਤਾਂ ਸਾਹਿਬਾਂ ਦੀ ਸੀ। ਮਹੰਤ ਰਾਘੋਦਾਸ ਜੀ ਨੇ ਬਥੇਰਾ ਚਾਹਿਆ ਕਿ ਏਹ ਝਗੜਾ ਘਰ ਵਿਚ ਹੀ ਨਿੱਬੜ ਜਾਵੇ, ਪਰ ਆਪਦੀ ਏਹ ਗੱਲ ਕਿਸੇ ਨਾ ਮੰਨੀ । ਲਚਾਰ ਅਦਾਲਤ ਵਿਚ ਜਾਣਾ ਪਿਆ । ਉਧਰੋਂ ਤੇਜਿਆਂ ਵਾਲੇ ਮਹੰਤਾਂ ਨੇ ਵੀ ਹਠ ਕਰਕੇ ਝਗੜਾ ਕੀਤਾ, ਤੇ ਏਹ ਝਗੜਾ ਚੀਫ ਕੋਰਟ ਤੱਕ ਗਿਆ।ਅਖੀਰ ਫੈਸਲਾ ਮਹੰਤ ਰਾਘੋਦਾਸ ਜੀ ਦੇ ਹੱਕ ਵਿਚ ਹੋਯਾ, ਤੇ ਨੈਣੋ ਕੋਟ ਦੀ ਮਹੰਤੀ ਦੇ ਹੱਕ ਦਾਰ ਏਹ ਠਹਿਰਾਏ ਗਏ । ਇਸ ਫੈਸਲੇ ਮਗਰੋਂ

ਮਹੰਤ ਰਾਘੋਦਾਸ ਜੀ ਨੇ ਆਪਣੇ ਗੁਰਭਾਈ ਅਰਜਨ ਦਾਸ ਜੀ ਨੂੰ ਨੈਣੇ ਕੋਟ ਦੀ ਸੇਵਾ ਸੌਂਪੀ।

## ਗੁਰਦ੍ਵਾਰੇ ਤੇ ਤੀਰਥਾਂ ਦੀ ਯਾਤ੍ਰਾ

ਦੋਹਰਾ

ਇਕ ਦਿਨ ਚਿਤ ਵਿਚ ਆਇਆ ਗੁਰਦ੍ਵਾਰੇ ਗੁਰ ਧਾਮ।
ਸਾਰੇ ਚਲਕੇ ਪਰਸੀਏ ਦਰਸਨ ਕਰ ਅਭਿਰਾਮ।
ਲਗਦੇ ਹੱਥੀ ਵੇਖੀਏ ਹਿੰਦੂ ਤੀਰਥ ਜੋਇ।
ਸੈਲ ਦੇਸ ਦੀ ਹੋ ਜਏ ਸੁਖ ਹੋਵੈ ਸੁਖ ਸੋਇ ॥ ੧ ॥

ਚੌਪਈ

ਪ੍ਰਿਥਮੇਂ ਸ੍ਰੀ ਅੰਮ੍ਰਿਤਸਰ ਜਾਨੋਂ। ਤੀਰਥ ਵਡਾ ਸਰਬ ਸੇ ਮਾਨੋਂ। ਕਰੇ ਸ਼ਨਾਨ ਪੇਖੇ ਅਸਥਾਨ। ਚਲੇ ਅਗਾਹਾਂ ਤਿਸਤੋਂ ਜਾਨ ॥ ੨ ॥ ਤੁਰਨ ਤਾਰਨੇ ਹੋਕਰ ਭਾਲਾਸ੍ਰੀ ਖਡੂਰੋਂ ਗੋਇੰਦ ਵਾਲ। ਗੱਡੀ ਰੇਲ ਚੜ੍ਹ ਮੁੜ ਜਾਨੋਂ। ਉੱਤਰੇ ਦਿੱਲੀ ਸ਼ਹਿਰ ਮਹਾਨੋਂ॥੩॥ਸੀਸ ਗੰਜ ਜਿਸ ਨਾਮ ਵਖਾਨਾ॥ਨੌਵੇਂ ਸਤਿਗੁਰਦੇਵ ਸਥਾਨਾ। ਮਜਨੂੰ ਟਿੱਲੇ ਆਦਿਕ ਸਾਰੇ। ਸਭ ਗੁਰਦ੍ਵਾਰ ਸਥਾਨ ਨਿਹਾਰੇ ॥ ੪ ॥ ਜਮਨਾਂ ਦੇ ਇਸ਼ਨਾਨ ਕਰਾਵੈਂ। ਫਿਰ ਗੰਗਾ ਜੀ ਕਨਖਲ ਜਾਵੈਂ। ਰਿਖੀਕੇਸ਼ ਤੋਂ ਆਦਿਕ ਸਾਰੇ। ਪਰਸੇ ਹੈਂ ਕੁਰਖੇਤਰ ਵਾਰੇ॥੫॥ ਜਗਨ ਨਾਥ ਰਾਮੇਂਸ੍ਵਰ ਜਾਨੋ। ਅਬਚਲ ਨਗਰ ਦ੍ਵਾਰਕਾ ਮਾਨੋਂ। ਕਲਕੱਤੇ ਤੋਂ ਕਾਂਸ਼ੀ ਜਾਵੈਂ। ਬਦਰੀ ਨਾਰਾਇਨ ਗਏ ਗਾਵੈਂ।੬॥ ਪਟਨਾ ਸਾਹਿਬ ਦ੍ਵਾਰਕਾ ਗਾਈ। ਅਮਰਨਾਥ ਕਸ਼ਮੀਰ ਅਲਾਈ। ਨਾਨਕ ਮਤਾ ਜੁ ਨੈਨੀ ਤਾਲ। ਰੀਠੇ ਮੀਠੇ ਛਕੇ ਬਿਸਾਲ ॥ ੭ ॥ ਗਯਾ ਪ੍ਰਯਾਗ ਰਾਜ ਤੋਂ ਜਾਨੋ। ਗਏ ਉਜੈਨ ਗੁਦਾਵਰਿ ਮਾਨੋ। ਸ੍ਰੀ ਅਨੰਦ

ਪੁਰ ਗੁਰਅਸਥਾਨਾ । ਪੰਜਾ ਸਾਹਿਬ ਚਲ ਦ੍ਰਿਸ਼ਟਾਨਾ॥੮॥ ਜਦ ਕਸ਼ਮੀਰ ਵੱਲ ਨੂੰ ਜਾਵੈਂ । ਕਈ ਸਥਾਨ ਪੇਖ ਵਿਗਸਾਵੈਂ । ਸ੍ਰੀ ਚੰਦ ਜੀ ਜਹਿੰ ਕੀਆ ਚਲਾਨਾ । ਜਹਿ ਚੰਬੇ ਵਿਚ ਸਿਲਾ ਸਥਾਨਾ ॥ ੯ ॥ ਸਾਂਬੇ ਭੂਪ ਸਿੰਘ ਅਸਥਾਨਾ । ਰਾਮ ਕਵਰ ਜਦ ਗਏ ਪਛਾਨਾ । ਭੂਪ ਸਿੰਘ ਤਹਿ ਕੀਨ ਚਲਾਨਾ । ਸੋ ਭੀ ਪਿਖੀ ਜਗਾ ਸੀ ਮਾਨਾ ॥ ੧੦ ॥ ਵਲ ਕਸ਼ਮੀਰੋਂ ਜਦ ਮੁੜਿ ਆਵੈਂ । ਜ੍ਵਾਲਾ ਮੁਖੀ ਕਾਂਗੜੇ ਜਾਵੈਂ । ਪੁਰਨੀ ਚਿੰਤ ਸਥਾਨ ਵਖਾਵੈਂ । ਭਾਂਤ ਭਾਂਤ ਦੀ ਸੈਰ ਕਰਾਵੈਂ । ਵੇਖੇ ਬਹੁਤ ਸਥਾਨ ਵਿਚਾਰ । ਸਭ ਤੋਂ ਉੱਚੇ ਗੁਰ ਕਰਤਾਰ ॥੧੧॥ ਜੀਗ ਬਾਸ਼ਨਾ ਮਨ ਦੀ ਜੋਈ । ਕੁਰੀ ਸਮਾਪਤ ਫ਼ਿਰਕੇ ਸੋਈ । ਮੁੜ ਕਰ ਜਦ ਕਨਖਲ ਸੀ ਆਏ । ਸੁੱਤੇ ਰਾਤ ਸੁਪਨ ਇਕ ਆਏ॥੧੨॥ ਸ੍ਰੀ ਬ੍ਰਿਧ ਬਾਬਾ ਬੁਢਾ ਜਾਨੋ । ਸੁਪਨੇ ਦੇ ਵਿਚ ਵਾਕ ਵਖਾਨੋ । ਸ੍ਰੀ ਗੁਰੁ ਨਾਨਕ ਗੁਰ ਜਗਰਾਈ । ਸਭ ਤੀਰਥ ਜਿਸ ਪਦ ਲਪਟਾਈ । ੧੩ ॥ ਦੇਵ ਦੇਵੀਆਂ ਆਦਿਕ ਸਾਰੇ । ਪੀਰ ਪੈਗੰਬਰ ਸ਼ੇਖ ਅਪਾਰੇ । ਥਾਵਰ ਜੰਗਮ ਚਾਰੇ ਖਾਣੀ । ਗੁਰ ਨਾਨਕ ਦੇ ਪਗ ਲਪਟਾਣੀ ॥੧੪॥ ਜਿਸ ਬਲ ਦਾ ਤੂੰ ਸੇਵਕ ਜਾਨੋ । ਤਪ ਗੁਰ ਨਾਨਕ ਕੀਨ ਮਹਾਨੋ । ਤਿਸ ਬਲ ਜਾਕਰ ਰਹੋ ਪਿਆਰੇ । ਜਪੋ ਵਾਹਿਗੁਰੂ ਸਦਾ ਛਕਾਰੇ ॥ ੧੫॥ ਜੋ ਚਾਹੋ ਗੁਰ ਘਰ ਤੇਂ ਪਾਵੋ । ਐਵੇਂ ਫਿਰ ਨਾਂ ਸਮਾ ਗਵਾਵੋ।ਕਰੋ ਗੁਰੂ ਘਰ ਕੀ ਵਡਿਆਈ । ਬਨੇ ਰਹੋ ਸੇਵਕ ਦ੍ਰਿੜ ਭਾਈ ॥ ੧੬ ॥ ਇਤਨੇ ਵਿਚ ਸੀ ਜਾਗ ਉਘਾਰੀ । ਇਤ ਉਤ ਪ੍ਰੇਖਨ ਲਗੇ ਅਤਾਰੀ । ਲਗਾ ਵਿਰਾਗ ਬਹੁਤ ਤਿਸ ਥਾਨੋ । ਪਹੁੰਚਣ ਹਿਤ ਰਮਦਾਸਸਥਾਨੋਂ॥੧੭॥ਆ ਪਹੁੰਚੇ ਰਮਦਾਸ ਮਝਾਰ।ਸੇਵਾ ਕਰਨ

ਲੱਗੇ ਹਿਤ ਧਾਰ। ਸੇਵਾ ਕਰਦੇ ਆਪਣਾ ਖਿਆਲ। 'ਬ੍ਰਿਧ ਜੀ' ਜੀਵਨ ਰਚਾਂ ਬਿਸਾਲ ॥ ੧੮ ॥ ਲਗੇ ਖੋਜ ਤਿਸ ਦਿਨ ਤੋਂ ਕਰਨੇ। ਪੁਛੇ ਕਈ ਵਡ ਸਜਾਨੇ ਵਰਨੇ। ਸੋ ਇਹ ਕਥਾ ਸੁਨਾਊਂ ਆਗੇ। ਸੁਨੋ ਹੋਰ ਪ੍ਰਸੰਗ ਸੁਭਾਗੇ ॥ ੧੯ ॥

ਦੋਹਿਰਾ

ਕੀਤੀ ਤੀਰਥ ਜਾਤਰਾ ਇਸ ਵਿਧ ਲੀਜੋ ਜਾਨ।
ਅੱਗੇ ਵਾਲੀ ਕਾਰ ਜੋ ਸੁਨੋ ਸਰਬ ਦੇ ਧਿਆਨ ॥ ੨੦ ॥

## ਸੂਕਾਰ ਵਲੋਂ ਸਨਮਾਨ ਤੇ ਖਿਤਾਬ ਮਿਲਨਾ !

॥ ਦੋਹਰਾ ॥

ਕਰੀ ਖੁਸ਼ੀ ਸਰਕਾਰ ਨੇ ਤਿਨਕੇ ਉੱਪਰ ਜਾਨ।
ਦਿੱਤੇ ਜਿਵੇਂ ਖ਼ਿਤਾਬ ਹੈਂ ਸੋ ਭੀ ਕਹਾਂ ਵਖਾਨ ॥ ੧ ॥

ਚੌਪਈ

ਜਿਵ ਜਿਵ ਮਾਨ ਬਡਾਈ ਪਾਵੈਂ। ਤਿਉਂ ਤਿਉਂ ਨੀਵੇਂ ਹੋਂਦੇ ਜਾਵੈਂ। ਰਾਤ ਦਿਵਸ ਇਹ ਚਿੱਤ ਚਿਤਾਰੈਂ। ਨਾਮ ਦਾਨ ਪਰ ਸਰਧਾ ਧਾਰੈਂ ॥ ੨ ॥ *ਮੈਜਿਸਟ੍ਰੇਟ ਔਨਰੇਰੀ ਜਾਨੋਂ। †ਸਿਵਲ ਜੱਜ ਭੀ ਕੀਤਾ ਮਾਨੋਂ। ‡"ਰਾਇ ਸਾਹਿਬ" ਖਿਤਾਬ ਵਿਚਾਰੋ। ਕੁਰਸੀ ਨਸ਼ੀਨ ਭਏ ਸਰਕਾਰੋਂ ॥ ੩ ॥ ਜੋ ਸਤਿਗੁਰ ਦੀ ਸੇਵ ਕਮਾਵੈ। ਇਸ ਥੋਂ ਭੀ ਹੈ ਉਚਾ ਜਾਵੈ। ਹੈ ਜ਼ਬਾਨ ਜੋ

*ਸੰਨ ੧੯੦੬ ਈ: ੨੬ ਮਾਰਚ ਨੂੰ ਔਨਰੇਰੀ ਮੈਜਿਸਟ੍ਰੇਟ ਦਾ ਅਧਕਾਰ ਸੂਕਾਰ ਨੇ ਦਿੱਤਾ।

† ਸੰ: ੧੯੦੭ ਈ: ਨੂੰ ਸਿਵਲ ਜੱਜੀ ਦਾ ਅਧਕਾਰ ਮਿਲਿਆ।

‡ ਸੰ: ੧੯੧੨ ਈ: ੧ ਜਨਵਰੀ ਨੂੰ ਰਾਇ ਸਾਹਿਬ ਦਾ ਖਿਤਾਬ ਮਿਲਿਆ ਤੇ ਕੁਰਸੀ ਨਸ਼ੀਨ ਕੀਤੇ ਗਏ ॥

ਫਿਰ ਸੰ: ੧੯੧੬ ਈਸਵੀ ਵਿਚ ਅਵਲ ਨੰਬਰ ਦੇ ਔਨਰੇਰੀ ਮੈਜਿਸਟ੍ਰੇਟ ਬਨਾਏ ਗਏ।

ਇਨਹੀ ਜਾਨੋ। ਮਿੱਠੀ ਸਭ ਹੀ ਮੰਗ ਪਛਾਨੋ ॥ ੪ ॥

ਦੋਹਿਰਾ

ਕਰੈਂ ਕੰਮ ਸਰਕਾਰ ਦੇ ਤੇ ਗੁਰ ਘਰ ਦੀ ਸੇਵ।
ਸਭ ਜਾਤੀ ਨੂੰ ਇੱਕ ਸੀ ਜਾਨਤ ਹੈਂ ਨਿਸਚੇਵ ॥ ੫ ॥

ਚੌਪਈ

ਸੁਨੋਂ ਕੰਮ ਤਿਨਕੇ ਹੁਣ ਭਾਈ। ਕੀਤੇ ਜੋ ਜੋ ਅਜ ਤਕ ਗਾਈ। ਬਾਬੇ ਬ੍ਰਿਧ ਦੇ ਜੋ ਅਸਥਾਨ। ਸ਼ਾਮ ਸਿੰਘ ਦਮਦਮਾ ਬਖਾਨ ॥ ੬ ॥ ਤਿਸ ਪਰ ਕਈ ਮਕਾਨ ਬਨਾਏ। ਡੇਉਢੀ ਉਤੇ ਚੁਬਾਰੇ ਪਾਏ। ਸ੍ਰੀ ਬੁੱਢੇ ਦਾ ਜੀਵਨ ਜੋਈ। ਇਸੇ ਚੁਬਾਰੇ ਲਿਖਿਆ ਸੋਈ ॥ ੭ ॥ ਫੇਰ ਖੋਖਰਾਂ ਵਾਲ ਬਚਾਰੋ। ਲਗਵਾਏ ਦੋ ਖੂਹ ਉਚਾਰੋ। ਸ਼ਾਹ ਹਬੀਬ ਮਕਾਨ ਬਨਾਏ। ਜਿਸਦੇ ਜ਼ਿਕਰ ਪ੍ਰਿਥਮੇਂ ਆਏ ॥ ੮ ॥ ਫਿਰ ਨਿਜ ਬਸਨੇ ਦੇ ਅਸਥਾਨ। ਕਈ ਬਨਾਏ ਪੱਕੇ ਜਾਨ। ਕਰੀ ਮੁਰੰਮਤ ਜਾਨ ਸਰਾਇ। *ਪਹਿਲਾਂ ਅੰਦਰੋਂ ਕੱਚੀ ਗਾਇ ॥ ੯ ॥ ਮੁੰਡਿਆਂ ਲਈ †ਸਕੂਲ ਬਨਾਯਾ। ਬਹੁਤ ਰੁਪੱਯਾ ਤਿਸਤੇ ਲਾਯਾ। ‡ਥਾਨਾ ਕੋਠੀ ਹਸਤਪਤਾਲ। ਦੇ ਨਿਜ ਜਗ੍ਹਾ ਬਨਾਏ ਭਾਲ ॥ ੧੦ ॥ ਪਾਠਸ਼ਾਲ ਇਕ ਕਰੀ ਜ਼ਨਾਨੀ। ਪੜ੍ਹਨ ਗੁਰਮੁਖੀ ਵਿੱਦਯਾ ਮਾਨੀ। ਇਤ ਆਦਿਕ ਸ਼ੁਭ ਕੀਤਾ ਦਾਨ। ਅਤੇ ਕਰੇ ਹਨ ਧਰਮ ਮਹਾਨ ॥ ੧੧ ॥ ਹੁਨ ਵਿਵਾਹੁ ਦੀ ਸੁਨੋਂ

* ਇਹ ਸਰਾਇ ਪਹਿਲਾਂ ਅੰਦਰੋਂ ਕੱਚੀ ਸੀ, ਹੁਨ ਅੰਦਰੋਂ ਪੱਕੀ ਸਾਰੀ ਇਨ੍ਹਾਂ ਮਹੰਤ ਸਾਹਿਬਾਂ ਨੇ ਬਣਵਾ ਦਿੱਤੀ ਹੈ।

† ਇਸ ਸਕੂਲ ਵਿਚ ੫ ਕਮਰੇ ਆਪ ਨੇ ਆਪਣੇ ਵੱਲੋਂ ਆਪਣੇ ਥਾਂ ਵਿਚ ਬਣਵਾ ਦਿੱਤੇ ਹਨ। ੨੦੦ ਦੇ ਕਰੀਬ ਸਕੂਲ ਦੇ ਲੜਕਿਆਂ ਪਾਸੋਂ ਇਨ੍ਹਾਂ ਮਹੰਤ ਸਾਹਿਬਾਂ ਨੇ ਹੁੱਕਾ ਤੇ ਸਿਗਰਟ ਛੁਡਾਇਆ ਹੈ, ਜੋ ਲੜਕਾ ਗਰੀਬ ਹੋਵੇ, ਉਸਨੂੰ ਆਪ ਰੋਟੀ ਲੰਗਰੋਂ ਤੇ ਬਸਤ੍ਰ ਪੋਥੀ ਦੇਕੇ ਪੜ੍ਹਾਉਂਦੇ ਹਨ। ਇਮਤਿਹਾਨਾਂ ਦੇ ਮੌਕੇ ਇਨਾਮ ਭੀ ਦੇਂਦੇ ਹਨ।

‡ ਅਪਨੀ ਜਗ੍ਹਾ ਵਿਚ ਠਾਣਾਂ ਬਨਵਾਯਾ।

ਕਹਾਨੀ। ਹੋਯਾ ਜਿਵੇਂ ਅਨੰਦ ਵਖਾਨੀ। ਅੰਮ੍ਰਤ ਛਕਿਆ ਕੀਕੁਰ ਜਾਨੋਂ। ਸੁਣੋਂ ਸਭੇ ਹੁਣ ਹੋ ਸਵ ਧਾਨੋਂ ॥ ੧੨ ॥

## ਖੰਡੇ ਦਾ ਅੰਮ੍ਰਤ ਛਕਣਾ, ਤੇ ਵਿਵਾਹ

ਦੋਹਰਾ

ਸਤਗੁਰ ਨੇ ਮਤ ਉੱਜਲੀ ਕੀਤੀ ਹੋਰ ਬਨਾਇ।
ਫੁਰਨਾ ਫੁਰਿਆ ਗੁਰਾਂ ਦਾ ਗ੍ਰਹਸਤ ਧਰਮ ਵਡਿਆਇ ॥ ੧॥
ਰਹਣੀ ਰਹੀਏ ਬ੍ਰਿਧ ਦੀ ਜੋ ਰਖਦੀ ਸੰਤਾਨ।
ਗੁਰਬਖਸ਼ ਸਿੰਘ ਜਿਸ ਰਾਹ ਸੇ ਟੁਰੇ ਮਗਰਲੇ ਮਾਨ ॥੨॥
ਓਹ ਰਸਤਾ ਗੁਰ ਸੁਧਾ ਦਾ ਗ੍ਰਹਸਤ ਮਾਹਿ ਨਿਰਬਾਨ।
ਸੱਚਾ ਮਾਰਗ ਗੁਰਾਂ ਦਾ ਹੈ ਸੁਖਾਂ ਦੀ ਖਾਨ ॥ ੩ ॥

ਚੌਪਈ

ਕਈ ਸਿਆਨੇ ਆਖਨ ਲਾਗੇ। ਕਰੋ ਬਿਆਹੁ ਅਤੀ ਸੁਖ ਜਾਗੇ। ਕੁਦਰਤ ਨੇ ਸੰਜੋਗ ਬਨਾਏ। ਸਿੰਘ ਪੂਰੇ ਦੇ ਨਾਤੇ ਲਿਆਏ ॥ ੪ ॥ ਇਕ ਸਰਦਾਰ ਸਿੰਘ ਭਗਵਾਨ। ਸਿੰਘ ਨਰੈਣ ਤਾਂਹਿ ਸੁਤ ਜਾਨ। ਪਤਨੀ ਤਹਿ ਨਿਹਾਲ ਕੁਰ ਜਾਨੋਂ। ਪਿਖੇ ਮਹੇਤ ਤਾਹਿ ਪਹਿਚਾਨੋਂ ॥ ੫॥ ਤਾਕੀ ਸੁਤਾ ਕੌਰ ਕਰਤਾਰ। ਸੀਗੇ ਉੱਘੇ ਜ਼ਿਮੀਂਦਾਰ। ਕਰੀ ਸਗਾਈ ਤਾਂਕੀ ਜਾਨੋਂ। ਧਰਾ ਵਿਵਾਹਿ ਦਿਵਸ ਪਹਿਚਾਨੋਂ ॥ ੬ ॥ ਚਲੀ ਜੰਞ ਸੁਭ ਭ੍ਰਾਤ ਪਿਆਰੇ। ਪੁੱਜੀ ਜਾਕੇ ਪਿੰਡ ਮਝਾਰੇ। ਇਕ ਸਰਦਾਰ ਜੋ ਥੱਲਾਂ ਵਾਲੇ। ਧੇਤਜਾਂ ਵੱਲ ਆਏ ਸੀ ਚਾਲੇ ॥ ੭ ॥ ਤਿਆਰ ਭਏ ਤਦ ਰਾਘੋ ਦਾਸ। ਅੰਮ੍ਰਤ ਛਕਣ ਲਈ ਹੀ ਖਾਸ। ਜਥੇ

ਢਾਰ ਬਨ *ਪੰਜ ਪਿਆਰੇ । ਖੰਡੇ ਅੰਮ੍ਰਿਤ ਕੀਨ ਤਿਆਰੇ ॥੮॥
ਪੰਜ ਕਕਾਰੀ ਰਹਿਤ ਬਤਾਇ। ਅੰਮ੍ਰਤ ਖੰਡੇ ਧਾਰ ਛਕਾਏ । ਕੀਤਾ
ਸ਼ੁਭ ਉਪਦੇਸ਼ ਸੁ ਜਾਨੋਂ।ਨਾਮ ਧਰਾ ਜਿਸ ਵਿਧ ਸੀ ਮਾਨੋਂ ॥੯॥
ਨਾਮ ਪ੍ਰਿਥਮੇ ਰਾਘੋਦਾਸ । ਬੋਲ ਰਹੇ ਜੋ ਤਾਂਕੋ ਖਾਸ । ਤਹਿ
ਰਘਬੀਰ ਸਿੰਘ ਧਰ ਦੀਨਾ। ਚਾਲਾ ਠੀਕ ਪੁਰਾਤਨ ਕੀਨਾ॥੧੦॥
ਰਾਮ ਕਵਰ ਸੀ ਜੈਸੇ ਨਾਮ । ਭੁਏ ਗੁਰਬਖਸ਼ ਸਿੰਘ ਅਭਿਰਾਮ।
ਰੀਤੀ ਨਾਂਹਿ ਨਵੀਂ ਹੈ ਜਾਨੋਂ । ਮੁੜ ਘਿੜ ਅਪਨੇ ਘਰ ਮੇਂ
ਆਨੋਂ॥੧੧॥ ਕਰੀ ਅਨੰਦ ਰੀਤ ਫਿਰ ਭਾਈ । ਗੁਰ ਮਰਜਾਦਾ
ਜਿਵੇਂ ਅਲਾਈ।†ਦੇਨ ਵਧਾਈ ਰਲਮਿਲ ਸਾਰੇ। ਕੁਛ ਕੁ ਕਾਰ
ਬਾਕੀ ਸੁਨ ਪਿਆਰੇ ॥ ੧੨ ॥ ਗੁਣੀ ਗਿਆਨੀ ਮਿਲ਼ ਕਰ
ਆਏ। ਮੁਖੀ ਇਲਾਕੇ ਦੇ ਸੰਗ ਭਾਏ।ਜੰਦ ਗਈ ਜੋ ਸੀਗ ਪਛਾਨੋ।
ਨਾਲ਼ ਗਏ ਤਿਨ ਨਾਮ ਵਖਾਨੋਂ॥੧੩॥ਇੱਕ‡ਹਰਨਾਮਦਾਸ ਗੁਰ

---

*ਸਰਦਾਰ ਕਿਸ਼ਨ ਸਿੰਘ ਜੀ ਜੱਥੇਦਾਰ, ਭਾਈ ਹਰਨਾਮ ਸਿੰਘ ਜੀ ਗੰਢੀ, ਸਿੰਘ ਪੁਰੇ ਤੋਂ। ਭਾਈ ਗੋਪਾਲ ਸਿੰਘ ਜੀ, ਸਿੰਘ ਪੁਰੇ ਤੋਂ। ਭਾਈ ਵੀਰ ਸਿੰਘ ਜੀ ਸੁਰਸੋਂ ਵਾਲੇ। ਸ: ਹਰਨਾਮ ਸਿੰਘ ਜੀ ਜ਼ੈਲਦਾਰ ਸਿਧਾਰ ਵਾਲੇ । ਇਨ੍ਹਾਂ ਸੱਜਣਾਂ ਨੇ ਮਿਲਕੇ ਮਹੰਤ ਸਾਹਿਬ ਨੂੰ ਖੰਡੇ ਦਾ ਅੰਮ੍ਰਿਤ ਛਕਾਯਾ।

† ਇਥੇ ਇੱਕ ਗੱਲ ਦੱਸਣੀ ਗੁਰ ਸਿੱਖੀ ਦੀ ਮਹਿੰਮਾਂ ਤੇ ਪ੍ਰਚਾਰ ਦੀ ਸੁਆਦਲੀ ਵਡਿਆਈ ਦੀ ਹੇ, ਉਹ ਇਹ ਹੈ, ਕਿ ਮਾਈ ਨਿਹਾਲ ਕੌਰ ਜੀ ਜਿਨ੍ਹਾਂ ਦੀ ਕਾਕੀ ਨਾਲ ਸ੍ਰੀ ਮਹੰਤ ਸਾਹਿਬ ਜੀ ਦਾ ਵਿਵਾਹ ਹੋਇਆ, ਗੁਰਬਾਣੀ ਦੇ ਪ੍ਰੇਮੀ ਤੇ ਕਲਗੀਧਰ ਜੀ ਦੇ ਪੱਕੇ ਸਰਧਾਲੂ ਹਨ। ਉਨ੍ਹਾਂ ਦਾ ਇਹ ਨੇਮ ਸੀ ਕਿ ਕਾਕੀ ਦਾ ਕਾਰਜ ਅੰਮ੍ਰਤ ਧਾਰੀ ਤਯਾਰ ਬਰ ਤਯਾਰ ਸਿੰਘ ਨਾਲ ਕਰਨਾ ਹੈ, ਤੇ ਵਾਹਿਗੁਰੂ ਨੇ ਉਨ੍ਹਾਂ ਦਾ ਨੇਮ ਐਸਾ ਨਿਬਾਹਿਆ ਕਿ ਮਹੰਤ ਸਾਹਿਬ ਜੀ ਨੂੰ ਬੀ ਸਤਿਗੁਰ ਵਲੋਂ ਕਲਗੀਆਂ ਵਾਲੇ ਦੇ ਅੰਮ੍ਰਤ ਨੇ ਮੋਹਤ ਕਰ ਰੱਖਿਆ ਸੀ, ਅਰ ਬ੍ਰਿਧ ਧੰਸ ਦੇ ਪੂਰਨਿਆਂ ਤੇ ਟੁਰਨ ਦਾ ਪ੍ਰੇਮ ਉਮਗ ਰਿਹਾ ਸੀ। ਸੋ ਮਾਈ ਦੀ ਅਭਿਲਾਖਾ ਪੂਰੀ ਹੋਈ, ਕਿ ਬੀਬੀ ਅੰਮ੍ਰਤ ਧਾਰੀ ਤਯਾਰ ਬਰ ਤਯਾਰ ਸਿੰਘ ਨਾਲ ਵਿਵਾਹੀ ਗਈ, ਤੇ ਅਨੰਦ ਕਾਰਜ ਗੁਰ ਰੀਤੀ ਅਨੁਸਾਰ ਹੋਇਆ। ਇਹ ਮਾਈ ਜੀ ਨਿੱਤ ਨੇਮ ਦੇ ਪੱਕੇ ਹਨ।

‡ਮਹੰਤ ਸਾਹਿਬਾਂ ਵੱਲੋਂ ਮੰਤ ਹਰਨਾਮ ਦਾਸ ਜੀ ਨੇ ਸਰਦਾਰ ਗੋਪਾਲ ਸਿੰਘ ਜੀ ਨਾਲ ਮਿਲਨੀ ਕੀਤੀ।

ਭਾਈ।ਗਏ ਜੌਂਦ ਦੇ ਨਾਲ ਅਲਾਈ।ਅੰਮ੍ਰਿਤਸਰ ਤੋਂ ਦੋਇ ਮਹੰਤ। ਹੀਰਾ ਦਾਸ ਜਿਸ ਨਾਮ ਭਨੰਤ ॥ ੧੪ ॥ ਆਤਮਦਾਸ ਦੂਸਰਾ ਜਾਨੋਂ। ਗਏ ਜੌਂਦ ਦੇ ਨਾਲ ਪਛਾਨੋਂ। ਭਾਈ ਵੀਰਸਿੰਘ ਜਿਸ ਗਾਵੈਂ। ਬਿਧੀ ਚੰਦੀਏ ਸੁਰਸਹੁ ਆਵੈਂ॥ ੧੫ ॥ ਹੈਂ ਸਰਦਾਰ ਬਹਾਦਰ ਜੋਈ। ਨਾਮ* ਅਰੂੜ ਸਿੰਘ ਲਖ ਸੋਈ। ਭਗਤ ਸਿੰਘ ਸਰਦਾਰ ਸੁ ਆਇ।ਮਿਸਲ ਘਨੱਈਆਂ ਤੇੜੇ†ਗਾਇ॥੧੬॥

॥ ਕਬਿੱਤ ॥

ਅਕਰਮ ਅਲੀ ਠਾਣੇ ਦਾਰ ਸੀ ਪਛਾਨ ਲੀਜੋ ਅਤੇ ਸਿੰਘ ਰੁਲਦੂ ਸੀ ਨਾਲ ਪਹਿਚਾਨੀਏ। ਈਸੇ ਪੁਰ ਵਾਲੇ ਹਰਿਨਾਮ ਸਿੰਘ ਜਾਨ ਲੀਜੋ ਜਸ ਮੱਲ ਮਲਕ ਤਸੀਲਦਾਰ ਜਾਨੀਏਂ। ਸਿੰਘ ਜੋ ਬਸ਼ੇਸ਼ਰ ਤਸੀਲਦਾਰ ਨਾਇਬ ਸੀ ਅਤੇ ਜੋ ਭਗਤ ਸਿੰਘ ਸੈਂਹਸਰੇ ਤੋਂ ਮਾਨੀਏਂ। ਬੂਟਾ ਸਿੰਘ ਸੰਗ ਸੀ ਸਫੈਦਪੋਸ਼ ਸੂਫੀਆਂ ਦਾ ਬੂਟਾ ਸਿੰਘ ਦੂਸਰਾ ਸਹਾਰਨ ਦਾ ਗਾਨੀਏਂ। ॥ ੧੭ ॥ ‡ਸਾਧੂ ਸਿੰਘ ਕੱਕੜਾਂ ਦਾ ਨਾਲ ਸਰਦਾਰ ਜਾਨੋਂ ਕੁਛ ਕੁ ਬਰਾਦਰੀ ਦੇ ਨਾਮ ਹਾਂ ਸੁਨਾਉਂਦੇ। ਬੂਟਾ ਸਿੰਘ ਦੋਵੇਂ ਰਾਇ ਦਾਸੂ ਤੇ ਜਲਾਲ ਪੱਤੀ ਦੋਵੇਂ ਹੈ ਨੰਬਰਦਾਰ ਗਏ ਸੰਗ ਗਾਉਂ ਦੇ। ਸੰਤਾ ਸਿੰਘ ਪੱਤੀ ਹੈ ਸੁਧਾਰੀ ਦੀ ਚਿ ਜਾਨ ਲੀਜੋ ਰਾਇ ਦਾਸੂ ਪੱਤੀ ਸੁੰਦਰ ਸਿੰਘ ਨਾਲ ਜਾਉਂਦੇ। ਚੌਧਰੀ ਨਬੀ ਬਖਸ਼ ਦਰੀਏ ਜੁ ਮੂਸੇ ਵਾਲਾ ਲਾਲ ਸਿੰਘ ਨਾਜਰ ਬੰਦੂਕ

---

*ਸਰਦਾਰ ਬਹਾਦਰ : ਅਰੂੜ ਸਿੰਘ ਜੀ ਸੀ.ਆਈ.ਈ.ਆਨਰੇਰੀ ਮੇਜਿਸਟ੍ਰੇਟ ਸਰਬਾਹ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਵਾਲੇ ॥

†ਛੋਟੇ ਤੇੜੇ ਤੋਂ ਸਰਦਾਰ ਭਗਤ ਸਿੰਘ ਜੀ।

‡ਸਰਦਾਰ ਸਾਧੂ ਸਿੰਘ ਜੀ ਰਜਿਸਟ੍ਰਾਰ ਕੱਕੜਾਂ ਵਾਲੇ

ਕਿਰਚ ਲਾਉਂਦੇ ॥ ੧੮ ॥ ਲਛਮਨ ਦਾਸ ਸ਼ਾਹੂਕਾਰ ਮੁਖਤਾਰ ਹੋਏ ਲੈਨ ਦੇਨ ਖਰਚੇ ਦਾ ਸਭ ਹੈਂ ਕਰਾਉਂਦੇ। ਬਾਣੀਆਂ ਬੁਲਾਕੀ ਮੱਲ ਸ਼ਾਹੂਕਾਰ ਸਾਥ ਸੀਗਾ ਰਾਮ ਕਿਸ਼ਨ ਸੰਗ ਪੰਡਤ ਹੈਂ ਜਾਂਉਂਦੇ। ਲੱਭੂ ਰਾਮ ਬਾਣੀਆਂ ਮੁਕੰਦ ਲਾਲ ਖੱਤ੍ਰੀ ਜੀ ਮਥਰਾ ਜੁ ਦਾਸ ਮੱਲ ਹੁਕਮਾ ਅਲਾਉਂਦੇ । ਪੰਡਤ ਦੌਲਤ ਰਾਮ ਸਰਿਹਾਲੀ ਸ਼ਾਹੂਕਾਰ ਸ਼ੰਕਰ ਜੁ ਦਾਸ ਸਾਥ ਬਾਣੀਏਂ ਭੀ ਧਾਉਂਦੇ ॥੧੯॥

ਚੌਪਈ

ਸਿੰਘ ਗਨੇਸਾ ਧਿਰਤਾ ਨਾਈ। ਗਿਰਧਾਰੀ ਇਕ ਪਾਂਧਾ ਗਾਈ। ਬਿਸ਼ਨ ਭੱਟ ਸੀ ਸੰਗ ਪਛਾਨੋਂ। ਇਤ ਆਦਿਕ ਸੀ ਸੰਗ ਵਖਾਨੋ ॥ ੨੦ ॥ ਭਯਾ ਵਿਵਾਹ ਗੁਰ ਰੀਤਨਸਾਰ। ਪੰਜ਼ੀ ਮਾਘ ਦਾ ਦਿਵਸ ਵਿਚਾਰ। ਉੱਨੀਂ ਸੌ ਅਠਾਹਠ ਗਾਵੈਂ। ਏਹ ਵਿਵਾਹ ਦਾ ਦਿਵਸ ਅਲਾਵੈਂ ॥ ੨੧ ॥ ਇਨਕੇ ਘਰ ਭੁਏ ਸੁੰਦਰ ਲਾਲ। ਪੁੱਤ੍ਰ ਦੋਇ ਜਿਨ ਰੂਪ ਬਿਸਾਲ। ਉੱਤਮ ਸਿੰਘ ਨਾਮ ਵਡ ਜਾਨੋਂ। ਪਹਿਲਾ ਪੁੱਤਰ ਉਪਜਾ ਮਾਨੋਂ ॥੨੨॥ ਸੋਮ ਵਾਰ ਦਿਨ ਪੋਹ ਪਛਾਨੋਂ। ਉੱਨੀਂ ਸੌ ਉਨੱਤਰ ਮਾਨੋਂ। ਡੇਢ ਸਾਲ ਤੋਂ ਪੀਛੇ ਜਾਨੋਂ। ਜਨਮਾ ਸਿੰਘ ਅਵਤਾਰ ਵਖਾਨੋਂ। ॥ ੨੩ ॥ ਭਾਣਾ ਤਿਨ ਕਰਤਾਰ ਮਨਾਯਾ । ਸਾਲ ਕੁ ਮਗਰੋਂ ਕਾਲ ਖਪਾਯਾ। ਇਕ ਬੀਬੀ ਹੁਨ ਹੈ ਜਨਮਾਈ । ਫੱਗਣ ਤਾਸ ਮਹੀਨਾ ਗਾਈ। ਉੱਨੀਂ ਸੌ ਬਹੱਤਰ ਸਾਲਾ ਇਤਿ ਆਦਕ ਇਹ ਗ੍ਰਿਸਤ ਸੁ ਭਾਲ ॥ ੨੪ ॥

# ਮਹੰਤ ਜੀ ਦਾ ਸੁਭਾਉ ਤੇ ਵਰਤਾਰਾ

ਚੌਪਈ

ਖਾਲਸ ਸੁੰਦਰ ਖਜਾਲ ਪਛਾਨੋ।ਮਨ ਸੇ ਤਨ ਸੇ ਸਾਫ ਵਖਾਨੋ।
ਖੇਤੀ ਕਾਰ ਕਰਾਵੈਂ ਭਾਰੀ।ਪੂਜਾ ਧਾਨ ਨ ਖਾਤ ਬਿਚਾਰੀ ॥੧॥
ਨਿਤ ਕ੍ਰਿਤ ਕਰਕੇ ਛਕੈਂ ਛਕਾਵੈਂ। ਪੂਜਾ ਸਭ ਗੁਰਦ੍ਵਾਰੇ ਲਾਵੈਂ।
ਜੋ ਜਗੀਰ ਹੈ ਆਵਤ ਜਾਨੋਂ।ਤਿਸਕੋ ਲਾਵਤ ਧਰਮ ਸਥਾਨੋਂ॥੨॥
ਜਦੋਂ ਮਿਲੇ ਗੁਰ ਨਾਨਕ ਦੇਵ।ਕੀਤਾ ਬਾਲਕ ਬੁੱਢਾ ਏਵ। ਕੱਤਕ
ਵਦੀ ਚੌਥ ਨੂੰ ਜਾਨੋ। ਕਰਦੇ ਹੈਂ ਤਿਸ ਜੋੜ ਮਹਾਨੋਂ ॥ ੩ ॥
ਰਾਗੀ ਉਪਦੇਸ਼ਕ ਬੁਲਵਾਵੈਂ। ਗਜਾਨੀ ਸੰਤ ਗੁਣੀ ਬਹੁ ਆਵੈਂ।
ਤ੍ਰੈ ਦਿਨ ਰੌਣਕ ਹੋਤ ਅਪਾਰ।ਲੰਗਰ ਅਹਿਨਿਸ ਚਲਤ ਅਪਾਰ
॥੪॥ ਦੂਰ ਨੇੜਿਓਂ ਸੰਗਤਾਂ ਆਵੈਂ।ਸੁਣ ਉਪਦੇਸ਼ ਅਤੀ ਸੁਖ
ਪਾਵੈਂ। ਚੌਥ ਬ੍ਰਿੱਧ ਦੀ ਜੋ ਚਲ ਆਵੈ। ਪ੍ਰਿਥਮੇਂ ਤਾਲ ਸ਼ਨਾਨ
ਕਰਾਵੈ ॥ ੫ ॥ ਬ੍ਰਿਧ ਸਥਾਨ ਦੇ ਦਰਸ਼ਨ ਪਾਵਨ। ਆਵਤ
ਕੀਚ ਚਲੀ ਏਹ ਗਾਵਨ। ਮਾਸ ਸ਼ਰਾਬ ਅਰੇ ਨਹਿ ਕੋਈ।
ਰਹੈ ਸੰਗ ਤ੍ਰੈ ਦਿਨ ਜਬ ਲੋਈ॥ ੬ ॥ ਇਹ ਸਭ ਚਾਲ ਮਹੰਤ
ਬਨਾਈ। ਸਾਰ ਕਹੀ ਮੈਂ ਜੋ ਦ੍ਰਿਸਟਾਈ। ਗੁਰ ਘਰ ਦਾ ਉਪ-
ਦੇਸ਼ ਸੁਨਾਵੈਂ। ਜੋੜੇ ਝਾੜਨ ਤਕ ਇਹ ਜਾਵੈਂ ॥ ੭ ॥ ਗੁਰ
ਘਰ ਦੇ ਸਰਧਾਲੂ ਭਾਰੀ। ਬਾਣੀ ਪੜ੍ਹਦੇ ਪ੍ਰੇਮ ਅਪਾਰੀ। ਜੋ
ਕੁਛ ਮੈਨੂੰ ਨਜ਼ਰੇ ਆਈ। ਸੋ ਮੈਂ ਏਥੇ ਲਿਖ ਦਿਖਲਾਈ ॥੮॥
ਬ੍ਰਿਧ ਦਾ ਲੰਗਰ ਚਲਤ ਅਪਾਰ। ਅੱਜ ਕੱਲ ਇਸ ਸਮੇਂ
ਨਿਹਾਰ। ਗੁਰਦ੍ਵਾਰੇ ਦੀ ਰੌਣਕ ਜੋਈ। ਕਰੈਂ ਰਬਾਬੀ ਰਾਗ
ਸਦੋਈ ॥ ੯॥ ਸੁਬ੍ਹਾ ਸ਼ਾਮ ਨਰ ਨਾਰ ਅਪਾਰੀ। ਆਵਤ ਹੈਂ ਬ੍ਰਿਧ
ਧਾਮ ਮਝਾਰੀ। ਇਸ ਬ੍ਰਿਧ ਘਰ ਦੀ ਉਪਮਾ ਭਾਰੀ।
ਏਕ ਜੀਭ ਨਹਿ ਸਕਾਂ ਉਚਾਰੀ ॥ ੧੦ ॥

—:o:—

# ਮਹੰਤਾਂ ਦੇ ਮਿੱਤਰ

ਸ੍ਰੀ ਮਾਨ ਮਹੰਤ ਭਾਈ ਰਘਬੀਰ ਸਿੰਘ ਜੀ ਦੇ ਕੁਝਕੁ ਸਤਕਾਰ ਯੋਗ ਮਿਤਰਾਂ ਦੇ ਨਾਮ ਇਸ ਪ੍ਰਕਾਰ ਹਨ:-

੧. ਸ੍ਰੀ ਮਾਨ ਆਨਰੇਬਲ ਸ੍ਰਦਾਰ ਬਹਾਦਰ ਸ੍ਰਦਾਰ ਸੁੰਦਰ ਸਿੰਘ ਜੀ ਮਜੀਠੀਏ।

੨. ਸ੍ਰੀ ਮਾਨ ਸ੍ਰਦਾਰ ਬਹਾਦਰ ਸ੍ਰਦਾਰ ਅਰੂੜ ਸਿੰਘ ਜੀ ਸੀ. ਆਈ. ਈ. ਸਰਬਰਾਹ ਸ੍ਰੀ ਦਰਬਾਰ ਸਾਹਿਬ ਤੇ ਔਨਰੇਰੀ ਮੈਜਿਸਟ੍ਰੇਟ ਦਰਜਾ ਅੱਵਲ ਅੰਮ੍ਰਿਤਸਰ।

੩. ਸ੍ਰੀ ਮਾਨ ਸ੍ਰਦਾਰ ਰਘਬੀਰ ਸਿੰਘ ਜੀ ਸੰਧਾ ਵਾਲੀਏ ਰਈਸ ਤੇ ਔਨਰੇਰੀ ਮੈਜਿਸਟ੍ਰੇਟ ਰਾਜਾ ਸਾਂਸੀ।

੪. ਸ੍ਰੀਮਾਨ ਸ੍ਰਦਾਰ ਬਹਾਦਰ ਔਨਰੇਬਲ ਸ੍ਰਦਾਰ ਪ੍ਰਤਾਪ ਸਿੰਘ ਜੀ ਕੱਕੜਾਂ ਵਾਲੇ।

੫. ਸ੍ਰੀ ਮਾਨ ਸ੍ਰਦਾਰ ਸਾਧੂ ਸਿੰਘ ਜੀ ਐਸਸਟੰਟ ਕਲਕ-ਰ੍ਰ ਦਰਜਾ ਅਵਲ ਕੱਕੜਾਂ ਵਾਲੇ।

੬.ਸ੍ਰੀਮਾਨਸ੍ਰ:ਗੁਲਜ਼ਾਰਸਿੰਘਜੀਔਨਰੇਰੀਮੈਜਿਸਟ੍ਰੇਟਕਾਲਾ

੭.ਸ੍ਰੀਮਾਨ ਸ੍ਰ:ਆਤਮਾਂਸਿੰਘਜੀ ਮਾਨ ਔਨਰੇਰੀ ਮੈਜਸਟ੍ਰੇਟ

੮. ਸ੍ਰੀ ਮਾਨ ਸ੍ਰਦਾਰ ਬੁਢਾ ਸਿੰਘ ਜੀ ਔਨਰੇਰੀ ਮੈਜਸ-ਟ੍ਰੇਟ ਝਲਾੜੀ ਵਾਲੇ।

੯. ਸ੍ਰੀ ਮਾਨ ਸ੍ਰਦਾਰ ਹਾਕਮ ਸਿੰਘ ਜੀ ਔਨਰੇਰੀ ਮੈਜਸ-ਟ੍ਰੇਟ ਪੰਜਵੜ।

੧੦.ਸ੍ਰੀਮਾਨ ਸ੍ਰਦਾਰ ਗੁਰਦਿਤ ਸਿੰਘਜੀ ਸੂਬੇਦਾਰ ਮੇਜਰ ਤੇ ਔਨਰੇਰੀ ਮੈਜਸਟ੍ਰੇਟ ਢੋਟੀਆਂ।

੧੧. ਸ੍ਰੀ ਮਾਨ ਸ੍ਰਦਾਰ ਹਰਨਾਮ ਸਿੰਘ ਜੀ ਔਨਰੇਰੀ ਮੈਜਿਸਟ੍ਰੇਟ ਅਟਾਰੀ।

੧੨. ਸ੍ਰੀ ਮਾਨ ਸ੍ਰਦਾਰ ਈਸ਼ਰ ਸਿੰਘ ਜੀ ਸੈਂਹਸਰਾ।

੧੩. ਸ੍ਰੀ ਮਾਨ ਸ੍ਰਦਾਰ ਧਰਮ ਸਿੰਘ ਜੀ ਉਸਮਾ ।

੧੪. ਸ੍ਰੀ ਮਾਨ ਸ੍ਰਦਾਰ ਬਸੰਤ ਸਿੰਘ ਜੀ ਨੁਸ਼ੈਹਰਾਪਨੂੰਆਂ।

੧੫. ਸ੍ਰੀ ਮਾਨ ਭਾਈ ਵੀਰ ਸਿੰਘ ਜੀ ਬਿਧੀ ਚੰਦੀਏ ਜੋ ਬੜੇ ਪ੍ਰੇਮੀ ਤੇ ਪ੍ਰੀਤਵਾਨ ਹਨ,ਅਤੇ ਹਰੇਕ ਦੁਖ ਸੁਖ ਵਿਚ ਸਦਾ ਅਤੁਟ ਹਿਸਾ ਲੈਂਦੇ ਹਨ।

੧੬. ਸ੍ਰੀ ਮਾਨ ਸ੍ਰਰਦਾਰ ਹਰਚਰਨ ਸਿੰਘ ਜੀ ਮਜੀਠਾ ।

੧੭. ਸ੍ਰੀ ਮਾਨ ਸ੍ਰਦਾਰ ਦਤਾਰ ਸਿੰਘ ਜੀ ਵਿੜਿੰਗ। .

੧੮. ਸ੍ਰੀ ਮਾਨ ਸ੍ਰਦਾਰ ਅਜੈਪਾਲ ਸਿੰਘ ਜੀ ਚੀਚਾ।

੧੯. ਸ੍ਰੀ ਮਾਨ ਸ੍ਰਦਾਰ ਅਰਜਨ ਸਿੰਘ ਜੀ ਸਿੰਘ ਪੁਰਾ ।

੨੦. ਸ੍ਰੀ ਮਾਨ ਸ੍ਰਦਾਰਗੋਪਾਲ ਸਿੰਘ ਜੀ ਸਿੰਘ ਪੁਰਾ ।

੨੧. ਸ੍ਰੀ ਮਾਨ ਸ੍ਰਦਾਰ ਕਿਸ਼ਨ ਸਿੰਘ ਜੀ ਬੱਲ।

੨੨. ਸ੍ਰੀ ਮਾਨ ਸਰਦਾਰ ਮੇਲਾ ਸਿੰਘ ਜੀ ਇਨਸਪੈਕਟਰ ਪਿਨਸ਼ਨਰ ਜਗਦੇ ।

੨੩. ਸ੍ਰੀ ਮਾਨ ਸ੍ਰਦਾਰ ਸੂਬੇਦਾਰ ਮੇਜਰ ਮਿਤ ਸਿੰਘ ਜੀ ਕਪਤਾਨ ਚੇਤਨ ਪੁਰਾ ।

੨੪. ਸ੍ਰੀ ਮਾਨ ਸ੍ਰਦਾਰ ਜਵੰਦਸਿੰਘਜੀ ਜ਼ੈਲਦਾਰਗੱਗੋਮਾਲ।

੨੫. ਸ੍ਰੀ ਮਾਨ ਸ੍ਰਦਾਰਬੂਟਾਸਿੰਘਜੀ ਸਫੈਦ ਪੋਸ਼ ਸੂਫੀਆਂ।

੨੬. ਸ੍ਰੀ ਮਾਨ ਸ੍ਰ: ਹਰਨਾਮਸਿੰਘ ਜੀ ਜ਼ੈਲਦਾਰ ਸੁਧਾਰ ।

੨੭. ਸ੍ਰੀ ਮਾਨ ਸ੍ਰਦਾਰ ਬਲਵੰਤ ਸਿੰਘ ਜੀ ਭਾਮ ।

## ਸੇਵਾਦਾਰ

ਮਹੰਤ ਭਾਈ ਰਘਬੀਰ ਸਿੰਘ ਜੀ ਦੇ ਪਾਸ ਜੋ ਆਦਮੀ ਅੱਜ ਕਲ ਪ੍ਰੇਮ ਨਾਲ ਸੇਵਾ ਕਰਦੇ ਹਨ ਯਾ ਨੌਕਰ ਸੇਵਾਦਾਰ ਹਨ ਉਨ੍ਹਾਂ ਦੇ ਨਾਮ ਇਸਤਰਾਂ ਹਨ:-

[ਪ੍ਰੇਮ ਨਾਲ ਸੇਵਾ ਕਰਨ ਵਾਲੇ]

(੧) ਭਾਈ ਸੁਰੈਣ ਸਿੰਘ ਜੀ ਜੋ ਅੱਜ ਕਲ ਸੱਚਖੰਡ ਸਮਾਧਾਂ ਦੀ ਪ੍ਰੇਮ ਨਾਲ ਸੇਵਾ ਕਰਦੇ ਹਨ।

(੨) ਭਾਈ ਸੋਣ ਸਿੰਘ ਜੀ ਜੋ ਦਮਦਮੇ ਸਾਹਿਬ ਦੀ ਸੇਵਾ ਕਰਦੇ ਹਨ।

(੩)ਕਾਕਾ ਉਤਮਸਿੰਘ ਜੀ, ਭਾ:ਸੁਖਰਾਮ ਦਾਸ ਜੀ,ਭਾਈ ਹਰਨਾਮ ਦਾਸ ਜੀ,ਭਾ: ਲਾਭਚੰਦ ਜੀ,ਭਾ: ਕਿਰਪਾ ਰਾਮ ਜੀ, ਭਾ:ਮੁਲਖ ਰਾਜ ਜੀ ਖੱਤ੍ਰੀ,ਭਾਈ ਗਹਿਣਾ ਮਲ ਜੀ ਬਾਣੀਆਂ, ਭਾਈ ਗੰਡਾ ਸਿੰਘ ਜੀ, ਭਾਈ ਮੋਹਰ ਸਿੰਘ ਜੀ ਮਿਸਤ੍ਰੀ, ਭਾਈ ਲਾਲ ਸਿੰਘ ਜੀ ਆਲੂਵਾਲੀਆ ਨਾਜ਼ਰ,ਭਾ: ਦੇਵਾ ਸਿੰਘ ਜੀ ਰਾਮਗੜ੍ਹੀਆ, ਭਾਈ ਬੂਟਾ ਸਿੰਘ ਜੀ ਨੰਬਰਦਾਰ, ਇਤਆਦੀ ਪ੍ਰੇਮੀ ਬਾਬੇ ਦੇ ਗੁਰਦ੍ਵਾਰੇ ਪ੍ਰੇਮ ਨਾਲ ਸੇਵਾ ਕਰਦੇ ਤੇ ਨਿਤਾਪ੍ਰਤੀ ਸੰਗਤ ਵਿਚ ਆਕੇ ਕਥਾ ਕੀਰਤਨ ਸੁਣਦੇ ਹਨ।

[ਨੌਕਰ]

(੧) ਭਾਈ ਲੱਧਾ ਸਿੰਘ ਜੀ ਤੋਸ਼ੇਖਾਨੀਏ

(੨) ਭਾਈ ਖੜਕ ਸਿੰਘ ਜੀ ਕਾਮਿਆਂ ਤੋਂ ਜ਼ਿਮੀਂਦਾਰਾ ਕਰਾਉਂਦੇ ਹਨ।

(੩) ਭਾਈ ਲਾਭ ਚੰਦ ਜੀ ਬ੍ਰਾਹਮਣ ਬੜੇ ਪ੍ਰੇਮੀ ਹਨ, ਤੇ ਗੁਰਦੁਆਰੇ ਨਿਤਾਪ੍ਰਤੀ ਆਉਂਦੇ ਤੇ ਸੇਵਾ ਵਿਚ ਚੋਖਾ ਹਿੱਸਾ ਲੈਂਦੇ ਹਨ।

(੪) ਭਾਈ ਕ੍ਰਿਪਾ ਰਾਮ ਜੀ ਅਰੋੜਾ ਸਿੱਖ,ਇਹ ਸ੍ਰੀ ਮਹੰਤ ਰਾਮਪ੍ਰਸ਼ਾਦਿ ਜੀ ਤੋਂ ਲੈਕੇ ਅੱਜ ਤੱਕ ਬਾਬੇ ਜੀ ਦੇ ਗੁਰਦੁਆਰੇ ਦੀ ਸੇਵਾ ਤੇ ਨਿੱਤ ਕਿਸ਼ਨ ਕੌਰ ਤਾਲ ਦੀ ਸੇਵਾ ਕਰ ਇਸ਼ਨਾਨ ਕਰਕੇ ਫਿਰ ਬਾਬੇ ਦੇ ਗੁਰਦੁਆਰੇ ਦੀ ਸੇਵਾ ਕਰਦਾ ਹੈ।

(੫) ਭਾਈ ਸ਼ਾਮ ਦਾਸ ਜੀ ਬ੍ਰਾਹਮਣ ਜੋ ਸ੍ਰੀ ਮਹੰਤ ਰਾਮ ਪ੍ਰਸ਼ਾਦਿ ਜੀ ਦੇ ਸਮੇਂ ਤੋਂ ਗੁਰਦੁਆਰੇ ਦੀ ਸੇਵਾ ਕਰਦਾ ਹੈ॥

# ਪ੍ਰੇਮਣ ਮਾਈਆਂ

ਬਾਬੇ ਜੀ ਦੇ ਗੁਰਦੁਆਰੇ ਦਰਸ਼ਨ ਹਿਤ ਔਂਦੇ ਅਨੇਕਾਂ ਇਸਤ੍ਰੀ ਪੁਰਸ਼ਾਂ ਤੋਂ ਬਿਨਾਂ ਹਰ ਰੋਜ਼ ਨਿਯਮ ਨਾਲ ਗੁਰਦ੍ਵਾਰੇ ਵਿਖੇ ਸੇਵਾ ਤੇ ਦਰਸ਼ਨ ਹਿਤ ਪ੍ਰੇਮ ਸਹਿਤ ਜੋ ਮਾਈਆਂ ਔਂਦੀਆਂ ਹਨ ਉਨ੍ਹਾਂ ਦੇ ਕੁਝਕੁ ਨਾਮ ਇਹ ਹਨ:-

ਬੀਬੀ ਕਰਤਾਰ ਕੌਰ, ਮਾਈ ਚੰਦੀ ਸੇਵਾਦਾਰਨੀ, ਬੀਬੀ ਠਾਕਰੀ ਸਪੁੱਤ੍ਰੀ ਮਾਈ ਮੈਦ੍ਰਾਂ, ਬੀਬੀ ਠਾਕਰੀ ਮੰਨਣਾਂ ਵਾਲੀ, ਮਾਈ ਖੇਮੀ ਜੁਲਕਿਆਣੀ, ਮਾਈ ਖੇਮੀ ਗਿਆਣੀ, ਮਾਈ ਪ੍ਰੇਮੀ ਤ੍ਰਖਾਣੀ, ਮਾਈ ਰਾਧਾਂ ਤ੍ਰਖਾਣੀ, ਬੀਬੀ ਕੇਸਰਾ ਦੇਈ, ਬੀਬੀ ਬਿਸ਼ਨ ਦੇਈ ਤ੍ਰਖਾਣੀ, ਬੀਬੀ ਕੇਸਰਾ ਦੇਈ ਤ੍ਰਖਾਣੀ, ਬੀਬੀ ਗਿਆਨ ਦੇਈ ਤ੍ਰਖਾਣੀ, ਮਾਈ ਲੱਛਮੀ ਤ੍ਰਖਾਣੀ, ਬੀਬੀ ਪ੍ਰਮੇਸਰੀ, ਮਾਈ ਵੇਦ ਕੌਰ ਆਦਿ।

## ਅੱਜ ਕੱਲ

ਸ੍ਰੀ ਮਹੰਤ ਭਾਈ ਰਘਬੀਰ ਸਿੰਘ ਜੀ ਗੁਰਦੁਆਰੇ ਦੀ ਸੇਵਾ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਕਰ ਰਹੇ ਹਨ, ਆਪ ਨਿੱਤ ਨੇਮ, ਗੁਰਦੁਆਰੇ ਦੇ ਦਰਸ਼ਨ ਤੇ ਸ੍ਰੀ ਗੁਰੂ ਗ੍ਰੰਥਸਾਹਿਬ ਜੀ ਦੇ ਪਾਠ ਦੇ ਨੇਮੀਂ ਪ੍ਰੇਮੀ ਹਨ, ਤੇ ਕਥਾ ਦੁਆਰਾ ਸੰਗਤਾਂ ਵਿੱਚ ਸ੍ਰੀ ਗੁਰੂ ਨਾਨਕ ਦਸਮੇਸ ਪਿਤਾ ਜੀ ਦੀ ਸਿੱਖੀ ਦਾ ਪ੍ਰਚਾਰ ਵੀ ਕਰਦੇ ਹਨ। ਆਪਦਾ ਦਿਲ ਪੰਥ ਸੇਵਾ ਦਾ ਬੜਾ ਉਤਸ਼ਾਹੀ ਹੈ, ਤੇ ਆਸ ਹੈ ਕਿ ਆਪ ਅੱਗੋਂ ਨੂੰ ਹੋਰ ਵੀ ਪ੍ਰੇਮ ਤੇ ਉਤਸ਼ਾਹ ਨਾਲ ਗੁਰਦ੍ਵਾਰੇ ਤੇ ਪੰਥ ਦੀ ਸੇਵਾ ਕਰਨਗੇ। ਵਾਹਿਗੁਰੂ ਆਪਦਾ ਪੰਥ ਨਾਲ ਪ੍ਰੇਮ ਵਧਾਵੇ, ਤੇ ਆਪ ਵੱਧ ਤੋਂ ਵਧ ਪੰਥ ਸੇਵਾ ਵਿੱਚ ਹਿੱਸਾ ਲੈਣ॥

॥ ਸਮਾਪਤੰ ॥

ੴ ਸਤਿਗੁਰਪ੍ਰਸਾਦਿ ॥

ਹੇਠ ਲਿਖੀਆਂ ਸਤ੍ਰਾਂ ਸੋਧਕੇ ਪੜ੍ਹੋ:-

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੨੯ | ੧੩ | ਨਿਸਾਨੀ ਛੰਦ | ਭੁਯੰਗ ਪ੍ਰਯਾਤ ਛੰਦ |
| ੯੭ | ੧੧ | ੧੬੯੮ | ੧੫੯੮ |
| ੪੦੯ | ੧੨ | ਸੰ: ੧੭੫੨ | ਸੰ: ੧੭੫੪ |
| ੪੧੪ | ੯ | ਸਿਰ ਦੀਜੈ ਕਾਣ ਨ ਕੀਜੈ । ਤਉ ਇਸ ਮਾਰਗ ਪੈਰ ਧਰੀਜੈ। | ਇਤ ਮਾਰਗ ਪੈਰ ਧਰੀਜੈ। ਸਿਰ ਦੀਜੈ ਕਾਣ ਨ ਕੀਜੈ। |
| ੪੫੩ | ੧੯ | ਭੂਪ ਸਿੰਘ | ਅਭਾ ਸਿੰਘ |
| ੪੫੬ | ੧੫ | ਅਭਾ ਸਿੰਘ | ਭੂਪ ਸਿੰਘ |
| ੫੧੨ | 2 | ਸੰ: ੧੬੭੪ | ਸੰ: ੧੬੭੨ |
| ੫੧੨ | ੨੦ | ਸੰ: ੧੬੭੮ | ਸੰ: ੧੬੯੬ |

ਇਸ ਗ੍ਰੰਥ ਦੇ ਮਿਲਨ ਦਾ ਪਤਾ-

**ਮਹੰਤ ਰਘਬੀਰ ਸਿੰਘ ਜੀ**

**ਆਨਰੇਰੀ ਮੈਜਸਟ੍ਰੇਟ, ਰਮਦਾਸ (ਅੰਮ੍ਰਿਤਸਰ)**

